ਅੰਤਰ-ਭਾਰਤੀ ਪੁਸਤਕ-ਮਾਲਾ

# ਚਿੱਕਵੀਰ ਰਾਜੇਂਦਰ

ਸ੍ਰੀਨਿਵਾਸ
(ਮਾਸਿਤ ਵੈਂਕਟੇਸ਼ ਅਯੰਗਾਰ)

ਅਨੁਵਾਦ
ਤਾਰਾ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਕੰਨੜ ਦਾ ਨਾਵਲ ਸਾਹਿਤ ਲੱਗਭਗ 75 ਸਾਲ ਤੈਅ ਕਰ ਚੁੱਕਾ ਹੈ। ਕੇਂਪੂਨਾਰਾਇਣ ਦੇ ਨਾਵਲ 'ਮੁਦ੍ਰਾਮੰਜੂਸ਼' ਤੋਂ ਇਸ ਦਾ ਆਰੰਭ ਮੰਨਿਆ ਜਾ ਸਕਦਾ ਹੈ, ਪਰ ਇਹ ਅਜੋਕੇ ਨਾਵਲ ਦੀ ਕੋਟੀ ਵਿਚ ਮੰਨਿਆ ਜਾਏ, ਇਸ ਦੀ ਬਹੁਤ ਘਟ ਸੰਭਾਵਨਾ ਹੈ। ਅਸਲ ਵਿਚ ਆਰੰਭ ਤਾਂ 'ਗੁਲਵਾਡੀ ਵੇਂਕਟਰਾਏ ਦੇ 'ਇੰਦਰਾਬਾਯੀ' ਅਤੇ 'ਸਦਰਮ ਵਿਜਯ' (1899) ਨਾਵਲਾਂ ਨਾਲ ਹੋਇਆ। ਇਸ ਲੇਖਕ ਨੇ ਭੂਮਿਕਾ ਵਿਚ ਲਿਖਿਆ ਹੈ ਕਿ ਇਨ੍ਹਾਂ ਨਾਵਲਾਂ ਦੀ ਰਚਨਾ ਦਾ ਉਦੇਸ਼ ਸਤਿ ਅਤੇ ਇਸਤ੍ਰੀ ਦੀ ਪਵਿੱਤਰਤਾ ਨੂੰ ਬਿਆਨ ਕਰਨਾ ਹੈ। ਇਥੇ ਕਲਾ ਗੌਣ ਹੈ, ਕਥਾ ਵਸਤੂ ਸਮਾਜਕ ਹੈ ਅਤੇ ਸਮਾਜ ਸੁਧਾਰ ਲੇਖਕ ਦਾ ਮੁੱਖ ਮੰਤਵ ਹੈ।

ਉਂਜ ਇਸ ਸਮੇਂ ਤੱਕ ਕੰਨੜ ਲੋਕਾਂ ਨੂੰ ਨਾਵਲ ਦੇ ਸਰੂਪ ਦੀ ਜਾਣਕਾਰੀ ਅਨੁਵਾਦਾਂ ਰਾਹੀਂ ਹੋ ਚੁਕੀ ਸੀ। ਬੀ. ਵੇਂਕਟਾਚਾਰਯ ਨੇ ਬੰਕਿਮਚੰਦਰ ਦੀ 'ਦੁਰਗੇਸ਼ਨੰਦਨੀ' ਦਾ ਕੰਨੜ ਵਿਚ ਅਨੁਵਾਦ ਕੀਤਾ ਸੀ। ਵੇਂਕਟਾਚਾਰਯ (1885) ਦੀ ਭਾਸ਼ਾ ਸੰਸਕ੍ਰਿਤ ਨਾਲ ਭਰਪੂਰ ਅਤੇ ਸ਼ੈਲੀ ਵੀ ਅਸਪੱਸ਼ਟ ਸੀ। ਮਰਾਠੀ ਭਾਸ਼ਾ ਤੋਂ ਹਰੀਨਾਰਾਇਣ ਆਪਟੇ ਦੇ ਨਾਵਲਾਂ ਦਾ ਅਨੁਵਾਦ ਵੀ ਗਲਗਨਾਥ ਨੇ ਸਰਲ ਸ਼ੈਲੀ ਵਿਚ ਕੀਤਾ ਸੀ ਪਰ ਉਸ ਵਿਚ ਵਿਦਿਧਤਾ ਦੀ ਘਾਟ ਅਖਰ ਰਹੀ ਸੀ। ਦੇਸ਼ ਦੇ ਪ੍ਰਾਚੀਨ ਤੇਜ਼ ਅਤੇ ਵੀਰਾਂ ਦੇ ਸਾਹਸ ਨੂੰ ਵਿਅਕਤ ਕਰਨਾ ਅਤੇ ਦੇਸ਼ ਪ੍ਰੇਮ ਦੀ ਭਾਵਨਾ ਨੂੰ ਜਾਗ੍ਰਿਤ ਕਰਨਾ ਬੰਕਿਮਚੰਦਰ ਅਤੇ ਆਪਟੇ ਦਾ ਉਦੇਸ਼ ਸੀ। ਹਾਲ ਹੀ ਵਿਚ ਇਤਿਹਾਸਕ ਨਾਵਲਾਂ ਦੇ ਲੇਖਕ (ਅ. ਨ. ਕ੍ਰਿਸ਼ਣਰਾਵ) ਅਤੇ ਤ. ਰਾ. ਸੁ. (ਤ. ਰ. ਸੁਬਾਰਾਵ) ਆਦਿ ਵੀ ਇਸ ਉਦੇਸ਼ ਤੋਂ ਹੀ ਪ੍ਰਭਾਵਿਤ ਹਨ।

ਸੰਨ 1915 ਵਿਚ ਪ੍ਰਕਾਸ਼ਤ ਐਨ. ਐਸ. ਪੁਟਣਾ ਦਾ 'ਮਾਡਿਦਦੁਣੋਂਮਹਾਰਾਯਾ' ਨਾਵਲ ਸਹੀ ਅਰਥਾਂ ਵਿਚ ਆਧੁਨਿਕ ਕੰਨੜ ਨਾਵਲ ਦਾ ਆਰੰਭ ਮੰਨਿਆ ਜਾ ਸਕਦਾ ਹੈ। ਇਸ ਵਿਚ ਵੀ ਆਦਰਸ਼ ਅਤੇ ਉਦੇਸ਼ ਦੀ ਅਧਿਕਤਾ ਹੈ। ਨਾਲ ਹੀ ਕਈ ਘਟਨਾਵਾਂ ਦਾ ਜਾਲ ਵੀ ਹੈ। ਇਸ ਵਿਚ ਰਾਜ ਦਰਬਾਰ ਤੋਂ ਲੈ ਕੇ ਚੋਰ-ਉਚੱਕੇ, ਗੁੰਡਿਆਂ ਅਤੇ ਲਫੰਗਿਆਂ ਤੱਕ ਦੇ ਸਮਾਜ ਦਾ ਚਿੱਤਰਣ ਹੈ। ਇਹ ਇਕ

ਹੈਰਾਨੀ ਦੀ ਗੱਲ ਹੈ ਕਿ ਆਧੁਨਿਕ ਕਾਲ ਦੇ ਕੰਨੜ ਨਾਵਲ ਸਾਹਿਤ ਦਾ ਆਰੰਭ ਪੇਂਡੂ ਜੀਵਨ ਦੇ ਚਿੱਤਰਣ ਨਾਲ ਹੋਇਆ। 1915 ਤੋਂ 1947 ਤਕ ਦੇ ਸਮੇਂ ਵਿਚ ਲੱਗਭਗ 100 ਨਾਵਲ ਲਿਖੇ ਗਏ।

'ਨਵੋਦਯ ਕਾਲ' (1918-1945) ਦੇ ਨਾਵਲਕਾਰ ਆਮ ਤੌਰ ਤੇ ਮੱਧ ਵਰਗ ਦੇ ਨਗਰਵਾਸੀ ਵਿਦਵਾਨ ਸਨ। ਪਾਠਕ ਵੀ ਜ਼ਿਆਦਾਤਰ ਅਜਿਹੇ ਹੀ ਸਨ। ਪਤ੍ਰਿਕਾਵਾਂ ਬਹੁਤ ਘਟ ਸਨ। ਅਤੇ ਉਨ੍ਹਾਂ ਵਿਚ ਧਾਰਾਵਾਹਿਕ ਰੂਪ ਵਿਚ ਨਾਵਲ ਨਹੀਂ ਛਪਦੇ ਸਨ। ਇਸ ਸਮੇਂ ਦੇ ਨਾਵਲਕਾਰ ਅੰਗ੍ਰੇਜ਼ੀ ਸੰਸਕ੍ਰਿਤ ਭਾਸ਼ਾਵਾਂ ਦੇ ਅਲੰਕਾਰ ਸ਼ਾਸ਼ਤਰ ਤੋਂ ਜਾਣੂ ਵਿਅਕਤੀ ਸਨ। ਇਹ ਦੇਸ਼ ਵਿਚ ਗਾਂਧੀ ਜੀ ਦੇ ਪ੍ਰਭਾਵ ਦਾ ਸਮਾਂ ਸੀ। ਇਸ ਯੁੱਗ ਵਿਚ ਲੇਖਕਾਂ ਅਤੇ ਪਾਠਕਾਂ ਨੇ ਇਕ ਹੀ ਤਰ੍ਹਾਂ ਦੀ ਸਮਾਜਿਕ ਭੂਮਿਕਾ ਅਪਣਾਈ। ਇਸ ਨਾਲ ਲੇਖਕ ਦਾ ਕੰਮ ਸਰਲ ਹੋ ਗਿਆ। ਇਸ ਸਮੇਂ ਦੇ ਨਾਵਲਾਂ ਵਿਚ ਮਨੁੱਖ ਦੇ ਜੀਵਨ ਨੂੰ ਸਾਰਥਕ ਬਣਾਉਣ ਅਤੇ ਆਪਣਾ ਵਿਕਾਸ ਕਰਦੇ ਹੋਏ ਵਿਅਕਤੀ ਦੀ ਸਮਾਜਕ ਜ਼ਿੰਮੇਵਾਰੀ ਆਦਿ ਪ੍ਰਸ਼ਨਾਂ ਤੇ ਵਿਚਾਰ ਕੀਤਾ ਗਿਆ। ਭਾਰਤ ਦੇ ਪ੍ਰੰਪਰਾਗਤ ਮੁੱਲਾਂ ਨੂੰ ਸਵੀਕਾਰ ਕਰਦੇ ਹੋਏ ਉਸ ਦੀ ਸਾਂਸਕ੍ਰਿਤਕ ਸੱਤਾ ਵਿਚ ਸਮਾਜ ਅਤੇ ਵਿਅਕਤੀ ਦੇ ਸੰਬੰਧਾਂ ਦਾ ਚਿੱਤਰਣ ਇਨ੍ਹਾਂ ਨਾਵਲਾਂ ਦੀ ਵਿਸ਼ੇਸ਼ਤਾ ਹੈ। ਇਨ੍ਹਾਂ ਵਿਚ ਉਦਵੇਗ ਵੀ ਨਹੀਂ ਹੈ, ਕੋਈ ਭਾਵ-ਕ੍ਰਾਂਤੀ ਵੀ ਨਹੀਂ, ਸ਼ਿਲਪ ਦੇ ਲਈ ਤਾਂ ਉਨ੍ਹਾਂ ਨੂੰ ਕੋਈ ਵਿਸ਼ੇਸ਼ ਯਤਨ ਕਰਨ ਦੀ ਜ਼ਰੂਰਤ ਹੀ ਨਹੀਂ ਪਈ। ਦਰਅਸਲ ਨਵੋਦਯ ਕਾਲ ਦੇ ਨਾਵਲਕਾਰਾਂ ਨੂੰ ਭਾਸ਼ਾ-ਸ਼ੈਲੀ ਦੇ ਲਈ ਕਿਸੇ ਪੂਰਵ ਪ੍ਰਭਾਵ ਤੋਂ ਬਚਣ ਦੀ ਸਮੱਸਿਆ ਨਹੀਂ ਸੀ।

ਨਵੋਦਯ ਕਾਲ ਦੇ ਨਾਵਲਾਂ ਦੀ ਵਿਵਿਧਤਾ ਅਤੇ ਉਚਤਾ ਨੂੰ ਦੇਖ ਕੇ ਹੈਰਾਨੀ ਹੁੰਦੀ ਹੈ। ਇਥੇ ਇਹ ਵਰਨਣਯੋਗ ਹੈ ਕਿ ਸ੍ਰੀਨਿਵਾਸ (ਡਾ. ਮਾਸਿਤ ਵੇਂਕਟੇਸ਼ ਅਯੰਗਾਰ) ਨੇ ਬੋਲਚਾਲ ਦੀ ਸਰਲ ਭਾਸ਼ਾ ਅਤੇ ਆਪਣੀ ਵਸ਼ਿਸ਼ਟ ਗਰਿਮਾਪੂਰਣ ਸ਼ੈਲੀ ਵਿਚ ਨਾਵਲਾਂ ਦਾ ਨਿਰਮਾਣ ਕੀਤਾ। ਸ਼ਿਵਰਾਮ ਕਾਰੰਤ ਦੇ ਨਾਵਲਾਂ ਵਿਚ ਵੀ ਕਲਾਕਾਰ ਦੀ ਕਲਾ ਵਿਸ਼ੇਸ਼ ਰੂਪ ਵਿਚ ਵਿਅਕਤ ਹੁੰਦੀ ਹੈ। ਜੀਵਨ ਸਾਡੇ ਲਈ ਸਵੀਕਾਰ ਕਰਨ ਯੋਗ ਹੈ, ਜੀਵਨ ਵਿਚ ਅਰਥ ਹੈ, ਜੀਵਨ ਨੂੰ ਅਸੀਂ ਉਨਤ ਕਰ ਸਕਦੇ ਹਾਂ—ਇਸ ਸਿਧਾਂਤ ਨੂੰ ਲੈ ਕੇ ਨਵੋਦਯ ਯੁੱਗ ਦੇ ਨਾਵਲਕਾਰ ਸ੍ਰੀਕਾਰੰਤ ਨੇ ਆਪਣੇ ਨਾਵਲਾਂ ਦੀ ਰਚਨਾ ਕੀਤੀ। 'ਦੇਵਡੂ' ਨੇ ਲਿਖਿਆ ਤਾਂ ਘੱਟ ਹੀ ਹੈ, ਪਰ ਉਨ੍ਹਾਂ ਦੀ ਹਰ ਲਿਖਤ ਖ਼ਾਸ ਅਹਿਮੀਅਤ ਰਖਦੀ ਹੈ। 'ਮਯੂਰ' ਕੰਨੜ ਦੇ ਆਰੰਭਿਕ ਇਤਿਹਾਸਕ ਨਾਵਲਾਂ ਵਿਚੋਂ ਇਕ ਹੈ। 'ਅੰਤਰੰਗ' ਮਾਨਸਿਕ ਵਿਸ਼ਲੇਸ਼ਣ ਹੈ ਅਤੇ ਭਵਿਖ ਦੇ ਨਾਵਲਕਾਰਾਂ ਦਾ ਪੱਖ ਪ੍ਰਦਰਸ਼ਨ ਵੀ ਕਰਦਾ ਹੈ। 'ਮਹਾਬ੍ਰਾਹਮਣ', 'ਮਹਾਕਸ਼ੱਤਰੀਯ', 'ਮਹਾਂਦਰਸ਼ਨ' ਆਦਿ ਨਾਵਲਾਂ ਵਿਚ 'ਦੇਵਡੂ' ਦੀ ਅਗਾਧ ਵਿਦਵਤਾ ਸਪੱਸ਼ਟ ਰੂਪ ਵਿਚ ਦਿਸ ਪੈਂਦੀ ਹੈ। ਉਸ ਨੇ ਇਨ੍ਹਾਂ ਨਾਵਲਾਂ ਦੁਆਰਾ ਉਪਨਿਸ਼ਦ, ਪੁਰਾਣ ਅਤੇ ਮਹਾਂਭਾਰਤ ਦੀ ਪੁਨ: ਸ੍ਰਿਸ਼ਟੀ ਕੀਤੀ। 'ਕਾਰੰਤ' 'ਦੇਵਡੂ' ਅਤੇ ਸ੍ਰੀਰੰਗ' ਵਿਚ ਬੌਧਿਕ ਤੱਤ ਅਲੱਗ ਰੂਪ ਵਿਚ ਦਿਖਾਈ ਪੈਂਦੇ ਹਨ। ਇਸ ਵਿਚੋਂ 'ਸ੍ਰੀਰੰਗ' ਵਿਚ ਵਿਚਾਰਕਤਾ ਦੀ ਪ੍ਰਧਾਨਤਾ ਹੈ। 'ਕੁਵੇਂਪੁ' (ਕੇ. ਵੀ. ਪੁੱਟਪਾ)

ਇਕ ਹੋਰ ਲੇਖਕ ਹਨ ਜਿਨ੍ਹਾਂ ਦੇ ਨਾਵਲਾਂ ਵਿਚ ਵੀ ਹੋਰ ਅਧਿਕ ਜਾਣਨ ਦੀ ਪ੍ਰਧਾਨਤਾ ਹੈ। 'ਕਾਨੂਰੂ' ਸੁਬੱਮਾ ਹੈ। ਹੇਗਗਡਿਤਿ (1936) ਵਿਚ ਯਥਾਰਥ ਅਤੇ ਆਦਰਸ਼ ਦਾ ਸੰਪੂਰਨ ਸਮਨਵੈ ਨਹੀਂ ਹੋ ਸਕਿਆ ਹੈ। ਉਸ ਦੇ ਨਾਇਕ 'ਹੂਵਯਾ' ਦਾ ਮੁੱਖ ਪਾਤਰ ਬਹੁਤ ਆਦਰਸ਼ਵਾਦੀ ਲਗਦਾ ਹੈ। 'ਮਲੇਗਲੱਲੀ ਮਦੁਮਗਲ' ਨਾਵਲ (1966) ਯਥਾਰਥ ਦੇ ਬਹੁਤ ਨੇੜੇ ਹੈ ਅਤੇ ਉਸ ਵਿਚ ਜੀਵਨ ਦੇ ਸਭ ਤਰ੍ਹਾਂ ਦੇ ਅਨੁਭਵ ਸਮਾਨ ਰੂਪ ਵਿਚ ਵਿਅਕਤ ਕੀਤੇ ਗਏ ਹਨ। 'ਰਾਵਬਹਾਦਰ' ਨੇ ਆਪਣੇ ਨਾਵਲ ਗ੍ਰਾਮਾਇਣ ਵਿਚ ਇਕ ਪਿੰਡ ਨੂੰ ਨਾਇਕ ਬਣਾ ਕੇ ਉਥਾਨ ਅਤੇ ਪਤਨ ਦਾ ਵਰਨਣ ਕੀਤਾ ਹੈ। ਨਵੋਦਯ ਕਾਲ ਦੇ ਨਾਵਲਕਾਰਾਂ ਦੀ ਸ਼ੈਲੀ ਨੂੰ ਹੀ ਅਪਨਾ ਕੇ ਨਾਵਲ ਲਿਖਣ ਵਾਲੇ ਕੁਝ ਹੋਰ ਵੀ ਲੇਖਕ ਹੋਏ ਹਨ। ਕੰਡਗਗੋਡਲੁ ਸ਼ੰਕਰ ਭੱਟ, ਕ੍ਰਿਸ਼ਣਮੂਰਤੀਪੁਰਾਣਿਕ, ਐਮ. ਆਰ. ਸ੍ਰੀਨਿਵਾਸਮੂਰਤੀ, ਆਨੰਦਕੰਦ, 'ਸ੍ਰੀ ਮੁਗਲਿ' ਐਮ. ਵੀ. ਸੀਤਾਰਾਮੱਯਾ' ਨਾਡਗੇਰੇ ਕ੍ਰਿਸ਼ਣਰਾਵ' ਮਿਰਜੀ ਅੱਣਾਰਾਵ, ਭਾਰਤੀਸੁਤ (ਨਾਰਾਇਣਰਾਵ) ਆਦਿ, ਇਨ੍ਹਾਂ ਵਿਚੋਂ ਪ੍ਰਸਿੱਧ ਹਨ। ਵੀ. ਐਮ. ਈਨਾਮਦਾਰ ਦੀਆਂ ਰਚਨਾਵਾਂ ਵਿਚ ਬੌਧਿਕਤਾ ਦੇ ਨਾਲ-ਨਾਲ ਭਾਵੁਕਤਾ ਵੀ ਹੈ।

ਸੁਰਗਵਾਸੀ ਅ. ਨ. ਕ੍ਰਿਸ਼ਣਰਾਵ ਨੇ ਵੀ 1934 ਵਿਚ 'ਜੀਵਨਯਾਤਰੇ' ਅਤੇ 'ਉਦਯਰਾਗ' ਨਾਮ ਦੇ ਦੋ ਨਾਵਲ ਲਿਖੇ। ਉਨ੍ਹਾਂ ਨੇ 37 ਸਾਲ ਵਿਚ 112 ਨਾਵਲ ਲਿਖੇ। ਉਹ ਪ੍ਰਗਤੀਸ਼ੀਲ ਅੰਦੋਲਨ ਦੇ ਜਨਮਦਾਤਾ ਸਨ। 1940 ਦੇ ਬਾਅਦ ਅੰਗ੍ਰੇਜ਼ੀ ਤੋਂ ਪ੍ਰਭਾਵਿਤ ਹੋ ਕੇ ਕੰਨੜ ਦੇ ਨਾਵਲਕਾਰਾਂ ਨੇ ਅਨੇਕ ਰਚਨਾਵਾਂ ਕੀਤੀਆਂ। ਫਲਾਵੇਅਰ, ਮੋਪਾਂਸਾ, ਇਬਸਨ ਆਦਿ ਯੂਰਪ ਦੇ ਲੇਖਕਾਂ ਦੇ ਨਾਲ ਸਾਮਯਵਾਦੀ ਰੂਸ ਦੇ ਮੈਕਸਿਮ ਗੋਰਕੀ ਅਤੇ ਮਾਇਕੋਵਸਕੀ ਦਾ ਪ੍ਰਭਾਵ ਵੀ ਇਨ੍ਹਾਂ ਲੇਖਕਾਂ ਤੇ ਪਿਆ। ਅਖਿਲ ਭਾਰਤੀ ਪ੍ਰਗਤੀਸ਼ੀਲ ਲੇਖਕ ਸੰਘ ਦੀ ਸਥਾਪਨਾ ਵੀ ਇਸੇ ਸਮੇਂ ਹੀ ਹੋਈ। ਜਿਵੇਂ ਜਿਵੇਂ ਆਜ਼ਾਦੀ ਦੀ ਲਹਿਰ ਜ਼ੋਰ ਫੜਦੀ ਗਈ ਤਿਵੇਂ ਤਿਵੇਂ ਉਚਕੋਟੀ ਦੇ ਲੇਖਕਾਂ ਦੀ ਦ੍ਰਿਸ਼ਟੀ ਸਮਾਜਿਕ ਸਥਿਤੀ ਵਲ ਗਈ। ਸਾਹਿੱਤ-ਸਿਰਜਨ ਦੇ ਖੇਤਰ ਵਿਚ ਪੇਂਡੂ ਜੀਵਨ ਨੂੰ ਹੀ ਅਪਨਾਉਣ ਵਾਲੇ ਲੇਖਕਾਂ ਨੂੰ ਵੀ ਇਸ ਅੰਦੋਲਨ ਨੇ ਆਪਣੀ ਵਲ ਖਿਚਿਆ। ਕੁਟੰਬਕ ਜੀਵਨ ਦਾ ਵਾਤਾਵਰਣ ਵੀ ਬਦਲਿਆ। ਇਸ ਪਰੀਵਰਤਨ ਦੇ ਕਾਰਨ ਲੇਖਕਾਂ ਅਤੇ ਪਾਠਕਾਂ ਵਿਚਾਲੇ ਦੂਰੀ ਵੀ ਵਧੀ। ਭਾਰਤੀ ਜੀਵਨ ਦੇ ਦ੍ਰਿਸ਼ਟੀਕੋਣ ਲਈ ਜ਼ਿਆਦਾ ਲੇਖਕਾਂ ਨੇ ਗਾਂਧੀ ਜੀ ਵਰਗੇ ਮਹਾਨ ਵਿਅਕਤੀਆਂ ਦੇ ਦ੍ਰਿਸ਼ਟੀਕੋਣ ਨੂੰ ਆਧਾਰ ਬਣਾਇਆ ਇਸ ਨਾਲ ਪਾਠਕਾਂ ਦੀ ਗਿਣਤੀ ਵਿਚ ਵੀ ਵਾਧਾ ਹੋਇਆ। ਇਨ੍ਹਾਂ ਸਭ ਗੱਲਾਂ ਦਾ ਪ੍ਰਭਾਵ ਪ੍ਰਗਤੀਸ਼ੀਲ ਲੇਖਕਾਂ ਤੇ ਵੀ ਪਿਆ। ਪ੍ਰਗਤੀਸ਼ੀਲ ਲੇਖਕ ਵਰਗ ਦਾ ਵਿਚਾਰ ਸੀ ਕਿ ਸਾਹਿਤ ਵਿਚ ਜੀਵਨ ਦੀ ਯਥਾਰਥਕ ਅਭਿਵਿਅਕਤੀ ਹੋਣੀ ਚਾਹੀਦੀ ਹੈ, ਸੌਂਦਰਯ-ਸ੍ਰਿਸ਼ਟੀ ਅਤੇ ਰਸ ਅਨੁਭੂਤੀ ਦੇ ਨਾਂ ਤੇ ਜੀਵਨ ਵਿਚ ਗੰਦਗੀ ਅਤੇ ਦਕਿਆਨੂਸੀਪਨ ਫੈਲਾਉਣ ਦਾ ਸਾਧਨ ਨਹੀਂ। ਲੰਬੀਆਂ ਲੰਬੀਆਂ ਭੂਮਿਕਾਵਾਂ ਦੇ ਨਾਲ ਅਤੇ ਜ਼ਿਆਦਾ ਤੋਂ ਜ਼ਿਆਦਾ ਨਾਵਲ ਲਿਖਣ ਦੀ ਪ੍ਰਥਾ ਅ. ਨ. ਕ੍ਰਿ. ਨੇ ਆਰੰਭ ਕੀਤੀ। ਕਈ ਵਾਰ ਪ੍ਰਗਤੀਸ਼ੀਲ ਰਚਨਾਵਾਂ ਵਿਚ ਕਲਾ ਗੌਣ ਹੋ ਜਾਂਦੀ ਹੈ ਅਤੇ

ਪ੍ਰਤਿਪਾਦ ਵਸਤੂ-ਪ੍ਰਧਾਨ, ਪਾਤਰ ਪ੍ਰਤੀਨਿਧ ਹੋ ਜਾਂਦੇ ਹਨ ਅਤੇ ਨਾਵਲਕਾਰ ਉਨ੍ਹਾਂ ਦਾ ਵਕੀਲ ਬਣ ਜਾਂਦਾ ਹੈ ਪਰ ਇਸ ਕਾਲ ਦੇ ਲੇਖਕਾਂ ਨੇ ਅ. ਨ. ਕ੍ਰਿ. 'ਸੰਧਯਾਰਾਗ', ਤ. ਰਾ. ਸੁ. ਨੇ 'ਚੰਦਵਲਿੱਯ ਤੋਟ', 'ਬਿਡੁਗਡੇਯ ਬੇਡੀ' ਬਸਵਰਾਜ ਕਹਿਮਨੀ ਨੇ 'ਜਵਾਲਾਮੁਖੀਯ ਮੇਲੇ', ਚਦੁਰੰਗ ਨੇ 'ਸਰਵਮੰਗਲ' ਆਦਿ ਮਹੱਤਵਪੂਰਨ ਨਾਵਲਾਂ ਦੀ ਰਚਨਾ ਕੀਤੀ।

ਪ੍ਰਗਤੀਸ਼ੀਲ ਅੰਦੋਲਨ ਦੇ ਬਾਰੇ ਵਿਚ ਆਰੰਭ ਵਿਚ ਉਸ ਦੇ ਉਦੇਸ਼ ਨੂੰ ਲੈ ਕੇ ਜੋ ਚਰਚਾ ਚਲੀ ਉਸ ਨਾਲ ਉਸ ਦੀ ਵਾਸਤਵਿਕਤਾ ਸਮਝਣ ਵਿਚ ਕਠਿਨਾਈ ਹੋਈ। ਪ੍ਰਗਤੀਸ਼ੀਲ ਲੇਖਕਾਂ ਨੇ ਆਪਣੀ ਪਿਛਲੀ ਪੀੜ੍ਹੀ ਦੇ ਲੇਖਕਾਂ ਨੂੰ ਸੰਪਰਦਾਇ-ਵਾਦੀ ਅਤੇ ਆਦਰਸ਼ਵਾਦੀ ਕਿਹਾ। ਅਸਲ ਵਿਚ ਪਿਛਲੀ ਪੀੜ੍ਹੀ ਦੇ ਲੇਖਕਾਂ ਅਤੇ ਇਨ੍ਹਾਂ ਵਿਚ ਏਨਾ ਭਾਰੀ ਅੰਤਰ ਨਹੀਂ ਸੀ। ਪ੍ਰਗਤੀਸ਼ੀਲ ਲੇਖਕ ਇਸ ਗੱਲ ਤੇ ਜ਼ੋਰ ਦਿੰਦੇ ਸਨ ਕਿ ਸਾਹਿੱਤ ਦਾ ਉਦੇਸ਼ ਸਮਾਜ ਤੇ ਸਿੱਧਾ ਪ੍ਰਭਾਵ ਪਾਉਣਾ ਹੈ। ਨਵੋਦਯ ਕਾਲ ਦੇ ਨਾਵਲਕਾਰ ਅਤੇ ਪ੍ਰਗਤੀਸ਼ੀਲ ਨਾਵਲਕਾਰਾਂ ਨੂੰ ਵਿਸ਼ਿਸਟ ਮੁਲਾਂ ਦੇ ਖੋਜਣ ਦੀ ਜ਼ਰੂਰਤ ਨਹੀਂ ਸੀ। ਜੀਵਨ ਸਵੀਕਾਰ ਕਰਨ ਯੋਗ ਹੈ, ਅਰਥ ਪੂਰਨ ਹੈ, ਸਮਾਜਿਕ ਜੀਵਨ ਨੂੰ ਉਨਤ ਕੀਤਾ ਜਾ ਸਕਦਾ ਹੈ, ਇਨ੍ਹਾਂ ਮੂਲ ਤੱਤਾਂ ਤੇ ਕਿਸੇ ਨੂੰ ਸੰਦੇਹ ਨਹੀਂ ਸੀ। ਲੇਖਕ ਅਤੇ ਪਾਠਕਾਂ ਦੇ ਵਿਚ ਕੋਈ ਵਿੱਥ ਵੀ ਨਹੀਂ ਸੀ। ਇਨ੍ਹਾਂ ਦੋਨਾਂ ਕਾਲਾਂ ਦੇ ਕੁਝ ਲੇਖਕਾਂ ਨੇ ਭਾਰਤੀ ਇਤਿਹਾਸ ਦੀ ਗਰਿਮਾ ਅਤੇ ਮਹਾਨ ਵਿਅਕਤੀਆਂ ਦੇ ਜੀਵਨ ਦਾ ਚਿੱਤਰਣ ਮਾਤਰ ਕੀਤਾ।

ਸੰਨ 1952-53 ਤਕ ਕੰਨੜ ਵਿਚ 'ਨਵਯਪੰਥ' ਦਾ ਆਰੰਭ ਹੋਇਆ। ਆਜ਼ਾਦੀ ਪ੍ਰਾਪਤੀ ਦੇ ਬਾਅਦ ਹੀ ਗਾਂਧੀ ਜੀ ਦਾ ਦੇਹਾਂਤ ਹੋ ਗਿਆ। ਦੇਸ਼ ਵਿਚ ਨੈਤਿਕ ਪਤਨ ਦੇਖ ਕੇ ਚਿੰਤਨਸ਼ੀਲ ਵਿਅਕਤੀ ਚਿੰਤਤ ਹੋ ਉਠੇ। ਇਸੇ ਸਮੇਂ ਦੌਰਾਨ ਉਦਯੋਗਿਕ ਨਗਰਾਂ ਦਾ ਵਿਕਾਸ ਹੋਇਆ ਅਤੇ ਉਦਯੋਗੀਕਰਨ ਦੀਆਂ ਸਮੱਸਿਆਵਾਂ ਵੀ ਉਠ ਖੜ੍ਹੀਆਂ ਹੋਈਆਂ। ਸਿਖਿਆ ਅਤੇ ਉਦਯੋਗਾਂ ਦੇ ਵਿਕਾਸ ਨਾਲ ਪਰਿਵਾਰਾਂ ਦਾ ਵਿਘਟਨ ਆਰੰਭ ਹੋਇਆ। ਵਿਗਿਆਨ, ਤਕਨੀਕੀ-ਗਿਆਨ ਅਤੇ ਮਨੋਵਿਗਿਆਨ ਦਾ ਪ੍ਰਭਾਵ ਵਧਿਆ। ਇਹ ਸਮਾਂ ਟੀ. ਐਸ. ਈਲੀਅਟ ਦੇ ਇਲਾਵਾ ਸੈਮੂਅਲ ਬੈਕੇਟ, ਸੈਲਿੰਗਰ ਕਾਮੂ ਅਤੇ ਪੱਛਮੀ ਲੇਖਕਾਂ ਦੇ ਪ੍ਰਭਾਵ ਦਾ ਸੀ। ਪਰੰਪਰਾਗਤ ਮੁੱਲਾਂ ਨੂੰ ਸਵੀਕਾਰ ਕਰਕੇ ਚਲਣ ਵਾਲੇ ਵਿਅਕਤੀਆਂ ਨੂੰ ਇਸ ਨਾਲ ਕਠਿਨਾਈ ਹੋਈ ਅਤੇ ਉਨ੍ਹਾਂ ਨੂੰ ਆਪਣੇ ਜੀਵਨ ਮੁੱਲਾਂ ਦਾ ਪੁਨ ਮੁਲਾਂਕਣ ਕਰਨਾ ਜ਼ਰੂਰੀ ਹੋ ਗਿਆ। ਇਧਰ ਨਾਵਲਾਂ ਵਿਚ ਪੁਰਾਣੇ ਨਾਵਲਾਂ ਦੇ ਆਦਰਸ਼ ਦਿਖਾਈ ਨਹੀਂ ਦਿੰਦੇ। ਮਨੁੱਖ ਦੇ ਸੁਭਾਅ ਵਿਚ ਕਾਮ ਇਕ ਪ੍ਰਧਾਨ ਵਿਰਤੀ ਹੈ। ਨਵੇਂ ਲੇਖਕਾਂ ਨੇ ਵਾਰ ਵਾਰ ਇਸ ਦਾ ਵਿਸ਼ਲੇਸ਼ਣ ਕੀਤਾ। ਸਾਹਿਤ ਉਨ੍ਹਾਂ ਦੇ ਲਈ ਕਾਮ ਵਿਰਤੀ ਦਾ ਅਨੁਭਵ ਸਮਝਣ ਅਤੇ ਵਿਅਕਤ ਕਰਨ ਦਾ ਸਾਧਨ ਬਣਿਆ। ਆਪਣੇ ਅਨੁਭਵ ਨੂੰ ਵਿਅਕਤ ਕਰਨ ਲਈ ਨਵਾਂ ਲੇਖਕ ਭਾਸ਼ਾ ਦੇ ਸੰਕੇਤਾਂ ਦਾ ਪ੍ਰਯੋਗ ਕਰਦਾ ਹੈ, ਇਸ ਲਈ ਇਨ੍ਹਾਂ ਨਾਵਲਕਾਰਾਂ ਵਿਚ ਕਥਾ ਵਸਤੂ ਵੱਲ ਧਿਆਨ ਘਟ ਹੀ ਜਾਂਦਾ ਹੈ ਅਤੇ ਉਹ ਤਕਨੀਕ ਦੇ ਪੱਖੋਂ ਇਸ ਨੂੰ ਸਫ਼ਲ ਬਣਾਉਂਦੇ ਹਨ। ਨਵਯੁਗ ਵਿਚ

ਆਧੁਨਿਕ ਕੰਨੜ ਸਾਹਿਤ ਵਿਚ ਇਹ ਭਾਵਨਾ ਦੇਖੀ ਗਈ ਕਿ ਜੀਵਨ ਇਕ ਸਮੱਸਿਆ ਹੈ। ਇਹ ਵੀ ਗੱਲ ਸੁਣਨ ਵਿਚ ਆਈ ਕਿ ਸਾਹਿਤ ਦਾ ਅਧਿਐਨ ਇਕ ਕਠਨ ਕੰਮ ਹੈ। ਅੱਜ ਦੀਆਂ ਰਚਨਾਵਾਂ ਸਮਝ ਤੋਂ ਬਾਹਰ ਹਨ।

ਸ਼ਾਂਤੀਨਾਥ ਡਿਸਾਈ ਦਾ 'ਮੁਕਿਤ', ਯਸਵੰਤ ਚਿਤਾਲ ਦਾ 'ਮੂਰੂ ਧਾਰਿਗਲੁ' ਸਯਾਲਿਗ ਦੇ 'ਕੇਚਰਸ ਇਨ ਦੀ ਸਕਾਈ' ਦੀ ਯਾਦ ਤਾਜ਼ਾ ਕਰਦੇ ਹਨ। ਲੰਕੇਸ਼ ਦਾ 'ਬਿਰੁਕ' (ਹਾਲ ਹੀ ਵਿਚ ਜਿਸ ਤੇ ਬਹੁਤ ਵਾਦ-ਵਿਵਾਦ ਹੋਇਆ ਹੈ) ਅਨੰਤ ਮੂਰਤੀ ਦਾ 'ਸੰਕਾਰ' ਨਵੇਂ ਨਾਵਲਾਂ ਵਿਚੋਂ ਮੁੱਖ ਹਨ।

ਇਸ ਯੁੱਗ ਨੂੰ ਨਵਯੁਗ ਕਹਿਣ ਤੇ ਵੀ ਇਸ ਯੁਗ ਦੇ ਕੁਝ ਸ੍ਰੇਸ਼ਟ ਨਾਵਲਕਾਰ ਅਜਿਹੇ ਵੀ ਹਨ ਜਿਨ੍ਹਾਂ ਨੇ ਇਸ ਯੁੱਗ ਦੇ ਹੁੰਦੇ ਹੋਏ ਵੀ ਇਸ ਸਿਧਾਂਤ ਨਾਲੋਂ ਅਲਗ ਹੋ ਕੇ ਨਾਵਲਾਂ ਦੀ ਰਚਨਾ ਕੀਤੀ। ਬੱਲਾਲ ਅਤੇ ਮੋਕਾਸ਼ੀ ਕਿਸੇ ਵੀ ਦਲ ਨਾਲ ਸੰਬੰਧਿਤ ਨਹੀਂ ਰਹੇ। ਹਾਲ ਹੀ ਦੇ ਨਾਵਲਕਾਰਾਂ ਵਿਚ ਬਹੁਤ ਹੀ ਸਫਲ ਨਾਵਲ ਬੈਰੱਪਾ ਦਾ 'ਵੰਸ਼ਬ੍ਰਿਕਸ਼', 'ਨਯਿ ਨੇਰਲੁ' ਅਤੇ 'ਗ੍ਰਹਿ ਭੰਗ' ਆਦਿ ਹੈ। ਉਨ੍ਹਾਂ ਵਿਚ ਤਥਾ ਕਾਰੰਤ ਦਾ ਅਨੁਭਵ ਬਹੁਤ ਹੀ ਨਿਰਲਿਪਤਤਾ ਅਤੇ ਪ੍ਰਮਾਣਿਕ ਹੈ। ਸਵਰਗਵਾਸੀ ਤ੍ਰਿਵੇਣੀ ਨੇ ਕੁਝ ਚੰਗੇ ਮਨੋਵਿਗਿਆਨਕ ਨਾਵਲ ਲਿਖ ਕੇ ਇਕ ਨਵਾਂ ਮਾਰਗ ਪਰਦਰਸ਼ਤ ਕੀਤਾ। ਐਮ. ਕੇ. ਇੰਦਰਾ, ਅਨੁਪਮਾ ਨਿਰੰਜਨ ਆਦਿ ਲੇਖਿਕਾਵਾਂ ਨੇ ਵੀ ਕੁਝ ਚੰਗੇ ਨਾਵਲ ਲਿਖੇ ਹਨ।

ਸ੍ਰੀਨਿਵਾਸ (ਮਾਸਿਤ ਵੇਂਕਟੇਸ਼ ਅਯੰਗਾਰ) ਨੇ ਹੁਣ 21ਵੇਂ ਸਾਲ ਵਿਚ ਆਪਣੇ ਕਦਮ ਧਰੇ ਹਨ। ਉਹ ਸੰਪੂਰਨ ਅਰਥਾਂ ਵਿਚ ਪਹਿਲੀ ਸ੍ਰੇਣੀ ਦੇ ਲੇਖਕ ਹਨ। ਉਹ ਕੰਨੜ ਸਾਹਿਤ ਦੇ ਜਨਕ ਹਨ। ਉਨ੍ਹਾਂ ਨੇ ਬਹੁਤ ਸੁੰਦਰ ਕਵਿਤਾ ਵੀ ਲਿਖੀ ਹੈ। ਨੀਤੀਪਰਕ ਕਵਿਤਾਵਾਂ ਨੂੰ ਉਨ੍ਹਾਂ ਨੇ ਰੰਗਲੇ ਸ਼ੈਲੀ ਵਿਚ ਲਿਖਣ ਦਾ ਪਹਿਲਾ ਯਤਨ ਕੀਤਾ। 'ਯਸ਼ੋਧਰਾ' ਅਤੇ 'ਕਾਕਨ ਕੋਟੇ' ਜਿਹੇ ਸਫ਼ਲ ਨਾਟਕ ਉਨ੍ਹਾਂ ਦੀ ਹੀ ਦੇਣ ਹਨ। ਉਨ੍ਹਾਂ ਨੇ ਮਹੱਤਵਪੂਰਨ ਆਲੋਚਨਾਤਮਕ ਗ੍ਰੰਥਾਂ ਦਾ ਨਿਰਮਾਣ ਵੀ ਕੀਤਾ। ਉਹ ਕੰਨੜ ਸ਼ਾਹਿਤ-ਸੰਮੇਲਨ ਅਤੇ ਕੰਨੜ ਸਾਹਿਤ ਪ੍ਰਿਸ਼ਦ ਦੇ ਵੀ ਪ੍ਰਧਾਨ ਰਹਿ ਚੁੱਕੇ ਹਨ। ਉਨ੍ਹਾਂ ਨੂੰ ਸਾਹਿਤ ਅਕਾਦਮੀ ਪੁਰਸਕਾਰ ਵੀ ਮਿਲਿਆ ਹੈ।

ਗਦ ਦੇ ਜੀਵਨ ਦੇ ਵਿਸਤਰਿਤ ਰੂਪ ਦਾ ਚਿੱਤਰਣ ਕਰਨ ਲਈ ਸ੍ਰੀਨਿਵਾਸ ਨੇ ਕਹਾਣੀ ਦੇ ਨਾਲ ਨਾਲ ਨਾਵਲ ਦਾ ਵਿਸ਼ਾਲ ਖੇਤਰ ਵੀ ਚੁਣਿਆ। ਉਨ੍ਹਾਂ ਦੇ ਤਿੰਨ ਪ੍ਰਸਿੱਧ ਨਾਵਲ ਹਨ : ਸੁਬੱਣਾ (1926 ਲਘੂ-ਨਾਵਲ), ਚੇਨਬਸਵਨਾਯਕ (1949) ਅਤੇ ਚਿੱਕਵੀਰ ਰਾਜੇਂਦਰ (1956)।

ਸੁਬੱਣਾ ਦੀ ਕਥਾਵਸਤੂ 19ਵੀਂ ਸਦੀ ਦੇ ਪਹਿਲੇ ਅੱਧ ਦੇ ਪੁਰਾਣੇ ਮੈਸੂਰ ਰਾਜ ਨਾਲ ਸੰਬੰਧਿਤ ਹੈ। ਸੁਬੱਣਾ ਨੇ ਸੰਗੀਤ ਵਿਚ ਜੀਵਨ ਦਾ ਅਰਥ ਖੋਜ ਕੇ ਸਥਿਰ ਪ੍ਰਸਿੱਧਤਾ ਪ੍ਰਾਪਤ ਕੀਤੀ ਹੈ। ਨਾਵਲ ਦੇ ਪਹਿਲੇ ਅੱਧ ਵਿਚ ਸੁਬੱਣਾ ਅਤੇ ਉਸ ਦੀ ਪਤਨੀ ਲਾਲਤੱਮਾ ਦੇ ਜੀਵਨ ਦੀ ਇਕਰੂਪਤਾ ਨੂੰ ਲੈ ਕੇ ਕਥਾ ਦਾ ਵਿਕਾਸ ਹੁੰਦਾ ਹੈ। ਪੁੱਤਰ ਦੀ ਸੰਗੀਤ ਵਿਚ ਇਕਮਾਤਰ ਰੁੱਚੀ ਦੇਖ ਕੇ ਸੰਸਕ੍ਰਿਤ ਦਾ ਵਿਦਵਾਨ ਪਿਤਾ ਉਸ ਦਾ ਤਿਰਸਕਾਰ ਕਰਦਾ ਹੈ। ਇਸ ਨਾਲ ਪਿਤਾ-ਪੁੱਤਰ ਵਿਚਾਲੇ ਦੂਰੀ

ਵਧਦੀ ਜਾਦੀ ਹੈ। ਸੁਬੱਣਾ ਦੀ ਮਾਂ ਬੁਰੀ ਨਹੀਂ ਪਰ ਉਸ ਵਿਚ ਮਿਥਿਆ ਸ੍ਵੈ-ਅਭਿਮਾਨ ਹੈ ਅਤੇ ਸੱਸ ਹੋਣ ਦੀ ਝੂਠੀ ਪ੍ਰਤਿਸ਼ਠਾ। ਫੁੱਲ ਵਰਗੀ ਬੱਚੀ ਸੁਕੁਮਾਰੀ ਲਲਿਤੱਮਾ ਦੇ ਘਰ ਵਿਚ ਪੈਰ ਧਰਦਿਆਂ ਹੀ ਮਾਂ ਅਤੇ ਪੁੱਤਰ ਵਿਚਾਲੇ ਉਦਾਸੀਨਤਾ ਵਧਣ ਲਗਦੀ ਹੈ। ਪੁੱਤਰ ਦੇ ਪਿਤਾ ਦਾ ਘਰ ਛੱਡਣ ਤੱਕ ਇਹ ਗੱਲ ਮਾਨਸਿਕ ਅਤੇ ਬਾਹਰੀ ਰੂਪ ਵਿਚ ਵਧਦੀ ਜਾਂਦੀ ਹੈ। ਬਾਹਰੀ ਘਟਨਾਵਾਂ ਦੁਆਰਾ ਨਾਵਲ ਵਿਚ ਉਤਸੁਕਤਾ ਬਣੀ ਰਹਿੰਦੀ ਹੈ। ਇਸ ਤਰ੍ਹਾਂ ਪ੍ਰਤੱਖ ਸੰਘਰਸ਼ ਨਾ ਰਹਿ ਕੇ ਵੀ ਕਹਾਣੀ ਅੱਗੇ ਵਧਦੀ ਹੈ। ਸੁਬੱਣਾ ਦੇ ਪਰਿਵਾਰਕ ਸੰਬੰਧ ਇਕ ਇਕ ਕਰਕੇ ਟੁਟਦੇ ਜਾ ਰਹੇ ਹਨ। ਪੁੱਤਰ ਦੀ ਮੌਤ, ਪੁੱਤਰੀ ਦੀ ਮੌਤ, ਪਤਨੀ ਦਾ ਵਿਛੋੜਾ ਅਤੇ ਮਾਤਾ-ਪਿਤਾ ਦੋਵਾਂ ਦੀ ਮੌਤ ਦੀ ਖ਼ਬਰ ਆਦਿ ਘਟਨਾਵਾਂ ਦੇ ਕਾਰਨ ਬੰਧਨ ਮੁਕਤ ਹੋਣ ਦਾ ਜਦ ਅਨੁਭਵ ਹੁੰਦਾ ਹੈ ਤਾਂ ਨਵੇਂ ਬੰਧਨ ਪੈਦਾ ਹੋ ਜਾਂਦੇ ਹਨ। ਹੌਲੀ ਹੌਲੀ ਉਨ੍ਹਾਂ ਦਾ ਮਨ ਬਦਲ ਜਾਂਦਾ ਹੈ। ਇਹ ਕਥਾ ਨਾਵਲ ਦੇ ਅੱਧ ਤੋਂ ਬਾਅਦ ਦੀ ਹੈ। ਸੰਘਰਸ਼ ਦੀ ਬਜਾਇ ਉਨ੍ਹਾਂ ਦੋਵਾਂ ਦੇ ਸੰਬੰਧ ਸੁਧਰਨ ਲਗਦੇ ਹਨ। ਨਾਲ-ਹੀ-ਨਾਲ ਸੁਬੱਣਾ ਅਤੇ ਲਲਿਤੱਮਾ ਦੋਵਾਂ ਦੇ ਮੰਤਵਾਂ ਦਾ ਅੰਤਰ ਵੀ ਸਪੱਸ਼ਟ ਕੀਤਾ ਗਿਆ ਹੈ। 'ਸੁਬੱਣਾ' ਨਾਵਲ ਨਾਲ ਕੰਨੜ ਸਾਹਿਤ ਵਿਚ ਪਾਤਰਾਂ ਦੇ ਬਾਹਰੀ ਅਤੇ ਅੰਦਰੂਨੀ ਵਰਨਣਾ ਦਾ ਆਰੰਭ ਹੁੰਦਾ ਹੈ। ਕਹਾਣੀ ਦੇ ਵਿਕਾਸ ਦੇ ਨਾਲ ਪਾਤਰਾਂ ਦੇ ਉਥਾਨ ਅਤੇ ਪਤਨ ਦਾ ਪਤਾ ਲਗਦਾ ਹੈ। ਨਾਲ ਹੀ ਕੰਨੜ ਗੱਦ ਨੂੰ ਇਥੋਂ ਇਕ ਸਰਲ ਅਤੇ ਆਡੰਬਰਹੀਣ ਸ਼ੈਲੀ ਪ੍ਰਾਪਤ ਹੁੰਦੀ ਹੈ।

ਚੇੱਨਬਸਵ ਨਾਇਕ ਦੀ ਕਲਪਨਾ ਸ੍ਰੀਨਿਵਾਸ ਦੇ ਮਨ ਵਿਚ 1920 ਅਤੇ 1921 ਵਿਚਾਲੇ ਆਈ। ਦੱਖਣ-ਭਾਰਤ ਦੇ ਮੈਸੂਰ ਰਾਜ ਦੇ ਨੇੜਲੇ ਇਕ ਛੋਟੇ ਜਿਹੇ ਰਾਜ ਬਿਦਨੂਰ ਦੇ ਉਤਰਾਅਧਿਕਾਰੀ ਤਰੁਣ ਚੇਨੱਬਸਵ ਨਾਇਕ ਇਸ ਨਾਵਲ ਦਾ ਕੇਂਦਰ ਬਿੰਦੂ ਹੈ ਜੋ ਕਿ ਅਠਾਰਵੀਂ ਸਦੀ ਦੇ ਮੱਧ ਵਿਚ ਵਿਦਮਾਨ ਸੀ। ਬਿਦਨੂਰ ਦੇ ਬੜੇ ਨਾਇਕ ਦਾ ਦੇਹਾਂਤ ਹੋ ਜਾਂਦਾ ਹੈ। ਚੇਨੱਬਸਵ ਨਾਇਕ ਦੀ ਮਾਂ ਵੀਰੱਮਾਜੀ ਰਾਜ ਮਹਿਲ ਦੇ ਇਕ ਅਧਿਕਾਰੀ ਨੰਬਯਾ ਨਾਮ ਦੇ ਵਿਅਕਤੀ ਨੂੰ ਉਕਸਾਉਂਦੀ ਹੈ। ਇਸ 'ਤੇ ਲੋਕ ਜਿੰਨੇ ਮੂੰਹ ਓਨੀਆਂ ਗੱਲਾਂ ਕਰਦੇ ਹਨ। ਦੇਸ਼ ਦੇ ਨੇਤਾ ਨੇਮਯਾ ਦੇ ਭਰਾ ਦੀ ਲੜਕੀ ਸਾਂਤੱਵਾ ਨੂੰ ਨਾਇਕ ਲਈ ਪਤਨੀ ਰੂਪ ਵਿਚ ਚੁਣ ਲੈਂਦੇ ਹਨ। ਰਾਜ ਦੀਆਂ ਸਮੱਸਿਆਵਾਂ ਵਿਅਕਤੀਗਤ ਜੀਵਨ ਨਾਲ ਮਿਲ ਜਾਣ ਕਾਰਨ ਵਿਕਟ ਰੂਪ ਧਾਰਨ ਕਰ ਲੈਂਦੀਆਂ ਹਨ। ਇਹ ਸੁਣ ਕੇ ਕਿ 'ਗਰਭਵਤੀ ਨੂੰ ਭੈਰਵ ਦੀ ਬਲੀ ਦੇ ਦੇਣ ਨਾਲ ਸਭ ਠੀਕ ਹੋ ਜਾਏਗਾ' ਸਤੱਥਾ ਖ਼ੁਦ ਬਲੀ ਦੇ ਦਿੰਦੀ ਹੈ। ਨਾਇਕ ਵੀ ਚਲ ਵਸਦਾ ਹੈ। ਬਿਦਨੂਰ ਮੈਸੂਰ ਦੇ ਸਰਵਾਧਿਕਾਰੀ ਹੈਦਰ ਦੇ ਨਾਲ ਲਗ ਜਾਦਾ ਹੈ। ਨਾਵਲ ਇਸ ਵਿਸ਼ਵਾਸ ਨਾਲ ਖ਼ਤਮ ਹੁੰਦਾ ਹੈ ਕਿ ਜਨਤਾ ਦੇ ਮਨ ਵਿਚ ਹੁਣ ਵੀ ਇਹ ਵਿਸ਼ਵਾਸ ਹੈ ਕਿ ਨਾਇਕ ਦੁਬਾਰਾ ਆਏਗਾ ਅਤੇ ਉਹ ਇਸ ਆਸ਼ੇ ਦਾ ਗੀਤ ਵੀ ਗਾਉਂਦੇ ਹਨ।

ਇਸ ਨਾਵਲ ਵਿਚ ਵੀਰੱਮਾ, ਚੇਨੱਬਸਵ, ਹੈਦਰ, ਮੁਮੱਡਿ ਕ੍ਰਿਸ਼ਣਰਾਜ, ਨਬੱਯਾ ਆਦਿ ਇਤਿਹਾਸਕ ਵਿਅਕਤੀ ਹਨ। ਨੇਮੱਯਾ, ਸਾਂਤੱਵਾ ਆਦਿ ਕਾਲਪਨਿਕ ਪਾਤਰ

ਹਨ । ਬਿਦਨੂਰ ਅਤੇ ਮੈਸੂਰ ਰਾਜਾਂ ਦੇ ਉਥਾਨ ਅਤੇ ਪਤਨ ਦਾ ਵਰਨਣ ਇਤਿਹਾਸ ਨਾਲ ਮੇਲ ਖਾਂਦਾ ਹੈ ।

'ਚਿੱਕਵੀਰ ਰਾਜੇਂਦਰ' ਦੱਖਣ ਭਾਰਤ ਵਿਚ ਮੈਸੂਰ ਰਾਜ ਦੇ ਨੇੜੇ ਇਕ ਛੋਟੇ ਜਿਹੇ ਭੂ-ਪ੍ਰਦੇਸ ਕੋਡਗ ਦੇ ਇਤਿਹਾਸ ਨਾਲ ਸੰਬੰਧ ਰਖਦਾ ਹੈ । 1956 ਵਿਚ ਕੋਡਗ ਮੈਸੂਰ ਰਾਜ ਦਾ ਇਕ ਭਾਗ ਬਣਿਆ ! ਅੰਗ੍ਰੇਜ਼ਾਂ ਨੇ ਇਸ ਨੂੰ ਚਿੱਕਵੀਰ ਰਾਜੇਂਦਰ ਦੇ ਸਮੇਂ ਆਪਣੇ ਅਧਿਕਾਰ ਵਿਚ ਲਿਆ । ਇਸ ਵਿਚ ਸ੍ਰੀਨਿਵਾਸ ਨੇ ਉਸ ਤੋਂ ਪਹਿਲਾਂ ਦੀਆਂ ਘਟਨਾਵਾਂ ਨੂੰ ਵੀ ਲਿਆ ਹੈ । ਰਾਣੀ ਗੌਰੰਮਾਜੀ, ਰਾਜਾ ਦੀ ਭੈਣ ਦੇਵਮਾਜੀ, ਰਾਜਾ ਦੀ ਪੁੱਤਰੀ, ਮੰਤਰੀ ਦੋਪੱਣਾ, ਜਵਾਈ ਚੇਨੱਬਸਵ, ਮਿੱਤਰ ਲੰਗੜਾ ਬਸਵ (ਕੁਟਬਸਵ) ਇਹ ਸਭ ਇਤਿਹਾਸਕ ਵਿਅਕਤੀ ਹਨ । ਰਾਜਾ ਦੇ ਸੁਭਾਅ ਦੇ ਬਾਰੇ ਵਿਚ ਇਤਿਹਾਸਕਾਰਾਂ ਵਿਚ ਮਤਭੇਦ ਹੈ । ਰਾਜਾ ਦੀ ਭੈਣ ਅਤੇ ਜਵਾਈ ਦਾ ਕੰਪਨੀ ਸਰਕਾਰ ਤੋਂ ਸਹਾਇਤਾ ਮੰਗਣਾ, ਰਾਜਾ ਦੀ ਇੱਛਾ ਅਨੁਸਾਰ ਉਨ੍ਹਾਂ ਨੂੰ ਉਸ ਦੇ ਪਾਸ ਨਾ ਭੇਜ ਕੇ ਬੈਂਗਲੋਰ ਭੇਜਣਾ, ਵੀਰਰਾਜ ਦੀ ਕਰੂਰਤਾ ਅਤੇ ਅਨਿਆਂ ਦੀਆਂ ਸ਼ਿਕਾਇਤਾਂ ਨਾਲ ਭਰੇ ਪੱਤਰਾਂ ਨੂੰ ਮਦਰਾਸ ਦੇ ਗਵਰਨਰ ਤਕ ਭੇਜਣਾ, ਕੰਪਨੀ ਦੇ ਪ੍ਰਤੀਨਿਧੀ ਕਰੁਣਾਕਰ ਮੇਨਨ ਨੂੰ ਬੰਦੀ ਬਣਾ ਕੇ ਰਖਣਾ, ਕੰਪਨੀ ਦੀ ਫ਼ੌਜ ਦੇ ਹਮਲਾ ਕਰਨ ਤੇ ਮੰਤਰੀ ਬੋਪੱਣਾ ਦਾ ਕਰਨਲ ਫਰੇਸਰ ਨੂੰ ਮਿਲਣਾ, ਰਾਜੇ ਦਾ ਬੰਦੀ ਬਣਾਏ ਜਾਣਾ, ਉਸ ਦਾ ਇੰਗਲੈਂਡ ਜਾਣਾ, ਉਸ ਦੀ ਪੁੱਤਰੀ ਦਾ ਇਸਾਈ ਮਤ ਗ੍ਰਹਿਣ ਕਰਨਾ ਇਤਿਹਾਸਕ ਤੱਥ ਹੈ । ਇਤਿਹਾਸ ਵਿਚ ਨਾਮ ਮਾਤਰ ਆਉਣ ਵਾਲੇ ਲਕਸ਼ਮੀ ਨਾਰਾਇਣ ਅਤੇ ਵੀਰੰਮਾਜੀ ਦਾ ਇਸ ਵਿਚ ਵਿਕਸਿਤ ਰੂਪ ਦੇਖਣ ਨੂੰ ਮਿਲਦਾ ਹੈ । ਸ੍ਰੀਨਿਵਾਸ ਨੇ ਇਥੇ ਜਿਨ੍ਹਾਂ ਪਾਤਰਾਂ ਦਾ ਸਿਰਜਨ ਆਪਣੀ ਕਲਪਨਾ ਨਾਲ ਕੀਤਾ ਹੈ ਉਹ ਪਾਤਰ ਹਨ—ਭਗਵਤੀ ਅਤੇ ਦੀਕਸ਼ਤ ।

ਕੰਨੜ ਦੇ ਨਾਵਲਕਾਰਾਂ ਨੇ ਦੇਸ਼ ਦੇ ਗੌਰਵ ਅਤੇ ਸ੍ਰੇਸ਼ਠਤਾ ਨੂੰ ਵਿਅਕਤ ਕਰਨ ਲਈ ਉੱਤਮ ਵਿਅਕਤੀਆਂ ਨੂੰ ਚੁਣਿਆ ਹੈ । ਪਰ ਧਿਆਨ ਦੇਣ ਯੋਗ ਗੱਲ ਇਹ ਹੈ ਕਿ ਸ੍ਰੀਨਿਵਾਸ ਨੇ ਦੇਸ਼ ਦੇ 'ਪਤਨਮੁਖ' ਰਾਜ ਦੀ ਕਹਾਣੀ ਨੂੰ ਲਿਆ ਹੈ । ਚੇਨੱਬਸਵ ਨਾਇਕ ਵਿਚ ਨਿਰਾਸ਼ਾਪੂਰਣ ਵਾਤਾਵਰਣ ਦਾ ਹੀ ਚਿੱਤਰਣ ਹੈ । ਬੜੇ ਨਾਇਕ ਦੇ ਦੇਹਾਂਤ ਦਾ ਸਾਰੇ ਰਾਜ ਤੇ ਪ੍ਰਭਾਵ ਪੈਂਦਾ ਹੈ । ਬਿਦਨੂਰ ਨੇੜਲੇ ਵਸਤਾਰੇ ਮੈਸੂਰ ਇਨ੍ਹਾਂ ਤਿੰਨਾਂ ਪ੍ਰਦੇਸ਼ਾਂ ਦੇ ਰਾਜ ਕੁਲਾਂ ਤੇ ਨਿਸ਼ਕਿਰਿਅਤਾ ਛਾਈ ਹੈ । ਚੇਨੱਬਸਵ ਨਾਂ ਬਦਲ ਕੇ ਅਤੇ ਪਹਿਰਾਵਾ ਬਦਲ ਕੇ ਹੀ ਨਿਸਕਿਰਿਆ ਹੁੰਦਾ ਹੈ । ਫਿਰ ਕਿਤੇ ਜਾ ਕੇ ਪ੍ਰਕਾਸ਼ ਦੀ ਕਿਰਨ ਦਿਖਾਈ ਦਿੰਦੀ ਹੈ ਅਤੇ ਖੁਸ਼ੀ ਵਿਖਾਈ ਦਿੰਦੀ ਹੈ । ਸਾਂਤੱਬਾ ਤਥਾ ਨਾਇਕ ਜਦ ਮੈਸੂਰ ਘੁੰਮਣ ਜਾਂਦੇ ਹਨ ਤਾਂ ਖ਼ੁਸ਼ੀ ਦੀ ਕਿਰਨ ਫਿਰ ਵੀ ਰਹਿੰਦੀ ਹੈ ਇਸ ਨਾਵਲ ਵਿਚ ਮਲਿੱਗੇ ਨਾਂ ਦੀ ਸੇਵਕਾ ਬਿਜਲੀ ਵਾਂਗ ਚਮਕ ਜਾਂਦੀ ਹੈ । ਉਹ ਜਿਥੇ ਵੀ ਜਾਂਦੀ ਹੈ ਉਥੇ ਹਾਸਾ ਤੇ ਉਤਸ਼ਾਹ ਛਾ ਜਾਂਦਾ ਹੈ । ਚਿੱਕਵੀਰ ਰਾਜੇਂਦਰ ਵਿਚ ਏਨਾ ਹਰਸੋ-ਉਲਾਸ ਨਹੀਂ । ਨਾਵਲ ਦਾ ਆਰੰਭ ਹੀ ਜੇਲ੍ਹ ਤੋਂ ਹੁੰਦਾ ਹੈ । ਸਾਰੇ ਨਾਵਲ ਵਿਚ ਸਭ ਬੰਦੀ ਹਨ । ਸਾਰਾ ਕੋਡਗ ਬੰਦੀ ਹੈ । ਰਾਜ

ਮਹਿਲ ਅਤੇ ਸਾਰੇ ਰਾਜ ਨੂੰ ਜੇਲ੍ਹ ਤੁਲ ਬਣਾਉਣ ਵਾਲੇ ਰਾਜਾ ਦੇ ਚਾਰੇ ਪਾਸੇ ਉਸ ਦੇ ਪਾਪ ਕਰਮ ਹੀ ਕੈਦ ਦਾ ਨਿਰਮਾਣ ਕਰਦੇ ਹਨ । ਇਹੀ ਇਸ ਨਾਵਲ ਵਿਚ ਦਿਖਾਇਆ ਗਿਆ ਹੈ ।

ਸਚਾਈ ਇਹ ਹੈ ਕਿ ਇਤਿਹਾਸਕ ਨਾਵਲ ਲਿਖਣ ਵਿਚ ਸ੍ਰੀਨਿਵਾਸ ਦਾ ਝੁਕਾਅ ਰਾਜ ਦੇ ਉਤਰਾ-ਚੜ੍ਹਾਅ ਵਿਚ ਰਿਹਾ ਹੈ । ਕਿਸੇ ਵੀ ਕਾਲ ਦੀ ਘਟਨਾ ਕਿਉਂ ਨਾ ਹੋਵੇ ਵਿਅਕਤੀ ਨਾਲੋਂ ਘਟਨਾਵਾਂ ਪ੍ਰਧਾਨ ਹਨ । ਵਿਅਕਤੀਆਂ ਦੇ ਸੰਬੰਧ ਵਿਚ ਜਾਨਣ ਦੀ ਇੱਛਾ ਵਧੇਰੇ ਹੈ । ਸ੍ਰੀਨਿਵਾਸ ਦੀ ਮਨੁੱਖ ਦੇ ਸੁਭਾਅ ਨੂੰ ਚਿੱਤਰਣ ਵਿਚ ਪਕੜ ਹੈ, ਇਸ ਲਈ ਉਸ ਦੇ ਪਾਤਰ ਕੇਵਲ ਛਾਇਆ ਨਹੀਂ ਬਲਕਿ ਸਜੀਵ ਵਿਅਕਤੀ ਹਨ । ਨਾਲ ਹੀ ਉਹ ਇਤਿਹਾਸਕ ਘਟਨਾਵਾਂ ਨੂੰ ਆਪਣੇ ਨਾਲ ਲੈ ਕੇ ਚਲਦੇ ਹਨ । ਨਾਵਲ ਵਿਚ ਗਹਿਰਾਈ ਹੈ । ਉਦਾਹਰਣ ਲਈ ਇਹ ਇਤਿਹਾਸਕ ਤੱਥ ਹੈ ਕਿ ਨਾਈ ਦੇ ਪੁੱਤਰ ਲੰਗੜਾ ਵੀਰ ਰਾਜੇਂਦਰ ਦਾ ਅਭਿੰਨ ਮਿੱਤਰ ਹੈ । ਇਹ ਕਿਵੇਂ ਸੰਭਵ ਹੋਇਆ ਅਤੇ ਵੀਰਰਾਜ ਦੇ ਪਿਤਾ ਨੇ ਉਸ ਨੂੰ ਅਜਿਹਾ ਮੌਕਾ ਕਿਉਂ ਦਿਤਾ ? ਇਹ ਉਹ ਦਸਦੇ ਨਹੀਂ ? ਇਸ ਨਾਵਲ ਵਿਚ ਲੰਗੜਾ ਬਸਵ ਰਾਜ ਘਰਾਣੇ ਦੇ ਮੂਰਤੀਮਾਨ ਪਾਪ ਵਾਂਗ ਉਸ ਦਾ ਪਿੱਛਾ ਕਰਦਾ ਹੈ । ਲਿੰਗਰਾਜ ਭਗਵਤੀ ਨੂੰ ਇਹ ਵਿਸ਼ਵਾਸ ਦਿਵਾਉਂਦਾ ਹੈ ਕਿ ਉਸ ਦੇ ਬਾਅਦ ਭਗਵਤੀ ਦਾ ਪੁੱਤਰ ਹੀ ਗੱਦੀ ਤੇ ਬੈਠੇਗਾ । ਬਾਅਦ ਵਿਚ ਧੋਖਾ ਦੇ ਕੇ ਬੱਚੇ ਦਾ ਪੈਰ ਮਰੋੜ ਦਿੰਦਾ ਹੈ । ਇਥੋਂ ਹੀ ਜ਼ਹਿਰ ਦਾ ਬੀਜ ਬੀਜਿਆ ਜਾਂਦਾ ਹੈ । ਰਾਜ ਮਹਲ ਦੇ ਪਾਪ ਦੀ ਬਲੀ ਬਣ ਕੇ ਭਗਵਤੀ ਮਡਕੇਰੀ ਵਿਚ ਰਹਿੰਦੀ ਹੈ । ਪਾਪ ਦਾ ਫੁੱਲ ਬਸਵ ਵੀਰਰਾਜ ਨੂੰ ਪਾਪ ਦੇ ਮਾਰਗ ਤੇ ਲੈ ਜਾਂਦਾ ਹੈ ।

ਸ੍ਰੀਨਿਵਾਸ ਇਕ ਘਟਨਾ ਅਤੇ ਉਸ ਨਾਲ ਸੰਬੰਧਿਤ ਪਾਤਰਾਂ ਦੀ ਸ਼ੁਰੂ ਵਿਚ ਹੀ ਚੋਣ ਕਰ ਲੈਂਦਾ ਹੈ । ਘਟਨਾ ਨਾਲ ਉਨ੍ਹਾਂ ਪਾਤਰਾਂ ਦੀਆਂ ਪ੍ਰਤਿਕ੍ਰਿਆਵਾਂ ਇਵੇਂ ਰਹਿੰਦੀਆਂ ਹਨ ਜਿਵੇਂ ਤੱਟ 'ਤੇ ਵਹਿ ਰਿਹਾ ਪਾਣੀ । ਘਟਨਾ ਪਾਤਰਾਂ ਤੋਂ ਅਤੇ ਪਾਤਰ ਘਟਨਾ ਤੋਂ ਪ੍ਰਭਾਵਿਤ ਹੁੰਦੇ ਹਨ ।

ਸ੍ਰੀਨਿਵਾਸ ਦੇ ਨਾਵਲਾਂ ਵਿਚ ਅਜਿਹੇ ਮਹੱਤਵਪੂਰਨ ਦ੍ਰਿਸ਼ ਘਟ ਹੁੰਦੇ ਹਨ ਜੋ ਮਨ ਤੇ ਗਹਿਰਾ ਪ੍ਰਭਾਵ ਪਾਉਂਦੇ ਹਨ ਪਰ ਹਰ ਇਕ ਵਾਰਤਾਲਾਪ ਵਿਚ ਪਾਤਰਾਂ ਦੀ ਮਨ : ਸਥਿਤੀ, ਉਨ੍ਹਾਂ ਸਥਿਤੀਆਂ ਨੂੰ ਨਿਰੂਪਤ ਕਰਨ ਵਾਸਤੇ ਸ਼ਬਦਾਂ ਦਾ ਦੂਸਰਿਆਂ ਤੇ ਪੈਣ ਵਾਲਾ ਪ੍ਰਭਾਵ, ਇਨ੍ਹਾਂ ਸਭ ਨਾਲ ਅਸੀਂ ਨਾਵਲ ਦੇ ਪਾਤਰਾਂ ਨੂੰ ਅੰਦਰੂਨੀ ਅਤੇ ਬਾਹਰੀ ਦੋਵਾਂ ਰੂਪਾਂ ਵਿਚ ਤੋਲ ਸਕਦੇ ਹਾਂ । ਇਸ ਜਗਤ ਵਿਚ ਮਾਨਵ ਦੀਆਂ ਦੁਰਲੱਭਤਾਵਾਂ ਅਤੇ ਉਨ੍ਹਾਂ ਦੁਰਲੱਭਤਾਵਾਂ ਦਾ ਨਿਰੀਖਣ ਖੁਦ ਉਸ ਦੇ ਪਾਤਰ ਹੀ ਕਰ ਲੈਂਦੇ ਹਨ । ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਪਾਤਰ ਆਪਣੇ ਜੀਵਨ ਨਾਲ ਰਾਜਾਂ ਨੂੰ ਵਿਗਾੜ ਸਕਦੇ ਹਨ । ਇਨ੍ਹਾਂ ਪਾਤਰਾਂ ਦੇ ਕਾਰਜ ਅਤੇ ਘਟਨਾ ਚੱਕਰ ਅਮਰਵੇਲ ਵਾਂਗ ਖੁਦ ਉਨ੍ਹਾਂ ਨੂੰ ਹੀ ਜਕੜ ਲੈਂਦੇ ਹਨ । ਚੇਨੱਬਸਵ ਵਿਚ ਵਿਚ ਨੇਮੱਯਾ, ਚਿੱਕਵੀਰ ਰਾਜੇਂਦਰ ਵਿਚ ਲਕਸ਼ਮੀਨਾਰਾਇਣੱਯਾ, ਰਾਜ ਦੇ ਕਾਰਜਾਂ ਵਿਚ ਆਪਣੇਪਨ ਦਾ ਪੂਰਨ ਤਿਆਗ ਕਰਦੇ ਜੁਟ ਜਾਂਦੇ ਹਨ । ਇਹ ਅਤਿ ਮਾਨਵ

ਨਹੀਂ ਪਰ ਇਨ੍ਹਾਂ ਤੇ ਸਵਾਰਥ ਦੀ ਛਾਪ ਨਹੀਂ। ਪਰ ਉਨ੍ਹਾਂ ਦੀ ਦੂਰ-ਦ੍ਰਿਸ਼ਟੀ ਤੋਂ ਉਨ੍ਹਾਂ ਨੂੰ ਇਹ ਤਾਂ ਪਤਾ ਲਗ ਜਾਂਦਾ ਹੈ ਕਿ ਭਵਿੱਖ ਕੀ ਹੋ ਸਕਦਾ ਹੈ। ਨਾਵਲਕਾਰ ਨੇ ਇਸ ਦੇ ਨਾਲ-ਨਾਲ ਵੀਰੰਮਾਜੀ, ਨੰਬੱਯਾ, ਵੀਰ ਰਾਜੇਂਦਰ, ਲੰਗੜੇ ਬਸਵ ਨੂੰ ਇਕ ਮੁਖ ਘਟਨਾ ਦੇ ਨਾਲ ਜੋੜ ਦਿਤਾ ਹੈ। ਇਸ ਤੋਂ ਇਹ ਵੀ ਵਿਅਕਤ ਹੋ ਜਾਂਦਾ ਹੈ ਕਿ ਘਟਨਾਚੱਕਰ ਅਤੇ ਪਾਤਰਾਂ ਨਾਲੋਂ ਵੀ ਵੱਧ ਕੇ ਇਕ ਪਰਮ ਸ਼ਕਤੀ ਹੈ।

ਸੁਖ-ਦੁੱਖ ਦੇ ਵਿਚ ਖੜੇ ਹੋ ਕੇ ਉਦੇਗ ਰਹਿਤ ਹੋ ਕੇ ਚਲਣ ਵਾਲੇ ਪਾਤਰਾਂ ਦੇ ਪ੍ਰਤੀਨਿਧ ਹਨ; ਚੇਨੱਬਸਵ ਨਾਇਕ ਵਿਚ ਅੱਯਾ ਅਤੇ ਚਿੱਕਵੀਰ ਰਾਜੇਂਦਰ ਵਿਚ ਦੀਕਸ਼ਤ। ਲੇਖਕ ਨੇ ਇਸ ਪਰਮ ਸ਼ਕਤੀ ਨੂੰ ਏਨੀ ਸੂਖਮ ਅਤੇ ਕਲਾਤਮਕ ਰੂਪ ਵਿਚ ਵਿਅਕਤ ਕੀਤਾ ਹੈ ਕਿ ਅਸੀਂ ਇਸ ਗੱਲ ਦਾ ਅਨੁਭਵ ਕਰਨ ਲਈ ਮਜ਼ਬੂਰ ਹੋ ਜਾਂਦੇ ਹਾਂ ਕਿ ਇਹ ਪਾਤਰਾਂ ਦਾ ਖੁਦ ਦਾ ਆਪਣਾ ਵਿਸ਼ਵਾਸ ਹੈ। ਸ੍ਰੀਨਿਵਾਸ ਨੇ ਅਜਿਹੇ ਪਰਿਪਕਵ ਇਸਤ੍ਰੀ ਪਾਤਰਾਂ ਦਾ ਵੀ ਨਿਰਮਾਣ ਕੀਤਾ ਹੈ ਜੋ ਸੰਸਾਰ ਵਿਚ ਖੜੇ ਹੋ ਕੇ ਆਪਣੇ ਪਤੀ ਅਤੇ ਪੁੱਤਰ ਦੀ ਭਲਾਈ ਵਿਚ ਆਪਣੇ ਆਪ ਨੂੰ ਸਮਰਪਤਿ ਕਰ ਦਿੰਦੇ ਹਨ। ਸੁਬੱਣਾ ਦੀ ਪਤਨੀ ਲਲਿਤਾ, ਨਾਇਕ ਦੀ ਪਤਨੀ ਸਾਂਤੱਬਾ, ਵੀਰਰਾਜ ਦੀ ਪਤਨੀ ਗੌਰੰਮਾ ਇਸ ਦੀ ਪ੍ਰਤੀਮੂਰਤੀ ਹੈ। ਰਾਜਾਂ ਦੇ ਉਥਾਨ ਅਤੇ ਪਤਨ, ਉਨਤੀ ਅਤੇ ਪਤਨ ਦੇ ਨਾਲ ਜੀਵਨ ਦੀ ਅਹਿਮ ਯਾਤਰਾ ਵਿਚ ਅਨੇਕਾਂ ਸਤਰਾਂ ਨੂੰ ਛੁਹਣ ਵਾਲੇ ਪਾਤਰਾਂ ਦੇ ਚਿੱਤਰਣ ਨਾਲ ਇਨ੍ਹਾਂ ਰਚਨਾਵਾਂ ਵਿਚ ਇਕ ਗਰਿਮਾ ਆ ਗਈ ਹੈ। ਸ੍ਰੀਨਿਵਾਸ ਪਾਤਰ ਤੋਂ ਦੂਰ ਹੱਟ ਕੇ ਉਸ ਦੀ ਸਾਧਨਾ ਨੂੰ ਪਹਿਚਾਣ ਸਕਦੇ ਹਨ ਅਤੇ ਉਸਦੇ ਨਾਲ ਆਪਣੇ ਆਪ ਨੂੰ ਰਲਗੱਡ ਮਹਿਸੂਸ ਕਰ ਸਕਦੇ ਹਨ। ਵੀਰੰਮਾਜੀ, ਵੀਰ ਰਾਜੇਂਦਰ ਵੀ ਇਸ ਤੋਂ ਪਰੇ ਨਹੀਂ ਹਨ। ਇਤਿਹਾਸਕ ਨਾਵਲਾਂ ਵਿਚ ਸ੍ਰੀਨਿਵਾਸ ਦੀ ਵਿਸ਼ਿਸਟ ਦੇਣ ਇਹ ਹੈ ਕਿ ਪਾਤਰ ਆਪਣੇ ਯੁੱਗ ਦੀਆਂ ਰੀਤੀਆਂ ਅਤੇ ਮੁੱਲਾਂ ਤੋਂ ਦੂਰ ਨਹੀਂ ਹਟਦੇ। ਉਹ ਆਪਣੇ ਯੁੱਗ ਦੇ ਪ੍ਰਤਿਨਿਧ ਹੁੰਦੇ ਹਨ, ਇਨ੍ਹਾਂ ਦੇ ਪਾਤਰ ਕੱਠਪੁਤਲੀਆਂ ਨਹੀਂ ਜੋ ਕਿ ਅਜਾਇਬਘਰ ਦੀ ਸ਼ੋਭਾ ਬਣ ਸਕਣ; ਉਹ ਜੀਵਨ ਦੀਆਂ ਚੰਗੀਆਂ ਮਾੜੀਆਂ ਸਭ ਗੱਲਾਂ ਨੂੰ ਸਾਥ ਲੈ ਕੇ ਚਲਦੇ ਹਨ। ਉਨ੍ਹਾਂ ਦੇ ਪਾਤਰ ਜਿਸ ਭਾਸ਼ਾ ਅਤੇ ਸ਼ੈਲੀ ਦਾ ਪ੍ਰਯੋਗ ਕਰਦੇ ਹਨ ਉਸ ਤੋਂ ਉਨ੍ਹਾਂ ਦੀ ਮਾਨਸਿਕ ਪੱਧਰ ਦਾ ਪਤਾ ਲਗਦਾ ਹੈ। ਵੀਰ ਰਾਜੇਂਦਰ ਇਕ ਵਾਰ ਗੁੱਸੇ ਹੋ ਕੇ ਲਕਸ਼ਮੀਨਾਰਾਇਣ ਨੂੰ ਕਹਿੰਦਾ ਹੈ 'ਆਪ ਚਾਹੋ ਤਾਂ ਪ੍ਰਾਣ ਦੇ ਦਿਓਗੇ ਪਰ ਸ੍ਵੈ-ਅਭਿਮਾਨ ਨਹੀਂ ਛੱਡੋਗੇ। ਇਸ ਦਾ ਮਤਲਬ ਇਹ ਹੈ ਕਿ ਇਹ ਕੇਵਲ ਸ੍ਵੈ-ਅਭਿਮਾਨ ਦਾ ਪ੍ਰਸ਼ਨ ਨਹੀਂ ਮੁੱਲਾਂ ਅਤੇ ਮਾਨਵ ਦੇ ਸੰਬੰਧਾਂ ਦਾ ਪ੍ਰਸ਼ਨ ਹੈ। ਸ੍ਰੀਨਿਵਾਸ ਦੇ ਨਾਵਲਾਂ ਵਿਚ ਅਨੇਕ ਪੱਧਰਾਂ ਤੇ ਅਨੇਕ ਉਦੇਸ਼ਾਂ ਨੂੰ ਇਕ ਸਾਥ ਵਿਅਕਤ ਕਰਨ ਵਾਲੀ ਭਾਸ਼ਾ ਦਾ ਪ੍ਰਯੋਗ ਹੈ ਜੋ ਨਾਵਲ ਦੀ ਸਫ਼ਲਤਾ ਲਈ ਇਕ ਵੱਡੀ ਗੱਲ ਹੈ।

**—ਐਲ. ਐਸ. ਸ਼ੇਸ਼ਗਿਰੀ ਰਾਵ**

# 1. ਪ੍ਰਾਕਥਨ

## 1

ਭਾਰਤ ਦੀ ਇਕ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਹ ਇਕ ਦੇਸ਼ ਹੋਣ ਦੇ ਨਾਲ ਨਾਲ ਇਸ ਵਿਚ ਵਿਸ਼ਾਲ ਭੂਖੰਡ ਦੀਆਂ ਸਾਰੀਆਂ ਵਿਸ਼ੇਸ਼ਤਾਵਾਂ ਮੌਜੂਦ ਹਨ। "ਗੰਗੇ 'ਚ ਯਮੁਨੇ ਚੈਵ ਗੋਦਾਵਰੀ, ਸਰਸਵਤੀ ਨਰਮਦੇ ਸਿੰਧੂ ਕਾਵੇਰੀ ਜਲੇਸਿਮਨ ਸਨਿਧਿਮ ਕੁਰੂ"। ਸਾਡੇ ਵਡੇਰੇ ਇਸ਼ਨਾਨ ਕਰਨ ਲੱਗਿਆਂ ਇਸ ਸ਼ਲੋਕ ਰਾਹੀਂ ਆਪਣੀਆਂ ਪਵਿੱਤਰ ਸੱਤ ਨਦੀਆਂ ਨੂੰ ਦਿਨ ਵਿਚ ਘੱਟ ਤੋਂ ਘੱਟ ਇਕ ਵਾਰ ਤਾਂ ਯਾਦ ਕਰ ਲਿਆ ਕਰਦੇ ਸਨ। ਇਹਨਾਂ ਯਾਦ ਕਰਨ ਵਾਲੇ ਹਜ਼ਾਰਾਂ ਵਿਅਕਤੀਆਂ ਵਿਚੋਂ ਸ਼ਾਇਦ ਹੀ ਕੋਈ ਅਜਿਹਾ ਹੋਵੇਗਾ ਜਿਸ ਨੇ ਗੰਗਾ ਦੇ ਵੀ ਦਰਸ਼ਨ ਕੀਤੇ ਹੋਣ ਅਤੇ ਕਾਵੇਰੀ ਨੂੰ ਵੀ ਵੇਖਿਆ ਹੋਵੇ ਜਾਂ ਜਿਸ ਨੇ ਕਾਵੇਰੀ ਦੇ ਵੀ ਦਰਸ਼ਨ ਕੀਤੇ ਹੋਣ ਅਤੇ ਉਸ ਨੇ ਗੰਗਾ ਨੂੰ ਵੀ ਵੇਖਿਆ ਹੋਵੇ। ਇੰਨੀ ਵਿਸ਼ਾਲ ਧਰਤੀ ਆਪਣੇ ਧਰਮ, ਨੀਤੀ ਅਤੇ ਸਭਿਅਤਾ ਦੇ ਸੂਤਰਾਂ ਦੇ ਕਾਰਨ ਸੈਂਕੜੇ ਸਾਲਾਂ ਤੋਂ ਇਕ ਰਹੀ ਹੈ, ਪਰ ਫੇਰ ਵੀ ਰਾਜਨੀਤਕ ਏਕਤਾ ਅਜੇ ਨਵੀਂ ਹੀ ਗੱਲ ਹੈ। ਹਰ ਪ੍ਰਾਂਤ ਦਾ ਜੀਵਨ ਆਪਣੇ-ਆਪਣੇ ਢੰਗ ਦਾ ਹੈ। ਹਰ ਪ੍ਰਾਂਤ ਵਿਚ ਅਨੇਕਾਂ ਰਾਜ ਘਰਾਣੇ ਸਨ। ਇਸ ਲਈ ਹਰੇਕ ਪ੍ਰਾਂਤ ਦਾ ਇਤਿਹਾਸ ਵੀ ਕਿਸੇ ਦੇਸ਼ ਦੇ ਇਤਿਹਾਸ ਦੇ ਵਾਂਗ ਵਿਸ਼ਾਲ ਸੀ। ਇਸ ਗੱਲ ਦਾ ਸਭ ਤੋਂ ਚੰਗਾ ਉਦਾਹਰਣ ਹੈ, ਰਾਜਸਥਾਨ। ਰਾਜਪੂਤਾਂ ਦੀ ਇਹ ਧਰਤੀ ਭਾਰਤ ਦਾ ਇਕ ਛੋਟਾ ਜਿਹਾ ਹਿੱਸਾ ਹੈ, ਪਰ ਉਸ ਦੇ ਵੀ ਬਹੁਤ ਸਾਰੇ ਭਾਗ ਹਨ। ਹਰ ਇਕ ਦਾ ਇਤਿਹਾਸ ਇਕ ਰਾਸ਼ਟਰ ਦੇ ਇਤਿਹਾਸ ਦੇ ਵਾਂਗ ਵਿਸ਼ਾਲ ਵੀ ਅਤੇ ਯਸ਼ਮਈ ਵੀ। ਬਲ, ਧਰਮ, ਨਿਸ਼ਠਾ, ਤੇਜ਼, ਵੀਰਤਾ ਅਤੇ ਸ਼ਰਧਾ ਦਾ ਉਸ ਧਰਤੀ ਵਿਚ ਕਿੰਨੇ ਸਹਿਜ ਸੁਭਾਵਿਕ ਢੰਗ ਨਾਲ ਵਿਕਾਸ ਹੋਇਆ ਹੈ। ਨਾਲ ਹੀ ਕੁਰੀਤੀਆਂ, ਬੁਧੀਹੀਣ, ਸਵਾਰਥਪੁਣਾ ਅਤੇ ਲੋਭ ਦਾ ਸ਼ਕੰਜਾ ਵੀ ਕਿੰਨਾ ਭਿਆਨਕ ਰਿਹਾ ਹੈ। ਵੈਸੇ ਤਾਂ "ਬਹੁਰਤਨੀ ਧਰਤੀ" ਵਾਲੀ ਕਹਾਵਤ ਸੱਚ ਹੀ ਹੈ ਪਰ ਭਾਰਤ-ਭੂਮੀ ਦੇ ਸੰਦਰਭ ਵਿਚ ਇਹ ਕਹਿਣਾ ਠੀਕ ਹੀ ਹੈ। ਕਿਸੇ ਵੀ ਪ੍ਰਾਂਤ

ਦੇ ਇਤਿਹਾਸ ਨੂੰ ਜੇ ਵਾਚਿਆ ਜਾਵੇ ਤਾਂ ਉਹ ਮਨੋਹਾਰੀ ਅਤੇ ਯਸ਼ੋਧਬਲ ਵੀ ਹੈ ਅਤੇ ਨਾਲ ਹੀ ਮਾਰਗ ਦਰਸ਼ਨ ਵੀ ਕਰਦਾ ਹੈ।

ਛੋਟੇ ਜਿਹੇ ਕੋਡਗ ਪ੍ਰਾਂਤ ਦੇ ਇਤਿਹਾਸ ਵਿਚ ਵੀ ਇਹਨਾਂ ਤਿੰਨੇ ਗੱਲਾਂ ਦੇ ਵਿਸ਼ੇਸ਼ ਲੱਛਣ ਮਿਲਦੇ ਹਨ। ਸਹਿਯਾਦ੍ਰਿ ਪਰਬਤ ਸ਼੍ਰੇਣੀ ਬੰਬਈ ਤੋਂ ਸ਼ੁਰੂ ਹੋ ਕੇ ਦੱਖਣ ਵਲ ਜਾਂਦੀ ਹੈ। ਰਾਹ ਵਿਚ ਪੱਛਮ ਸਮੁੰਦਰ ਵਲ ਵੇਖਦਿਆਂ ਹੋਇਆਂ ਉਹ ਨਿਰੰਤਰ ਉਚੀ ਹੁੰਦੀ ਚਲੀ ਜਾਂਦੀ ਹੈ ਅਤੇ ਨੀਲਗਿਰੀ ਵਿਚ ਜਾ ਮਿਲਦੀ ਹੈ। ਨੀਲਗਿਰੀ ਵਿਚ ਮਿਲਣ ਤੋਂ ਪਹਿਲਾਂ ਕੋਡਗ ਪ੍ਰਦੇਸ਼ ਵਿਚ ਉਹ ਪੱਛਮ-ਉਤਰ ਦਿਸ਼ਾ ਵਿਚ ਪੁਸ਼ਪਗਿਰੀ ਅਤੇ ਤਾਵਲਗੇਰੀ, ਗੁਰੂਨਾਡ ਦੇ ਬ੍ਰਹਮਾਗਿਰੀ ਤਕ ਪੰਜ ਯੋਜਨ ਦੀ ਧਰਤੀ ਘੇਰਦੀ ਹੈ। ਇਸ ਦੀ ਲੰਬਾਈ ਇੰਨੀ ਹੈ ਅਤੇ ਚੌੜਾਈ ਵਿਚ ਇਹ ਤਿੰਨ-ਚਾਰ ਯੋਜਨ ਵਿਚ ਕਾਫ਼ੀ ਉਚਾਈ ਅਤੇ ਨਿਵਾਣ ਵਿਚ ਫੈਲਿਆ ਹੋਇਆ ਹੈ। ਇਸ ਵਿਚ ਕਈ ਪਹਾੜੀਆਂ ਹਨ। ਪੁਸ਼ਪਗਿਰੀ ਵਿਚ ਹੀ ਦੋ ਚੋਟੀਆਂ ਹਨ। ਮਡਕੇਰੀ ਦੇ ਕੋਲ ਕੋਟੇਬੇਟਾ : ਸਭ ਤੋਂ ਉਚਾਈ 'ਤੇ ਤਡਿਅੰਡਮੋਲੀ ਹੈ। ਬ੍ਰਹਮਗਿਰੀ ਦੇ ਝੂਲੇ 'ਤੇ ਦੇਵਸਿਮਲੇ ਹੈ। ਅੰਤ ਵਿਚ ਸੋਮਨਮਲੇ ਹੈ। ਇਹ ਸਭ ਉਚੀਆਂ ਉਚੀਆਂ ਚੋਟੀਆਂ ਹਨ। ਲਗਦਾ ਹੈ ਜਿਵੇਂ ਇਹ ਚੋਟੀਆਂ ਇਕ ਦੂਜੇ ਨਾਲ ਮੁਕਾਬਲਾ ਕਰ ਰਹੀਆਂ ਹੋਣ।

ਕੋਡਮ ਕਾਵੇਰੀ ਦਾ ਪੇਕਾ ਹੈ। ਇਹ ਨਦੀ ਬ੍ਰਹਮਗਿਰੀ ਵਿਚੋਂ ਜਨਮ ਲੈ ਕੇ ਅਗਾਹ ਨੂੰ ਸਿੱਧਾਪੁਰ ਵਲ ਵਗਦੀ ਹੈ! ਉਥੋਂ ਈਸ਼ਾਨ ਦਿਸ਼ਾ ਵਿਚ ਸਿਰੀਯੰਗਲ ਤਕ ਕੋਡਗ-ਭੂਮੀ 'ਤੇ ਪ੍ਰਵਾਹਿਤ ਹੁੰਦੀ ਹੈ। ਅੱਧ ਵਿਚ ਤਡਿਯੰਡਮੋਲੂ ਤੋਂ ਵਹਿਣ ਵਾਲੀ 'ਵਕਬੇ' ਨਦੀ, ਸੋਮਨਗਲੇ ਤੋਂ ਵਹਿਣ ਵਾਲੀ 'ਕਰਡ' ਨਦੀ, ਹੈਂਗਲ ਤੋਂ ਆਉਣ ਵਾਲੀ 'ਕਦਮੂਰ' ਨਦੀ, 'ਬੇਪੂਨਾਡ' ਵਿਚ 'ਭੱਗਲ ਵਲੋਂ ਆਉਣ ਵਾਲੀ 'ਕੁੰਮੇ' ਨਦੀ, 'ਏਡਨਾਲਕੁਨਾਡ' ਵਿਚ 'ਕੱਗੋਡੁਨਾਡੋ' ਤੋਂ ਵਹਿਣ ਵਾਲੀ 'ਮੁੱਤਾਰੁਮਡੀ' ਨਦੀ, ਹੋਰੂਰੂ ਨੂਰੋਕਲ ਦੀ ਚਿਕਲੀ ਨਦੀ, ਕੱਕੇ ਚੋਰ ਦੀ ਨਦੀ ਵੀ ਮਿਲਦੀ ਹੈ ਅਤੇ ਮਾਦਾਪੁਰ ਦੇ ਹੱਟੇ ਨਦੀਆਂ ਵੀ ਇਸ ਵਿਚ ਮਿਲ ਕੇ ਕੁਸ਼ਾਲ ਨਗਰ ਦੇ ਉਤਰ ਵਲ ਵਹਿੰਦੀਆਂ ਹਨ।

ਇਸ ਤਰ੍ਹਾਂ ਦਸਾਂ ਦਿਸ਼ਾਵਾਂ ਤੋਂ ਦਸ ਛੋਟੀਆਂ ਛੋਟੀਆਂ ਨਦੀਆਂ ਇਸ ਵਿਚ ਸ਼ਾਮਲ ਹੋ ਕੇ ਇਸ ਦਾ ਵਾਧਾ ਕਰਦੀਆਂ ਹਨ। ਹੇਮਾਵਤੀ ਨਦੀ ਇਸ ਦੇਸ਼ ਵਿਚ ਜਨਮ ਲੈ ਕੇ ਉਤਰ ਦੀ ਸੀਮਾ ਬਣ ਕੇ ਵਗਦੀ ਹੈ। ਇਸੇ ਦੀਆਂ ਪਹਾੜੀਆਂ ਵਿਚ ਲਛਮਣ-ਤੀਰਥ ਦਾ ਵੀ ਜਨਮ ਹੁੰਦਾ ਹੈ ਅਤੇ ਉਹ ਈਸ਼ਾਨ ਵਿਚ ਵਹਿੰਦੀ ਹੋਈ ਇਸ ਪ੍ਰਦੇਸ਼ ਤੋਂ ਨਿਕਲ ਕੇ ਕਾਵੇਰੀ ਵਿਚ ਜਾ ਮਿਲਦੀ ਹੈ।

ਪੰਜ ਯੋਜਨ ਲੰਬਾ ਅਤੇ ਤਿੰਨ ਯੋਜਨ ਚੌੜਾ ਇਹ ਪਰਬਤੀ ਪ੍ਰਦੇਸ਼ ਇਕ ਵਿਸ਼ਾਲ ਜਨ-ਸਮੂਹ ਦੀ ਵਾਸ-ਭੂਮੀ ਹੈ। ਇਹ ਲੋਕ ਹੀ ਕੋਡਗੀ ਕਹਾਉਂਦੇ ਹਨ। ਇਸ ਜਨ-ਸਮੂਹ ਨੇ ਜੋ ਇਕੱਠਿਆਂ ਜੀਵਨ ਗੁਜ਼ਾਰਿਆ, ਉਹ ਇਸ ਪ੍ਰਦੇਸ਼ ਦੀ ਵਿਸ਼ੇਸ਼ਤਾ ਬਣ ਗਿਆ। ਦੇਸ਼ ਦੇ ਵਿਸ਼ਾਲ ਲੋਕ ਕੋਡਗੀ ਹੁੰਦੇ ਹੋਏ ਵੀ ਇਸ ਪ੍ਰਦੇਸ਼ 'ਤੇ ਇਹਨਾਂ ਲੋਕਾਂ ਦਾ ਕਦੇ ਰਾਜ ਨਹੀਂ ਰਿਹਾ। ਕੋਡਗੀਆਂ ਤੋਂ ਇਲਾਵਾ ਹੋਰ ਅਨੇਕਾਂ ਰਾਜਵੰਸ਼ਾਂ

ਨੇ ਇਥੇ ਰਾਜ ਕੀਤਾ । ਕਦੰਬ, ਗੰਗ, ਚੋਲ, ਚਾਲੁਕਯ, ਹੋਇਯਸਲ ਆਦਿ ਰਾਜਿਆਂ ਦੀ ਇਥੇ ਪ੍ਰਭੁਤਾ ਰਹੀ । ਅੰਤ ਵਿਚ ਇੱਕੇਰੀ ਰਾਜਵੰਸ਼ ਦਾ ਉਤਰ-ਅਧਿਕਾਰੀ ਏਥੇ ਆਇਆ ਅਤੇ ਪਿਛਲੇ ਰਾਜਵੰਸ਼ ਨੂੰ ਖਤਮ ਕਰਕੇ ਜਨਤਾ ਦੀ ਇੱਛਾ ਨਾਲ ਰਾਜਾ ਬਣਿਆ । ਇਸ ਦਾ ਵੰਸ਼ ਦੋ ਸੌ ਸਾਲ ਤੋਂ ਜ਼ਿਆਦਾ ਚਲਿਆ ।

ਇਕ ਪਾਸੇ ਮੈਸੂਰ ਰਾਜ ਦਾ, ਦੂਜੇ ਪਾਸੇ ਕੇਰਲ ਅਤੇ ਤੀਜੇ ਪਾਸੇ ਮੰਗਲੂਰ ਦੀ ਪ੍ਰਭੁਸਤਾ ਸੀ । ਇਹਨਾਂ ਨਾਲ ਕੋਡਗ ਦੇ ਰਾਜਾ ਨੂੰ ਆਪਣੀ ਸਵਤੰਤਰਤਾ ਦੀ ਰੱਖਿਆ ਦੇ ਲਈ ਸਦਾ ਸੰਘਰਸ਼ ਕਰਨਾ ਪੈਂਦਾ ਸੀ । ਪਹਾੜੀ ਪ੍ਰਦੇਸ਼ ਹੋਣ ਦੇ ਕਾਰਨ ਬਾਹਰ ਦੇ ਲੋਕਾਂ ਲਈ ਇਸ ਨੂੰ ਜਿਤਣਾ ਸੰਭਵ ਨਹੀਂ ਹੋ ਸਕਿਆ । ਇਸ ਵੰਸ਼ ਦੇ ਦੋਡਵੀਰ ਰਾਜੇਂਦ੍ਰ ਨੇ ਬੜੀ ਕੁਸ਼ਲਤਾ ਨਾਲ ਰਾਜ ਦਾ ਸੰਚਾਲਨ ਕਰਕੇ ਆਪਣੇ ਸਮਕਾਲੀ ਰਾਜਿਆਂ ਤੋਂ ਸਤਿਕਾਰ ਪ੍ਰਾਪਤ ਕੀਤਾ ਸੀ ।

ਦੋਡਵੀਰ ਰਾਜ ਦੀ ਇੱਛਾ ਸੀ ਕਿ ਉਸ ਤੋਂ ਬਾਅਦ ਉਸ ਦੀ ਪੁੱਤਰੀ ਦੇਵੰਮਾਜੀ ਰਾਣੀ ਬਣੇ । ਦੇਵੰਮਾਜੀ ਗੱਦੀ 'ਤੇ ਬੈਠੀ । ਪਰ ਉਸ ਦੇ ਛੋਟੇ ਭਰਾ ਲਿੰਗਰਾਜ ਨੇ ਇਸ ਦਾ ਵਿਰੋਧ ਕੀਤਾ । ਕੁਝ ਦਿਨ ਉਹ ਦੀਵਾਨ ਬਣਿਆ ਰਿਹਾ ਪਰ ਬਾਅਦ ਵਿਚ ਦੇਵੰਮਾਜੀ ਨੂੰ ਗੱਦੀ ਤੋਂ ਉਤਾਰ ਕੇ ਆਪ ਰਾਜਾ ਬਣ ਬੈਠਾ । ਨੌ ਸਾਲ ਤਕ ਰਾਜ ਕਰਨ ਤੋਂ ਬਾਅਦ ਉਹ ਸਵਰਗਵਾਸ ਹੋ ਗਿਆ, ਤਦ ਉਸ ਦਾ 20 ਸਾਲਾ ਪੁੱਤਰ ਚਿੱਕਵੀਰਰਾਜ ਸਿੰਘਾਸਨ ਤੇ ਬੈਠਿਆ ।

ਇਹ ਕੋਡਗ ਦੇ ਇਸ ਰਾਜਵੰਸ਼ ਦਾ ਅੰਤਮ ਰਾਜਾ ਸੀ । ਇਸ ਦੇ ਰਾਜ ਕਾਲ ਦੇ ਚੌਧਵੇਂ ਸਾਲ ਵਿਚ ਕੋਡਗ ਅੰਗਰੇਜ਼ਾਂ ਦੇ ਅਧੀਨ ਹੋਇਆ । ਚਿੱਕਵੀਰ ਰਾਜ ਤੋਂ ਉਸ ਦੀ ਵੰਸ਼-ਕੀਰਤੀ ਦਾ ਵਾਧਾ ਨਹੀਂ ਹੋਇਆ । ਉਸ ਦੇ ਸ਼ਾਸਨ-ਕਾਲ ਦੇ ਅੰਤਮ ਅੱਠ ਸਾਲ ਹੀ ਸਾਡੇ ਨਾਵਲ ਦੀ ਕਥਾ ਭੂਮੀ ਹੈ ।

# 2. ਕਥਾਮੁੱਖ

## 2

ਸ਼ੱਕ ਸੰਮਤ 1755 ਦੀ ਘਟਨਾ ਹੈ। ਮਡਕੇਰੀ ਰਾਜਭਵਨ ਦੇ ਅੰਦਰਲੇ ਹਿੱਸੇ ਦੇ ਇਕ ਕੋਣੇ ਵਾਲੇ ਕਮਰੇ ਦਾ ਦਰਵਾਜ਼ਾ ਬੰਦ ਸੀ ਅਤੇ ਉਸ ਨੂੰ ਜੰਦਰਾ ਲੱਗਿਆ ਹੋਇਆ ਸੀ। ਦੁਪਹਿਰ ਦਾ ਵੇਲਾ ਸੀ। ਉਸੇ ਵੇਲੇ ਰਸੋਈ ਵਿਚੋਂ ਖਾਣੇ ਦੀ ਥਾਲੀ ਲੈ ਕੇ ਇਕ ਨੌਕਰ ਉਸ ਦੁਆਰ ਕੋਲ ਆ ਕੇ ਰੁਕਿਆ। ਠੀਕ ਉਸੇ ਵੇਲੇ ਇਕ ਲੰਗੜਾ ਵੀ ਚਾਬੀਆਂ ਦਾ ਗੁੱਛਾ ਲਈ ਉਥੇ ਪੁਜਿਆ ਅਤੇ ਉਸ ਨੇ ਗੁੱਛੇ ਵਿਚੋਂ ਇਕ ਚਾਬੀ ਕੱਢ ਕੇ ਜੰਦਰਾ ਖੋਲ੍ਹ ਦਿਤਾ।

ਕਮਰੇ ਵਿਚ ਪੁਜ ਕੇ ਉਸ ਨੇ ਦਰਵਾਜ਼ੇ ਕੋਲ ਖੜੇ ਨੌਕਰ ਨੂੰ ਇਸ਼ਾਰੇ ਨਾਲ ਅੰਦਰ ਬੁਲਾਇਆ। ਨੌਕਰ ਥਾਲੀ ਲੈ ਕੇ ਅੰਦਰ ਆਇਆ। ਲੰਗੜੇ ਨੇ ਕਠੋਰ ਸੁਰ ਵਿਚ ਕਿਹਾ, "ਖਾਣਾ ਲਿਆਂਦਾ ਹੈ, ਮਾਲਕਣ। ਲਉ।"

ਕੋਣੇ ਵਿਚ ਬੈਠੀ ਹੋਈ ਯੁਵਤੀ ਬੋਲੀ, "ਤੂੰ ਅਤੇ ਤੇਰਾ ਖਾਣਾ ਪਵੇ ਖੂਹ ਵਿਚ, ਦਫ਼ਾ ਹੋ ਜਾ ਇਥੋਂ, ਤੂੰ ਏਥੇ ਨਾ ਆਇਆ ਕਰ।"

"ਤਾਂ ਕੀ ਅੱਜ ਤੁਸੀਂ ਖਾਣਾ ਨਹੀਂ ਖਾਉਗੇ ?"

"ਮੈਂ ਖਾਵਾਂ ਜਾਂ ਨਾ ਖਾਵਾਂ, ਤੈਨੂੰ ਕੀ ? ਤੂੰ ਆਪਣਾ ਕੰਮ ਕਰ।"

"ਦੁਬਾਰਾ ਖਾਣਾ ਮੰਗੋਗੇ ਤਾਂ ਸ਼ਾਇਦ ਨਾ ਰਹੇ।"

"ਆਹ......ਹਾ। ਤੂੰ ਚਲਾ ਜਾ ਏਥੋਂ ਵਾਧੂ ਗੱਲ ਨਾ ਕਰ। ਮੈਂ ਖਾਣਾ ਮੰਗਾਂਗੀ ਏਸ ਹਰਾਮਜ਼ਾਦੇ ਤੋਂ......।"

ਉਸੇ ਵੇਲੇ ਲੱਗਭਗ ਚੌਦਾਂ ਸਾਲ ਦੀ ਇਕ ਕੁੜੀ ਦਰਵਾਜ਼ੇ ਕੋਲ ਆਈ। ਇਹਨਾਂ ਲੋਕਾਂ ਦੀਆਂ ਗੱਲਾਂ ਸੁਣ ਕੇ ਉਸ ਦਾ ਮੂੰਹ ਉਤਰ ਗਿਆ ਅਤੇ ਉਹ ਅੰਦਰ ਵੜ ਗਈ।

ਲੰਗੜੇ ਦੇ ਖਿਆਲ ਵਿਚ ਵੀ ਇਹ ਗੱਲ ਨਹੀਂ ਸੀ ਕਿ ਉਹ ਏਥੇ ਆ ਪੁਜੇਗੀ।" ਅਰੇ, ਬੇਟੀ ਤੁਹਾਨੂੰ ਇਥੇ ਕਿਸ ਨੇ ਆਉਣ ਦਿਤਾ। ਚਲੋ...ਚਲੋ। ਪਿਤਾ ਜੀ ਨੇ ਵੇਖ ਲਿਆ ਤਾਂ ਸਾਨੂੰ ਸਾਰਿਆਂ ਨੂੰ ਚੀਰ ਹੀ ਸੁਟਣਗੇ।"

ਕੁੜੀ ਬੋਲੀ, "ਚਾਹੇ ਚੀਰ ਹੀ ਸੁਟਣ, ਮੈਂ ਤਾਂ ਭੂਆ ਜੀ ਦੇ ਕੋਲ ਹੀ ਰਹਾਂਗੀ।"

ਲੰਗੜੇ ਨੇ ਨੌਕਰ ਨੂੰ ਝਿੜਕਿਆ, "ਓਏ, ਮੈਂ ਤੈਨੂੰ ਕਿਹਾ ਸੀ ਨਾ ਕਿ ਆਉਂਦਿਆਂ ਦਰਵਾਜ਼ਾ ਬੰਦ ਕਰਕੇ ਆਵੀਂ। ਤੂੰ ਖੁਲ੍ਹਾ ਹੀ ਛੱਡ ਆਇਆ ਨਾ, ਮੇਰੀ ਜਾਨ ਲੈਣ ਨੂੰ। ਉਲੂ ਕਿਤੋਂ ਦਾ।" ਫਿਰ ਕੁੜੀ ਨੂੰ ਕਹਿਣ ਲੱਗਾ, "ਮੈਂ ਤੁਹਾਡੇ ਅੱਗੇ ਹੱਥ ਜੋੜਦਾ ਹਾਂ, ਹੁਣ ਤੁਸੀਂ ਜਾਓ। ਚਾਹੇ ਤਾਂ ਪਿਤਾ ਜੀ ਨਾਲ ਗੱਲ ਕਰ ਲਵੋ। ਦੇਰ ਨਾ ਕਰੋ, ਜੇ ਪਿਤਾ ਜੀ ਨੇ ਵੇਖ ਲਿਆ ਤਾਂ ਮੁਸੀਬਤ ਪੈ ਜਾਵੇਗੀ।"

ਲੰਗੜੇ ਦੀ ਗੱਲਬਾਤ ਵਿਚ ਬੰਦੀ ਪ੍ਰਤੀ ਆਦਰ ਅਤੇ ਕੁੜੀ ਪ੍ਰਤੀ ਵਾਸਤਲ ਅਤੇ ਨੌਕਰ ਪ੍ਰਤੀ ਹੰਕਾਰ, ਕਰੂਰਤਾ ਆਦਿ ਦੇ ਭਾਵ ਸਪੱਸ਼ਟ ਨਜ਼ਰ ਆ ਰਹੇ ਸਨ।

ਕੁੜੀ ਨੇ ਕਿਹਾ, "ਪਿਤਾ ਜੀ ਏਥੇ ਆਉਣ, ਇਸੇ ਲਈ ਤਾਂ ਮੈਂ ਏਥੇ ਆਈ ਹਾਂ। ਆਉਣ ਦਿਉ ਉਹਨਾਂ ਨੂੰ। ਮੈਂ ਭੂਆ ਜੀ ਨੂੰ ਛੱਡ ਕੇ ਨਹੀਂ ਜਾਵਾਂਗੀ।"

ਲੰਗੜੇ 'ਤੇ ਗੁੱਸੇ ਦਾ ਭੂਤ ਸਵਾਰ ਹੋ ਗਿਆ। ਉਸ ਨੇ ਨੌਕਰ ਨੂੰ ਫੇਰ ਝਿੜਕਿਆ ਅਤੇ ਉਸ ਦੀ ਗਲ੍ਹ 'ਤੇ ਥੱਪੜ ਮਾਰਦਿਆਂ ਉਸ ਨੇ ਕਿਹਾ, "ਉਲੂ ਕਿਤੋਂ ਦਾ, ਦਰਵਾਜ਼ਾ ਬੰਦ ਕਰਕੇ ਆਉਣ ਲਈ ਕਿਹਾ ਸੀ, ਕਰਕੇ ਆਇਆ ਸੀ, ਗਧੇ? ਠਹਿਰ ਜਾ, ਤੈਨੂੰ ਠੀਕ ਕਰਾਂਗਾ," ਫਿਰ ਕੁੜੀ ਨੂੰ ਡਰਾਉਂਦਿਆਂ ਕਹਿਣ ਲੱਗਾ, "ਤਾਂ ਬੁਲਾਵਾਂ ਪਿਤਾ ਜੀ ਨੂੰ?"

ਤਦ ਨੌਕਰ ਨੇ ਕਿਹਾ, "ਮਾਲਕਣ, ਦੇਖੋ ਤੁਸੀਂ ਕੀ ਕੀਤਾ। ਮੇਰੇ ਮਨ੍ਹਾ ਕਰਨ ਤੇ ਵੀ ਤੁਸੀਂ ਦਰਵਾਜ਼ਾ ਬੰਦ ਕਰਨ ਤੋਂ ਰੋਕ ਦਿਤਾ। ਤੁਹਾਡੀ ਗੱਲ ਮੰਨਣ ਕਰਕੇ ਹੀ ਮੇਰੀ ਇਹ ਗਤ ਬਣ ਰਹੀ ਏ।"

ਕੁੜੀ ਨੇ ਕਿਹਾ, "ਖੈਰ ਜੋ ਹੋਇਆ ਸੋ ਹੋਇਆ। ਤੂੰ ਬਾਹਰ ਚਲਿਆ ਜਾ, ਫੇਰ ਇਸ ਲੰਗੜੇ ਦੇ ਹੱਥ ਨਾ ਆਵੀਂ। ਤੈਨੂੰ ਜੇਕਰ ਇਹ ਦੁਬਾਰਾ ਕੁਝ ਕਰੇਗਾ ਤਾਂ ਮੈਂ ਇਹਨੂੰ ਵੇਖ ਲਵਾਂਗੀ," ਫੇਰ ਉਹਨੇ ਲੰਗੜੇ ਨੂੰ ਕਿਹਾ, "ਜਾ। ਤੂੰ ਜਾ ਕੇ ਪਿਤਾ ਜੀ ਨੂੰ ਬੁਲਾ ਕੇ ਲਿਆ।"

ਲੰਗੜੇ ਨੂੰ ਇਸ ਗੱਲ 'ਤੇ ਬਹੁਤ ਗੁੱਸਾ ਆ ਰਿਹਾ ਸੀ ਕਿ ਉਸ ਨੂੰ ਹਰ ਗੱਲ ਵਿਚ ਲੰਗੜਾ ਕਿਹਾ ਜਾ ਰਿਹਾ ਹੈ। ਉਸ ਨੇ ਉਹਦੇ ਵਲ ਗੁੱਸੇ ਨਾਲ ਘੂਰ ਕੇ ਵੇਖਿਆ। ਉਹ ਕੁਝ ਦੇਰ ਖੜਾ ਏਧਰ ਓਧਰ ਵੇਖਦਾ ਰਿਹਾ। ਫਿਰ ਕੁਝ ਸੋਚ ਕੇ ਬਾਹਰ ਵਲ ਚਲਾ ਗਿਆ।

ਬਾਹਰ ਇਕ ਹੋਰ ਔਰਤ-ਮੂਰਤੀ ਉਸ ਨੇ ਸਾਹਮਣੇ ਖੜ੍ਹੀ ਵੇਖੀ। ਉਸ ਨੂੰ ਵੇਖਦਿਆਂ ਹੀ ਲੰਗੜੇ ਨੇ ਸਿਰ ਝੁਕਾ ਕੇ ਹੱਥ ਜੋੜੇ ਅਤੇ ਬੋਲਿਆ, "ਮਾਲਕ ਦਾ ਹੁਕਮ ਹੈ ਕਿ ਏਥੇ ਕਿਸੇ ਨੂੰ ਵੀ ਨਾ ਆਉਣ ਦਿਤਾ ਜਾਵੇ। ਛੋਟੀ ਮਾਲਕਣ ਆ ਗਈ, ਇਹੀ ਇਕ ਮੁਸੀਬਤ ਦੀ ਗੱਲ ਸੀ ਅਤੇ ਹੁਣ ਤੁਸੀਂ ਵੀ ਅੰਦਰ ਗਏ ਤਾਂ ਪਤਾ ਨਹੀਂ ਕੀ ਹੋ ਜਾਵੇ।"

ਉਹਨਾਂ ਨੇ ਸ਼ਾਂਤ ਮੁੱਖ ਤੋਂ ਗੰਭੀਰ ਸੁਰ ਵਿਚ ਕਿਹਾ, "ਕਿਉਂ ਬਸਵਯਾ, ਮਹੱਲ

ਵਿਚ ਸਾਨੂੰ ਕਿਥੇ ਜਾਣਾ ਚਾਹੀਦਾ ਹੈ ਅਤੇ ਕਿਥੇ ਨਹੀਂ ਜਾਣਾ ਚਾਹੀਦਾ ਇਹ ਦੱਸਣ ਲਈ ਤੂੰ ਹੀ ਏਂ ਕੀ ?

ਉਹ ਕੁਰਗ ਦੀ ਰਾਣੀ ਗੌਰੰਮਾ ਸੀ। ਉਸ ਦੇ ਗੰਭੀਰ ਵਿਅਕਤਿਤਵ ਅਤੇ ਆਵਾਜ਼ ਦੇ ਸਾਹਮਣੇ ਲੰਗੜਾ ਨਿਰਉਤਰ ਹੋ ਗਿਆ।

"ਮਾਲਕਣ, ਮੈਂ ਤਾਂ, ਜੋ ਮਾਲਕ ਦਾ ਹੁਕਮ ਹੈ, ਉਹੀ ਦੱਸਿਆ ਹੈ ਨਾ, ਉਹ ਗੁੱਸੇ ਹੋ ਗਏ ਤਾਂ ਉਹਨਾਂ ਨੂੰ ਕੌਣ ਰੋਕੇਗਾ ?"

"ਠੀਕ ਹੈ, ਉਹਨਾਂ ਨੂੰ ਰੋਕਣਾ ਹੋਵੇਗਾ ਤਾਂ ਮੈਂ ਸਮਝਾ ਦਿਆਂਗੀ। ਆਖ਼ਰ ਇਹਨੂੰ ਵੀ ਤਾਂ ਦੇਖਣਾ ਹੈ।"

"ਜੋ ਹੁਕਮ ਮਾਲਕਣ।"

ਗੌਰੰਮਾ ਅੱਗੇ ਲੰਘ ਕੇ ਕਮਰੇ ਵਿਚ ਚਲੀ ਗਈ। ਬਸਵ ਉਸ ਦੇ ਪਿਛੇ ਪਿਛੇ ਗਿਆ ਅਤੇ ਦੁਆਰ ਕੋਲ ਹੀ ਖੜ੍ਹਾ ਹੋ ਗਿਆ। ਰਾਣੀ ਦੇ ਅੰਦਰ ਜਾਂਦਿਆਂ ਹੀ ਕੁਮਾਰੀ ਦੌੜੀ ਆਈ ਅਤੇ ਉਸ ਦਾ ਹੱਥ ਫੜ ਕੇ ਬੋਲੀ, "ਅੰਮਾ ਜੀ, ਭੂਆ ਜੀ ਕਹਿੰਦੀ ਏ, ਮੈਂ ਖਾਣਾ ਨਹੀਂ ਖਾਣਾ। ਤੁਸੀਂ ਹੀ ਸਮਝਾਵੋ ਨਾ।"

ਕੋਨੇ ਵਿਚ ਬੈਠੀ ਯੁਵਤੀ ਅੱਥਰੂ ਪੂੰਝ ਕੇ ਚੁਪ ਹੋ ਗਈ। ਰਾਣੀ ਉਸ ਦੇ ਕੋਲ ਜਾ ਕੇ ਬੋਲੀ, "ਕਿਉਂ ਭੈਣ, ਅੱਜ ਕੀ ਗੱਲ ਹੈ ? ਕੀ ਬਸਵਯਾ ਨੇ ਕੁਝ ਕਿਹਾ ਹੈ ?"

ਯੁਵਤੀ ਸਿਸਕਦੀ ਹੋਈ ਬੋਲੀ, "ਦੇਖ ਭਾਬੀ, ਭਰਾ ਨੇ ਰਾਤ ਕਹਿਣੀ-ਅਨਕਹਿਣੀ ਸਭ ਕਹਿ ਦਿਤੀ। ਕਹਿਣ ਲੱਗੇ 'ਇਹ ਪੇਟ ਕਿਸ ਦਾ ਹੈ ? ਦੱਸ, ਨਹੀਂ ਤਾਂ ਤੈਨੂੰ ਇਸ ਲੰਗੜੇ ਦੀ ਗੋਦ ਵਿਚ ਪਾ ਦਿਆਂਗਾ।' ਹੁਣ ਮੇਰੇ ਜੀਣ ਦੀ ਕੀ ਲੋੜ ਹੈ, ਜਦ ਮੇਰੇ ਮਰਨ ਨਾਲ ਸਭ ਨੂੰ ਤਸੱਲੀ ਹੋ ਰਹੀ ਹੈ। ਫਿਰ ਖਾਣ ਦੀ ਵੀ ਕੀ ਲੋੜ ਹੈ ?"

ਰਾਜਕੁਮਾਰੀ ਬੋਲੀ, "ਨਾ ਖਾਣ ਨਾਲ ਗਰਭ ਦੇ ਬੱਚੇ ਦਾ ਕੀ ਹੋਵੇਗਾ ?"

ਤਦ ਰਾਣੀ ਨੇ ਵੀ ਕਿਹਾ, "ਇਹ ਸਭ ਤਾਂ ਠੀਕ ਹੈ ਪਰ ਹਜ਼ਾਰ ਗੱਲਾਂ ਹੋਣ ਦੇ ਬਾਅਦ ਵੀ ਜਿਸ ਘਰ ਵਿਚ ਜਨਮ ਲਿਆ ਹੈ, ਉਸ ਨੂੰ ਤਾਂ ਬਚਾਉਣਾ ਹੀ ਹੋਵੇਗਾ। ਕੋਈ ਢੰਗ ਤਾਂ ਲੱਭਣਾ ਹੀ ਪਵੇਗਾ, ਬਦਲੇ ਦੀ ਭਾਵਨਾ ਰੱਖੀ ਤਾਂ ਬੇਟੀ ਦੇ ਮਾਰਨ ਦਾ ਪਾਪ ਇਸ ਘਰ ਦੇ ਜ਼ਿੰਮੇ ਹੋਵੇਗਾ।"

ਯੁਵਤੀ "ਬੇਟੀ ਨੂੰ ਖਾ ਜਾਣਾ ਇਸ ਘਰ ਦੇ ਲਈ ਕੋਈ ਨਵੀਂ ਗੱਲ ਨਹੀਂ ਹੈ। ਦਸ ਬੇਟੀਆਂ ਦਾ ਇਹੀ ਹਾਲ ਹੋ ਚੁਕਿਆ ਹੈ। ਮੈਂ ਤਾਂ ਗਿਆਰਵੀਂ ਹਾਂ।"

ਰਾਜਕੁਮਾਰੀ ਮਾਂ ਨੂੰ ਕਹਿਣ ਲੱਗੀ, "ਅੰਮਾਂ, ਅੱਜ ਹੀ ਭੂਆ ਜੀ ਨੂੰ ਉਹਨਾਂ ਦੇ ਪਿੰਡ ਭਿਜਵਾ ਦੇਵੋ, ਨਹੀਂ ਤਾਂ ਮੈਂ ਖਾਣਾ ਛੱਡ ਦੇਵਾਂਗੀ।"

ਬਸਵ ਨੇ ਹੁਣ ਤਕ ਸੇਵਕ ਨੂੰ ਮਾਲਿਕ ਦੇ ਕੋਲ ਇਹ ਕਹਿਕੇ ਭੇਜ ਦਿਤਾ ਸੀ ਕਿ, "ਭੈਣ ਦੇ ਬੰਦੀਖਾਨੇ ਵਿਚ ਰਾਣੀ ਅਤੇ ਰਾਜਕੁਮਾਰੀ ਗੱਲਬਾਤ ਕਰ ਰਹੀਆਂ ਹਨ, ਤੁਸੀਂ ਛੇਤੀ ਆਉ।" ਇਹ ਗੱਲ ਸੁਣਦੇ ਹੀ ਵੀਰਰਾਜ ਕਰੋਧ ਵਿਚ ਥਰਥਰਾਉਂਦਾ, ਲੰਬੇ-ਲੰਬੇ ਕਦਮ ਭਰਦਾ ਉਥੇ ਆ ਪੁਜਿਆ।

## 3

ਵੀਰਰਾਜ ਅਜੇ ਜਵਾਨ ਹੀ ਸੀ। ਅਜੇ ਉਸ ਨੇ 35 ਸਾਲ ਵੀ ਪੂਰੇ ਨਹੀਂ ਸਨ ਕੀਤੇ ਪਰ ਉਸ ਨੇ ਜਿਹੋ ਜਿਹਾ ਜੀਵਨ ਗੁਜ਼ਾਰਿਆ ਸੀ ਉਸ ਦੇ ਫਲਸਰੂਪ ਉਸ ਦੇ ਮੁੱਖ ਤੇ ਰੁੱਖਾਪਣ ਅਤੇ ਕਠੋਰਤਾ ਸੀ। ਬੁਢਾਪੇ ਦੇ ਲੱਛਣ ਦਿਸਣ ਲੱਗੇ ਸਨ। ਜਵਾਨ ਸਰੀਰ ਵਿਚ ਬੁੱਢੀਆਂ ਅੱਖਾਂ ਸਨ, ਜਿਨ੍ਹਾਂ ਵਿਚ ਕਰੂਰਤਾ ਜ਼ਿਆਦਾ ਸੀ।

ਦੂਰ ਤੋਂ ਪਿਤਾ ਜੀ ਨੂੰ ਆਉਂਦਿਆਂ ਵੇਖ ਕੁਮਾਰੀ ਇਹ ਜਾਣਦੀ ਹੋਈ ਵੀ ਕਿ ਉਹ ਗੁੱਸੇ ਵਿਚ ਹਨ, ਫੇਰ ਵੀ ਗੁੱਸੇ ਦੀ ਪ੍ਰਵਾਹ ਨਾ ਕਰਦਿਆਂ ਉਸ ਵਲ ਦੌੜੀ ਅਤੇ ਉਸ ਦਾ ਹੱਥ ਫੜ ਕੇ ਬੋਲੀ, "ਪਿਤਾ ਜੀ, ਪਤਾ ਨਹੀਂ ਬਸਵਯਾ ਨੇ ਕੀ ਕਹਿ ਦਿਤਾ ਕਿ ਭੂਆ ਜੀ ਖਾਣਾ ਹੀ ਨਹੀਂ ਖਾਂਦੀ। ਉਹਨਾਂ ਨੂੰ ਉਹਨਾਂ ਦੇ ਘਰ ਭਿਜਵਾ ਦੇਵੋ।"

ਵੀਰਰਾਜ ਨੇ ਉਸ ਦੀ ਗੱਲ 'ਤੇ ਧਿਆਨ ਨਹੀਂ ਦਿੱਤਾ। ਉਸ ਨੂੰ ਇਸੇ ਗੱਲ ਦਾ ਗੁੱਸਾ ਸੀ ਕਿ ਉਹ ਉਸ ਦੀ ਆਗਿਆ ਤੋਂ ਬਿਨਾਂ ਉਥੇ ਕਿਉਂ ਆਈਆਂ ?

"ਤੂੰ ਏਥੇ ਕਿਉਂ ਆਈ ? ਤੈਨੂੰ ਏਥੇ ਆਉਣ ਲਈ ਕਿਸ ਨੇ ਕਿਹਾ ਸੀ ? ਕਹਿ ਕੇ ਝਿਜਕਦਾ ਹੋਇਆ ਉਹ ਅੱਗੇ ਤੁਰਿਆ। ਕਮਰੇ ਦੇ ਅੰਦਰ ਜਾ ਕੇ" ਤੈਨੂੰ ਏਥੇ ਕਿਹਨੇ ਬੁਲਾਇਆ ? ਜਿਥੇ ਰੱਖਿਆ ਜਾਂਦਾ ਹੈ ਉਥੇ ਹੀ ਆਦਰ ਨਾਲ ਰਹੋ। ਸਾਡੀ ਆਗਿਆ ਤੋਂ ਬਿਨਾਂ ਏਥੇ ਕੋਈ ਕਦਮ ਨਾ ਰੱਖੇ—"ਕਹਿ ਕੇ ਉਹ ਰਾਣੀ ਤੇ ਗਰਜਿਆ।

ਗੌਰੰਮਾਜੀ ਨੇ ਕੋਈ ਜਵਾਬ ਨਹੀਂ ਦਿਤਾ ਅਤੇ ਸੇਵਕ ਤੇ ਬਸਵ ਨੂੰ ਕਿਹਾ, "ਤੁਸੀਂ ਦਰਵਾਜ਼ੇ ਦੇ ਬਾਹਰ ਹੀ ਠਹਿਰੋ।"

ਵੀਰਰਾਜ : "ਓਏ, ਤੁਸੀਂ ਏਥੇ ਹੀ ਰਹੋ।" ਇਹ ਕਹਿ ਕੇ ਉਹ ਰਾਣੀ ਨੂੰ ਬੋਲਿਆ, "ਬਾਹਰ ਤੁਸੀਂ ਲੋਕਾਂ ਨੇ ਜਾਣਾ ਹੈ।"

"ਮੇਰੇ ਸਵਾਮੀ ਮੈਨੂੰ ਕੀ ਕਹਿਣਗੇ, ਇਹ ਸਭ ਸੁਣਨ ਲਈ ਕੀ ਨੌਕਰਾਂ ਦਾ ਰਹਿਣਾ ਠੀਕ ਹੈ ?"

"ਹਾਂ, ਰਹਿਣਾ ਚਾਹੀਦੈ। ਜੋ ਮੇਰੀ ਆਗਿਆ ਨਾ ਮੰਨੇ ਉਹ ਮੇਰੀ ਪਤਨੀ ਨਹੀਂ ਹੈ।"

"ਹੱਥ ਫੜ ਕੇ ਲਿਆਂਦੀ ਗਈ ਔਰਤ ਤਾਂ ਪਰਾਈ ਹੀ ਸਹੀ ਪਰ ਪੇਟ ਤੋਂ ਪੈਦਾ ਹੋਈ ਲੜਕੀ ਨੂੰ ਕੀ ਕਹੋਗੇ ? ਕੀ ਉਸ ਨੂੰ ਵੀ ਨੌਕਰਾਂ ਦੇ ਸਾਹਮਣੇ ਦੰਡ ਦਿਓਗੇ ?"

"ਅਸੀਂ ਕੀ ਕਰਦੇ ਹਾਂ, ਇਹ ਸਭ ਪੁੱਛਣ ਵਾਲੀ ਤੂੰ ਕੌਣ ਏਂ ? ਚਲੋ ਬਾਹਰ।"

ਰਾਣੀ ਨੇ ਕਰੋਧੀ ਜਿਹੀ ਨਜ਼ਰ ਬਸਵ ਅਤੇ ਸੇਵਕ ਉਤੇ ਮਾਰੀ ਤਦ ਤਕ ਨੌਕਰ ਦਰਵਾਜ਼ੇ ਤਕ ਖਿਸਕ ਗਿਆ ਸੀ। ਉਸ ਨਜ਼ਰ ਤੋਂ ਸਹਿਮ ਕੇ ਬਸਵ ਵੀ ਹੌਲੀ ਜਿਹੀ ਦੁਆਰ ਤਕ ਖਿਸਕਿਆ ਅਤੇ ਦੂਜੇ ਪਾਸੇ ਮੂੰਹ ਕਰਕੇ ਖੜ੍ਹਾ ਹੋ ਗਿਆ।

ਰਾਣੀ : "ਜੋਤਸ਼ੀ ਨੇ ਕਿਹਾ ਸੀ ਗ੍ਰਹਿ ਦਸ਼ਾ ਠੀਕ ਨਹੀਂ, ਯੋਗ ਵਿਚ ਦੇਵਕੀ

ਵਾਲੀ ਦਸ਼ਾ ਹੈ। ਇਸ ਲਈ ਮੈਂ ਏਥੇ ਆਈ, ਨਹੀਂ ਤਾਂ ਮੇਰਾ ਕੀ ਕੰਮ ਸੀ ? ਤੁਸੀਂ ਦੋਵੇਂ ਭੈਣ ਭਰਾ ਹੋ. ਮੈਂ ਕੀ ਲੈਣਾ ਦੇਣਾ ਹੈ ?''

''ਬੜਾ ਜਾਣਕਾਰ ਏ ਤੁਹਾਡਾ ਜੋਤਸ਼ੀ। ਉਸ ਬੁੱਢੇ ਨੇ ਕਹਿ ਦਿਤਾ ਅਤੇ ਤੂੰ ਮੰਨ ਲਿਆ। ਮੇਰੀ ਆਗਿਆ ਬਿਨਾਂ ਤੂੰ ਇਹ ਖੇਡ ਖੇਡੀ।''

''ਮੇਰਾ ਆਉਣਾ ਗਲਤ ਸਹੀ। ਫੇਰ ਵੀ ਮਹਾਰਾਜ ਅਤੇ ਬਿਟੀਆ ਦਾ ਭਲਾ ਹੋਵੇ, ਇਸ ਲਈ ਏਥੇ ਆਈ। ਮੇਰਾ ਅਪਰਾਧ ਮੁਆਫ਼ ਕਰੋ ਅਤੇ ਆਪਣੀ ਭੈਣ ਨੂੰ ਉਹਨਾਂ ਦੇ ਘਰ ਭਿਜਵਾ ਦਿਉ।''

ਗੋਰੰਮਾਜੀ ਨੇ ਪਤੀ ਕੋਲੋਂ ਕਈ ਵਾਰ ਗਾਲ੍ਹਾਂ ਸੁਣੀਆਂ ਸਨ। ਕਈ ਵਾਰ ਹੋਸ਼ ਵਿਚ ਜਾਂ ਸ਼ਰਾਬ ਪੀ ਕੇ ਨਸ਼ੇ ਵਿਚ ਪਤੀ ਨੇ ਉਸ 'ਤੇ ਹੱਥ ਵੀ ਚੁਕਿਆ ਸੀ ਪਰ ਕਦੇ ਵੀ ਉਹ ਰਾਣੀ ਹੋਣ ਦੇ ਨਾਤੇ ਆਪਣੀ ਮਰਯਾਦਾ ਨੂੰ ਨਹੀਂ ਭੁੱਲੀ ਸੀ। ਅੱਜ ਵੀ ਆਪਣੇ ਸਹਿਜ ਸੁਭਾਅ ਨਾਲ ਉਸ ਨੇ ਪਤੀ ਦਾ ਸਾਹਮਣਾ ਕੀਤਾ।

ਵੀਰਰਾਜ ਨੇ ਦੰਦ ਪੀਸਦਿਆਂ ਹੋਇਆਂ ਕਿਹਾ, ''ਏਨੀ ਜ਼ਬਾਨ ਕਿਉਂ ਚਲਾਉਂਦੀ ਏਂ ? ਕੀ ਕਰਨਾ ਹੈ, ਕੀ ਨਹੀਂ, ਇਹ ਅਸੀਂ ਜਾਣਦੇ ਹਾਂ। ਇਕ ਸਾਲ ਤਕ ਏਥੇ ਬੰਦ ਰਹਿਣ 'ਤੇ ਵੀ ਤੁਹਾਡੀ ਨਣਦ ਨੂੰ ਕਿਸ ਦਾ ਗਰਭ ਠਹਿਰ ਗਿਆ ? ਠੀਕ ਠੀਕ ਦੱਸੋ। ਨਣਦ ਨੂੰ ਕਿਸੇ ਤੋਂ ਗਰਭਵਤੀ ਕਰਾ ਕੇ ਹੁਣ ਪਤੀ ਦੇ ਘਰ ਭੇਜ ਰਹੀ ਏਂ।''

ਇੰਨੀ ਦੇਰ ਨੂੰ ਕੋਨੇ ਵਿਚ ਰੋਂਦੀ ਹੋਈ ਦੇਵੰਮਾਜੀ ਉਠ ਕੇ ਖੜ੍ਹੀ ਹੋ ਗਈ। ਅੰਗਿਆਰੇ ਵਰ੍ਹਾਉਂਦੀਆਂ ਨਜ਼ਰਾਂ ਨਾਲ ਭਰਾ ਵਲ ਵੇਖ ਕੇ ਬੋਲੀ, ''ਮੈਨੂੰ ਬੁਰੀਆਂ ਗੱਲਾਂ ਕਹਿਣ ਵਾਲੀ ਜ਼ਬਾਨ ਵਿਚ ਕੀੜੇ ਪੈਣਗੇ। ਮੈਂ ਤੇਰੇ ਜਿਹੀ ਨਹੀਂ ਕਿ ਮਰਜ਼ੀ ਅਨੁਸਾਰ ਜੀਵਨ ਗੁਜ਼ਾਰਾਂ।''

''ਏ ਬਦਜ਼ਾਤ, ਕੁੱਤੀਏ, ਭਰਾ ਦਾ ਨਾਂ ਨਾ ਲੈ। ਕਿਸ ਦਾ ਗਰਭ ਹੈ ਦੱਸ ? ਨਹੀਂ ਤਾਂ ਭੰਗੀਆਂ ਦੇ ਕੋਲ ਭੇਜ ਦਿਆਂਗਾ।''

ਰਾਣੀ ਪਤੀ ਨੂੰ ਬੋਲੀ, ''ਗੰਦੀਆਂ ਗੱਲਾਂ ਨਾ ਕਰੋ। ਬੇਟੀ ਅਤੇ ਭੈਣ ਵਿਚ ਫ਼ਰਕ ਹੀ ਕੀ ਹੈ। ਘਰ ਦੀ ਬੇਟੀ ਦੀ ਇਜ਼ਤ ਆਪਣੀ ਇਜ਼ਤ ਹੁੰਦੀ ਹੈ। ਕਈ ਮਹੀਨੇ ਇਕੱਲੀ ਰੋਂਦੀ ਰਹੀ ਤਾਂ ਇਕ ਦਿਨ ਅਸੀਂ ਹੀ ਨਣਦੋਈ ਜੀ ਨੂੰ ਬੁਲਾਇਆ ਸੀ। ਇਸ ਵਿਚ ਕੀ ਗਲਤੀ ਹੋ ਗਈ। ਕੀ ਵੱਡਿਆਂ ਨੇ ਇਸੇ ਘਰ ਵਿਚ ਇਹਨਾਂ ਦਾ ਵਿਆਹ ਨਹੀਂ ਕੀਤਾ ਸੀ ? ਉਦੋਂ ਦੇ ਉਹਨਾਂ ਦੇ ਅਸ਼ੀਰਵਾਦ ਦਾ ਅੱਜ ਨਤੀਜਾ ਨਿਕਲਿਆ। ਇਸ ਨੂੰ ਬੰਦੀ-ਗ੍ਰਹਿ ਕਿਉਂ ਕਹੀਏ, ਇਹ ਤਾਂ ਸੁਹਾਗ ਦਾ ਕਮਰਾ ਹੈ। ਚੰਗੀਆਂ ਚੰਗੀਆਂ ਗੱਲਾਂ ਕਰੋ। ਆਪਣੀ ਬੇਟੀ ਜਿਹੀ ਭੈਣ ਨੂੰ ਉਹਨਾਂ ਦੇ ਪਤੀ ਦੇ ਘਰ ਭੇਜ ਦੇਵੋ।''

ਉਸ ਦੀ ਆਗਿਆ ਦਾ ਏਨੀ ਦੂਰ ਤਕ ਉਲੰਘਣ ਹੋਇਆ ਦੇਖ ਕੇ ਵੀਰਰਾਜ ਦਾ ਗੁੱਸਾ ਅੱਡੀ ਤੋਂ ਲੈ ਕੇ ਚੋਟੀ ਤਕ ਫੈਲ ਗਿਆ। ਉਹ ਗੁੱਸੇ ਵਿਚ ਬੋਲ ਉਠਿਆ, ''ਓਹ ! ਹਰਾਮਜ਼ਾਦੀ ! ਤੂੰ ਮੈਨੂੰ ਬਿਨਾਂ ਦੱਸੇ ਹੀ ਉਸ ਉਲੂ ਦੇ ਪੱਠੇ ਨੂੰ ਏਥੇ

ਆਉਣ ਦਿਤਾ। ਹੁਣ ਮੈਂ ਤੈਨੂੰ ਠੀਕ ਕਰਾਂਗਾ।" ਰਾਣੀ ਨੂੰ ਮਾਰਨ ਲਈ ਉਹ ਅੱਗੇ ਵਧਿਆ।

ਜੇ ਵਿਚ ਰੁਕਾਵਟ ਨਾ ਆਉਂਦੀ ਤਾਂ ਪਤਾ ਨਹੀਂ ਉਹ ਰਾਣੀ ਦਾ ਕੀ ਕਰ ਦੇਂਦਾ ? ਉਹ ਉਸ ਦੀ ਜਾਨ ਵੀ ਲੈ ਲੈਂਦਾ ਤਾਂ ਕੋਈ ਵੱਡੀ ਗੱਲ ਨਹੀਂ ਸੀ। ਚੰਗੀ ਕਿਸਮਤ ਨੂੰ ਕੁਮਾਰੀ ਗੋਡਿਆਂ ਭਾਰ ਬਹਿ ਕੇ ਉਸ ਦੀਆਂ ਲੱਤਾਂ ਨਾਲ ਲਿਪਟ ਗਈ ਅਤੇ ਗੋਦ ਵਿਚ ਮੂੰਹ ਛਿਪਾ ਕੇ ਚਿਲਾਈ "ਨਾ! ਨਾ" ਪਿਤਾ ਜੀ ਮੈਂ ਹੀ ਫੁਫਾ ਜੀ ਨੂੰ ਅੰਦਰ ਆਉਣ ਦਿਤਾ ਸੀ।"

ਰਾਜਾ ਨੇ ਇਹ ਨਹੀਂ ਸੋਚਿਆ ਸੀ ਕਿ ਬੇਟੀ ਇਸ ਤਰ੍ਹਾਂ ਉਸ ਦੀਆ ਲੱਤਾਂ ਨਾਲ ਲਿਪਟ ਜਾਵੇਗੀ। ਉਹ ਡਿਗਣ ਲੱਗਿਆ ਤਾਂ ਰਾਣੀ ਨੇ ਅੱਗੇ ਵਧ ਕੇ ਸੰਭਾਲ ਲਿਆ। ਉਸ ਦੇ ਸੰਭਲਦੇ ਹੀ ਉਹ ਅਲੱਗ ਖੜ੍ਹੀ ਹੋ ਗਈ।

ਵੀਰਰਾਜ ਨੂੰ ਬੇਟੀ ਤੇ ਬਹੁਤ ਗੁੱਸਾ ਆਇਆ ਪਰ ਉਸ ਨੇ ਉਸ ਨੂੰ ਕੁਝ ਨਹੀਂ ਕਿਹਾ। ਉਂਜ ਤਾਂ ਉਹ ਬਹੁਤ ਕਠੋਰ, ਕਰੂਰ, ਬੇ-ਲਿਹਾਜ਼ ਆਦਮੀ ਸੀ ਪਰ ਉਸ ਦੇ ਜੀਵਨ ਦਾ ਕੋਮਲ ਤੰਤੂ ਸੀ ਉਸ ਦੀ ਬੇਟੀ। ਉਸ ਨੇ ਗੋਡਿਆਂ ਭਾਰ ਬੈਠੀ ਬੇਟੀ ਨੂੰ ਬਾਂਹ ਫੜ ਕੇ ਖੜ੍ਹਾ ਕਰ ਦਿਤਾ ਅਤੇ ਬੋਲਿਆ, "ਤੂੰ ਜਾ ਕੇ ਖੇਡ-ਕੁਦ। ਆਪਣਾ ਕੰਮ ਛੱਡ ਕੇ ਇਹਨਾਂ ਗੱਲਾਂ ਵਿਚ ਕਿਉਂ ਪਈ ਏਂ।"

ਰਾਜਕੁਮਾਰੀ : "ਭੂਆ ਜੀ ਨੂੰ ਜਦੋਂ ਤਕ ਉਹਨਾਂ ਦੇ ਆਪਣੇ ਘਰ ਨਹੀਂ ਭੇਜੋਗੇ ਤਦ ਤਕ ਮੈਂ ਖਾਣਾ ਨਹੀਂ ਖਾਵਾਂਗੀ।"

"ਬੇਟੀ ਤੂੰ ਕੀ ਗੱਲਾਂ ਕਰਦੀ ਏਂ ? ਇਹ ਕਿਹੋ ਜਿਹੀ ਤੇਰੀ ਭੂਆ ਹੈ ਅਤੇ ਉਹ ਉਲੂ ਕਿਹੋ ਜਿਹਾ ਤੇਰਾ ਫੁਫਾ। ਉਹ ਕੁਝ ਕਰ ਸਕੇ ਤਾਂ ਤੇਰੀ ਭੂਆ ਮੈਨੂੰ ਮਾਰ ਕੇ, ਤੈਨੂੰ ਖਾ ਕੇ ਖ਼ੁਦ ਰਾਣੀ ਬਣ ਜਾਵੇਗੀ। ਤੂੰ ਏਸ ਸੱਪਣੀ ਨੂੰ ਬਚਾਉਣਾ ਚਾਹੁੰਦੀ ਹੈ।"

ਕੋਨੇ ਵਿਚ ਬੈਠੀ ਦੇਵੰਮਾਜੀ ਬੋਲੀ, "ਅਜਿਹਾ ਕਿਉਂ ਨਾ ਹੋਵੇ! ਜੇਕਰ ਤੂੰ ਰਾਜ ਦਾ ਪ੍ਰਬੰਧ ਚਲਾ ਸਕਦਾ ਏਂ, ਤਾਂ ਮੈਂ ਨਹੀਂ! ਇਕ ਚਮਾਰ ਦਾ ਲੜਕਾ ਵੀ ਤੇਰੇ ਤੋਂ ਚੰਗਾ ਰਾਜਾ ਬਣ ਸਕਦਾ ਹੈ। ਮੈਂ ਰਾਣੀ ਬਣਾ ਤਾਂ ਇਸ ਵਿਚ ਬੁਰਾ ਕੀ ਹੈ ?"

ਗੱਲ ਇਕ ਤੋਂ ਇਕ ਵੱਧ ਕੇ ਬੁਰੀ ਸੀ। ਵੀਰਰਾਜ ਭੈਣ ਨੂੰ ਮਾਰਨ ਲਈ ਉਸ ਵਲ ਵਧਿਆ। ਰਾਣੀ ਅਤੇ ਰਾਜਕੁਮਾਰੀ ਨੇ ਉਸ ਨੂੰ ਫੜ ਲਿਆ। ਰਾਣੀ ਨੇ ਬੇਨਤੀ ਕੀਤੀ, "ਇਹ ਗਰਭਵਤੀ ਹੈ ਅਤੇ ਘਰ ਦੀ ਬੇਟੀ ਹੈ। ਜੋ ਕੁਝ ਵੀ ਆਖੇ ਸਾਨੂੰ ਸੁਣਨਾ ਪਵੇਗਾ। ਇਹੀ ਸਾਡੀ ਕਿਸਮਤ ਹੈ। ਅਸੀਂ ਸਹਾਂਗੇ। ਘੱਟ ਤੋਂ ਘੱਟ ਇਹ ਬਦਨਾਮੀ ਤਾਂ ਨਾ ਮਿਲੇ ਕਿ ਇਸ ਘਰ ਵਿਚੋਂ ਉਸ ਦਾ ਬੁਰਾ ਹੋਇਆ।

ਰਾਜਕੁਮਾਰੀ : "ਭੂਆ ਜੀ ਤੁਸੀਂ ਚੁਪ ਰਹੋ। ਇਧਰ ਉਧਰ ਦੀ ਗੱਲ ਨਾ ਕਰੋ।"

ਦੇਵੰਮਾਜੀ : ਤਾਂ ਮੈਨੂੰ ਹੀ ਕਿਉਂ ਅਜਿਹੀਆਂ ਗੱਲਾਂ ਆਖੀਆਂ ਜਾਂਦੀਆਂ ਹਨ।

ਮੈਂ ਕਦੋਂ ਕਿਹਾ ਸੀ ਕਿ ਮੈਂ ਭਰਾ-ਭਤੀਜੀ ਨੂੰ ਮਾਰ ਕੇ ਰਾਣੀ ਬਣਨਾ ਚਾਹੁੰਦੀ ਹਾਂ ? ਸਾਰੇ ਦੇਸ਼ ਨੇ ਕਿਹਾ ਕਿ ਰਾਜਾ ਸਭ ਨੂੰ ਆਪਣਾ ਦੁਸ਼ਮਣ ਬਣਾ ਰਿਹਾ ਹੈ, ਉਸ ਨੂੰ ਹਟਾ ਕੇ ਉਸ ਦੀ ਬੇਟੀ ਨੂੰ ਗੱਦੀ 'ਤੇ ਬਿਠਾਉਣਾ ਚਾਹੀਦਾ ਹੈ। ਇਹੀ ਗੱਲ ਅਸੀਂ ਵੀ ਕਹਿ ਦਿਤੀ। ਲੋਕ ਦੁਸ਼ਮਣ ਹੋ ਗਏ ਕਿ ਨਹੀਂ ?"

ਵੀਰਰਾਜ : "ਵਾਹ ਵਾਹ ! ਬੜੀ ਆਈ ਏਂ ਜਨਤਾ ਦੀ ਦੁਸ਼ਮਣੀ ਸਮਝਣ ਵਾਲੀ ਉਸ ਉਲੂ ਦੀ ਬੀਵੀ। ਤੁਸੀਂ ਲੋਕਾਂ ਨੇ ਭਤੀਜੀ ਨੂੰ ਗੱਦੀ 'ਤੇ ਬਿਠਾਉਣ ਲਈ ਸਿਫ਼ਾਰਸ਼ੀ ਚਿੱਠੀ ਬੈਂਗਲੂਰ ਨਹੀਂ ਲਿਖਵਾਈ।"

ਗੱਲ ਖ਼ਤਮ ਹੋਣ ਦਾ ਕੋਈ ਲੱਛਣ ਨਜ਼ਰ ਨਹੀਂ ਆ ਰਿਹਾ ਸੀ। ਰਾਣੀ ਸੋਚ ਰਹੀ ਸੀ ਕਿ ਕਿਸੇ ਤਰ੍ਹਾਂ ਰਾਜਾ ਨੂੰ ਉਥੋਂ ਹਟਾ ਦੇਣਾ ਚਾਹੀਦੇ। ਕੁਮਾਰੀ ਉਂਜ ਤਾਂ ਬਾਲਿਕਾ ਹੀ ਸੀ ਪਰ ਉਸ ਦੇ ਮਨ ਵਿਚ ਵੀ ਇਹੀ ਗੱਲ ਆ ਰਹੀ ਸੀ। ਉਸ ਨੇ ਪਿਤਾ ਨਾਲ ਲਿਪਟਦੇ ਹੋਏ ਕਿਹਾ, "ਪਿਤਾ ਜੀ, ਹੁਣ ਤੁਸੀਂ ਥੱਕ ਗਏ ਹੋਵੋਗੇ, ਚਲੋ ਚੱਲੀਏ। ਇਹ ਗੱਲਾਂ ਫੇਰ ਹੋ ਜਾਣਗੀਆਂ।"

ਪਤਾ ਨਹੀਂ ਵੀਰਰਾਜ ਕੀ ਸੋਚ ਕੇ ਬਿਨਾਂ ਕੁਝ ਜਵਾਬ ਦਿਤੇ ਉਸ ਕੁੜੀ ਨਾਲ ਕਮਰੇ ਵਿਚੋਂ ਚਲਾ ਗਿਆ।

## 4

ਰਾਣੀ ਗੌਰੰਮਾਜੀ ਨੇ ਸੇਵਕ ਨੂੰ ਬੁਲਾਇਆ ਅਤੇ ਠੰਢਾ ਖਾਣਾ ਬਦਲ ਕੇ ਗਰਮ ਖਾਣਾ ਲਿਆਉਣ ਦਾ ਹੁਕਮ ਦਿਤਾ। ਉਸ ਨੂੰ ਭੇਜ ਕੇ ਦੇਵੰਮਾਜੀ ਨੂੰ ਕਹਿਣ ਲੱਗੀ, "ਭੈਣ, ਪਿਛਲੀਆਂ ਗੱਲਾਂ ਭੁੱਲ ਜਾਵੋ। ਅੱਜ ਤੁਹਾਨੂੰ ਤੁਹਾਡੇ ਘਰ ਭਿਜਵਾ ਦੇਵਾਂਗੇ। ਤੁਸੀਂ ਆਪਣੇ ਘਰ ਜਾ ਕੇ ਸੁਖ ਨਾਲ ਰਹੋ।"

ਦੇਵੰਮਾਜੀ : "ਕਲ੍ਹ ਦੀਆਂ ਗੱਲਾਂ ਸੁਣ ਕੇ ਲਗਦਾ ਹੈ, ਹੁਣ ਮੇਰਾ ਘਰ ਜਾਣਾ ਹੀ ਚੰਗਾ ਹੈ।"

ਰਾਣੀ : ਇਕ ਹੀ ਮਾਂ ਦੇ ਬੱਚੇ ਇਕ ਦਿਨ ਲੜਦੇ ਹਨ ਤਾ ਕੀ ਹੋਇਆ ਦੂਜੇ ਦਿਨ ਉਹ ਫੇਰ ਇਕ ਹੋ ਜਾਂਦੇ ਹਨ।"

ਦੇਵੰਮਾਜੀ : "ਹੁਣ ਕੀ ਠੀਕ ਹੋਣਾ ਏ ? ਪਿਤਾ ਜੀ ਚਲੇ ਗਏ, ਉਹਨਾਂ ਦੇ ਨਾਲ ਹੀ ਘਰ ਵਿਚ ਜੋ ਕੁਝ ਚੰਗਾ ਸੀ ਸਭ ਨੂੰ ਬਨਵਾਸ ਮਿਲ ਗਿਆ,. ਚੌਦ੍ਹਾਂ ਸਾਲਾਂ ਵਿਚ ਇਕ ਵੀ ਚੰਗੀ ਗੱਲ ਸੁਣਨ ਨੂੰ ਨਹੀਂ ਮਿਲੀ।"

ਰਾਣੀ : "ਹੁਣ ਅਜਿਹਾ ਲਗਦਾ ਹੈ, ਪਰ ਕਦੇ ਚੰਗੇ ਵੀ ਸਨ। ਜਦੋਂ ਪਿਤਾ ਜੀ ਸੁਰਗਵਾਸ ਹੋਏ ਤਾਂ ਤੁਸੀਂ ਅਤੇ ਨਣਦੋਈ ਜੀ ਨੇ ਆਪਣੇ ਰਾਜਭਵਨ ਜਾਣ ਦੀ ਗੱਲ ਕਹੀ ਤਾਂ ਤੁਹਾਡੇ ਭਰਾ ਨੇ ਵੀ ਤਾਂ ਕਿਹਾ ਕਿ ਇਹ ਵੀ ਤਾਂ ਤੁਹਾਡਾ ਹੀ ਘਰ ਹੈ, ਏਥੇ ਹੀ ਰਹੋ ਨਾ।"

ਦੇਵੰਮਾਜੀ : ਉਹਨਾਂ ਨੂੰ ਸਾਡੇ ਜਾਣ ਦਾ ਡਰ ਥੋੜ੍ਹਾ ਹੀ ਸੀ। ਉਹਨਾਂ ਨੂੰ ਤਾਂ

ਪਿਤਾ ਜੀ ਦਾ ਦਿਤਾ ਗਹਿਣਾ-ਕਪੜਾ ਜਾਣ ਦਾ ਡਰ ਸੀ। ਇਸੇ ਕਰਕੇ ਤਾਂ ਰੋਕਿਆ ਸੀ।"

ਰਾਣੀ : "ਇਹ ਤਾਂ ਹੁਣ ਕਹਿਣ ਦੀ ਗੱਲ ਹੈ। ਤੁਹਾਡੇ ਦੋਹਾਂ ਦੇ ਸਨੇਹ ਦਾ ਕੀ ਸਾਨੂੰ ਪਤਾ ਨਹੀਂ ? ਜਿਵੇਂ ਪਿਤਾ ਜੀ ਦੀ ਗੋਦ ਵਿਚ ਰਹੀ ਉਵੇਂ ਹੀ ਤੁਸੀਂ ਆਪਣੇ ਭਰਾ ਦੀ ਗੋਦ ਵਿਚ ਵੀ ਤਾਂ ਖੇਡੀ ਹੋ।"

ਦੇਵੰਮਾਜੀ : "ਭਾਬੀ ਜੀ, ਉਹ ਤਾਂ ਤੁਹਾਨੂੰ ਚੰਗਾ ਨਹੀਂ ਲੱਗਿਆ ਸੀ, ਤੁਸੀਂ ਬੁਰਾ ਜੋ ਮੰਨਿਆ ਸੀ।"

ਰਾਣੀ : "ਵਾਹ ਨਾਸਮਝੀ ਵਿਚ ਬੁਰਾ ਮੰਨਣ ਦੀ ਕੀ ਗੱਲ ਸੀ। ਹੁਣ ਉਸ ਦੀ ਗੱਲ ਕਿਉਂ ਕਹਿੰਦੀ ਹੋ ? ਜੇਕਰ ਮੇਰੇ ਢਿਡੋਂ ਲੜਕਾ ਹੁੰਦਾ ਅਤੇ ਪੱਟਵਾ ਇਸ ਦੀ ਗੋਦ ਵਿਚ ਬੈਠਦੀ ਤਾਂ ਕੀ ਅਸੀਂ ਬੁਰਾ ਮੰਨਦੇ। ਅਸੀਂ ਸਾਰੇ ਇਹੀ ਕਹਿੰਦੇ ਕਿ ਭੈਣ-ਭਰਾ ਹਨ। ਤੁਹਾਡੀ ਵੀ ਤਾਂ ਇਹੀ ਗੱਲ ਸੀ।"

ਦੇਵੰਮਾਜੀ : "ਤੁਸੀਂ ਚੰਗੇ ਹੋ, ਭਾਬੀ ਜੀ। ਏਨੇ ਨਾਲ ਹੀ ਸਮਝ ਗਈ ਪਰ ਭਰਾ ਅਜਿਹਾ ਨਹੀਂ ਰਿਹਾ। ਉਹਨਾਂ ਦਾ ਸਨੇਹ ਸੁਕ ਚੁਕਿਆ ਹੈ, ਉਹ ਸਾਨੂੰ ਵਧਣ-ਫੁਲਣ ਨਹੀਂ ਦੇਣਗੇ ?"

ਰਾਣੀ : "ਵਧਣ-ਫੁਲਣ ਨਹੀਂ ਦੇਣਗੇ—ਇਹ ਸੋਚ ਕੇ ਮੂੰਹ ਨਹੀਂ ਮੋੜ ਲੈਣਾ ਚਾਹੀਦਾ ਭੈਣ। ਉਹਨਾਂ ਨੂੰ ਰਾਹ ਤੇ ਲਿਆਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।"

ਦੇਵੰਮਾਜੀ : "ਲੰਗੜੇ ਦੀ ਗੋਦ ਵਿਚ ਪਾ ਦਿਆਂਗਾ" ਕਹਿਣ ਤਾਂ ਵੀ ਉਸ ਨੂੰ ਠੀਕ ਮੰਨ ਲੈਣਾ ਚਾਹੀਦਾ ਹੈ ?"

ਰਾਣੀ ਕੁਝ ਕਹਿਣ ਹੀ ਲੱਗੀ ਸੀ ਕਿ ਏਨੇ ਵਿਚ ਨੌਕਰ ਦੁਬਾਰਾ ਖਾਣਾ ਲੈ ਆਇਆ। ਰਾਣੀ ਨੇ ਉਸ ਨੂੰ ਕੋਲ ਬੁਲਾ ਕੇ ਆਸਣ ਵਿਛਾਣ ਲਈ ਕਿਹਾ। ਬਾਅਦ ਵਿਚ ਦੇਵੰਮਾਜੀ ਨੂੰ ਬੋਲੀ, "ਉਠੋ ਭੈਣ, ਖਾਣਾ ਖਾ ਲਉ। ਫੇਰ ਠੰਢਾ ਨਾ ਹੋ ਜਾਵੇ।"

ਦੇਵੰਮਾਜੀ : "ਤੁਸੀਂ ਮਾਲਕਣ ਹੋ। ਅਸੀਂ ਤੁਹਾਡੀ ਗੱਲ ਟਾਲਾਂਗੇ ਨਹੀਂ, ਪਰ ਤੁਹਾਨੂੰ ਇਸ ਲੰਗੜੇ ਨੂੰ ਦੰਡ ਦੇਣਾ ਹੀ ਪਵੇਗਾ।"

ਰਾਣੀ ਨੇ "ਚੰਗੀ ਗੱਲ" ਕਹਿ ਕੇ ਉਸ ਨੂੰ ਉਠਾ ਕੇ ਹੱਥ ਧੋਣ ਲਈ ਪਾਣੀ ਦੁਆਇਆ ਅਤੇ ਆਸਨ ਤੇ ਬਿਠਾ ਦਿਤਾ। ਦੇਵੰਮਾਜੀ ਦੇ ਖਾਣਾ ਖਾ ਲੈਣ ਤੋਂ ਬਾਅਦ ਨੌਕਰ ਥਾਲੀ ਲੈ ਕੇ ਚਲਿਆ ਗਿਆ।

ਦੇਵੰਮਾਜੀ ਨੇ ਰਾਣੀ ਨੂੰ ਕਿਹਾ, "ਲੰਗੜੇ ਨਾਲ ਇਕ ਵਾਰ ਫੇਰ ਗੱਲ ਕਰੋ। ਨਹੀਂ ਤਾਂ ਰਾਤ ਨੂੰ ਕਿਤੇ ਫੇਰ ਉਹੀ ਹਰਕਤ ਨਾ ਹੋਵੇ।"

ਰਾਣੀ ਨੇ ਇਸ਼ਾਰੇ ਨਾਲ ਉਸ ਗੱਲ ਨੂੰ ਸਵੀਕਾਰ ਕੀਤਾ ਅਤੇ ਲੰਗੜੇ ਨੂੰ ਆਵਾਜ਼ ਦਿਤੀ, "ਬਸਵਯਾ ਜ਼ਰਾ ਏਧਰ ਆਉ।"

ਤਦ ਤਕ ਲੰਗੜਾ ਕਮਰੇ ਦੇ ਬਾਹਰ ਖੜ੍ਹਾ ਸੀ, ਹੁਣ ਦਰਵਾਜ਼ੇ 'ਤੇ ਆ ਕੇ ਖੜ੍ਹਾ ਹੋ ਗਿਆ। ਰਾਣੀ ਨੇ ਉਸ ਨੂੰ ਕਿਹਾ, "ਕਲ੍ਹ ਰਾਤ ਤੁਸੀਂ ਲੋਕਾਂ ਨੇ ਭੈਣ ਜੀ ਨੂੰ

ਤਕਲੀਫ਼ ਦਿਤੀ ! ਖ਼ਬਰਦਾਰ, ਜੇ ਦੁਬਾਰਾ ਅਜਿਹੀ ਹਰਕਤ ਕੀਤੀ ਤਾਂ।"

ਲੰਗੜਾ : "ਮਾਲਕ ਕਲ੍ਹ ਆਪੇ ਵਿਚ ਨਹੀਂ ਸਨ ਜਿਸ 'ਤੇ ਉਹ ਭੈਣ ਜੀ ਦਾ ਚਾਲ-ਚਲਣ ਠੀਕ ਨਹੀਂ ਸਮਝਦੇ ਸਨ। ਇਸੇ ਕਰਕੇ ਉਹਨਾਂ ਅਜਿਹਾ ਕੀਤਾ।"

ਦੇਵੰਮਾਜੀ : "ਉਹ ਨਸ਼ੇ ਵਿਚ ਸਨ, ਉਹਨਾਂ ਨੇ ਚਾਲ ਚਲਣ ਨੂੰ ਗਲਤ ਸਮਝਿਆ ਸੀ, ਤੈਨੂੰ ਕੀ ਹੋਇਆ ਸੀ ? ਉਹਨਾਂ ਦਾ ਕਹਿਣਾ ਸੀ ਕਿ ਗੋਦ ਵਿਚ ਬੈਠੋ, ਅਤੇ ਤੂੰ ਤਿਆਰ ਹੋ ਗਿਆ।"

ਲੰਗੜਾ : "ਮੇਰੀ ਅਕਲ ਵੀ ਟਿਕਾਣੇ ਨਹੀਂ ਸੀ ਮਾਲਕਣ। ਸਾਨੂੰ ਪਤਾ ਨਹੀਂ ਅਸੀਂ ਕੀ ਕੀਤਾ।"

ਦੇਵੰਮਾਜੀ : ਇਹ ਠੀਕ ਹੈ ਕਿ ਤੂੰ ਪੀਤੀ ਹੋਈ ਸੀ ਪਰ ਹੈ ਤੂੰ ਹੋਸ਼ ਵਿਚ ਸੀ। ਭਰਾ ਦੀ ਗੱਲ ਦਾ ਬਹਾਨਾ ਲੈ ਕੇ ਤੂੰ ਹੱਦ ਤੋਂ ਅੱਗੇ ਵਧ ਰਿਹਾ ਸੀ।"

ਏਨਾ ਕਹਿ ਕੇ ਦੇਵੰਮਾਜੀ ਰਾਣੀ ਦੇ ਕੋਲ ਮੂੰਹ ਲੈ ਜਾ ਕੇ ਕੁਝ ਬੁੜਬੁੜਾਈ। ਰਾਣੀ ਦਾ ਮੂੰਹ ਲਾਲ ਹੋ ਗਿਆ। ਉਹਨਾਂ ਨੇ ਲੰਗੜੇ ਨੂੰ ਕਿਹਾ, "ਮਾਲਕ ਆਪਣੀ ਮਨਮਾਨੀ ਕਰ ਸਕਦੇ ਹਨ ਪਰ ਨੌਕਰਾਂ ਚਾਕਰਾਂ ਨੂੰ ਉਹਨਾਂ ਦੀ ਤਰ੍ਹਾਂ ਨਹੀਂ ਚੱਲਣਾ ਚਾਹੀਦਾ, ਬਸਵਯਾ।"

ਲੰਗੜਾ : "ਜੋ ਹੁਕਮ ਮਾਲਕਣ" ਅਤੇ ਦੋ ਮਿੰਟ ਬਹਿ ਕੇ ਰਾਣੀ ਨੇ ਦੇਵੰਮਜੀ ਨੂੰ ਕਿਹਾ, "ਭੈਣ ਅੱਜ ਤੁਸੀਂ ਆਪਣੇ ਘਰ ਚਲੇ ਜਾਵੋਗੇ, ਫ਼ਿਕਰ ਨਾ ਕਰੋ।" ਇਹ ਕਹਿ ਕੇ ਉਹ ਆਪਣੇ ਨਿਵਾਸ ਵਲ ਚਲ ਪਈ। ਲੰਗੜੇ ਨੇ ਉਹਨਾਂ ਦੇ ਜਾਂਦੇ ਹੀ ਦੇਵੰਮਾਜੀ ਨੂੰ ਕਿਹਾ, "ਭੈਣ ਜੀ ਮਾਲਕ ਦਾ ਹੁਕਮ ਹੈ ਕਿ ਦਰਵਾਜ਼ਾ ਬੰਦ ਕਰਕੇ ਰੱਖਿਆ ਜਾਵੇ, ਨਹੀਂ ਤਾਂ ਮੇਰੀ ਜਾਨ ਮੁਸ਼ਕਲ ਵਿਚ ਪੈ ਜਾਵੇਗੀ।" ਏਨਾ ਕਹਿ ਕੇ ਉਹਨੇ ਦਰਵਾਜ਼ਾ ਬੰਦ ਕਰਕੇ ਬਾਹਰੋਂ ਜੰਦਰਾ ਲਾ ਦਿਤਾ ਅਤੇ ਇਕ ਆਦਮੀ ਨੂੰ ਪਹਿਰੇ ਤੇ ਬਿਠਾ ਕੇ ਆਪ ਕੰਮ ਕਰਨ ਲਈ ਚਲਿਆ ਗਿਆ।

## 5

ਜਦੋਂ ਰਾਜ ਮਹੱਲ ਵਿਚ ਇਹ ਘਟਨਾਵਾਂ ਹੋ ਰਹੀਆਂ ਸਨ ਉਸ ਵੇਲੇ ਸੋਮਵਾਰ ਪੇਟ ਤੋਂ ਮਡਕੇਰੀ ਵਲ ਜਾਣ ਵਾਲੇ ਰਾਹ 'ਤੇ ਦੋ ਮੁਸਾਫਰ ਹੌਲੀ-ਹੌਲੀ ਮਡਕੇਰੀ ਜਾ ਰਹੇ ਸਨ। ਉਨ੍ਹਾਂ ਵਿਚੋਂ ਇਕ ਵਿਅਕਤੀ ਦੀ ਉਮਰ ਲੱਗਭਗ 60 ਸਾਲ ਦੀ ਸੀ ਅਤੇ ਦੂਜਾ 20 ਸਾਲ ਤੋਂ ਵੱਧ ਹੀ ਹੋਵੇਗਾ। 60 ਸਾਲ ਵਾਲੇ ਵਿਅਕਤੀ ਦੀਆਂ ਦਾੜ੍ਹੀ ਮੁੱਛਾਂ ਸਫੇਦ ਹੋ ਚੁਕੀਆਂ ਸਨ, ਉਨ੍ਹਾਂ ਤੋਂ ਹੀ ਉਸ ਦੀ ਉਮਰ ਦਾ ਅੰਦਾਜ਼ਾ ਲਗਦਾ ਸੀ। ਉਂਜ ਤਾਂ ਉਸ ਦੇ ਚਿਹਰੇ ਤੋਂ ਬੁਢਾਪਾ ਵਿਖਾਈ ਨਹੀਂ ਸੀ ਦੇਂਦਾ। ਉਸ ਦੀਆਂ ਚਮਕਦੀਆਂ ਅੱਖਾਂ ਵਿਚੋਂ ਇਹ ਝਲਕ ਮਿਲਦੀ ਸੀ। ਉਸ ਨੇ ਆਪਣੇ ਜੀਵਨ ਵਿਚ ਕਾਫੀ ਕੁਝ ਸਹਿਨ ਕੀਤਾ ਹੈ। ਨੌਜਵਾਨ ਦਾ ਚਿਹਰਾ-ਮੁਹਰਾ ਉਸ

ਬੁੱਢੇ ਨਾਲ ਮਿਲਦਾ ਜੁਲਦਾ ਸੀ। ਉਹਨਾਂ ਨੂੰ ਵੇਖਦਿਆਂ ਹੀ ਕੋਈ ਵੀ ਉਨ੍ਹਾਂ ਨੂੰ ਪਿਤਾ-ਪੁੱਤਰ ਮੰਨ ਸਕਦਾ ਸੀ।

"ਇਕ ਚੜ੍ਹਾਈ ਪਾਰ ਕਰਦਿਆਂ ਹੀ ਮਡਕੇਰੀ ਹੈ।" ਨੌਜਵਾਨ ਨੇ ਬੁੱਢੇ ਨੂੰ ਕਿਹਾ।" ਇਹ ਚੜ੍ਹਾਈ ਪਾਰ ਕਰਦਿਆਂ ਹੀ ਮਡਕੇਰੀ ਆਵੇਗਾ। ਪਿਤਾ ਜੀ।"

ਬੁੱਢਾ : "ਹਾਂ ਬੇਟਾ ਯਾਦ ਏ।"

ਯੁਵਕ : "ਮਡਕੇਰੀ ਨੇੜੇ ਆ ਰਿਹਾ ਹੈ ਤਾਂ ਮੇਰਾ ਮਨ ਕਹਿ ਰਿਹਾ ਹੈ ਕਿ ਤੁਹਾਡਾ ਉਥੇ ਜਾਣਾ ਠੀਕ ਨਹੀਂ ਹੈ।"

ਬੁੱਢਾ : "ਲਗਦਾ ਤਾਂ ਮੈਨੂੰ ਵੀ ਅਜਿਹਾ ਹੀ ਹੈ ਪਰ ਇਹ ਜਾਣਨਾ ਹੈ ਕਿ ਸਾਡੇ ਉਸ ਚੈਨਵੀਰ ਦਾ ਕੀ ਹੋਇਆ ? ਇਹ ਸਭ ਕੁਝ ਇਸ ਲਈ ਕਿ ਇਹ ਧਰਤੀ ਸਾਡੀ ਰਹੇ।"

ਯੁਵਕ : "ਸਾਡੀ ਨਾ ਹੋ ਕੇ ਹੋਰ ਕਿਸ ਦੀ ਹੋਵੇਗੀ ? ਇਸ ਦੀ ਨਾ ਹੋਵੇ ਇਸ ਦੀ ਭੈਣ ਦੀ। ਇਸ ਦੀ ਭੈਣ ਦੀ ਵੀ ਨਾ ਹੋਵੇ ਇਸ ਦੀ ਆਪਣੀ ਬੇਟੀ ਦੀ। ਇਸ ਤੋਂ ਜ਼ਿਆਦਾ ਹੋਰ ਕੀ ਹੋ ਸਕਦਾ ਹੈ।"

ਬੁੱਢਾ : "ਕੁਝ ਵੀ ਹੋ ਸਕਦਾ ਏ ਬੇਟਾ। ਦੇਖੋ ਮੈਸੂਰ ਦਾ ਕੀ ਹੋਇਆ ? ਗੋਰਿਆਂ ਦੇ ਹੱਥ ਪੈ ਗਿਆ ਕਿ ਨਹੀਂ ?"

ਯੁਵਕ : ਸੁਣਿਆ ਹੈ ਗੋਰੇ ਕਹਿੰਦੇ ਹਨ ਕਿ ਪ੍ਰਜਾ ਨੂੰ ਸੰਤੁਸ਼ਟ ਕਰਕੇ ਓਡੇਅਰ (ਰਾਜਾ) ਨੂੰ ਸੌਂਪ ਦੇਵਾਂਗੇ।"

ਬੁੱਢਾ : "ਤਿੰਨ ਸਾਲ ਬੀਤ ਗਏ, ਦਿੱਤਾ ਤਾਂ ਨਹੀਂ। ਹੋਰ ਕਦੋਂ ਦੇਣਗੇ ? ਇਕ ਕਹਿੰਦਾ ਹੈ ਦੇਵਾਂਗੇ। ਦੂਜਾ ਕਹਿੰਦਾ ਹੈ ਦੇਣ ਨਾਲ ਜਨਤਾ ਨੂੰ ਮੁਸ਼ਕਲ ਹੋਵੇਗੀ। ਇਨ੍ਹਾਂ ਵਿਚੋਂ ਕਿਸ ਦੀ ਗੱਲ ਦਾ ਵਿਸ਼ਵਾਸ ਕਰੀਏ ? ਰਾਜੇ ਦਾ ਰਾਜ ਗੋਰਿਆਂ ਦੇ ਹੱਥ ਵਿਚ ਹੈ। ਵਾਪਸ ਮਿਲੇ ਤਦੇ ਤਾਂ ਉਸ ਨੂੰ ਇਹਨਾਂ ਦਾ ਕਿਹਾ ਜਾ ਸਕਦਾ ਹੈ ?"

ਨੌਜਵਾਨ : "ਓਡੇਅਰ ਦੇ ਕੀ ਸੰਤਾਨ ਨਹੀਂ ਹੈ ? ਪਿਤਾ ਜੀ।"

ਬੁੱਢਾ : "ਸੰਤਾਨ ਹੁੰਦੀ ਤਾਂ ਕੀ ਦੇ ਦੇਂਦੇ ? ਦੇਣ ਵੀ ਤਾਂ ਨਾਮ-ਮਾਤਰ ਨੂੰ ਹੀ ਦੇਣਗੇ। ਸਭ ਕੁਝ ਉਨ੍ਹਾਂ ਦੇ ਹੱਥ ਵਿਚ ਹੀ ਰਹੇਗਾ। ਇਹ ਤਾਂ ਇਵੇਂ ਹੈ ਜਿਵੇਂ ਕਿ ਨੌਕਰ ਦੀ ਰੋਟੀ ਕੁੱਤੇ ਦੇ ਮੂੰਹ ਵਿਚ, ਇਸ ਦੇ ਕੋਲ ਰਹੀ ਤਾਂ ਕੀ, ਉਸ ਦੇ ਕੋਲ ਰਹੀ ਤਾਂ ਕੀ ?"

ਨੌਜਵਾਨ : "ਜੋ ਵੀ ਹੋਵੇ ਇਹ ਗੋਰੇ ਬੜੇ ਜਾਲਸਾਜ ਹਨ। ਪਿਤਾ ਜੀ।"

ਬੁੱਢਾ : "ਇਹ ਠੀਕ ਏ ਕਿ ਰਾਜਨੀਤੀ ਜੇ ਕੁਝ ਹੈ ਤਾਂ ਇਹਨਾਂ ਦੀ ਹੀ ਹੈ। ਰਾਜਨੀਤੀ, ਹੁਸ਼ਿਆਰੀ ਸਿਖਣੀ ਹੋਵੇ ਤਾਂ ਗੋਰਿਆ ਤੋਂ ਸਿਖੋ।"

ਯੁਵਕ ਨੇ ਇਸ ਦਾ ਤੁਰਤ ਉਤਰ ਨਹੀਂ ਦਿਤਾ। ਜ਼ਬਾਨ ਤੇ ਆਈਆਂ ਗੱਲਾਂ ਨੂੰ ਰੋਕ ਕੇ ਸੋਚਦਾ ਹੋਇਆ ਅੱਗੇ ਵਧਿਆ।

ਇਹਨਾਂ ਦੀਆਂ ਗੱਲਾਂ ਤੋਂ ਇਹ ਸਪੱਸ਼ਟ ਹੋ ਗਿਆ ਕਿ ਇਹ ਬਾਪ-ਬੇਟਾ ਕੋਡਗ ਦੇ ਰਾਜ ਘਰਾਣੇ ਵਿਚੋਂ ਹਨ। ਇਸ ਤੋਂ ਦੋ ਸਾਲ ਪਹਿਲਾਂ ਅੰਗਰੇਜ਼ਾਂ ਨੇ ਮੈਸੂਰ ਦੇ

ਰਾਜਾ 'ਮੁੰਮਡੀ' ਕ੍ਰਿਸ਼ਨਰਾਜ ਓਡੇਅਰ' ਤੋਂ ਰਾਜ ਅਧਿਕਾਰ ਖੋਹ ਲਏ ਸਨ। ਬੁੱਢੇ ਨੂੰ ਇਹ ਚਿੰਤਾ ਸੀ ਕਿ ਜਿਵੇਂ ਕ੍ਰਿਸ਼ਨਰਾਜ ਦੇ ਨਾਲ ਇਹਨਾਂ ਲੋਕਾਂ ਨੇ ਕੀਤਾ ਉਸੇ ਤਰ੍ਹਾਂ ਹੀ ਵੀਰਰਾਜ ਦੇ ਨਾਲ ਨਾ ਕਰਨ।

ਚਾਰ ਕਦਮ ਅੱਗੇ ਤੁਰਨ ਤੋਂ ਬਾਅਦ ਨੌਜਵਾਨ ਬੋਲਿਆ, "ਤਾਂ ਪਿਤਾ ਜੀ ਇਨ੍ਹਾਂ ਲੋਕਾਂ ਦਾ ਅਸੀਂ ਕਿਵੇਂ ਵਿਸ਼ਵਾਸ ਕਰੀਏ ?"

ਬੁੱਢਾ : "ਬੇਟਾ, ਸਾਡਾ ਅਤੇ ਉਨ੍ਹਾਂ ਦਾ ਰਿਸ਼ਤਾ ਤਾਂ ਸੱਪ ਅਤੇ ਸਪੇਰੇ ਵਾਂਗ ਹੈ।"

ਯੁਵਕ : "ਪਿਤਾ ਜੀ ਜਿਵੇਂ ਅਸੀਂ ਉਨ੍ਹਾਂ ਨੂੰ ਸੱਪ ਮੰਨਦੇ ਹਾਂ, ਜੇ ਉਹ ਸਾਨੂੰ ਸੱਪ ਮੰਨ ਲੈਣ ਤਾਂ।"

ਬੁੱਢਾ : "ਮੰਨ ਲੈਣ ਦਾ ਸਵਾਲ ਹੀ ਕਿਥੇ ਹੈ। ਮੰਨ ਚੁਕੇ ਹਨ। ਉਹ ਸਾਨੂੰ ਰਾਜਾ ਦਾ ਵਿਰੋਧੀ ਬਣਾ ਕੇ ਆਪਣੀ ਸਤਾ ਬਣਾਈ ਰੱਖਣਾ ਚਾਹੁੰਦੇ ਹਨ। ਸਾਨੂੰ ਉਨਾਂ ਦੇ ਫੰਦੇ ਵਿਚ ਨਹੀਂ ਫਸਣਾ ਚਾਹੀਦਾ ਅਤੇ ਦੇਸ਼ ਨੂੰ ਉਨ੍ਹਾਂ ਦੇ ਹੱਥਾਂ ਵਿਚ ਨਹੀਂ ਜਾਣ ਦੇਣਾ ਚਾਹੀਦਾ।"

ਨੌਜਵਾਨ : "ਉਹ ਸਾਨੂੰ ਰਾਜਾ ਦਾ ਵਿਰੋਧੀ ਨਹੀਂ ਬਣਾਉਣਗੇ। ਅਸੀਂ ਤਾਂ ਹਾਂ ਹੀ।"

ਬੁੱਢਾ : "ਬੇਟਾ ਅਸੀਂ ਵਿਰੋਧੀ ਨਹੀਂ। ਅਸੀਂ ਤਾਂ ਇਕ ਪਾਸੇ ਹਾਂ। ਇਹ ਲੋਕ ਹੀ ਵਿਰੋਧੀ ਹਨ।[1] ਅੱਨਾਜੀ ਇਕ ਵਾਰ ਜਦੋਂ ਬਹੁਤ ਬੀਮਾਰ ਹੋਏ ਸਨ ਤਾਂ ਉਦੋਂ ਉਨ੍ਹਾਂ ਨੇ ਮੈਨੂੰ ਅਤੇ ਲਿੰਗੱਪਾਜੀ ਨੂੰ ਬੁਲਾ ਕੇ ਹੱਥ ਤੇ ਹੱਥ ਰੱਖਵਾ ਕੇ ਸਹੁੰ ਚੁਕਵਾਈ ਸੀ ਅਤੇ ਵਚਨ ਲਿਆ ਸੀ ਕਿ ਦੇਵੰਮਾਜੀ ਰਾਣੀ ਬਣੇਗੀ ਅਤੇ ਅਸੀਂ ਦੋ ਪ੍ਰਧਾਨ ਹੋਵਾਂਗੇ। ਮੈਂ ਵੱਡਾ ਭਰਾ ਸਾਂ ਅਤੇ ਲਿੰਗੱਪਾਜੀ ਛੋਟਾ। ਅਸੀਂ ਦੋਹਾਂ ਨੇ ਸਹੁੰ ਖਾਧੀ ਸੀ। ਜਿਸ ਦਿਨ ਸਹੁੰ ਖਾਧੀ ਉਸੇ ਦਿਨ ਮੇਰੇ ਛੋਟੇ ਭਰਾ ਨੇ ਕਿਹਾ ਸੀ ਕਿ ਇਹ ਮੇਰੇ ਕੋਲੋਂ ਨਿਭੇਗੀ ਨਹੀਂ। ਸਹੁੰ ਤੋੜਨਾ ਠੀਕ ਹੈ ਤਾਂ ਕੌਣ ਰਾਜਾ ਬਣੇਗਾ ਵੱਡਾ ਕਿ ਛੋਟਾ। ਲਿੰਗੱਪਾ ਨੇ ਆਪ ਰਾਜਾ ਬਣਨ ਲਈ ਕਿਹਾ। ਮੈਂ ਪੁੱਛਿਆ, "ਕੀ ਇਹ ਠੀਕ ਹੈ ?" ਤੇਰੇ ਵਿਚ ਰਾਜ ਕਰਨ ਦੀ ਸਮਰੱਥਾ ਨਹੀਂ, ਮੇਰੇ ਹੁੰਦਿਆਂ 'ਅਜਿਹਾ ਕਿਵੇਂ ਕਹਿੰਦਾ ਏਂ ? ਪੁੱਛਣ ਤੇ ਉਸ ਨੇ ਉਤਰ ਦਿਤਾ ਸੀ : "ਜੋ ਦਿਤਾ ਹੋਇਆ ਵਚਨ ਨਹੀਂ ਤੋੜ ਸਕਦਾ ਉਹ ਰਾਜ ਕੀ ਕਰੇਗਾ। ਸੱਚੇ ਨੂੰ ਗੱਦੀ 'ਤੇ ਬਿਠਾਣਾ ਨਹੀਂ ਚਾਹੀਦਾ।" ਅੰਤ ਵਿਚ ਮੈਂ ਉਸ ਨੂੰ ਹੀ ਰਾਜਾ ਬਣਨ ਲਈ ਕਿਹਾ। ਬੇਟਾ ! ਮੈਨੂੰ ਤਾਂ ਰਾਜਾ ਬਣਨ ਦੀ ਇੱਛਾ ਨਹੀਂ ਸੀ। ਵੱਡੇ ਭਰਾ ਨੇ ਸਾਨੂੰ ਦੋਹਾਂ ਨੂੰ ਪਾਲ ਪੋਸ ਕੇ ਵੱਡਾ ਕੀਤਾ ਸੀ। ਉਨ੍ਹਾਂ ਨੂੰ ਸਾਡੇ ਕੋਲੋਂ ਵਚਨ ਨਹੀਂ ਲੈਣਾ ਚਾਹੀਦਾ ਸੀ ਪਰ ਲੈ ਲਿਆ। ਸਾਨੂੰ ਵੀ ਕਹਿਣਾ ਚਾਹੀਦਾ ਸੀ 'ਇਹ ਸਾਨੂੰ ਚੰਗਾ ਨਹੀਂ ਲੱਗ ਰਿਹਾ' ਪਰ ਕਿਹਾ ਨਹੀਂ। ਭਰਾ ਦੇ ਵਚਨ ਮੰਗਣ 'ਤੇ ਉਨ੍ਹਾਂ ਨੂੰ ਵਚਨ

---

1. ਭਰਾ ਵਾਸਤੇ ਇਥੇ ਪਿਤਾ ਲਈ ਵਰਤਿਆ ਹੈ।

ਦੇ ਕੇ ਉਨ੍ਹਾਂ ਦੇ ਮਰਦਿਆਂ ਹੀ ਵਚਨ ਤੋਂ ਫਿਰ ਜਾਣਾ ਕੀ ਕੋਈ ਚੰਗੀ ਗੱਲ ਹੈ ! ਇਸ ਨਾਲ ਮਾਂ ਬਾਪ ਨੂੰ ਵਡਿਆਈ ਮਿਲੇਗੀ ਜਾਂ ਸੰਤਾਨ ਦਾ ਭਲਾ ਹੋਵੇਗਾ ? ਕਿਤੇ ਮੈਂ ਇਸ ਦੀ ਇੱਛਾ ਵਿਚ ਰੁਕਾਵਟ ਨਾ ਬਣਾਂ, ਇਹ ਸੋਚ ਕੇ ਭਰਾ ਦਾ ਨਾਂ ਲੈ ਕੇ ਇਹਨੇ ਮੈਨੂੰ ਮਰਵਾਣ ਦਾ ਯਤਨ ਕੀਤਾ । ਉਦੋਂ ਤਾਂ ਮੈਂ ਕਿਸੇ ਤਰ੍ਹਾਂ ਬਚ ਗਿਆ ਪਰ ਅੱਗੇ ਫਿਰ ਕਦੇ ਤੁਸੀਂ ਉਸ ਦੇ ਰਾਹ ਵਿਚ ਰੁਕਾਵਟ ਬਣੋਗੇ । ਇਹ ਸੋਚ ਕੇ ਉਸ ਨੇ ਤੈਨੂੰ ਨਿਸ਼ਾਨਾ ਬਣਾਦਿਆ । ਵੰਸ਼ ਨਾਸ਼ ਦੇ ਡਰ ਤੋਂ ਮੈਂ ਦੇਸ਼ ਛੱਡ ਕੇ ਪ੍ਰਦੇਸੀ ਹੋ ਗਿਆ । ਇਹ ਇਕੱਲਾ ਹੀ ਘਰ ਵਿਚ ਰਿਹਾ । ਅਤੇ ਖੁਸ਼ ਹੋ ਕੇ ਗੱਦੀ ਉਤੇ ਬਹਿਕੇ ਕੀ ਮਿਲਿਆ ? ਚਾਰ ਦਿਨ ਉਛਲ ਕੂਦ ਮਚਾ ਕੇ ਖਤਮ ਹੋ ਗਿਆ । ਉਸੇ ਦਾ ਇਹ ਬੇਟਾ ਹੁਣ ਰਾਜਾ ਬਣਿਆ ਹੈ ਅਤੇ ਇਸ ਨੇ ਵੀ ਆਪਣੇ ਬਾਪ ਨੂੰ ਪਿਛੇ ਛੱਡ ਦਿਤਾ ਹੈ । ਆਪਣੇ ਤਾਏ ਦੀ ਲੜਕੀ ਨੂੰ ਮਰਵਾ ਦਿਤਾ, ਆਪਣੀ ਸਕੀ ਭੈਣ ਨੂੰ ਕੈਦ ਵਿਚ ਬੰਦ ਕਰ ਦਿਤਾ । ਜੇ ਇਹ ਆਪਣਾ ਰਾਜ ਉਦਾਰ ਢੰਗ ਨਾਲ ਕਰਦੇ ਅਤੇ ਦੇਸ਼ ਦਾ ਭਲਾ ਕਰਦੇ ਤਾਂ ਸਾਨੂੰ ਇਥੇ ਆਉਣ ਦੀ ਕੀ ਲੋੜ ਸੀ । ਅਸੀਂ ਜਿਥੇ ਸਾਂ ਉਥੇ ਹੀ ਇੱਜ਼ਤ ਨਾਲ ਰਹਿੰਦੇ ਅਤੇ ਵੱਡਿਆਂ ਦਾ ਨਾਂ ਰੋਸ਼ਨ ਕਰਦੇ । ਇਹਨਾਂ ਨੇ ਆਪਣਾ ਵੀ ਭਲਾ ਨਾ ਕੀਤਾ ਅਤੇ ਪ੍ਰਜਾ ਦਾ ਕੋਈ ਭਲਾ ਨਹੀਂ ਕੀਤਾ । ਹੁਣ ਵੰਸ਼ ਦੀ ਜ਼ਿੰਮੇਵਾਰੀ ਸਾਡੇ 'ਤੇ ਆ ਪਈ ਹੈ । ਚੇਨਵੀਰ ਨੇ ਆ ਕੇ ਕਿਹਾ ਸੀ : ਬੋਝ ਉਠਾਉਣ ਵਾਲੇ ਮੋਢਿਆਂ ਦੇ ਹੁੰਦੇ ਹੋਏ ਵੀ ਦੂਸਰਿਆਂ 'ਤੇ ਕਿਉਂ ਪਏ ਹੋ ! ਮੈਨੂੰ ਇਹ ਗੱਲ ਠੀਕ ਲੱਗੀ । ਇਸ ਲਈ ਅੱਠ ਮਹੀਨੇ ਪਹਿਲਾਂ ਤੈਨੂੰ ਇਥੇ ਭੇਜਿਆ ਸੀ ।''

ਨੌਜਵਾਨ : ''ਜੋ ਗੱਦੀ ਤੁਸੀਂ ਛੱਡ ਦਿਤੀ ਉਹ ਮੈਨੂੰ ਕਿਉਂ ਮਿਲੇ ਪਿਤਾ ਜੀ ?''

ਬੁੱਢਾ : ''ਮੈਂ ਭਰਾ ਨੂੰ ਵਚਨ ਦਿਤਾ ਸੀ, ਨਿਭਾ ਦਿਤਾ । ਤੂੰ ਘਰ ਦਾ ਬੇਟਾ ਏਂ, ਤੈਨੂੰ ਵਚਨ ਨਾਲ ਕੀ ?''

' ਇਸ ਦਾ ਮਤਲਬ ਇਹ ਹੋਇਆ ਕਿ ਚੇਨਵੀਰਯਾ ਦੇ ਆਉਣ ਤੋਂ ਪਹਿਲਾਂ ਇਹ ਗੱਲ ਤੁਹਾਡੇ ਧਿਆਨ ਵਿਚ ਨਹੀਂ ਸੀ ।'' ''ਇਹ ਕਿਵੇਂ ਹੋ ਸਕਦਾ ਹੈ ਬੇਟਾ ! ਗੱਲ ਤਾਂ ਸੀ ਪਰ ਮੈਂ ਚੁੱਪ ਸਾਂ । ਚੇਨਵੀਰ ਨੇ ਜਦ ਆ ਕੇ ਦੱਸਿਆ ਕਿ ਪ੍ਰਜਾ ਬਹੁਤ ਪ੍ਰੇਸ਼ਾਨ ਹੈ । ਗੋਰੇ ਕੁਝ ਚਾਲ ਚਲ ਰਹੇ ਹਨ ਤਾਂ ਸੋਚਿਆ ਹੁਣ ਚੁੱਪ ਨਹੀਂ ਰਹਿਣਾ ਚਾਹੀਦਾ ।''

''ਤਾਂ ਇਹ ਗੱਲ ਸੀ ।''

''ਹਾਂ, ਚੇਨਵੀਰ ਲੋਕਾਂ ਨੂੰ ਆਪਣੀ ਵਲ ਕਰਨ ਦੀ ਧੁੰਨ ਵਿਚ ਪ੍ਰਮਾਦਵਸ਼ ਰਾਜਾ ਦੇ ਹੱਥਾਂ ਵਿਚ ਪੈ ਗਿਆ । ਉਹ ਬੈਂਗਲੂਰ ਭੱਜ ਗਿਆ । ਰਾਜਾ ਨੇ ਹਠ ਕਰਕੇ ਅੰਗਰੇਜ਼ਾਂ ਨੂੰ ਕਹਿਕੇ ਉਸ ਨੂੰ ਵਾਪਸ ਮੰਗਾ ਲਿਆ । ਬਾਅਦ ਵਿਚ ਉਸਦੀ ਕੋਈ ਖਬਰ ਨਹੀਂ ਮਿਲੀ । ਉਸ ਦਾ ਕੀ ਹੋਇਆ ? ਜਦ ਤਕ ਇਹ ਪਤਾ ਨਹੀਂ ਲਗਦਾ, ਮਨ ਨੂੰ ਚੈਨ ਨਹੀਂ ।''

''ਹਾਂ, ਪਿਤਾ ਜੀ ।''

"ਵਿਚਾਰੇ ਨੇ ਸਾਡੇ ਲਈ ਸ਼ਾਇਦ ਪ੍ਰਾਣ ਵੀ ਦਿਤੇ ਹੋਣ। ਸਾਡੀ ਬਦਕਿਸਮਤੀ ਉਸ ਨੂੰ ਵੀ ਲੱਗ ਗਈ।"

"ਵਿਚਾਰਾ..."

"ਗੋਰਿਆਂ ਨੇ ਕਈ ਵਾਰ ਪੁੱਛਿਆ ਉਸ ਦਾ ਕੀ ਹੋਇਆ ! ਰਾਜੇ ਨੇ ਇਕ ਵਾਰ ਵੀ ਉਤਰ ਨਹੀਂ ਦਿਤਾ। ਇਹਨਾਂ ਲੋਕਾਂ ਨੇ ਉਸ ਨੂੰ ਕੁਝ ਕਰ ਦਿਤਾ ਹੋਵੇਗਾ ?"

ਇਸ ਵੇਲੇ ਤਕ ਬੁੱਢੇ ਦੀ ਆਵਾਜ਼ ਬਹੁਤ ਗੰਭੀਰ ਹੋ ਗਈ ਸੀ। ਨੌਜਵਾਨ ਦੇ ਮਨ ਵਿਚ ਵੀ ਕੋਈ ਗੰਭੀਰ ਭਾਵ ਹੀ ਸੀ। ਕਦੋਂ ਕਹਿਣਾ ਚਾਹੀਦਾ ਹੈ। ਗੱਲ ਅੱਗੇ ਕਰਨੀ ਚਾਹੀਦੀ ਹੈ ਜਾਂ ਨਹੀਂ—ਉਸ ਨੂੰ ਕੁਝ ਸੁਝਿਆ ਨਹੀਂ।

ਚਲਦਿਆਂ ਚਲਦਿਆਂ ਨੌਜਵਾਨ ਨੇ ਆਪਣੇ ਥੈਲੇ ਵਿਚੋਂ ਦੋ ਜੋਗੀਆਂ ਵਾਲੇ ਕਪੜੇ ਕੱਢੇ। ਇਕ ਥਾਂ ਖੜੇ ਹੋ ਕੇ ਧੋਤੀ ਪਹਿਨੀ ਅਤੇ ਪਗੜੀ ਲਪੇਟ ਕੇ ਸ਼ਿਵਾਚਾਰੀ ਸਵਾਮੀ ਦਾ ਰੂਪ ਧਾਰਨ ਕਰ ਲਿਆ। ਪਿਤਾ ਪੁੱਤਰ ਦੋਵੇਂ ਚੁੱਪਚਾਪ ਆਪਣੇ-ਆਪਣੇ ਰਸਤੇ ਚਲਦੇ ਰਹੇ।

## 6

ਉਸੇ ਦਿਨ ਅਤੇ ਲੱਗਭਗ ਉਸੇ ਵੇਲੇ ਮਡਕੇਰੀ ਦੇ ਬ੍ਰਾਹਮਣਾ ਦੇ ਅਗਲੇ ਪਾਸੇ ਵਿਚ ਲਕਸ਼ਮੀ ਨਾਰਾਇਣ ਘਰ ਦੇ ਸਾਹਮਣੇ ਇਕ ਬ੍ਰਾਹਮਣ ਮੁੰਡਾ ਖੜਾ ਸੀ। ਉਸ ਨੂੰ ਵੇਖ ਕੇ ਅੰਦਰੋਂ ਇਕ ਸੇਵਕ ਨੇ ਆ ਕੇ ਪੁੱਛਿਆ, "ਬਾਹਰੋਂ ਆਏ ? ਖਾਣਾ ਖਾਉਗੇ ?"

ਆਉਣ ਵਾਲੇ ਨੇ ਚਿੰਤਤ ਆਵਾਜ਼ ਵਿਚ ਕਿਹਾ, "ਨਹੀਂ, ਮੰਤਰੀ ਸਾਹਿਬ ਨੂੰ ਮਿਲਣਾ ਹੈ।"

ਸੇਵਕ : "ਉਹ ਏਸ ਵੇਲੇ ਇਸ਼ਨਾਨ ਕਰ ਰਹੇ ਹਨ। ਭੋਜਨ ਵੇਲੇ ਉਨ੍ਹਾਂ ਦੇ ਨਾਲ ਬੈਠਣਾ ਅਤੇ ਜੋ ਕੁਝ ਕਹਿਣਾ ਹੋਵੇ ਕਹਿ ਦੇਣਾ।"

ਨਵੇਂ ਮਹਿਮਾਨ ਨੇ ਇਕ ਪਲ ਸੋਚਿਆ ਅਤੇ ਸੇਵਕ ਦੇ ਨਾਲ ਜਾਂਦਿਆ ਹੋਇਆਂ ਕਿਹਾ, "ਚੰਗਾ, ਇਵੇਂ ਹੀ ਸਹੀ।"

ਮੰਤਰੀ ਦਾ ਘਰ ਹੋਣ 'ਤੇ ਵੀ ਉਥੇ ਕੋਈ ਬਹੁਤ ਸ਼ਾਨ ਸ਼ੌਕਤ ਦੇ ਦਰਸ਼ਨ ਨਹੀਂ ਹੁੰਦੇ ਸਨ। ਘਰ ਕਾਫੀ ਵੱਡਾ ਸੀ। ਡਿਉਢੀ ਪਾਰ ਕਰਦੇ ਹੀ ਵੱਡਾ ਸਾਰਾ ਵਿਹੜਾ ਸੀ। ਇਕ ਪਾਸੇ ਵਰਾਂਡੇ ਵਿਚ ਪੰਜ ਛੇ ਬ੍ਰਾਹਮਣ ਬੈਠੇ ਸਨ। ਇਕ ਬੈਠਾ ਪੱਤਲਾਂ ਬਣਾ ਰਿਹਾ ਸੀ, ਦੂਜਾ ਜਨੇਊ ਤਿਆਰ ਕਰ ਰਿਹਾ ਸੀ, ਤੀਜਾ ਜਪ ਵਿਚ ਲੱਗਿਆ ਸੀ। ਬਾਕੀ ਇਕ ਪਾਸੇ ਬੈਠੇ ਹੌਲੀ ਹੌਲੀ ਆਪਸ ਵਿਚ ਗੱਲਬਾਤ ਕਰ ਰਹੇ ਸਨ।

ਆਉਣ ਵਾਲੇ ਨਵੇਂ ਮਹਿਮਾਨ ਨੂੰ ਵੇਖਦਿਆਂ ਹੀ ਗੱਲਬਾਤ ਕਰਨ ਵਾਲਿਆਂ ਵਿਚੋਂ ਇਕ ਨੇ ਅੱਗੇ ਵਧ ਕੇ ਉਸ ਦਾ ਸਵਾਗਤ ਕੀਤਾ ਅਤੇ ਬੋਲਿਆ, "ਆਓ ਮਹਾਰਾਜ, ਆਓ ?"

ਮਹਿਮਾਨ : "ਮੰਤਰੀ ਜੀ ਨੂੰ ਕੁਝ ਬੇਨਤੀ ਕਰਨੀ ਸੀ। ਇਹਨਾਂ ਨੇ ਕਿਹਾ— "ਖਾਣਾ ਖਾਉ ਅਤੇ ਉਸੇ ਵੇਲੇ ਗੱਲ ਕਰ ਲੈਣੀ।" ਇਸ ਲਈ ਆਇਆ ਹਾਂ।"

"ਕੋਈ ਗੱਲ ਨਹੀਂ, ਕੁਝ ਕਹਿਣ ਦੇ ਲਈ ਉਹ ਸਮਾਂ ਠੀਕ ਏ। ਇਸ਼ਨਾਨ ਹੋ ਗਿਆ ਜਾਂ ਕਰੋਗੇ?"

ਇਸ਼ਨਾਨ ਕਰਕੇ ਹੀ ਆਇਆ ਹਾਂ, ਪੂਜਾ-ਪਾਠ ਵੀ ਹੋ ਗਿਆ।" ਉਸ ਨੇ ਉੱਤਰ ਦਿਤਾ।

ਉਸੇ ਵੇਲੇ ਦੇਗ ਵਿਚੋਂ ਗਰਮ ਪਾਣੀ ਲੈ ਕੇ ਸੇਵਕ ਉਸ ਦੇ ਕੋਲ ਆਇਆ। ਉਸ ਨੇ ਲੋਟਾ ਹੱਥ ਵਿਚ ਲੈ ਲਿਆ ਅਤੇ ਗੁਸਲਖਾਨੇ ਵਿਚ ਜਾ ਕੇ ਹੱਥ ਪੈਰ ਧੋਤੇ। ਫੇਰ ਲੋਟਾ ਦੇ ਕੇ ਜਿਥੇ ਹੋਰ ਸਾਰੇ ਬੈਠੇ ਸਨ, ਉਥੇ ਹੀ ਜਾ ਕੇ ਬਹਿ ਗਿਆ।

ਕੁਝ ਪਲ ਬੀਤੇ। ਪੂਜਾ-ਪਾਠ ਖਤਮ ਹੋਇਆ। ਉਦੋਂ ਹੀ ਅੰਦਰੋਂ ਇਕ ਅੱਧਖੜ ਵਿਅਕਤੀ ਬਾਹਰ ਆਇਆ ਅਤੇ ਬੋਲਿਆ, "ਰਾਮਕ੍ਰਿਸ਼ਨ, ਬ੍ਰਾਹਮਣਾਂ ਦੀਆਂ ਪੱਤਲਾਂ ਲੱਗ ਗਈਆਂ?"

ਇਹ ਮੰਤਰੀ ਲਕਸ਼ਮੀ ਨਾਰਾਇਣ ਸੀ। ਇਹ ਹਵਯਕ ਬ੍ਰਾਹਮਣ ਹੈ। ਤੇਜੱਸਵੀ ਵਿਅਕਤਿਤਵ ਦਾ ਧਨੀ ਹੈ। ਉਸ ਦੇ ਆਉਂਦਿਆਂ ਹੀ ਸਾਰੇ ਲੋਕ ਉਠ ਕੇ ਖੜੇ ਹੋ ਗਏ ਅਤੇ ਉਸ ਨੂੰ ਨਮਸਕਾਰ ਕੀਤਾ।

ਰਾਮਕ੍ਰਿਸ਼ਨ ਉਹੀ ਆਦਮੀ ਸੀ ਜਿਸ ਨੇ ਨਵੇਂ ਮਹਿਮਾਨ ਦਾ ਸਵਾਗਤ ਕੀਤਾ ਸੀ। ਉਸ ਨੇ ਮੰਤਰੀ ਜੀ ਨੂੰ ਉੱਤਰ ਦਿਤਾ, 'ਜੀ ਮਹਾਰਾਜ' ਅਤੇ ਬ੍ਰਾਹਮਣਾਂ ਨੂੰ ਕਿਹਾ, "ਕ੍ਰਿਪਾ ਕਰਕੇ ਸਾਰੇ ਅੰਦਰ ਆਉ।"

ਅੰਦਰ ਜਾਣ ਤੋਂ ਪਹਿਲਾਂ ਲਕਸ਼ਮੀ ਨਾਰਾਇਣ ਨੇ ਪੁੱਛਿਆ, "ਹੋਰ ਕੋਈ ਤਾਂ ਨਹੀਂ ਹੈ ਨਾ?" ਰਾਮਕ੍ਰਿਸ਼ਨ ਨੇ ਉੱਤਰ ਦਿਤਾ, "ਜੀ ਨਹੀਂ ਸਭ ਵੇਖ ਲਿਆ।"

ਅੰਦਰ ਬਹੁਤ ਵੱਡਾ ਰਸੋਈ ਘਰ ਸੀ। ਉਥੇ ਲੱਗਭਗ ਚਾਲੀ ਆਦਮੀ ਪਾਲ ਵਿਚ ਬੈਠ ਸਕਦੇ ਸਨ। ਹੁਣ ਤਕ ਲਗਦਾ ਸੀ ਦੋ ਬਾਰ ਲੋਕ ਖਾਣਾ ਖਾ ਕੇ ਜਾ ਚੁਕੇ ਸਨ। ਹੁਣ ਤੀਜੀ ਵਾਰੀ ਵਿਚ ਗ੍ਰਿਹ ਸਵਾਮੀ ਆਪ ਬੈਠੇ ਸਨ ਅਤੇ ਉਨ੍ਹਾਂ ਵਿਚ ਦੇਰ ਨਾਲ ਆਉਣ ਵਾਲੇ ਵੀ ਸ਼ਾਮਲ ਹੁੰਦੇ ਸਨ। ਜਿਥੇ ਪੱਤਲਾ ਲੱਗੀਆਂ ਸਨ, ਉਥੇ ਹੀ ਇਕ ਬੁੱਢੀ ਖੜੀ ਸੀ। ਉਸ ਨੇ ਲਕਸ਼ਮੀ ਨਾਰਾਇਣ ਨੂੰ ਪੁੱਛਿਆ, "ਬਾਹਰ ਹੋਰ ਤਾਂ ਕੋਈ ਨਹੀਂ ਏ ਬੇਟਾ?"

ਉਨ੍ਹਾਂ ਦੇ ਉੱਤਰ ਦੇਣ ਤੋਂ ਪਹਿਲਾਂ ਹੀ ਰਾਮਕ੍ਰਿਸ਼ਨ ਬੋਲਿਆ, "ਹੁਣ ਕੋਈ ਨਹੀਂ ਮਾਂ ਜੀ।"

ਬੁੱਢੀ : "ਵੇਖ ਲਿਆ ਨਾ!" ਚੰਗਾ ਕੀਤਾ। ਅਤੇ ਅੰਦਰ ਵਲ ਇਕ ਲੜਕੀ ਨੂੰ ਆਵਾਜ਼ ਦਿਤੀ "ਲਕਸ਼ਮੀ ਬੇਟੀ ਜਰਾ ਬਾਹਰ ਦੇਖਣਾ ਤਾਂ ਕੋਈ ਖਾਣੇ ਦੇ ਲਈ ਤਾਂ ਨਹੀਂ ਰਹਿ ਗਿਆ?"

ਅੰਦਰੋਂ ਇਕ ਸੁਸ਼ੀਲ ਔਰਤ ਆਈ ਅਤੇ 'ਦੇਖ ਕੇ ਆਉਂਦੀ ਹਾਂ' ਕਹਿ ਕੇ ਬਾਹਰ ਗਈ ਅਤੇ ਵਾਪਸ ਆ ਕੇ ਬੋਲੀ, "ਕੋਈ ਨਹੀਂ, ਮਾਂ।"

ਬੁੱਢੀ ਲਕਸ਼ਮੀ ਨਾਰਾਇਣ ਦੀ ਮਾਂ ਸੀ। ਲਕਸ਼ਮੰਮਾ ਉਸ ਦੀ ਪਤਨੀ ਸੀ।

ਭੋਜਨ ਦੇ ਲਈ ਹੋਰ ਕੋਈ ਤਾਂ ਨਹੀਂ ਰਹਿ ਗਿਆ, ਇਹ ਵੇਖਣਾ ਉਹਨਾਂ ਦਾ ਨਿਤ ਦਾ ਕੰਮ ਸੀ।

ਸਾਰੇ ਖਾਣ ਬਹਿ ਗਏ। ਰਾਮਕ੍ਰਿਸ਼ਨ ਨੇ ਨਵੇਂ ਮਹਿਮਾਨ ਨੂੰ ਕਿਹਾ, "ਤੁਸੀਂ ਕੁਝ ਕਹਿਣਾ ਚਾਹੁੰਦੇ ਸੀ ? ਕਹਿ ਦਿਉ ਨਾ।"

ਮਹਿਮਾਨ : "ਭੋਜਨ ਦੇ ਬਾਅਦ ਬੇਨਤੀ ਕਰਾਂਗਾ।"

ਰਾਮਕ੍ਰਿਸ਼ਨ : "ਇਥੇ ਅਸੀਂ ਸਾਰੇ ਇਕ ਪ੍ਰਵਾਰ ਦੇ ਬਰਾਬਰ ਹਾਂ। ਇਥੇ ਕਿਸੇ ਨੂੰ ਕੋਈ ਵੀ ਗੱਲ ਕਹਿਣ ਵਿਚ ਸੰਕੋਚ ਨਹੀਂ ਕਰਨਾ ਚਾਹੀਦਾ। ਜੇ ਕੋਈ ਬਹੁਤ ਹੀ ਭੇਦ ਵਾਲੀ ਗੱਲ ਹੋਵੇ ਤਾਂ ਤੁਹਾਡੀ ਇੱਛਾ, ਨਹੀਂ ਤਾਂ ਹੁਣੇ ਕਹਿ ਸਕਦੇ ਹੋ।"

ਬੁੱਢੀ ਉਥੇ ਹੀ ਚੱਕਰ ਕੱਟਦੀ ਹੋਈ "ਇਹਨਾਂ ਨੂੰ ਸਬਜ਼ੀ ਦਿਉ। ਇਹਨਾਂ ਨੂੰ ਦਾਲ ਦੇਵੋ। ਆਦਿ ਆਦਿ" ਵਰਤਾਵਿਆਂ ਨੂੰ ਦੱਸ ਰਹੀ ਸੀ।

ਰਾਮਕ੍ਰਿਸ਼ਨ ਦੀ ਗੱਲ ਸੁਣ ਕੇ ਨਵੇਂ ਵਿਅਕਤੀ ਨੂੰ ਬੋਲੀ, "ਬੜੇ ਫ਼ਿਕਰਮੰਦ ਨਜ਼ਰ ਆਉਂਦੇ ਹੋ, ਬੇਟਾ। ਕਿਹੜੇ ਪਿੰਡ ਦੇ ਰਹਿਣ ਵਾਲੇ ਹੋ ?"

ਨਵਾਂ ਵਿਅਕਤੀ : "ਸਾਡਾ ਪਿੰਡ ਪਾਣੇ ਹੈ, ਮਾਂ। ਮੈਂ ਉਥੋਂ ਦੇ ਪਰੋਹਿਤ ਦਾ ਦੂਜਾ ਪੁੱਤਰ ਹਾਂ। ਮੇਰਾ ਨਾਂ ਸੂਰਜ ਨਾਰਾਇਣ ਹੈ।"

"ਬੁੱਢੀ : "ਪਾਣੇ ਦੇ ਪ੍ਰੋਹਤ ਦੇ ਦੂਜੇ ਲੜਕੇ ਹੋ ? ਉਥੋਂ ਦੇ ਬਾਰੇ ਵਿਚ ਕੁਝ ਸੁਣਨ ਵਿਚ ਆਇਆ ਸੀ।"

ਸੂਰਜ ਨਾਰਾਇਣ : "ਹਾਂ, ਮਾਂ, ਸੁਣਿਆ ਹੋਵੇਗਾ ? ਅੱਜ ਤੋਂ ਠੀਕ ਛੇ ਦਿਨ ਪਹਿਲਾਂ ਮੇਰੀ ਪਤਨੀ ਖੂਹ 'ਤੇ ਗਈ ਸੀ ਪਰ ਵਾਪਸ ਨਹੀਂ ਆਈ। ਸੋਚਿਆ ਕਿਤੇ ਫਿਸਲ ਕੇ ਪਾਣੀ ਵਿਚ ਤਾਂ ਨਹੀਂ ਡਿਗ ਪਈ। ਲੱਭਿਆ ਪਰ ਉਹ ਡਿਗੀ ਨਹੀਂ ਸੀ। ਸਾਰੇ ਪਾਸੇ ਲੋਕਾਂ ਨੂੰ ਦੌੜਾਇਆ। ਮੈਂ ਇਧਰ ਚਲਿਆ ਆਇਆ ਰਾਹ ਵਿਚ ਪੁਛਦਾ ਆਇਆ ਹਾਂ। ਸ਼ਾਇਦ ਇਹੀ ਗੱਲ ਤੁਹਾਨੂੰ ਵੀ ਕਿਸੇ ਨੇ ਦੱਸੀ ਹੋਵੇਗੀ।"

ਬੁੱਢੀ : "ਇਸਤਰੀ ਦਾ ਪਤੀ ਲੱਭ ਰਿਹਾ ਏ, ਇਸ ਵਿਚ ਬਸਵ ਦਾ ਹੱਥ ਹੈ, ਅਜਿਹਾ ਲੋਕ ਕਹਿ ਰਹੇ ਸਨ।"

ਸੂਰਜ ਨਾਰਾਇਣ : "ਹਾਂ, ਮਾਂ ਲੋਕਾਂ ਨੇ ਮੈਨੂੰ ਵੀ ਕਿਹਾ ਸੀ। ਇਥੇ ਮੈਂ ਚੁਪ ਚਾਪ ਪਤਾ ਲਾਇਆ ਹੈ। ਇਥੇ ਲਿਆਂਦੀ ਗਈ ਹੈ। ਪਹਿਰੇ ਵਿਚ ਰੱਖੀ ਗਈ ਏ। ਲੋਕਾਂ ਨੇ ਕਿਹਾ ਹੈ ਕਿ ਮੰਤਰੀ ਦੇ ਕੰਨਾਂ ਵਿਚ ਇਹ ਗੱਲ ਪਾ ਦਿਤੀ ਜਾਵੇ ਤਾਂ ਸਭ ਠੀਕ ਹੋ ਜਾਵੇਗਾ। ਮੈਂ ਤੁਹਾਡੇ ਪੈਰ ਫੜਨ ਲਈ ਹੀ ਆਇਆ ਹਾਂ, ਮਾਂ।"

ਬੁੱਢੀ : ਚੰਗਾ ਬੇਟਾ, ਇਹ ਭਲਾ ਕੰਮ ਹੈ। ਜ਼ਰੂਰ ਕਰਾ ਦੇਣਗੇ। ਮੰਤਰੀ ਲਈ ਕਿਸੇ ਗ੍ਰਹਿਸਥੀ ਦਾ ਉਧਾਰ ਕਰਨ ਤੋਂ ਵੱਡਾ ਪੁੰਨ ਹੋਰ ਕਿਹੜਾ ਹੋਵੇਗਾ। ਪਹਿਲਾਂ ਆਰਾਮ ਨਾਲ ਖਾਣਾ ਖਾ ਲਵੋ, ਫੇਰ ਸਭ ਕੁਝ ਦੱਸਣਾ। ਸਭ ਠੀਕ ਕਰਾ ਦੇਣਗੇ। ਫ਼ਿਕਰ ਨਾ ਕਰੋ।"

ਇਹ ਕਹਿ ਕੇ ਬੁੱਢੀ ਨੇ ਵਰਤਾਵੇ ਨੂੰ ਕਿਹਾ, "ਸ਼ੰਭੂ ! ਇਹਨਾਂ ਨੂੰ ਰੈਤਾ ਦਿਉ।"

ਬੜਾ ਦੁਖਦਾਇਕ ਪ੍ਰਸੰਗ ਸੀ। ਬੇਇਜ਼ਤੀ ਵਾਲੀ ਗੱਲ ਸੀ। ਸਾਰਿਆਂ ਦਾ ਮਨ ਕੌੜਾ ਹੋ ਗਿਆ ਸੀ। ਕਿਸੇ ਦੀ ਜ਼ਬਾਨ ਨਾ ਖੁਲ੍ਹੀ। ਚੁਪ ਚਾਪ ਸਾਰੇ ਖਾਣਾ ਖਾਦੇ ਰਹੇ।

## 7

ਜਿਸ ਵੇਲੇ ਪਾਣੇ ਦਾ ਸੂਰਜ ਨਾਰਾਇਣ ਮੰਤਰੀ ਲਕਸ਼ਮੀ ਨਾਰਾਇਣ ਦੇ ਘਰ ਪਹੁੰਚਿਆ ਲੱਗਭਗ ਉਸੇ ਵੇਲੇ ਕੋਡਗ ਦੇ ਇਕ ਬੁੱਢੇ ਨੇ ਸੇਵਕ ਨੂੰ ਪੁੱਛਿਆ, "ਕਿਉਂ ਭਰਾ ਜੀ ਤੱਕਜੀ[1] ਘਰ ਹਨ ?"

ਬੋਪੰਨਾ ਘਰ ਹੀ ਸੀ। ਬੁੱਢੇ ਦੀ ਗੱਲ ਸੁਣਦਿਆਂ ਉਹ ਦਰਵਾਜ਼ੇ 'ਤੇ ਆ ਕੇ ਬੋਲਿਆ, "ਆਉ ਬਾਬਾ : ਅੰਦਰ ਆਉ, ਕਦੋਂ ਆਏ ? ਸਭ ਠੀਕ-ਠਾਕ ਤਾਂ ਹੈ ਨਾ ?"

"ਬੁੱਢਾ : "ਨਮਸਕਾਰ ਕਰਦਾ ਹਾਂ ਤੱਕਜੀ। ਤੁਸੀਂ ਕਿਵੇਂ ਹੋ ?" ਇਹ ਕਹਿੰਦੇ ਹੋਇਆਂ ਉਹ ਬੋਪੰਨਾ ਦੇ ਨਾਲ ਅੰਦਰ ਚਲਿਆ ਆਇਆ।

ਬੁੱਢੇ ਦਾ ਨਾਂ ਉਤਯੱਤਕ ਸੀ। ਉਸ ਨੂੰ ਸਾਰਾ ਕੋਡਗ ਦੇਸ਼ ਜਾਣਦਾ ਸੀ। ਉਸ ਦੀ ਪ੍ਰਸਿਧੀ ਦਾ ਮੁਖ ਕਾਰਨ ਇਹ ਸੀ ਕਿ ਜਦੋਂ ਟੀਪੂ ਸੁਲਤਾਨ ਦੀ ਮੁਸਲਮਾਨ ਸੈਨਾ ਨੇ ਭਾਗ ਮੰਡਲ ਦੇ ਪ੍ਰਦੇਸ਼ ਉਪਰ ਹਮਲਾ ਕੀਤਾ ਤਾਂ ਹਰ ਰੋਜ਼ ਇਕ ਬ੍ਰਾਹਮਣ ਬਾਲਕ ਨੂੰ ਮੋਢੇ 'ਤੇ ਬਿਠਾ ਕੇ ਲੈ ਜਾਂਦਾ ਅਤੇ ਬਿਨਾਂ ਨਾਗਾ ਭਾਗ ਮੰਡਲ ਦੇ ਦੇਵਾਲਿਆਂ ਦੀ ਪੂਜਾ ਕਰਾਉਂਦਾ ਸੀ। ਇਹ ਘਟਨਾ ਚਾਲੀ ਸਾਲ ਪਹਿਲਾਂ ਦੀ ਸੀ—ਕੋਡ ਵੀਰਰਾਜ ਦੇ ਦਿਨਾਂ ਦੀ। ਦੁਸ਼ਮਣ ਦੇ ਚਲੇ ਜਾਣ ਤੇ ਕੋਡ ਵੀਰਰਾਜ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਉਸ ਨੇ ਇਸ ਨੂੰ ਸਨਮਾਨਤ ਕੀਤਾ ਅਤੇ ਵਸੀਕਾ ਬਣਾ ਦਿਤਾ।

ਕੋਡ ਨਵਰਾਤਰੀ ਦੇ ਵੱਡੇ ਦਰਬਾਰ ਵਿਚ ਕੋਡ ਵੀਰਰਾਜ ਨੇ ਉਸ ਦੀ ਪ੍ਰਸੰਸਾ ਕੀਤੀ ਉਦੋਂ ਉਸ ਦੇ ਮਾਣ ਦੀ ਹੱਦ ਨਾ ਰਹੀ ਅਤੇ ਕੋਡਗੀਆਂ ਦੇ ਲੋਕਾਂ ਨੂੰ ਬੇਹੱਦ ਖੁਸ਼ੀ ਹੋਈ। ਲਿੰਗਰਾਜ ਨੇ ਵੀ ਇਸ ਦੀ ਪਿੱਠ ਥੱਪਥਪਾ ਕੇ ਸਨਮਾਨਿਤ ਕੀਤਾ ਅਤੇ ਉਸ ਨਾਲ ਮਿੱਤਰਤਾ ਗੰਢੀ। ਉਤਈਆ ਨੇ ਆਪਣੇ ਦਿਨਾਂ ਵਿਚ ਤਿੰਨ ਸ਼ੇਰ ਮਾਰੇ ਸਨ। ਕੋਡਗ ਵਿਚ ਸ਼ੇਰ ਮਾਰਨ ਵਾਲੇ ਆਪਣੀਆਂ ਮੁੱਛਾਂ ਇਕ ਖਾਸ ਢੰਗ ਨਾਲ ਰੱਖਦੇ ਸਨ। ਇਹ ਪ੍ਰਥਾ ਸੀ। ਵੱਡੇ ਰਾਜੇ ਦੇ ਵੇਲੇ ਨਵਰਾਤਰੀ ਵਿਚ ਇਸ ਤਰ੍ਹਾਂ ਦੀਆਂ ਮੁੱਛਾਂ ਨੂੰ ਸੰਵਾਰ ਕੇ ਦਿਸਣ ਵਾਲੇ ਚਾਰ ਛੇ ਆਦਮੀਆਂ ਵਿਚੋਂ ਉਤਈਤੱਕ ਵੀ ਇਕ ਸੀ। ਲਿੰਗਰਾਜ ਇਕ ਦੋ ਵਾਰ ਇਸ ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਵੀ

1. ਕੋਡਗ ਪ੍ਰਦੇਸ਼ ਦੀ ਇਕ ਪ੍ਰਸਿੱਧ ਜਾਤੀ।

ਗਿਆ ਸੀ। ਉਦੋਂ ਤੋਂ ਹੀ ਸਭ ਨੂੰ ਇਹ ਪਤਾ ਹੈ ਕਿ ਇਹ ਦੂਜੀਆਂ ਗੱਲਾਂ ਵਿਚ ਵੀ ਉਸ ਨਾਲ ਖੁਲ੍ਹਾ ਹੈ। ਇਸੇ ਕਰਕੇ ਉਹ ਲਿੰਗਰਾਜ ਦੇ ਬੇਟੇ ਨੂੰ ਵੀ ਉਸ ਦੇ ਬਚਪਨ ਤੋਂ ਜਾਣਦਾ ਸੀ। ਪਿਆਰ ਨਾਲ ਉਹ ਉਸ ਬੱਚੇ ਨੂੰ 'ਪੁਟੱਪਾ'[1] ਕਹਿ ਕੇ ਬੁਲਾਉਂਦਾ ਸੀ। ਲਿੰਗਰਾਜ ਦੇ ਗੱਦੀ ਉਪਰ ਬੈਠਣ ਦੀ ਗੱਲ ਹੋਣ 'ਤੇ ਉਸ ਨੇ ਆਪਣਾ ਸਮਰਥਨ ਦਿਤਾ ਸੀ। ਉਸ ਦਾ (ਲਿੰਗਰਾਜ ਦਾ) ਪੁੱਤਰ ਰਾਜਾ ਬਣਿਆ ਤਦ ਵੀ ਇਸ ਨੇ ਸਮਰਥਨ ਦਿਤਾ। ਬੋਪੰਨਾ ਇਸ ਦਾ ਬਹੁਤ ਆਦਰ ਕਰਦਾ ਸੀ।

ਅੰਦਰ ਜਾਂਦਿਆਂ ਜਾਂਦਿਆਂ ਬੋਪੰਨਾ ਨੇ ਪੁੱਛਿਆ, "ਖਾਣਾ ਖਾ ਲਿਆ ਹੈ ਜਾਂ ਖਾਉਗੇ। ਅਜੇ ਅਸੀਂ ਖਾਣਾ ਨਹੀਂ ਖਾਧਾ।"

ਬੁੱਢਾ : ਤੱਕ ਦੇ ਘਰ ਆਉਂਦਿਆਂ ਖਾਣਾ ਖਾ ਕੇ ਆਉਂਦੇ ਹਨ ? ਅਜੇ ਖਾਣਾ ਖਾਣਾ ਹੈ, ਚਲੋ।"

ਘਰ ਲਕਸ਼ਮੀ ਨਾਰਾਇਣ ਦੇ ਘਰ ਜਿਹਾ ਸੀ। ਅੰਦਰ ਵੱਡਾ ਵਿਹੜਾ. ਉਥੋਂ ਵਾਂਗ ਹੀ ਏਥੇ ਵੀ ਚਾਰ ਆਦਮੀ ਬੈਠੇ ਸਨ। ਬੋਪੰਨਾ ਨੇ ਨੌਕਰ ਨੂੰ ਬੁਲਾ ਕੇ ਕਿਹਾ, "ਬਾਬਾ ਜੀ ਦੇ ਹੱਥ ਧੁਆਓ।" ਨੌਕਰ ਪਾਣੀ ਲਿਆਇਆ ਤਾਂ ਉਹ ਉਸ ਨੂੰ ਕਹਿਣ ਲੱਗੇ, "ਅੰਦਰ ਇਕ ਹੋਰ ਥਾਲੀ ਲਾਣ ਲਈ ਕਹੋ।"

ਬੁੱਢੇ ਉਤਈਤੱਕ ਨੇ ਹੱਥ ਪੈਰ ਧੋਤੇ। ਬਾਅਦ ਵਿਚ ਸਾਰੇ ਅੰਦਰ ਖਾਣਾ ਖਾਣ ਬੈਠੇ।

ਖਾਣਾ ਖਾਂਦਿਆਂ, 'ਬੋਪੰਨਾ' ਨੇ ਉਤਈਆ ਨੂੰ ਪੁੱਛਿਆ "ਸਿੱਧੇ ਪਿੰਡੋਂ ਆ ਰਹੇ ਹੋ ? ਕੀ ਹਾਲ-ਚਾਲ ਹੈ ?"

"ਮਹੱਲ ਤੋਂ ਮਿਲਣ ਵਾਲੀ ਪੈਨਸ਼ਨ ਲਿਆਉਣ ਲਈ ਨੌਕਰ ਨੂੰ ਭੇਜਿਆ ਸੀ" ਬਸਵਈਆ ਨੇ ਕਿਹਾ, "ਅੱਗੋਂ ਨਹੀਂ ਮਿਲੇਗੀ, ਬੰਦ ਕਰ ਦਿਤੀ ਹੈ।"

"ਹੈਂ......?"

"ਹਾਂ, ਅਜਿਹਾ ਹੀ ਕਿਹਾ ਹੈ। ਤੁਹਾਡਾ ਤੱਕ ਰਾਜੇ ਦਾ ਵਿਰੋਧ ਕਰਦਾ ਹੈ— ਹੁਣ ਉਸ ਨੂੰ ਪੈਨਸ਼ਨ ਕਿਉਂ ਮਿਲੇਗੀ ? ਉਸ ਨੂੰ ਕਹਿਣਾ ਹੁਣ ਏਧਰ ਸ਼ਕਲ ਨਾ ਵਿਖਾਵੇ, ਨਹੀਂ ਤਾਂ ਉਸ ਦੀਆਂ ਮੁੱਛਾਂ ਮੁਨਵਾ ਦੇਵਾਂਗਾ।"

"ਇੰਨਾ ਹੰਕਾਰ ! ਇਸ ਦੀ ਇੰਨੀ ਹਿੰਮਤ।"

"ਦੇਖੋ ਤੱਕਜੀ ਇਸ ਦੀ ਇੰਨੀ ਹਿੰਮਤ ਹੈ। ਸਾਡੇ ਨੌਕਰ ਨੇ ਉਸ ਨੂੰ ਕਿਹਾ ਵੱਡੇ ਰਾਜਾ ਸਾਹਿਬ ਨੇ ਖ਼ੁਸ਼ੀ ਨਾਲ ਮੋਢੇ 'ਤੇ ਹੱਥ ਰੱਖ ਕੇ ਆਪਣੇ ਆਪ ਦਿਤੀ ਸੀ ਇਹ ਇਹੀ ਪੈਨਸ਼ਨ ਹੈ। ਇਸ ਨੂੰ ਕੌਣ ਰੋਕ ਸਕਦਾ ਹੈ ?" ਤਦ ਬਸਵਯਾ ਬੋਲਿਆ, "ਇਕ ਨੇ ਦਿਤੀ, ਦੂਜੇ ਨੇ ਰੋਕ ਦਿਤੀ। "ਕਿਉਂ ?" ਪੁਛਣ 'ਤੇ ਉਹ ਬੋਲਿਆ ਕਿ "ਉਹ ਰਾਜਾ ਦਾ ਵਿਰੋਧ ਕਰਦਾ ਹੈ।"

"ਕੀ ਵਿਰੋਧ ?"

---

1. ਛੋਟਾ ਬੱਚਾ।

"ਇਹੀ ਪੁਛਣ ਤਾਂ ਆਇਆ ਹਾਂ ਤੱਕਜੀ। ਪੁਛਾਂਗਾ। ਦੇਸ਼ ਤੁਰਕਾਂ ਦੇ ਹੱਥ ਵਿਚ ਚਲਿਆ ਗਿਆ। ਭਾਗ ਮੰਡਲ ਦੇ ਬ੍ਰਾਹਮਣ ਪਿੰਡ ਛੱਡ ਕੇ ਭੱਜ ਗਏ ਸਨ। ਭਗਵਾਨ 'ਤੇ ਇਕ ਬੂੰਦ ਪਾਣੀ ਚੜ੍ਹਾਉਣ ਵਾਲਾ ਵੀ ਕੋਈ ਨਹੀਂ ਸੀ। ਜਦੋਂ ਦੂਜੇ ਲੋਕ ਯੁੱਧ ਕਰ ਰਹੇ ਸਨ ਤਦ ਮੈਂ ਚਾਰ ਮਹੀਨੇ ਤਕ ਬਿਨਾਂ ਨਾਗਾ ਬ੍ਰਾਹਮਣ ਦੇ ਲੜਕੇ ਨੂੰ ਮੋਢੇ 'ਤੇ ਬਿਠਾ ਕੇ ਦੂਰ ਤਕ ਚਲ ਕੇ ਉਸ ਨੂੰ ਇਸ਼ਨਾਨ ਕਰਾ ਕੇ ਉਸ ਦੇ ਹੱਥਾਂ ਨਾਲ ਭਗਵਾਨ ਦੀ ਸੇਵਾ ਕਰਾਉਂਦਾ ਰਿਹਾ ਅਤੇ ਭਗਵਾਨ ਦੀ ਜੋਤ ਨੂੰ ਅਖੰਡ ਰੱਖਿਆ। ਵੱਡੇ ਰਾਜਾ ਜੀ ਨੂੰ ਭਗਵਾਨ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਬਖ਼ਸ਼ੇ, ਇਸ ਗੱਲ ਦਾ ਪਤਾ ਲਗਦਿਆਂ ਹੀ ਬਹੁਤ ਹੈਰਾਨ ਹੋਏ। ਯੁੱਧ ਵਿਚ ਲੜਨਾ ਕੋਈ ਵੱਡੀ ਗੱਲ ਨਹੀਂ ਅਤੇ ਮੰਦਰ ਦੀ ਸੁਰੱਖਿਆ ਕੋਈ ਛੋਟੀ ਗੱਲ ਨਹੀਂ। ਇਹ 'ਸਨਮਾਨ ਮਨਜ਼ੂਰ ਕਰੋ।" ਉਸ ਨੂੰ ਰੋਕਣ ਵਾਲਾ ਇਹ ਕੌਣ ?"

"ਇਕ ਰਾਜਾ ਨੇ ਦਿਤੀ ਦੂਜੇ ਨੇ ਰੋਕੀ—ਇਹ ਜੋ ਕਹਿੰਦਾ ਹੈ, ਇਸ ਦਾ ਕਾਰਨ ਜਾਨਣ ਦੀ ਲੋੜ ਹੈ।"

"ਅਜਿਹੀ ਕੋਈ ਗੱਲ ਨਹੀਂ। ਜੇ ਕੁਝ ਹੈ ਤਾਂ ਮੇਰੇ ਖ਼ਿਆਲ ਵਿਚ ਇਹ ਹੈ ਕਿ ਮੇਰੀ ਪੋਤੀ ਜਵਾਨ ਹੋ ਗਈ ਹੈ। ਦੇਖਣ ਵਿਚ ਖ਼ੂਬਸੂਰਤ ਹੈ। ਮੇਰੀ ਪਤਨੀ ਆਪਣੇ ਭਰਾ ਦੇ ਲੜਕੇ ਨਾਲ ਵਿਆਹ ਕਰਨਾ ਚਾਹੁੰਦੀ ਹੈ। ਹੁਣ ਵਿਆਹ ਕਰਨਾ ਹੈ। ਮਹੱਲ ਤੋਂ ਹਰਕਾਰਾ ਆਇਆ ਅਤੇ ਬੋਲਿਆ, "ਰਣਵਾਸ ਵਿਚ ਸੇਵਾ ਲਈ ਇਸ ਲੜਕੀ ਨੂੰ ਬੁਲਾਇਆ ਹੈ। ਵਿਆਹ ਰੋਕ ਦਿਉ।" ਪਤਨੀ ਘਬਰਾਈ ਅਤੇ ਮੈਨੂੰ ਪੁਛਣ ਲੱਗੀ, "ਹੁਣ ਕੀ ਹੋਵੇਗਾ ?" ਪਿਤਾ ਜੀ ਇਹ ਕਿਵੇਂ ਹੋ ਸਕਦਾ ਹੈ ? ਮੈਂ ਹਰਕਾਰੇ ਨੂੰ ਕਿਹਾ "ਵਿਆਹ ਤੋਂ ਬਾਅਦ ਲੜਕੀ ਜਵਾਈ ਦੋਹਾਂ ਨੂੰ ਸੇਵਾ ਵਿਚ ਭੇਜ ਦੇਵਾਂਗੇ, ਲੈ ਜਾਣਾ।" ਉਹ ਬੋਲਿਆ, "ਇਸ ਤਰ੍ਹਾਂ ਨਹੀਂ ਹੋਵੇਗਾ।" ਤਾਂ ਮੈਂ ਕਿਹਾ 'ਕਿਵੇਂ ਨਹੀਂ ਹੋਵੇਗਾ'। ਇਸ ਨੂੰ ਉਹ ਰਾਜ-ਆਗਿਆ ਕਹਿੰਦੇ ਹਨ ? ਉਸ ਨੂੰ ਵੀ ਦੇਖਾਂਗੇ।"

'ਠੀਕ ਹੀ ਤਾਂ ਹੈ, ਦੇਖਾਂਗੇ। ਇਸ ਵਿਚ ਕਿਸ ਦਾ ਹੱਥ ਹੈ। ਜੇ ਬਸਵ ਨੇ ਰਾਜਾ ਵਲੋਂ ਕੀਤਾ ਹੈ ਤਾਂ ਉਸ ਦੀ ਦੂਜੀ ਲੱਤ ਵੀ ਤੋੜ ਦੇਣੀ ਚਾਹੀਦੀ ਹੈ। ਰਾਜਾ ਦੀ ਇੱਛਾ ਨਾਲ ਬਸਵ ਨੇ ਕੀਤਾ ਤਾਂ ਰਾਜਾ ਦੀ ਅਕਲ ਟਿਕਾਣੇ ਲਾਉਣੀ ਹੈ। ਰਣਵਾਸ ਦੀ ਸੇਵਾ ਦਾ ਨਾਂ ਲੈ ਕੇ ਇਹ ਲੋਕ ਕੋਡਗ ਦੀ ਬੇਟੀ ਦਾ ਸ਼ਿਕਾਰ ਕਰਨਾ ਚਾਹੁੰਦੇ ਹਨ।"

ਬੋਪੰਨਾ ਨੂੰ ਬਹੁਤ ਗੁੱਸਾ ਆਇਆ। ਉਸ ਦੀ ਆਵਾਜ਼ ਸਖ਼ਤ ਹੋ ਗਈ। ਬੁੱਢੇ ਨੇ ਕੋਈ ਉੱਤਰ ਨਹੀਂ ਦਿਤਾ। ਉੱਤਰ ਦੇਣ ਨੂੰ ਕੁਝ ਹੈ ਹੀ ਨਹੀਂ ਸੀ। ਚੁਪ ਚਾਪ ਦੋ ਤਿੰਨ ਗਰਾਹੀਆਂ ਖਾ ਕੇ ਬੋਪੰਨਾ ਨੇ ਨੌਕਰ ਨੂੰ ਬੁਲਾ ਕੇ ਕਿਹਾ, "ਓਏ ਵਿਦਿਆ ਖਾਣਾ ਖਾ ਕੇ ਮਹੱਲ ਵਿਚ ਜਾ ਕੇ ਇਹ ਸੂਚਨਾ ਦੇ ਕੇ ਆ ਕਿ ਅਸੀਂ ਸ਼ਾਮ ਨੂੰ ਮਿਲਣ ਆਵਾਂਗੇ।"

ਸੇਵਕ ਵਿਦਿਆ ਬੋਲਿਆ, "ਜੋ ਆਗਿਆ ਤੱਕਜੀ।"

# 8

ਇਹ ਸਭ ਕੁਝ ਹੋ ਰਿਹਾ ਸੀ । ਉਸੇ ਦਿਨ ਸ਼ਾਮ ਨੂੰ ਮਡਕੇਰੀ ਦੇ ਉਂਕਾਰੇਸ਼ਵਰ ਦੇਵਾਲਿਯ ਦੇ ਨੇੜੇ ਵਾਲੇ ਵਿਹੜੇ ਵਿਚ ਇਕ ਬਹੁਤ ਵੱਡੇ ਘਰ ਦੇ ਬਾਹਰਲੇ ਬਰਾਂਡੇ ਵਿਚ ਗ੍ਰਿਹਿਸਵਾਮੀ ਦੀਕਸ਼ਤ ਤਾੜ ਪੱਤਰਾਂ 'ਤੇ ਲਿਖੀ ਇਕ ਪੋਥੀ ਨੂੰ ਉਲਟ-ਪੁਲਟ ਕੇ ਵੇਖ ਰਿਹਾ ਸੀ । ਉਹ ਉਂਕਾਰੇਸ਼ਵਰ ਦੇਵਾਲਿਯ ਦਾ ਮੁੱਖ ਉਪਾਸ਼ਕ ਸੀ । ਉਹ ਰਾਜਘਰਾਣੇ ਦਾ ਜੋਤਸ਼ੀ ਵੀ ਸੀ । ਇਸੇ ਨੇ ਰਾਣੀ ਨੂੰ ਦੱਸਿਆ ਸੀ ਕਿ ਭਰਾ ਅਤੇ ਭੈਣ ਦੇ ਯੋਗ ਵਿਚ ਵਿਰੋਧ ਹੈ । ਇਹ ਬੁੱਢਾ ਇਕ ਮਿੰਟ ਪੋਥੀ ਪੜ੍ਹਦਾ ਅਤੇ ਦੋ ਮਿੰਟ ਸੋਚਦਾ ਸੀ । ਸੋਚਦਾ ਅਤੇ ਪੋਥੀ ਨੂੰ ਉਲਟਦਾ ਸੀ । ਇਸ ਪੜ੍ਹਾਈ ਅਤੇ ਸੋਚ-ਵਿਚਾਰ ਵਿਚ ਉਹ ਬਾਹਰੀ ਦੁਨੀਆਂ ਨੂੰ ਭੁੱਲ ਜਿਹਾ ਗਿਆ ਸੀ ।

ਇਸ ਸੋਚ ਵਿਚਾਰ ਵਿਚ ਗੁਆਚੇ ਬੁੱਢੇ ਦੇ ਸਾਹਮਣੇ ਇਕ ਇਸਤਰੀ ਆ ਖੜ੍ਹੀ ਹੋਈ । ਉਸ ਨੇ ਮਲਆਲੀ ਢੰਗ ਨਾਲ ਇਕ ਚਿੱਟੀ ਸਾੜ੍ਹੀ ਪਾਈ ਹੋਈ ਸੀ । ਉਹ ਇਸਤਰੀ-ਮੂਰਤੀ ਜਦੋਂ ਤਕ ਪੂਰੀ ਤਰ੍ਹਾਂ ਬੁੱਢੇ ਦੇ ਸਾਹਮਣੇ ਨਹੀਂ ਆ ਗਈ ਤਦ ਤਕ ਬੁੱਢੇ ਨੂੰ ਉਸ ਦਾ ਪਤਾ ਨਹੀਂ ਲੱਗਿਆ । ਅਣਜਾਣ ਵਿਅਕਤੀ ਦਾ ਅਸਾਧਾਰਨ ਵੇਸ (ਪਹਿਰਾਵਾ) ਦੇਖ ਕੇ ਦੀਕਸ਼ਤ ਕੁਝ ਹੈਰਾਨ ਹੋਇਆ ਅਤੇ ਅਧਿਐਨ ਛੱਡ ਕੇ ਉਸ ਔਰਤ ਨੂੰ ਦੇਖਣ ਲੱਗਾ ।

ਇਕ ਪਲ ਉਸ ਨੂੰ ਲੱਗਿਆ ਕਿ ਉਹ ਉਸ ਤੋਂ ਜੋਤਿਸ਼ ਪੁਛਣ ਆਈ ਹੈ ।

ਔਰਤ ਨੇ ਹੱਥ ਜੋੜ ਕੇ ਨਮਸਕਾਰ ਕੀਤੀ ਅਤੇ ਬੋਲੀ, "ਪ੍ਰਣਾਮ, ਅਣੱਯਾਜੀ" ਦੀਕਸ਼ਤ ਨੂੰ ਇਕਦਮ ਇਹ ਪਤਾ ਨਹੀਂ ਲੱਗਿਆ ਕਿ ਉਸ ਨੂੰ 'ਅਣੱਯਾਜੀ' ਕਹਿਣ ਵਾਲੀ ਔਰਤ ਕੌਣ ਹੋ ਸਕਦੀ ਹੈ ? ਉਸ ਨੇ ਔਰਤ ਵਲ ਵੇਖਿਆ । ਉਹ ਢਲਦੀ ਉਮਰ ਦੀ ਔਰਤ ਸੀ । ਚਿਹਰੇ ਤੇ ਬੁਢਾਪੇ ਦੇ ਚਿੰਨ੍ਹ ਨਹੀਂ ਸਨ, ਪਰ ਲਾਲੀ ਵੀ ਨਹੀਂ ਸੀ । ਸੁਭਾਅ ਸਖ਼ਤ ਸੀ । ਧਿਆਨ ਨਾਲ ਦੇਖਣ ਤੋਂ ਦੀਕਸ਼ਤ ਨੂੰ ਲੱਗਿਆ ਜਿਵੇਂ ਉਸ ਨੇ ਉਹਨੂੰ ਕਿਤੇ ਦੇਖਿਆ ਹੈ । ਲਿਹਾਜ ਦੇ ਮਾਰੇ ਉਸ ਦਾ ਇਹ ਕਹਿਣ ਨੂੰ ਦਿਲ ਕੀਤਾ ਕਿ "ਮੈਂ ਪਛਾਣਿਆਂ ਨਹੀਂ ।" ਕੀ ਤੂੰ ਪਾਪਾ ਬਿਟੀਆ ਏਂ ?"

"ਤੁਸੀਂ ਠੀਕ ਪਛਾਣਿਆ । ਮੈਂ ਤੁਹਾਡੀ 'ਪਾਪ' ਹਾਂ ਪਰ ਮੇਰੇ ਤੁਹਾਡਾ ਪਾਪ ਹੋਣ ਨਾਲ ਕੀ ਬਣਦਾ ਹੈ ? ਤੁਸੀਂ ਤਾਂ ਮੇਰੇ ਪੁੰਨ ਹੋ । ਇਹ ਕਹਿ ਕੇ ਉਹ ਔਰਤ ਹੱਸ ਪਈ । ਦੀਕਸ਼ਤ ਵੀ ਹੱਸ ਪਿਆ ।

"ਇਹ ਕੀ ਪਾਪਾ ਕਦ ਆਈ ? ਕਿਥੋਂ ਆਈ ? ਪੂਰੇ ਤੀਹ ਸਾਲ ਦੇ ਬਾਅਦ ਦਿਖਾਈ ਦਿਤੀ ? ਕੀ ਆਉਣ ਦੀ ਖ਼ਬਰ ਵੀ ਨਹੀਂ ਸੀ ਦੇਣੀ ? ਇਵੇਂ ਆਈ ਜਿਵੇਂ ਕਲ੍ਹ ਹੀ ਗਈ ਹੋਵੇ ? ਮੇਰੇ ਪਾਪਾ ਕਹਿਣ 'ਤੇ ਮਿਹਣਾ ਮਾਰਦੀ ਏਂ ? ਇਹ ਤਾਂ ਤੁਹਾਡੀ ਹਮੇਸ਼ਾਂ ਦੀ ਆਦਤ ਹੈ ।" "ਪ੍ਰਦੇਸ਼ ਤੋਂ ਵਾਪਸ ਆ ਗਈ ?" ਕੀ ਵਾਜੇ ਵਜਵਾ ਕੇ ਆਉਂਦੀ ? ਮੈਨੂੰ ਆਪਣਾ ਕਹਿਣ ਵਾਲਾ ਤੁਹਾਡੇ ਬਿਨਾਂ ਹੋਰ ਕੌਣ ਹੈ । ਕਿਸ ਦੇ ਹੱਥ ਤੁਹਾਨੂੰ ਖ਼ਬਰ ਭੇਜਦੀ ? ਆਪ ਹੀ ਆ ਗਈ ।"

"ਖ਼ੁਸ਼ੀ ਦੀ ਗੱਲ ਏ, ਬੇਟੀ ! ਆਉ ਬੈਠੋ । ਮਡਕੇਰੀ ਕਦੋਂ ਆਈ ?"

ਉਹ ਔਰਤ ਬਰਾਂਡੇ ਦੇ ਇਕ ਕੋਨੇ ਵਿਚ ਬਹਿ ਗਈ ।

"ਅੱਜ ਹੀ ਆਈ ਹਾਂ, ਹੁਣੇ-ਹੁਣੇ । ਉਂਜ ਪਿੰਡ ਵਿਚ ਆਇਆਂ ਤਾਂ ਛੇ ਮਹੀਨੇ ਹੋ ਗਏ । ਤੁਹਾਨੂੰ ਮਿਲਣ ਦਾ ਸਮਾਂ ਕਦ ਆਵੇ ? ਇਸੇ ਉਡੀਕ ਵਿਚ ਸੀ ।

"ਪਿੰਡ ਵਿਚ ਆਇਆਂ ਛੇ ਮਹੀਨੇ ਹੋ ਗਏ ?"

"ਵਾਪਸ ਆਇਆਂ ਛੇ ਮਹੀਨੇ ਹੋ ਗਏ । ਪਿੰਡ ਵਿਚ ਲੋਕ ਮੈਨੂੰ ਭਗਵਤੀ ਦੀ ਪੁਜਾਰਨ ਦੇ ਰੂਪ ਵਿਚ ਜਾਣਦੇ ਹਨ । ਰਾਜਾ ਦੇ ਮਹੱਲ ਵਿਚ ਵੀ ਗਈ ਸੀ ਇਹ ਗੱਲ ਸ਼ਾਇਦ ਤੁਸੀਂ ਸੁਣੀ ਹੋਵੇਗੀ ।"

"ਉਹ ! ਉਹ ਭਗਵਤੀ ਤੁਸੀਂ ਹੋ ? ਮੇਰੇ ਕੰਨ ਵਿਚ ਕਿਵੇਂ ਨਾ ਪੈਂਦੀ ? ਕਈ ਵਾਰ ਸੁਣਿਆ ਰਾਣੀ ਸਾਹਿਬ ਨੇ ਸ਼ਾਂਤੀ-ਪਾਠ ਕਰਾਇਆ ਸੀ ।"

"ਮੈਂ ਪੁਛਿਆ ਸੀ ਹੋਰ ਵੀ ਕੁਝ ਪੂਜਾ ਕਰਾਉਣੀ ਹੈ, ਤਾਂ ਪਤਾ ਲਗਾ ਤੁਸੀਂ ਮਨ੍ਹਾ ਕਰ ਦਿਤਾ ਸੀ ।"

"ਭਗਵਾਨ ਦੀ ਪੂਜਾ ਕਰਾਉਣ ਲਈ ਕੌਣ ਮਨ੍ਹਾ ਕਰਦਾ ਹੈ । ਮੈਂ ਤਾਂ 'ਕੁਝ' ਨੂੰ ਰੋਕਣ ਲਈ ਕਿਹਾ ਸੀ ।"

"ਠੀਕ ਏ, ਤੁਸੀਂ ਰਾਜਭਵਨ ਦੇ ਜੋਤਸ਼ੀ ਹੋ । ਰਾਜਭਵਨ ਦੀ ਰੱਖਿਆ ਕਰਦੇ ਹੋ । ਉਸ ਗੱਲ ਨਾਲ ਸਾਨੂੰ ਕੀ । ਅਣੱਯਾਜੀ, ਹੁਣ ਮੈਂ ਤੁਹਾਡੇ ਕੋਲ ਇਹ ਕਹਿਣ ਆਈ ਹਾਂ ਕਿ ਹੁਣ ਤੋਂ ਤੁਸੀਂ ਮੇਰਾ ਵੀ ਖ਼ਿਆਲ ਰੱਖਣਾ ।"

"ਕੀ ਚਾਹੀਦਾ ਏ ਬੇਟੀ ?"

"ਦੱਸਦੀ ਹਾਂ, ਪਰ ਇਹ ਸਾਰੀਆਂ ਗੱਲਾਂ ਵਰਾਂਡੇ ਵਿਚ ਨਹੀਂ ਕਰਨੀਆਂ ਚਾਹੀਦੀਆਂ । ਮੰਦਰ ਵਿਚ ਪੂਜਾ ਤੋਂ ਪਹਿਲਾਂ ਜਾਂ ਬਾਅਦ ਵਿਚ ਥੋੜ੍ਹੀ ਦੇਰ ਬੈਠੇ ਤਾਂ ਦੱਸਾਂਗੀ, ਤਾਂ ਕਿ ਕੋਈ ਹੋਰ ਨਾ ਸੁਣ ਲਵੇ ।"

"ਅਜਿਹੀ ਕਿਹੜੀ ਗੱਲ ਏ ਬੇਟੀ । ਹੁਣ ਵੀ ਇਥੋਂ ਦੇ ਲੋਕ ਇਹ ਨਹੀਂ ਜਾਣਦੇ ਕਿ ਤੂੰ ਕੌਣ ਏਂ ? ਕਿਥੋਂ ਆਈ ਏਂ, ਇਸ ਵੇਲੇ ਤਾਂ ਮੇਰੇ-ਜਿਹੇ ਇਕ-ਦੋ ਬੁੱਢੇ ਨੇੜੇ-ਤੇੜੇ ਹਨ । ਤੈਨੂੰ ਕੀ ਡਰ ਹੈ ?"

"ਮੈਨੂੰ ਕਿਸ ਗੱਲ ਦਾ ਡਰ ਹੈ ? ਮਲਯਾਲੀ ਭਗਵਤੀ ਸਮਝ ਕੇ ਜਨਤਾ ਮੇਰੇ ਕੋਲੋਂ ਡਰਦੀ ਹੈ । ਮੈਂ ਤੁਹਾਨੂੰ ਆਪਣੇ ਗੌਰਵ ਦੀ ਰੱਖਿਆ ਕਰਨ ਲਈ ਕਹਿਣ ਵਾਸਤੇ ਆਈ ਹਾਂ । ਮੇਰੇ ਬੇਟੇ ਦੀ ਰੱਖਿਆ ਦੀ ਗੱਲ ਹੈ ।"

"ਤੁਹਾਡਾ ਪੁੱਤਰ । ਕੀ ਜੀਉਂਦਾ ਹੈ ? ਕਿਥੇ ਹੈ ?"

"ਉਹ ਸਭ ਕੁਝ ਰਾਤ ਨੂੰ ਮੰਦਰ ਵਿਚ ਦੱਸਾਂਗੀ ਅੱਜ ਹੀ ।"

"ਅੱਜ ਹੀ ਆਵਾਂ ਜਾਂ ਫੇਰ ਕਦੇ ? ਤੁਸੀਂ ਦੱਸੋ ।"

"ਫਿਰ ਕਦੇ ਆਉਣ ਲਈ ਆਖਾਂ ਤਾਂ ਸ਼ਾਇਦ ਤੁਹਾਨੂੰ ਮੰਦਰ ਨਾ ਜਾਣਾ ਪਵੇ ।"

"ਜੀ ਹਾਂ ।"

"ਤਾਂ ਫੇਰ ਇਸ ਦੇ ਲਈ ਦੁਬਾਰਾ ਕਿਉਂ ਆਉਂਗੀ, ਅੱਜ ਹੀ ਆਉ, ਗੱਲਾਂ ਕਰਾਂਗੇ ।"

"ਚੰਗਾ ਜੀ, ਕਹਿ ਕੇ ਇਸਤਰੀ ਖੜ੍ਹੀ ਹੋ ਗਈ। ਘਰ ਵਿਚ ਬਾਲ-ਬੱਚੇ ਸਾਰੇ ਠੀਕ ਹਨ ਨਾ ? ਫਿਰ ਕਦੇ ਆਉਣ 'ਤੇ ਮਿਲਾਂਗੀ।" ਇਹ ਕਹਿ ਉਹ ਰਾਹ ਵਲ ਤੁਰ ਪਈ।

## 9

ਪਾਪਾ ਨੂੰ ਵਾਪਸ ਜਾਂਦਿਆਂ ਦੇਖ ਕੇ ਦੀਕਸ਼ਤ ਉਸ ਵਲ ਵੇਖਦਾ ਰਿਹਾ। ਉਸ ਦੇ ਅੱਖਾਂ 'ਤੋਂ ਉਹਲੇ ਹੋ ਜਾਣ 'ਤੇ ਉਸ ਨੇ ਫਿਰ ਆਪਣੀ ਪੋਥੀ ਵੱਲ ਨਜ਼ਰ ਘੁਮਾਈ। ਅਧਿਐਨ ਹੁਣ ਅੱਗੇ ਨਹੀਂ ਹੋ ਸਕਿਆ। ਉਸ ਨੇ ਪੋਥੀ ਨੂੰ ਕੱਪੜੇ ਵਿਚ ਲਪੇਟ ਕੇ ਰੱਖ ਦਿਤਾ। 'ਅਣੱਯਾ' ਕਹਿ ਕੇ ਪੁਕਾਰਨ ਵਾਲੀ ਇਸ ਔਰਤ ਦੀ ਕਹਾਣੀ ਉਸ ਨੂੰ ਯਾਦ ਆਉਣ ਲੱਗੀ।

ਪੰਜਾਹ ਸਾਲ ਪਹਿਲਾਂ ਦੀ ਗੱਲ ਹੈ। ਦੀਕਸ਼ਤ ਦਾ ਇਕ ਛੋਟਾ ਭਰਾ ਸੀ— ਜਵਾਨ ਅਤੇ ਸੁੰਦਰ। ਸਾਰੇ ਕਹਿੰਦੇ ਸਨ ਉਹ ਭਰਾ ਤੋਂ ਵੀ ਜ਼ਿਆਦਾ ਅਕਲਮੰਦ ਹੈ। ਉਹ ਸੰਗੀਤ ਵਿਚ ਮਾਹਿਰ ਸੀ, ਵੈਦਕ ਜਾਣਦਾ ਸੀ ਅਤੇ ਜੋਤਿਸ਼ ਵਿਚ ਵੀ ਨਿਪੁੰਨ ਸੀ। ਉਹ ਪਿਤਾ ਦਾ ਪਿਆਰਾ ਪੁੱਤਰ ਸੀ। ਉਸ ਦਾ ਵਿਆਹ ਵੀ ਠੀਕ ਸਮੇਂ 'ਤੇ ਹੋ ਗਿਆ ਸੀ। ਪਰ ਪਹਿਲੇ ਹੀ ਜਣੇਪੇ ਵਿਚ ਉਹ ਲੜਕੀ ਚਲ ਵਸੀ। ਯੁਵਕ ਨੇ ਦੂਜਾ ਵਿਆਹ ਨਾ ਕੀਤਾ।

ਵੱਡੇ ਰਾਜੇ ਦੇ ਜ਼ਮਾਨੇ ਵਿਚ ਰਾਜਮਹੱਲ ਵਿਚ ਸੰਗੀਤ-ਗੋਸ਼ਟੀਆਂ ਦਾ ਪ੍ਰਬੰਧ ਹੁੰਦਾ ਸੀ। ਉਸ ਵਿਚ ਇਕ ਬਹੁਤ ਚੰਗੀ ਗਾਇਕਾ ਵੀ ਸੀ। ਸੁੰਦਰਤਾ ਵਿਚ ਵੀ ਉਹ ਕਿਸੇ ਤੋਂ ਘੱਟ ਨਹੀਂ ਸੀ। ਰਾਜਮਹੱਲ ਦੀ ਉਸ ਔਰਤ ਨਾਲ ਇਸ ਦੀ ਮਿਤਰਤਾ ਹੋ ਗਈ।

ਵਿਆਹ ਤਾਂ ਨਾ ਹੋਇਆ, ਪਰ ਇਹ ਸੰਬੰਧ ਵਿਆਹ ਤੋਂ ਵੀ ਕਿਤੇ ਵੱਧ ਮਜ਼ਬੂਤ ਸਨ। ਗਾਇਕਾ ਨੇ ਇਕ ਲੜਕੀ ਨੂੰ ਜਨਮ ਦਿਤਾ। ਉਸ ਨੂੰ ਪਿਤਾ ਨੇ ਪਿਆਰ ਨਾਲ 'ਪਾਪਾ'[1] ਕਹਿ ਕੇ ਬੁਲਾਉਣਾ ਸ਼ੁਰੂ ਕੀਤਾ। ਉਹੀ ਉਸ ਦਾ ਨਾਂ ਪੈ ਗਿਆ। ਮਾਂ ਬੇਟੀ ਕਦੇ ਕਦੇ ਦੀਕਸ਼ਤ ਦੇ ਘਰ ਵੀ ਜਾਂਦੀਆਂ ਸਨ। ਜੇ ਕਦੇ ਇਹ ਲੋਕ ਦੀਕਸ਼ਤ ਦੇ ਇਸ਼ਨਾਨ ਤੋਂ ਪਹਿਲਾਂ ਪਹੁੰਚ ਜਾਂਦੇ ਤਾਂ ਉਹ ਬੱਚੀ ਨੂੰ ਗੋਦ ਵਿਚ ਉਠਾ ਕੇ ਖਿਡਾਇਆ ਕਰਦਾ ਸੀ। ਬੱਚੀ ਦੇ ਇਸ ਘਰ ਵਿਚ ਨਾ ਜੰਮਣ 'ਤੇ ਉਹਨੇ ਉਸ ਦਾ ਨਿਰਾਦਰ ਨਹੀਂ ਕੀਤਾ। ਪਿਤਾ ਦੇ ਵੱਡੇ ਭਰਾ ਲਈ ਵੀ ਇਹ ਬੱਚੀ 'ਪਾਪਾ' ਬਣੀ। ਪਿਤਾ ਆਪਣੇ ਵੱਡੇ ਭਰਾ ਨੂੰ 'ਅਣੱਯਾ' ਕਹਿੰਦੇ ਸਨ। 'ਪਾਪਾ' ਵੀ ਉਸ ਨੂੰ 'ਅਣੱਯਾ' ਕਹਿਕੇ ਪੁਕਾਰਨ ਲੱਗੀ।

---

1. ਬੱਚਾ।

ਲੜਕੀ ਸੋਲ੍ਹਾਂ ਸਾਲ ਦੀ ਹੋਈ। ਪਰਮ ਸੁੰਦਰੀ। ਪਿਤਾ ਨੇ ਉਸ ਨੂੰ ਸੰਸਕ੍ਰਿਤ ਸਿਖਾਈ, ਮਾਂ ਨੇ ਗੀਤ-ਸੰਗੀਤ। ਉਹ ਰਾਜ ਕੰਨਿਆਂ ਹੀ ਬਣ ਗਈ। ਲਿੰਗਰਾਜ ਉਦੋਂ ਜਵਾਨ ਸੀ। ਉਸ ਦੀ ਇਸ ਕੰਨਿਆ 'ਤੇ ਨਜ਼ਰ ਪਈ ਅਤੇ ਉਹ ਇਸ ਵਲ ਖਿਚਿਆ ਗਿਆ। ਰਾਜਾ ਦੀ ਆਪਣੀ ਰਾਣੀ ਸੀ ਪਰ ਉਸ ਦੇ ਸੰਤਾਨ ਨਹੀਂ ਸੀ। ਇਕ ਬੱਚਾ ਮਰ ਚੁਕਿਆ ਸੀ। ਉਨ੍ਹਾਂ ਦਿਨਾਂ ਵਿਚ ਉਸ ਨੇ ਇਸ ਛੋਟੀ ਲੜਕੀ ਨਾਲ ਬਹੁਤ ਸਨੇਹ ਦਰਸਾਇਆ ਅਤੇ ਸਬਜ਼-ਬਾਗ ਦਿਖਾ ਕੇ ਉਸ ਨੂੰ ਆਪਣਾ ਬਣਾ ਲਿਆ।

ਇਹ ਸ਼ੱਕ ਤਾਂ ਸਾਰਿਆਂ ਨੂੰ ਪਹਿਲਾਂ ਹੀ ਸੀ, ਪਰ ਲੜਕੀ ਦੇ ਗਰਭਵਤੀ ਹੋਣ 'ਤੇ ਭੇਦ ਖੁਲ੍ਹ ਗਿਆ। ਦੀਕਸ਼ਤ ਦੇ ਛੋਟੇ ਭਰਾ ਨੂੰ ਔਰਤ ਦਾ ਵੇਸ਼ਵਾ-ਗਾਇਕਾ ਹੋਣਾ ਬੁਰਾ ਨਹੀਂ ਸੀ ਲੱਗਿਆ ਪਰ ਲੜਕੀ ਦਾ ਇਹ ਕੁਝ ਉਸ ਨੂੰ ਬੁਰਾ ਲਗਿਆ। ਉਸ ਨੇ ਲਿੰਗਰਾਜ 'ਤੇ ਦਬਾਅ ਪਾ ਕੇ ਕੋਸ਼ਿਸ਼ ਕੀਤੀ ਕਿ ਉਹ ਇਸ ਲੜਕੀ ਨੂੰ ਦੂਜੀ ਪਤਨੀ ਦੇ ਰੂਪ ਵਿਚ ਅਪਣਾ ਲਵੇ। ਲਿੰਗਰਾਜ ਨੇ ਇਹ ਗੱਲ ਨਾ ਮੰਨੀ ਅਤੇ ਕਿਸੇ ਢੰਗ ਨਾਲ ਇਸ ਪ੍ਰਸੰਗ ਨੂੰ ਉਥੇ ਦਾ ਉਥੇ ਹੀ ਰੋਕ ਦਿਤਾ। ਇਸ ਦੇ ਦੋ-ਤਿੰਨ ਮਹੀਨੇ ਬਾਅਦ ਦੀਕਸ਼ਤ ਦਾ ਛੋਟਾ ਭਰਾ ਕਿਸੇ ਰੋਗ ਦੇ ਕਾਰਨ ਚਲ ਵਸਿਆ। ਲੋਕਾਂ ਵਿਚ ਅਫਵਾਹ ਫੈਲ ਗਈ ਕਿ ਲਿੰਗਰਾਜ਼ ਨੇ ਉਸ ਨੂੰ ਜ਼ਹਿਰ ਖੁਆ ਕੇ ਮਰਵਾ ਦਿਤਾ ਹੈ।

ਇਕ ਸਾਲ ਵੀ ਨਹੀਂ ਲੰਘਿਆ। ਕੀ ਗੱਲ ਹੋਈ—ਦੀਕਸ਼ਤ ਨੂੰ ਪਤਾ ਨਹੀਂ ਲੱਗਿਆ। ਰਾਜਭਵਨ ਵਿਚੋਂ ਇਹ ਲੜਕੀ ਅਤੇ ਉਸ ਦੀ ਮਾਂ ਅਚਾਨਕ ਗੁੰਮ ਹੋ ਗਈਆਂ। ਦੀਕਸ਼ਤ ਅਜਿਹੀ ਸਥਿਤੀ ਵਿਚ ਨਹੀਂ ਸੀ ਕਿ ਇਹਨਾਂ ਦਾ ਕੁਝ ਥਹੁ ਪਤਾ ਲਗਾ ਸਕਦਾ। ਕੁਝ ਵੀ ਪਤਾ ਨਹੀਂ ਲੱਗਿਆ ਕਿ ਇਹ ਲੋਕ ਕਿਥੇ ਗਏ ਅਤੇ ਇਹਨਾਂ ਨਾਲ ਕੀ ਬੀਤੀ? ਉਸ ਦੀ ਮਾਂ ਦੀ ਇਕ ਵੱਡੀ ਭੈਣ ਰਾਜਭਵਨ ਵਿਚ ਹੀ ਸੀ। ਪੁਛਣਾ ਚਾਹੁੰਦਾ ਤਾਂ ਦੀਕਸ਼ਤ ਇਸ ਨੂੰ ਵੀ ਪੁਛ ਸਕਦਾ ਸੀ ਪਰ ਉਸ ਨੂੰ ਕੀ ਪੁਛਿਆ ਜਾਂਦਾ ਅਤੇ ਪੁੱਛ ਕੇ ਕਰਨਾ ਵੀ ਕੀ ਸੀ। ਜਦੋਂ ਭਰਾ ਹੀ ਨਾ ਰਿਹਾ ਤਾਂ ਉਸ ਦੇ ਪਰਿਵਾਰ ਨੂੰ ਉਹ ਕੀ ਦੇ ਸਕਦਾ ਸੀ। ਕੁਝ ਦਿਨ ਬੀਤ ਗਏ ਤਾਂ ਦੀਕਸ਼ਤ ਇਸ ਵਿਸ਼ੇ ਨੂੰ ਵੀ ਭੁੱਲ ਗਿਆ। 'ਪਾਪਾ' ਦਾ ਕੀ ਬਣਿਆ ਅਤੇ ਉਸ ਦੇ ਬੱਚੇ ਦਾ ਕੀ ਹੋਇਆ, ਉਸ ਨੂੰ ਕੁਝ ਵੀ ਪਤਾ ਨਹੀਂ ਸੀ।

ਕੋਡਰਾਜ ਮਰ ਗਿਆ, ਉਸ ਦੀ ਲੜਕੀ ਰਾਣੀ ਬਣੀ, ਲਿੰਗਰਾਜ ਉਸ ਨੂੰ ਗੱਦੀ ਤੋਂ ਹਟਾ ਕੇ ਆਪ ਰਾਜਾ ਬਣ ਗਿਆ। ਉਹ ਵੀ ਚਲ ਵਸਿਆ। ਹੁਣ ਉਸ ਦਾ ਇਹ ਲੜਕਾ ਰਾਜਾ ਬਣਿਆ। ਇਸ ਤਰ੍ਹਾਂ ਕੋਡਗ ਦੇ ਇਤਿਹਾਸ ਦੇ ਲੱਗਭਗ 40 ਵਰ੍ਹੇ ਬੀਤ ਗਏ। ਇਸ ਦੌਰਾਨ ਦੀਕਸ਼ਤ ਦੇ ਛੋਟੇ ਭਰਾ ਦੀ ਲੜਕੀ ਦਾ ਪ੍ਰਛਾਵਾਂ ਇਕ ਵਾਰ ਵੀ ਏਥੇ ਨਹੀਂ ਪਿਆ ਸੀ।

ਅੱਜ ਉਹੀ ਬੁੱਢੀ ਹੋ ਕੇ ਆਈ ਹੈ ਅਤੇ ਉਸ ਨੇ ਆਪਣੇ ਲੜਕੇ ਦੀ ਰੱਖਿਆ ਦੀ ਗੱਲ ਕੀਤੀ ਹੈ। ਪਤਾ ਨਹੀਂ ਇਹ ਇਸ ਗੱਲ ਨੂੰ ਕਿਥੋਂ ਤਕ ਲੈ ਜਾਵੇ ਅਤੇ ਇਸ ਦਾ ਨਤੀਜਾ ਕੀ ਹੋਵੇ?

ਇਹ ਸੱਚ ਹੈ ਕਿ ਰਾਜਭਵਨ ਦੀਆਂ ਦੀਵਾਰਾਂ ਅੰਦਰੋਂ ਉਸ ਦਿਨ ਜੋ 'ਪਾਪਾ' ਗੁੰਮ ਹੋ ਗਈ ਸੀ, ਉਹੀ ਅੱਜ ਭਗਵਤੀ ਬਣ ਕੇ ਆਈ ਹੈ। ਇਸ ਦਾ ਚਿਹਰਾ-ਮੁਹਰਾ ਹੂ-ਬਹੂ ਮੇਰੇ ਭਰਾ ਜਿਹਾ ਹੈ। ਚਿਹਰਾ ਸੁੰਦਰ ਤਾਂ ਹੈ ਪਰ ਮਰਦਉਪੁਣਾ ਜ਼ਿਆਦਾ ਆ ਗਿਆ ਹੈ। ਪਤਾ ਨਹੀਂ ਉਦੋਂ ਲਿੰਗਰਾਜ ਦੀ ਕਿਸ ਗੱਲ ਤੋਂ ਦਬ ਕੇ ਇਹ ਦੇਸ਼ ਛੱਡ ਕੇ ਚਲੀ ਗਈ ਸੀ। ਪਰ ਅੱਜ ਵਾਪਸ ਆਉਣ ਵਾਲੀ ਔਰਤ ਕਿਸੇ ਤੋਂ ਦਬਣ ਵਾਲੀ ਨਹੀਂ।

ਇਹ ਮੇਰੇ ਕੋਲੋਂ ਕੀ ਚਾਹੁੰਦੀ ਹੈ ? ਇਹ ਰਾਜਾ ਦਾ ਭਲਾ ਨਹੀਂ ਕਰ ਸਕਦੀ। ਜੇ ਇਹ ਰਾਜਾ ਦਾ ਬੁਰਾ ਕਰਨਾ ਚਾਹੁੰਦੀ ਹੈ ਤਾਂ ਮੈਨੂੰ ਰੋਕਣਾ ਹੋਵੇਗਾ। ਰੋਕਿਆ ਜਾ ਸਕਦਾ ਹੈ, ਪਰ ਇਸ ਵੰਸ਼ ਦੀ ਵੀ ਕੀ ਕਿਸਮਤ ਹੈ। ਬਾਪ ਦੀ ਗਲਤੀ ਅੱਜ ਇਸ ਪੁਰਸ਼ ਇਸਤ੍ਰੀ ਦੇ ਰੂਪ ਵਿਚ ਵੱਡੀ ਹੋ ਕੇ ਖ਼ੁਦ ਉਸ ਦੇ ਪੁੱਤਰ ਦੇ ਲਈ ਹੀ ਫਾਂਸੀ ਬਣ ਕੇ ਆਈ ਹੈ।

ਚਾਲ੍ਹੀ ਸਾਲ ਪਹਿਲਾਂ ਜਦੋਂ ਲਿੰਗਰਾਜ ਨੇ ਇਕ ਕੰਨਿਆ ਨੂੰ ਭ੍ਰਿਸ਼ਟ ਕਰ ਕੇ ਦੇਸ਼ ਵਿਚੋਂ ਕੱਢ ਦਿਤਾ ਸੀ, ਉਦੋਂ ਕੀ ਇਹ ਗੱਲ ਉਸ ਦੇ ਖਿਆਲ ਵਿਚ ਆਈ ਸੀ ਕਿ ਇਹੀ ਪਾਪਾ ਚਾਲ੍ਹੀ ਵਰ੍ਹੇ ਬਾਅਦ ਉਸ ਦੇ ਪੁੱਤਰ ਲਈ ਮੁਸੀਬਤ ਦਾ ਕਾਰਨ ਬਣੇਗੀ। ਜਾਣਦਾ ਤਾਂ ਕੀ ਉਹ ਅਜਿਹਾ ਕਰਦਾ।

ਕਿਵੇਂ ਕਿਹਾ ਜਾ ਸਕਦਾ ਹੈ ? ਕੀ ਲੋਕਾਂ ਨੂੰ ਪਤਾ ਨਹੀਂ ਕਿ ਗਲਤੀ ਦਾ ਸਿੱਟਾ ਬੁਰਾ ਹੁੰਦਾ ਹੈ ? 'ਅਥਕੇਨ ਪ੍ਰਯੁਕਤੋਨ ਪਾਪਮ, ਚਰਿਤ ਪੁਰਸ਼: ਅਨਿਛਨਿਵ ਵਾਰਸ਼ਣੇਯ ਬਲਾਦਿਵ ਨਿਯੋਜਿਤ:" ਕੀ ਅਰਜਨ ਨੇ ਇਹ ਨਹੀਂ ਪੁੱਛਿਆ ਸੀ ? ਮਨੁੱਖ ਕਿਸ ਵੇਲੇ ਅਤੇ ਕਿਉਂ ਗਲਤ ਰਾਹ 'ਤੇ ਚਲਦਾ ਹੈ—ਇਹ ਉਹ ਆਪ ਵੀ ਨਹੀਂ ਦੱਸ ਸਕਦਾ।

ਇਹ ਸਭ ਕੁਝ ਸੋਚ ਕੇ ਦੀਕਸ਼ਤ ਗੀਤਾਚਾਰੀਆ ਦੇ ਉਪਦੇਸ਼ ਦਾ ਉਚਾਰਣ ਕਰਨ ਲੱਗਾ।

ਜਾਪ ਕਰਦਿਆਂ ਹੀ ਉਸ ਨੂੰ ਆਪਣੇ ਭਰਾ ਦਾ ਚਿਹਰਾ ਨਜ਼ਰ ਆਇਆ। ਫਿਰ ਉਹੀ ਬਦਲ ਕੇ ਬੇਟੀ ਦਾ ਮੁੱਖ ਬਣ ਗਿਆ। ਉਸ ਭਰਾ ਦੇ ਲਈ ਅਤੇ ਉਸ ਦੀ ਇਸ ਬੇਟੀ ਦੇ ਲਈ ਦੀਕਸ਼ਤ ਦਾ ਮਨ ਭਰ ਆਇਆ।

## 10

ਉਸੇ ਦਿਨ ਦੁਪਹਿਰ ਨੂੰ ਵੀਰਰਾਜ ਨੂੰ ਮੰਗਲੂਰ ਤੋਂ ਇਕ ਪੱਤਰ ਮਿਲਿਆ। ਪੱਤਰ ਭੇਜਣ ਵਾਲਾ ਮੰਗਲੂਰ ਵਿਚ ਸਥਿਤ ਸਾਰਵਭੌਮ ਸੱਤਾ ਵਾਲੀ ਈਸਟ ਇੰਡੀਆ ਕੰਪਨੀ ਦਾ ਕਲਕਟਰ ਏਜੰਟ ਸੀ। ਉਸ ਵਿਚ ਲਿਖਿਆ ਸੀ : "ਕੋਡਗ ਦੇ ਮਹਾਰਾਜ ਸ੍ਰੀ ਚਿੱਕਵੀਰ ਰਾਜੇਂਦਰ ਉਡੇਅਰ ਦੀ ਸੇਵਾ ਵਿਚ ਮੰਗਲੂਰ ਸਥਿਤ ਈਸਟ ਇੰਡੀਆ ਕੰਪਨੀ ਦੇ ਏਜੰਟ ਵਲੋਂ ਸਾਦਰ ਪ੍ਰਨਾਮ। ਸੇਵਾ ਵਿਚ ਤੁਰਤ ਕੁਝ ਬੇਨਤੀ ਕਰਨੀ ਹੈ,

ਇਸ ਲਈ ਮੈਂ ਇਹ ਪੱਤਰ ਲਿਖਣ ਦੀ ਜ਼ਿੰਮੇਵਾਰੀ ਲੈ ਰਿਹਾ ਹਾਂ। ਇਹ ਗੱਲ ਆਦਰਯੋਗ ਗਵਰਨਰ ਸਾਹਿਬ ਮਦਰਾਸ ਦੀ ਸੇਵਾ ਵਿਚ ਵੀ ਪੁਚਾ ਚੁਕਿਆ ਹਾਂ। ਉਨ੍ਹਾਂ ਵਲੋਂ ਵੀ ਕਿਸੇ ਵੇਲੇ ਤੁਹਾਨੂੰ ਪੱਤਰ ਆਵੇਗਾ। ਸਾਡੇ ਕੋਲ ਸ਼ਿਕਾਇਤ ਪੁਜੀ ਹੈ ਕਿ ਮੰਗਲੂਰ ਦੇ ਸਾਡੇ ਅਧੀਨ ਪਾਣੇ ਪਿੰਡ ਤੋਂ ਸਾਡੀ ਪ੍ਰਜਾ ਦੇ ਇਕ ਘਰ ਦੀ ਬਹੂ ਨੂੰ ਇਸ ਹਫ਼ਤੇ ਕੋਈ ਉਧਾਲ ਕੇ ਲੈ ਗਿਆ ਹੈ। ਛਾਣਬੀਣ ਕਰਨ ਤੋਂ ਇਹ ਪਤਾ ਲੱਗਾ ਹੈ ਕਿ ਇਹ ਕੰਮ ਕੋਡਗ ਵਾਲਿਆਂ ਦਾ ਹੈ, ਇਹ ਵੀ ਪਤਾ ਲੱਗਿਆ ਹੈ ਕਿ ਉਸ ਲੜਕੀ ਨੂੰ ਮਡਕੇਰੀ ਲਿਜਾਇਆ ਗਿਆ ਹੈ। ਇਹ ਗੱਲ ਦੱਸਣ ਵਾਲਿਆਂ ਨੇ ਹੋਰ ਵੀ ਕਈ ਤਰ੍ਹਾਂ ਦੀਆਂ ਸੂਚਨਾਵਾਂ ਦਿਤੀਆਂ ਹਨ। ਸਚਾਈ ਦੀ ਖੋਜ ਕਰਕੇ ਤੁਹਾਡੀ ਸੇਵਾ ਵਿਚ ਇਕ ਹੋਰ ਪੱਤਰ ਭੇਜਿਆ ਜਾਵੇਗਾ। ਫਿਲਹਾਲ ਸੇਵਾ ਵਿਚ ਬੇਨਤੀ ਹੈ ਕਿ ਸਾਡੇ ਕੰਨ ਤਕ ਇਹ ਗੱਲ ਪੁੱਜੀ ਹੈ ਕਿ ਇਸ ਉਧਾਲੇ ਵਿਚ ਤੁਹਾਡੇ ਮੰਤਰੀ ਸ੍ਰੀ ਬਸਵਯਾ ਦਾ ਹੱਥ ਹੈ। ਇਸ 'ਤੇ ਅਸੀਂ ਵਿਸ਼ਵਾਸ਼ ਨਹੀਂ ਕਰ ਸਕਦੇ। ਪਰ ਅਜਿਹੀ ਗੱਲ ਸਾਡੇ ਕੰਨਾਂ ਤਕ ਪੁਜਣ ਦੇ ਬਾਅਦ ਆਂਗਲਪ੍ਰਭੂ ਦੇ ਨਾਲ ਗੂੜ੍ਹੀ ਮਿੱਤਰਤਾ ਰੱਖਣ ਵਾਲੇ ਅਤੇ ਕੰਪਨੀ ਵਿਸ਼ਵਾਸ਼ੀ ਮਿੱਤਰ ਤੁਹਾਡੇ ਤਕ ਗੱਲ ਨਾ ਪਹੁੰਚਾਣਾ ਠੀਕ ਨਹੀਂ। ਇਸ ਲਈ ਮੈਂ ਤੁਹਾਡੀ ਸੇਵਾ ਵਿਚ ਇਹ ਪੱਤਰ ਲਿਖ ਰਿਹਾ ਹਾਂ। ਉਮੀਦ ਹੈ ਕਿ ਮਦਰਾਸ ਤੋਂ ਪੱਤਰ ਆਉਣ ਤੋਂ ਪਹਿਲਾਂ ਹੀ ਇਸ ਵਿਸ਼ੇ 'ਤੇ ਪੂਰੀ ਛਾਣਬੀਣ ਹੋ ਜਾਵੇਗੀ ਅਤੇ ਇਹ ਹੀ ਸਪੱਸ਼ਟ ਹੋ ਜਾਵੇਗਾ ਕਿ ਇਸ ਵਿਚ ਤੁਹਾਡੇ ਮੰਤਰੀ ਦਾ ਕਿਸੇ ਤਰ੍ਹਾਂ ਦਾ ਵੀ ਹੱਥ ਨਹੀਂ ਹੈ। ਇਹ ਤੁਹਾਡੇ ਅਤੇ ਸਾਡੇ ਪ੍ਰਭੂ ਦੀ ਮਿੱਤਰਤਾ ਨੂੰ ਹੋਰ ਵੀ ਮਜ਼ਬੂਤ ਬਣਾਣ ਵਿਚ ਸਹਾਇਕ ਹੋਵੇਗਾ। ਇਸ ਲਈ ਮੈਨੂੰ ਵਿਸ਼ਵਾਸ਼ ਹੈ ਕਿ ਇਸ ਦੇ ਬਾਰੇ ਵਿਚ ਤੁਸੀਂ ਜ਼ਰੂਰੀ ਕਾਰਵਾਈ ਹੀ ਕਰੋਗੇ। ਕ੍ਰਿਪਾ ਕਰਕੇ ਵਿਸ਼ਵਾਸ਼ ਬਣਾਈ ਰੱਖਣਾ। ਹਮੇਸ਼ਾਂ ਤੁਹਾਡਾ ਵਿਨੀਤ ਸੇਵਕ, ਪੱਤਰ ਦੇ ਹੇਠਾਂ ਏਜੰਟ ਦੇ ਦਸਤਖਤ ਸਨ।

# 3. ਪੂਰਵ ਕਥਾ

## 11

ਜਿਵੇਂ ਸ਼ਾਮ ਵੇਲੇ ਚਾਰੇ ਪਾਸਿਆਂ ਤੋਂ ਹਨੇਰਾ ਘਿਰਦਾ ਜਾਂਦਾ ਹੈ। ਉਸੇ ਤਰ੍ਹਾਂ ਮੁਸ਼ਕਲਾਂ ਦੁੱਖ ਚਿੱਕਵੀਰ ਰਾਜੇਂਦਰ ਨੂੰ ਘੇਰ ਕੇ ਭਿਆਨਕ ਰੂਪ ਧਾਰੀ ਜਾਂਦੀਆਂ ਹਨ। ਇਸ ਨੂੰ ਜਾਨਣ ਲਈ ਇਸ ਦੀ ਪੂਰਵ ਕਥਾ ਜਾਨਣ ਦੀ ਲੋੜ ਹੈ।

ਵੀਰਰਾਜ ਜਨਮ ਤੋਂ ਦੁਸ਼ਟ ਨਹੀਂ ਸੀ। ਪਰ ਆਪਣੇ ਤੇਤੀ ਸਾਲ ਦੇ ਜੀਵਨ ਵਿਚ ਉਸ ਨੇ ਲੋਕਾਂ ਨੂੰ ਇਹ ਦਰਸਾ ਦਿਤਾ ਸੀ ਕਿ ਉਸ ਤੋਂ ਵੱਡਾ ਦੁਸ਼ਟ ਹੋਰ ਕੋਈ ਨਹੀਂ ਹੈ। ਜੇ ਉਸ ਤੋਂ ਵੱਡਾ ਕੋਈ ਦੁਸ਼ਟ ਕਿਹਾ ਜਾ ਸਕਦਾ ਸੀ ਤਾਂ ਉਹ ਸੀ ਉਸ ਦੀ ਦੁਸ਼ਟਤਾ ਦਾ ਸਹਿਯੋਗੀ ਉਸ ਦਾ ਮੰਤਰੀ, ਲੰਗੜਾ ਬਸਵ।

ਅਸਲ ਵਿਚ ਵੀਰਰਾਜ ਦੀ ਕਿਸਮਤ ਹੀ ਚੰਗੀ ਨਹੀਂ ਸੀ। ਰਾਜਵੰਸ਼ ਵਿਚ ਜੇਕਰ ਉਹ ਵੱਡੇ ਭਰਾ ਦਾ ਪੁੱਤਰ ਹੋ ਕੇ ਜਨਮ ਲੈਂਦਾ, ਤਾਂ ਯੁਵਰਾਜ ਦੇ ਰੂਪ ਵਿਚ ਉਸ ਦਾ ਪਾਲਣ-ਪੋਸਣ ਹੁੰਦਾ। ਪਰ ਉਹ ਛੋਟੇ ਭਰਾ ਦੇ ਘਰ ਪੈਦਾ ਹੋਇਆ ਸੀ। ਲਿੰਗਰਾਜ ਨੂੰ ਉਮੀਦ ਸੀ ਕਿ ਭਰਾ ਇਸ ਨੂੰ ਗੋਦ ਲੈ ਲਵੇਗਾ, ਪਰ ਅਜਿਹਾ ਨਹੀਂ ਹੋਇਆ ਸੀ। ਕੋਡ ਵੀਰਰਾਜ ਇਕ ਪ੍ਰਭਾਵਸ਼ਾਲੀ ਰਾਜਾ ਸੀ। ਇਸ ਦੇ ਪਹਿਲੇ ਕੰਮ ਧਾਰਮਿਕ ਪ੍ਰਵਿਰਤੀ, ਚੰਗੇ ਸ਼ਾਸ਼ਨ ਦੇ ਕਾਰਨ ਉਸ ਨੂੰ ਲੋਕਾਂ ਦਾ ਪ੍ਰੇਮ ਅਤੇ ਮਾਣ ਪ੍ਰਾਪਤ ਸੀ। ਗੁਆਂਢੀ ਰਾਜਿਆਂ ਤੋਂ ਉਸ ਨੂੰ ਆਦਰ ਮਿਲਿਆ ਸੀ। ਅੰਗਰੇਜ਼ ਕੰਪਨੀ ਦੇ ਅਧਿਕਾਰੀ ਵੀ ਉਸ ਦਾ ਆਦਰ ਕਰਦੇ ਸਨ। ਉਸ ਦੀ ਆਪਣੀ ਕੇਵਲ ਇਕ ਲੜਕੀ ਸੀ। ਅਜੇ ਉਸ ਦੀ ਆਪਣੀ ਉਮਰ ਵੀ ਏਨੀ ਜ਼ਿਆਦਾ ਨਹੀਂ ਸੀ ਕਿ ਉਸ ਨੂੰ ਪੁੱਤਰ ਹੋਣ ਦੀ ਸੰਭਾਵਨਾ ਵੀ ਤਿਆਗ ਦੇਣੀ ਪਵੇ। ਅਜਿਹੀ ਸਥਿਤੀ ਵਿਚ ਉਹ ਕਿਉਂ ਗੋਦ ਲੈਂਦਾ? ਜੇ ਉਸ ਨੇ ਗੋਦ ਲੈਣਾ ਹੀ ਹੁੰਦਾ, ਤਾਂ ਉਸ ਦਾ ਇਕ ਭਰਾ ਹੋਰ ਸੀ ਜੋ ਲਿੰਗਰਾਜ ਤੋਂ ਵੱਡਾ ਸੀ ਅਤੇ ਉਸ ਦਾ ਇਕ ਪੁੱਤਰ ਸੀ। ਉਸ ਲੜਕੇ ਨੂੰ ਗੋਦ ਲਿਆ ਜਾ ਸਕਦਾ ਸੀ। ਇਸੇ ਕਾਰਨ ਪੰਜ-ਛੇ ਸਾਲ ਦੇ ਬਾਲਕ ਵੀਰਰਾਜ ਨੇ ਜੋ ਗੱਲਾਂ ਸੁਣੀਆਂ ਉਹ ਸਨ ਲਿੰਗਰਾਜ ਦੇ

ਮੁੱਖ ਤੋਂ ਆਪਣੇ ਤਾਊ ਦੇ ਲਈ ਨਿਕਲਣ ਵਾਲੀਆਂ ਵਿਸ਼ ਭਰੀਆਂ ਗੱਲਾਂ, ਅਤੇ ਇਹਨਾਂ ਦੋਹਾਂ ਭਰਾਵਾਂ ਦੇ ਅਨੁਆਈਆਂ ਦੀਆਂ ਕਾਟਵੀਆਂ ਜਹੀਆਂ ਗੱਲਾਂ। ਇਸ ਤਰ੍ਹਾਂ ਰਾਜਕੁਮਾਰ ਵਿਸ਼ ਭਰੇ ਵਾਤਾਵਰਣ ਵਿਚ ਪਲ ਕੇ ਵੱਡਾ ਹੋਇਆ।

ਇਸੇ ਵਾਤਾਵਰਣ ਦੇ ਅਨੁਸਾਰ ਜਦੋਂ ਉਹ ਛੇ ਸਾਲ ਦਾ ਹੋਇਆ ਅਤੇ ਦੂਜੇ ਬੱਚਿਆਂ ਦੇ ਨਾਲ ਖੇਡਣ ਜੋਗਾ ਹੋਇਆ ਤਾਂ ਅਸਤਬਲ ਵਿਚ ਰਹਿਣ ਵਾਲਾ ਲੜਕਾ ਬਸਵ ਇਸ ਦਾ ਸਾਥੀ ਬਣਿਆ। ਬਸਵ ਕੌਣ ਸੀ, ਕਿਥੇ ਦਾ ਸੀ, ਇਹ ਗੱਲ ਕਿਸੇ ਨੂੰ ਪਤਾ ਨਹੀਂ ਸੀ। ਉਹ ਵੀਰਰਾਜ ਤੋਂ ਕੁਝ ਵਰ੍ਹੇ ਵੱਡਾ ਸੀ। ਬਹੁਤ ਹੁਸ਼ਿਆਰ ਲੜਕਾ ਸੀ, ਉਸ ਦੀਆਂ ਅੱਖਾਂ ਦੀ ਚਮਕ ਹੀ ਕੁਝ ਹੋਰ ਸੀ, ਉਸ ਦੀ ਫੁਰਤੀ ਦਾ ਕੋਈ ਹੱਦ ਬੰਨਾ ਨਹੀਂ ਸੀ। ਛੋਟੇ ਹੁੰਦਿਆਂ ਪੈਰ ਵਿਚ ਕੁਝ ਸੱਟ ਲੱਗਣ ਕਰਕੇ ਉਸ ਦਾ ਸੱਜਾ ਪੈਰ ਕੁਝ ਮੁੜ ਗਿਆ ਸੀ। ਇਹ ਸੱਟ ਕਦੋਂ ਲੱਗੀ ਇਹ ਉਸ ਨੂੰ ਵੀ ਯਾਦ ਨਹੀਂ ਸੀ। ਇਸ ਤੋਂ ਉਹ ਕੁਝ ਲੰਗੜਾ ਕੇ ਚਲਦਾ ਸੀ। ਅਨਾਥ ਲੜਕਾ ਜੇ ਕਰ ਲੰਗੜਾ ਕੇ ਚੱਲੇ, ਤਾਂ ਉਸ ਨੂੰ ਸਾਰਾ ਪਿੰਡ ਲੰਗੜਾ ਹੀ ਕਹੇਗਾ। ਇਸ ਲਈ ਬਸਵ ਦਾ ਨਾਂ ਲੰਗੜਾ ਪੈ ਗਿਆ ਸੀ। ਬਜ਼ੁਰਗ ਲੋਕਾਂ ਦੇ 'ਓਏ ਲੰਗੜੇ!' ਕਹਿਣ 'ਤੇ ਉਹ ਕੁਝ ਕਹਿ ਨਹੀਂ ਸਕਦਾ ਸੀ, ਪਰ ਬਜ਼ੁਰਗਾਂ ਤੋਂ ਇਲਾਵਾ ਜੇਕਰ ਕੋਈ ਹੋਰ ਕਹਿੰਦਾ, ਤਾਂ ਉਹ ਕਹਿੰਦਾ "ਤੇਰੇ ਬਾਪ ਨੇ ਨਾਮਕਰਣ ਕੀਤਾ ਏ ਮੇਰਾ? ਜੋ ਮੈਨੂੰ ਇਸ ਤਰ੍ਹਾਂ ਬੁਲਾ ਰਿਹੈਂ ਪੁੱਤਰਾ?" ਸਾਈਸ ਦੇ ਲੜਕੇ ਦੇ ਗੁੱਸੇ ਤੋਂ ਕੌਣ ਡਰਦਾ? ਜੋ ਵੀ ਹੋਵੇ, ਬਸਵ ਦੇ ਨਾ ਚਾਹੁੰਣ 'ਤੇ ਵੀ ਉਸ ਦਾ ਨਾਂ 'ਲੰਗੜਾ' ਪੈ ਗਿਆ। ਜਾਣੇ ਅਣਜਾਣੇ ਵਿਚ ਭਲੇ ਲੋਕ ਵੀ ਇਹ ਸਮਝ ਕੇ ਕਿ ਇਸ ਦਾ ਨਾਂ ਇਹੀ ਹੈ 'ਲੰਗੜੇ ਬੇਟੇ' ਕਹਿ ਕੇ ਪਿਆਰ ਨਾਲ ਉਸ ਨੂੰ ਬੁਲਾਉਂਦੇ। ਕੁਝ ਲੋਕ ਸ਼ਰਾਰਤ ਨਾਲ ਵੀ ਇਸ ਤਰ੍ਹਾਂ ਬੁਲਾਉਂਦੇ। ਇਹਨਾਂ ਕਈਆਂ ਗੱਲਾਂ ਕਾਰਨ ਬਚਪਨ ਵਿਚ ਹੀ ਬਸਵ ਦਾ ਮਨ ਬਹੁਤ ਸਖ਼ਤ ਹੋ ਗਿਆ।

ਲੱਗਭਗ ਅੱਠ ਸਾਲ ਦੀ ਉਮਰ ਵਿਚ ਬਸਵ ਵੀਰਰਾਜ ਦਾ ਸਾਥੀ ਬਣਿਆ। ਛੋਟੇ ਲੜਕੇ ਨੂੰ ਉਂਜ ਹੀ ਕੁੱਤਾ, ਘੋੜਾ, ਹਾਥੀ ਆਦਿ ਦੇਖਣ ਦੀ ਇੱਛਾ ਬਣੀ ਰਹਿੰਦੀ ਹੈ। ਬਸਵ ਰਾਜਕੁਮਾਰ ਨੂੰ ਅਸਤਬਲ ਲੈ ਜਾਂਦਾ ਅਤੇ ਜਿਨ੍ਹਾਂ ਪ੍ਰਾਣੀਆਂ ਨਾਲ ਉਸ ਦਾ ਸਨੇਹ ਸੀ ਉਨ੍ਹਾਂ ਦੀ ਉਸ ਨਾਲ ਜਾਣ-ਪਛਾਣ ਕਰਾਉਂਦਾ। ਇਸ ਤਰ੍ਹਾਂ ਬਸਵ ਵੀਰਰਾਜ ਦਾ ਬਹੁਤ ਹੀ ਪਿਆਰਾ ਅਤੇ ਨਿਰਾਪਦ ਮਿੱਤਰ ਬਣਿਆ। ਵੀਰਰਾਜ ਦੀ ਮਾਂ ਦੀ ਸਿਹਤ ਚੰਗੀ ਨਹੀਂ ਸੀ। ਇਸ ਲਈ ਉਹ ਦਾਈਆਂ ਦੇ ਹੱਥਾਂ ਵਿਚ ਪਲਿਆ। ਉਸ ਦਾ ਪਿਤਾ ਲਿੰਗਰਾਜ ਆਪਣੇ ਕੰਮਾਂ ਵਿਚ ਮਗਨ ਰਹਿੰਦਾ ਸੀ। ਜੇਕਰ ਕੰਮ ਨਾ ਹੁੰਦੇ, ਤਾਂ ਵੀ ਉਹ ਵੀਰਰਾਜ ਵਲ ਖਾਸ ਧਿਆਨ ਦੇਣ ਵਾਲਾ ਆਦਮੀ ਨਹੀਂ ਸੀ। ਪਰ ਕੰਮਾਂ ਵਿਚ ਲੱਗੇ ਰਹਿਣ ਕਾਰਨ ਉਹ ਬੇਟੇ ਵਲ ਜ਼ਰਾ ਵੀ ਧਿਆਨ ਨਾ ਦੇ ਸਕਿਆ। ਬਸਵ ਛੋਟੇ ਹੁੰਦਿਆਂ ਤੋਂ ਪਸ਼ੂਆਂ ਅਤੇ ਕੁੱਤਿਆਂ ਨਾਲ ਪਲਿਆ ਸੀ। ਅਜਿਹਾ ਬੱਚਾ ਜਾਨਵਰਾਂ ਦੀ ਜੀਵਨ ਲੀਲਾ ਵੇਖਦਿਆਂ ਵੇਖਦਿਆਂ ਕੁਝ ਵਿਚਿਤਰ ਰੁਚੀਆਂ ਬਣਾ ਲੈਂਦਾ ਹੈ। ਉਸ ਵਿਚ ਸ਼ਰਮ ਘੱਟ ਹੋ ਜਾਂਦੀ ਹੈ। ਇਸ ਦੇ ਨਾਲ ਰਹਿੰਦੇ ਰਹਿੰਦੇ ਬਾਲਕ ਵੀਰਰਾਜ ਨੂੰ ਵੀ ਪਸ਼ੂਆਂ ਅਤੇ ਕੁੱਤਿਆਂ ਦਾ

ਜੀਵਨਚਰ ਦੇਖਣ ਵਿਚ ਇਕ ਵਚਿੱਤਰ ਸੁਖ ਮਿਲਣ ਲੱਗਾ । ਕੋਡ ਵੀਰਰਾਜ ਸਵਰਗਵਾਸ ਹੋਇਆ ਤਾਂ ਦੇਵੰਮਾਜੀ ਰਾਣੀ ਬਣੀ । ਦੇਵੰਮਾਜੀ ਨੂੰ ਹਟਾ ਕੇ ਲਿੰਗਰਾਜ ਰਾਜਾ ਬਣਿਆ ਅਤੇ ਵੀਰਰਾਜ ਯੁਵਰਾਜ । ਲਿੰਗਰਾਜ ਨਵੇਂ ਜਲੌ ਭਰੇ ਜੀਵਨ ਦੀਆਂ ਖੂਬੀਆਂ ਦੇ ਨਾਲ ਉਸ ਦੀਆਂ ਖਰਾਬੀਆਂ ਦਾ ਵੀ ਸ਼ਿਕਾਰ ਬਣਿਆ ।

ਰਾਜਾ ਬਣ ਕੇ ਲਿੰਗਰਾਜ ਨੂੰ ਆਪਣੇ ਪੁੱਤਰ ਵਲ ਵੇਖਣ ਦਾ ਕੁਝ ਅਵਸਰ ਮਿਲਿਆ । ਇਸੇ ਨੇ ਤਾਂ ਅੱਗੇ ਜਾ ਕੇ ਰਾਜਾ ਬਣਨਾ ਹੈ ? ਇਸੇ ਦੇ ਲਈ ਤਾਂ ਹੈ ਨਾ ਇਹ ਸਭ ਕੁਝ ? ਇਸੇ ਦੇ ਲਈ ਤਾਂ ਨਿਆਂ ਅਨਿਆਂ ਭੁਲਾ ਕੇ ਗੱਦੀ ਪ੍ਰਾਪਤ ਕੀਤੀ ਹੈ । ਇਸੇ ਦੇ ਲਈ ਅਤੇ ਇਸ ਦੀ ਭੈਣ ਦੇ ਲਈ ਹੀ ਤਾਂ ! ਲਿੰਗਰਾਜ ਦਾ ਆਪਣੇ ਬੱਚਿਆਂ ਵਲ ਧਿਆਨ ਨਾ ਦੇਣ ਦਾ ਕਾਰਨ ਉਨ੍ਹਾਂ ਦੇ ਪ੍ਰਤੀ ਉਦਾਸੀਨਤਾ ਨਹੀਂ ਸੀ । ਜਿਵੇਂ ਜੂਏ ਦੀ ਬਾਜ਼ੀ 'ਤੇ ਬੈਠਾ ਆਦਮੀ ਮੌਤ ਦਾ ਸਮਾਚਾਰ ਮਿਲਣ 'ਤੇ ਵੀ ਖੇਡਣਾ ਨਹੀਂ ਛੱਡਦਾ, ਉਸੇ ਤਰ੍ਹਾਂ ਹੀ ਗੱਦੀ ਨੂੰ ਪ੍ਰਾਪਤ ਕਰਨ ਦਾ ਧੰਦਾ ਜੂਏ ਦੇ ਖੇਲ ਤੋਂ ਜ਼ਿਆਦਾ ਨਸ਼ੀਲਾ ਹੁੰਦਾ ਹੈ । ਜੂਏ ਵਿਚ ਕੇਵਲ ਧਨ ਹੀ ਜਾਂਦਾ ਹੈ, ਪਰ ਇਸ ਖੇਡ ਵਿਚ ਜਾਨ ਦਾ ਵੀ ਖਤਰਾ ਹੁੰਦਾ ਹੈ । ਧਿਆਨ ਬਦਲਦੇ ਹੀ ਵੰਸ਼ ਵੀ ਨਹੀਂ ਬਚਦਾ । ਆਪ ਦੂਜਿਆਂ ਦੇ ਲਈ ਜੋ ਜਾਲ ਬੁਣਦਾ ਹੈ ਉਹੀ ਉਸ ਦੇ ਲਈ ਦੂਜੇ ਬੁਣ ਸਕਦੇ ਹਨ । ਗੱਦੀ ਪ੍ਰਾਪਤ ਕਰਨ ਤੋਂ ਬਾਅਦ ਲਿੰਗਰਾਜ ਦਾ ਧਿਆਨ ਜਦੋਂ ਲੜਕੇ ਵਲ ਗਿਆ ਤਾਂ ਉਸ ਨੂੰ ਪਤਾ ਲਗਾ ਕਿ ਉਹ ਬਸਵ ਦੇ ਹੱਥ ਪੈ ਚੁਕਿਆ ਹੈ । ਜਿਵੇਂ ਹੋਰ ਸਾਰਿਆਂ ਨੂੰ ਇਹ ਠੀਕ ਨਹੀਂ ਲੱਗਿਆ ਸੀ, ਉਸੇ ਤਰ੍ਹਾਂ ਹੀ ਪਿਤਾ ਨੂੰ ਵੀ ਨਹੀਂ ਲੱਗਿਆ । ਪਰ ਉਹ ਉਨ੍ਹਾਂ ਦੀ ਦੋਸਤੀ ਵਿਚ ਰੁਕਾਵਟ ਨਹੀਂ ਬਣਿਆ । ਉਸ ਨੇ ਬੇਟੇ ਅਤੇ ਲੰਗੜੇ ਨੂੰ ਚੇਤਾਵਨੀ ਦਿਤੀ "ਖਬਰਦਾਰ, ਖੇਡ ਵਿਚ ਜ਼ਿਆਦਤੀ ਨਹੀਂ ਹੋਣੀ ਚਾਹੀਦੀ ।"

ਲੰਗੜੇ ਨੂੰ ਲੱਗਿਆ ਜਿਵੇਂ ਚੇਤਾਵਨੀ ਦੇਣ ਵੇਲੇ ਲਿੰਗਰਾਜ ਕੁਝ ਲਿਹਾਜ ਨਾਲ ਕੰਮ ਲੈ ਰਿਹਾ ਹੋਵੇ । ਇਸ ਤੋਂ ਪਹਿਲਾਂ ਉਸ ਨੂੰ ਇਸ ਤਰ੍ਹਾਂ ਲੱਗਿਆ ਸੀ ਕਿ ਉਸ ਦਾ ਰੁਖ ਇਸਦੇ ਵਲ ਕੁਝ ਦਯਾ ਵਾਲਾ ਹੈ । ਲੰਗੜੇ ਨੇ ਵੀ ਆਪਣੀ ਵਲੋਂ ਜ਼ਰਾ ਢੰਗ ਨਾਲ ਚਲਣ ਦੀ ਕੋਸ਼ਿਸ਼ ਕੀਤੀ ਜਿਸ ਤੋਂ ਲਿੰਗਰਾਜ ਉਸ ਨੂੰ ਪਸੰਦ ਕਰੇ । ਪਰ ਇਹਨਾਂ ਲੋਕਾਂ ਨੇ ਜੋ ਰਾਹ ਫੜਿਆ ਸੀ, ਉਹ ਅਜਿਹਾ ਨਹੀਂ ਸੀ ਕਿ ਉਹ ਲੋਕ ਸਦਾ ਇਕ ਹੱਦ ਵਿਚ ਰਹਿ ਸਕਦੇ । ਵੀਰਰਾਜ ਜਿਸ ਢੰਗ ਨਾਲ ਪਲਿਆ ਸੀ ਉਸ ਨਾਲ ਉਸ ਦੇ ਮਨ 'ਤੇ ਇਹ ਪ੍ਰਵਿਰਤੀ ਇੰਨੀ ਪ੍ਰਬਲ ਹੋ ਚੁਕੀ ਸੀ ਕਿ ਅਜਿਹਾ ਕਰਨ ਨਾਲ ਇਵੇਂ ਹੋਇਆ, ਤਾਂ ਇਸ ਤਰ੍ਹਾਂ ਕਰਨ ਨਾਲ ਕਿਵੇਂ ਹੋਵੇਗਾ— ਇਹ ਕਰਕੇ ਵੇਖਣਾ ਚਾਹੀਦਾ ਹੈ । ਜਦੋਂ ਕੋਈ ਬੱਚਾ ਕੁੱਤੇ ਦੇ ਡਰ ਤੋਂ ਭੱਜਦਾ ਹੈ ਤਾਂ ਇਸ ਨੂੰ ਵੇਖਣ ਵਿਚ ਉਸ ਨੂੰ ਬਹੁਤ ਅਨੰਦ ਆਉਂਦਾ । ਖੇਡਦੀਆਂ ਲੜਕੀਆਂ ਦੇ ਵਿਚ ਦੂਰੋਂ ਇਕ ਸੱਪ ਸੁੱਟਕੇ ਉਨ੍ਹਾਂ ਦਾ ਚੀਕ ਚਿਹਾੜਾ ਸੁਣਨ ਵਿਚ ਉਸ ਨੂੰ ਮਜ਼ਾ ਆਉਂਦਾ ਸੀ । ਖੇਤਾਂ ਵਿਚੋਂ ਘਰ ਪਰਤਣ ਵਾਲਿਆਂ ਨੂੰ ਚਿਹਰੇ 'ਤੇ ਰੰਗ ਮਲ ਕੇ ਰਾਹ ਵਿਚ ਭੂਤ ਦਾ ਰੂਪ ਧਾਰ ਕੇ ਡਰਾਉਣ ਵਿਚ ਉਸ ਨੂੰ ਇਕ ਕਿਸਮ ਦੀ ਸੰਤੁਸ਼ਟੀ ਮਿਲਦੀ ਸੀ । ਇਨ੍ਹਾਂ ਵਿਚੋਂ ਚਾਰ ਆਦਮੀ ਜੇਕਰ ਡਰਦੇ ਸਨ, ਤਾਂ ਇਕ

ਨਿਡਰ ਹੋ ਕੇ ਇਸ ਭੂਤ ਤੇ ਵੀ ਚੜ੍ਹ ਬੈਠਦਾ। ਉਤਯਤੱਕ ਨੇ ਵੀ ਇਕ ਵਾਰ ਇਵੇਂ ਹੀ ਕੀਤਾ ਸੀ, ਉਦੋਂ ਇਹ ਫੜੇ ਗਏ ਸਨ। ਲਿੰਗਰਾਜ ਤਕ ਖ਼ਬਰ ਪੁਜੀ। ਉਸ ਨੇ ਬੇਟੇ ਅਤੇ ਉਸ ਦੇ ਸਾਥੀ ਦੋਹਾਂ ਨੂੰ ਸਜ਼ਾ ਦਿਤੀ। ਇਹੀ ਨਹੀਂ, ਇਹ ਦੋਵੇਂ ਰਾਤ ਨੂੰ ਜਿਥੇ ਔਰਤਾਂ ਸੁੱਤੀਆਂ ਪਈਆਂ ਹੁੰਦੀਆਂ ਉਥੇ ਜਾ ਕੇ ਸ਼ੈਤਾਨੀ ਕਰਦੇ ਜਾਂ ਲੜਕੀਆਂ ਨੂੰ ਆਪਣੇ ਕੋਲ ਬੁਲਾਂਦੇ ਅਤੇ ਉਨ੍ਹਾਂ ਨਾਲ ਛੇੜਖਾਨੀ ਕਰਦੇ। ਇਹ ਸਾਰੀਆਂ ਗੱਲਾਂ ਤਾਂ ਰਾਜਾ ਤਕ ਨਹੀਂ ਪਹੁੰਚਦੀਆਂ ਸਨ। ਕਦੇ ਕਦੇ ਰਾਜਕੁਮਾਰ ਸ਼ਹਿਰ ਦੇ ਬਦਮਾਸ਼ਾਂ ਨਾਲ ਜੂਏ ਵਿਚ ਵੀ ਹਿੱਸਾ ਲੈਂਦਾ। ਰਾਜੇ ਦਾ ਪੁੱਤਰ ਹੋਣ ਦੇ ਨਾਤੇ ਇਸ ਨੂੰ ਦੂਜਿਆਂ ਤੋਂ ਜ਼ਿਆਦਾ ਅਧਿਕਾਰ ਤਾਂ ਹੈ ਹੀ ਸਨ, ਪਰ ਦੂਸਰਿਆਂ ਦੇ ਹੋਣ ਵਾਲੇ ਨੁਕਸਾਨ ਇਸ ਨੂੰ ਨਹੀਂ ਸਨ। ਇਹ ਗੱਲ ਸਾਰੇ ਬਦਮਾਸ਼ ਬਰਦਾਸ਼ਤ ਨਹੀਂ ਕਰਦੇ ਸਨ, ਇਸ ਲਈ ਕਈ ਬਾਰ ਝਗੜੇ ਅਤੇ ਮਾਰ ਕੁਟਾਈ ਤਕ ਦੀ ਨੌਬਤ ਆ ਜਾਂਦੀ। ਇਸ ਤਰ੍ਹਾਂ ਪਿਤਾ ਦੀ ਮੌਤ ਹੋਣ 'ਤੇ ਮਾਤਾ ਦੇ ਸਤੀ ਹੋ ਜਾਣ 'ਤੇ ਜਦੋਂ ਵੀਰਰਾਜ ਰਾਜਾ ਬਣਨ ਲੱਗਾ, ਉਦੋਂ ਉਹ ਦੁਸ਼ਟਾਂ ਵਿਚੋਂ ਹੀ ਇਕ ਸੀ।

## 12

ਇਹਨਾਂ ਗੱਲਾਂ ਤੋਂ, ਇਸ ਗਿਰਾਵਟ ਤੋਂ ਬਚਣ ਦਾ ਇਕ ਮਾਤਰ ਸਾਧਨ ਸੀ ਰਾਣੀ ਗੌਰੰਮਾ ਜਿਸ ਨੂੰ ਲਿੰਗਰਾਜ ਪਹਿਲਾਂ ਹੀ ਇਸ ਦੀ ਪਤਨੀ ਬਣਾ ਕੇ ਘਰ ਲੈ ਆਇਆ ਸੀ।

ਗੌਰੰਮਾ ਕੋਡਗੀ ਲੜਕੀ ਸੀ। ਉਸ ਦਾ ਪਿਤਾ ਬੇਪਨਾਡ ਦੇ ਕੁੰਜਲਿਗੇਰੀ ਪਿੰਡ ਦੇ ਭੁੱਕਾਟੀਰ ਦਾ ਪੁਟੱਯਾ ਸੀ। ਆਪਣੇ ਪ੍ਰਾਂਤ ਦਾ ਪ੍ਰਸਿਧ ਵਿਅਕਤੀ ਹੋਣ ਦੇ ਕਾਰਨ ਉਸ ਨੇ ਲਿੰਗਰਾਜ ਦੀਆਂ ਨਜ਼ਰਾਂ ਵਿਚ ਆਉਣਾ ਹੀ ਸੀ। ਕੋਡਵੀਰ ਰਾਜੇਂਦਰ ਦਾ ਉਹ ਪਿਆਰਾ ਵਿਅਕਤੀ ਸੀ ਅਤੇ ਲਿੰਗਰਾਜ ਰਾਜਾ ਬਣਨ ਵਿਚ ਵੀ ਇਸ ਦਾ ਸਮਰਥਕ ਸੀ। ਲਿੰਗਰਾਜ ਦੇ ਬੇਟੇ ਨੂੰ ਗੱਦੀ 'ਤੇ ਬਿਠਾਉਣ ਵਿਚ ਵੀ ਇਹ ਸਹਿਮਤ ਸੀ। ਇਸ ਲਈ ਜਦੋਂ ਲਿੰਗਰਾਜ ਨੇ ਆਪਣੇ ਪੁੱਤਰ ਦੇ ਲਈ ਲੜਕੀ ਲੱਭੀ, ਤਾਂ ਇਸ ਦੀ ਕੰਨਿਆਂ ਨੂੰ ਚੁਣਨਾ ਸੁਭਾਵਿਕ ਸੀ।

ਗੌਰੰਮਾ ਰਾਣੀ ਬਣਨ ਯੋਗ ਲੜਕੀ ਸੀ। ਉਸ ਦੀ ਅਤੇ ਉਸ ਦੇ ਪਤੀ ਦੀ ਉਮਰ ਵਿਚ ਕੋਈ ਖਾਸ ਫ਼ਰਕ ਨਹੀਂ ਸੀ। ਉਹ ਰੂਪਵਤੀ ਸੀ, ਪਰ ਰੂਪ ਤੋਂ ਵੀ ਵਧ ਕੇ ਲੋਕਾਂ ਨੂੰ ਆਪਣੇ ਵਲ ਆਕਰਸ਼ਤ ਕਰਨ ਵਾਲੀ ਚੀਜ਼ ਸੀ ਉਸ ਦਾ ਗੰਭੀਰ ਵਿਅਕਤਿਤਵ। ਔਸਤ ਇਸਤਰੀਆਂ ਤੋਂ ਥੋੜ੍ਹਾ ਲੰਬਾ ਕੱਦ ਸੀ, ਸਾਦਾ ਸਿੱਧੀ ਚਲਦੀ, ਸਿੱਧਾ ਵੇਖਦੀ, ਘੱਟ ਬੋਲਦੀ, ਮਨ ਵਿਚ ਕੀ ਹੈ, ਇਹ ਆਸਾਨੀ ਨਾਲ ਬਾਹਰ ਜ਼ਾਹਰ ਨਹੀਂ ਹੋਣ ਦੇਂਦੀ ਸੀ। 'ਕੁਝ ਤੇਜ਼' ਪ੍ਰਸੰਗ ਵਿਚ ਹੀ ਗੋਰੰਮਾ ਦੀਆਂ ਅੱਖਾਂ ਦੀ ਚਮਕ ਪਲ ਭਰ ਉਸ ਦਾ ਕ੍ਰੋਧ, ਘਿਰਨਾ, ਸੰਤੋਸ਼, ਪ੍ਰਗਟ ਕਰਦੀ ਅਤੇ ਗੰਭੀਰਤਾ ਉਨ੍ਹਾਂ ਨੂੰ ਢੱਕ ਲੈਂਦੀ। ਬਸ ਇਹੀ ਸੀ ਉਸ ਦਾ ਸਹਿਜ ਸੁਭਾਅ।

ਵਿਆਹ ਵੇਲੇ ਉਹ ਸੋਲ੍ਹਾਂ ਵਰ੍ਹੇ ਦੀ ਸੀ। ਪੇਕੇ ਵਿਚ ਸੁਤੰਤਰ ਜੀਵਨ ਗੁਜ਼ਾਰਨ ਵਾਲੀ ਲੜਕੀ ਰਾਜਮਹੱਲ ਵਿਚ ਆਈ, ਲੱਗਭਗ ਆਪਣੇ ਹੀ ਬਰਾਬਰ ਉਮਰ ਦੇ ਪਤੀ ਦੀ ਸਾਥਣ ਬਣੀ। ਉਦੋਂ ਹੀ ਉਸ ਨੂੰ ਪਤਾ ਲੱਗਾ ਕਿ ਉਸ ਦਾ ਪਤੀ ਬਦਨਾਮ ਹੋ ਚੁਕਿਆ ਹੈ। ਜੇ ਇਸ ਗੱਲ ਦਾ ਵਿਆਹ ਤੋਂ ਪਹਿਲਾਂ ਵੀ ਪਤਾ ਲੱਗ ਜਾਂਦਾ ਤਾਂ ਵੀ ਉਹ ਕੀ ਕਰ ਸਕਦੀ ਸੀ ? ਇਹ ਆਦਮੀ ਚੰਗਾ ਨਹੀਂ ਹੈ, ਮੈਂ ਇਸ ਨਾਲ ਵਿਆਹ ਨਹੀਂ ਕਰਾਂਗੀ, ਅਜਿਹਾ ਕਹਿਣਾ ਕੋਡਗ ਦੇ ਉਨ੍ਹਾਂ ਦਿਨਾਂ ਦੇ ਜੀਵਨ ਵਿਚ ਸੰਭਵ ਨਹੀਂ ਸੀ। ਲਿੰਗਰਾਜ ਜ਼ਿੱਦੀ ਅਤੇ ਸਖਤ ਸੁਭਾਅ ਦਾ ਆਦਮੀ ਸੀ। ਭਰਾ ਦੀ ਮਰਜ਼ੀ ਦੇ ਵਿਰੁੱਧ ਉਹ ਲੜਕੀ ਨੂੰ ਗੱਦੀ ਤੋਂ ਹਟਾ ਕੇ ਆਪ ਰਾਜਾ ਬਣਿਆ ਸੀ। ਗੱਦੀ ਨੂੰ ਬਚਾਈ ਰੱਖਣ ਲਈ ਆਪਣੇ ਦੁਸ਼ਮਣਾਂ ਨੂੰ ਖਤਮ ਕਰਨ ਦੇ ਰਾਹ ਨੂੰ ਅਪਨਾਉਣ ਵਾਲਾ ਉਹ ਜਾਲਮ ਵਿਅਕਤੀ ਸੀ, ਜਦੋਂ ਉਹ ਕਹੇ ਕਿ ਮੈਂ ਤੁਹਾਡੀ ਲੜਕੀ ਨੂੰ ਆਪਣੇ ਬੇਟੇ ਲਈ ਚਾਹੁੰਦਾ ਹਾਂ ਅ੍ਰੇ ਉਹ ਲੜਕੀ ਨਾ ਮੰਨੇ, ਤਾਂ ਅਜਿਹੀ ਹਾਲਤ ਵਿਚ ਉਹਨੂੰ ਆਪਣੀ ਮਰਜ਼ੀ ਦੇ ਅਨੁਸਾਰ ਸਜ਼ਾ ਦੇਣ ਵਿਚ ਉਹ ਸੰਕੋਚ ਕਰਨ ਵਾਲਾ ਵਿਅਕਤੀ ਨਹੀਂ ਸੀ। ਪਤਨੀ ਬਣਕੇ ਜੀਵਨ ਗੁਜਾਰਨਾ ਸਾਰੀਆਂ ਲੜਕੀਆਂ ਦੀ ਕਿਸਮਤ ਹੈ। ਘਰ ਚੰਗਾ ਮਿਲੇ ਤਾਂ ਇਹ ਖੁਸ਼ਕਿਸਮਤੀ ਦੀ ਗੱਲ ਹੁੰਦੀ ਹੈ। ਚੰਗਾ ਨਾ ਮਿਲੇ, ਤਾਂ ਆਪਣੀ ਬਦਕਿਸਮਤੀ ਸਮਝ ਕੇ ਸਹਿਣਾ ਪੈਂਦਾ ਹੈ।

ਵਿਆਹ ਦੇ ਬਾਅਦ ਸ਼ੁਰੂ ਦੇ ਦਿਨਾਂ ਵਿਚ ਵੀਰਰਾਜ ਨੇ ਆਪਣੀ ਪਤਨੀ ਵਲ ਥੋੜਾ ਪ੍ਰੇਮ ਦਿਖਾਇਆ। ਉਸ ਦੇ ਲਈ ਔਰਤ ਕੋਈ ਨਵੀਂ ਚੀਜ਼ ਨਹੀਂ ਸੀ। ਪਰ ਅਜਿਹੀ ਗੰਭੀਰ ਚਾਲ-ਢਾਲ, ਗੰਭੀਰ ਦ੍ਰਿਸ਼ਟੀ ਅਤੇ ਗੱਲਬਾਤ ਵਾਲੀ ਔਰਤ ਦੇ ਇੰਨੇ ਨੇੜੇ ਸੰਪਰਕ ਵਿਚ ਉਹ ਪਹਿਲਾਂ ਕਦੇ ਨਹੀਂ ਆਇਆ ਸੀ। ਉਸ ਦੇ ਮਹੱਲ ਵਿਚ ਇਕ ਅੱਧੀ ਇਸਤਰੀ ਅਜਿਹੀ ਵੀ ਸੀ ਪਰ ਗੌਰੰਮਾ ਦੀ ਗੱਲ ਹੀ ਕੁਝ ਹੋਰ ਸੀ। ਇਸ ਦੇ ਅੰਦਰ ਅਜਿਹੀ ਕਿਹੜੀ ਗੱਲ ਸੀ, ਵੀਰਰਾਜ ਨੇ ਇਸ ਨੂੰ ਲੱਭਣ ਦਾ ਕਦੇ ਯਤਨ ਨਹੀਂ ਕੀਤਾ ਪਰ ਇੰਨਾ ਅਨੁਭਵ ਉਸ ਨੇ ਜ਼ਰੂਰ ਕੀਤਾ ਕਿ ਇਸ ਦੇ ਨਾਲ ਰਹਿਣ ਵਿਚ ਇਕ ਖਾਸ ਸੁਖ ਹੈ। ਇਸ ਪਤਨੀ ਤੋਂ ਉਸ ਨੂੰ ਇਕ ਵਿਸ਼ੇਸ਼ ਤ੍ਰਿਪਤੀ ਮਿਲੀ।

ਪਰ ਇਹ ਗੱਲ ਬਹੁਤੇ ਦਿਨਾਂ ਤਕ ਨਾ ਚੱਲੀ। ਕਾਫੀ ਸਮੇਂ ਤਕ ਮਨ-ਮਰਜ਼ੀ ਦਾ ਜੀਵਨ ਗੁਜ਼ਾਰ ਕੇ ਜਿਸ ਦਾ ਸੁਭਾਅ ਗੁਸੈਲਾ ਹੋ ਚੁਕਿਆ ਹੋਵੇ ਉਸ ਨੂੰ ਗੌਰੰਮਾ ਦਾ ਸ਼ੁਧ ਅਤੇ ਸਾਦਾ ਜੀਵਨ ਤ੍ਰਿਪਤ ਨਾ ਕਰ ਸਕਿਆ। ਢੋਲ ਅਤੇ ਨਗਾਰੇ ਨਾਲ ਤ੍ਰਿਪਤੀ ਲੈਣ ਵਾਲੇ ਕੰਨ ਬੰਸਰੀ ਅਤੇ ਵੀਣਾਂ ਦੇ ਕੋਮਲ ਸੁਰਾਂ ਦੀ ਮਧੁਰਤਾ ਵਿਚ ਰਸ ਲੈਣ ਤੋਂ ਅਸਮਰਥ ਹੋ ਜਾਂਦੇ ਹਨ। ਕਈ ਮਣ ਚਾਵਲ ਖਾਣ ਵਾਲਾ ਹਾਥੀ, ਜਿਵੇਂ ਕੀੜੀ ਸ਼ੱਕਰ ਦਾ ਰਸ ਲੈ ਕੇ ਖਾਂਦੀ ਹੈ ਅਜਿਹਾ ਤਿਨਕੇ ਜਿਹਾ ਅਨੰਦ ਲੈ ਨਹੀਂ ਸਕਦਾ। ਬਸਵ ਦੇ ਸੰਪਰਕ ਵਿਚ ਆ ਕੇ ਜੇਕਰ ਵੀਰਰਾਜ ਨੇ ਆਪਣੇ ਆਪ ਨੂੰ ਵਿਗਾੜ ਨਾ ਲਿਆ ਹੁੰਦਾ ਅਤੇ ਇਸ ਲੜਕੀ ਦੇ ਸੰਪਰਕ ਵਿਚ ਆਉਂਦਾ, ਤਾਂ ਪਤਾ ਨਹੀਂ ਉਸ ਦਾ ਜੀਵਨ ਕਿੰਨਾ ਉੱਚਾ ਹੁੰਦਾ। ਪਰ ਬਦਕਿਸਮਤੀ ਨਾਲ ਇਹਨਾਂ

ਦੋਹਾਂ ਦੇ ਮਿਲਣ ਤੋਂ ਪਹਿਲਾਂ ਹੀ ਉਹ ਚਿੱਕੜ ਵਿਚ ਲੇਟ ਕੇ ਸੁੱਖ ਪਾਣ ਵਾਲੀ ਮੱਝ ਦੀ ਤਰ੍ਹਾਂ ਆਪਣੀ ਰੁਚੀ ਨੂੰ ਅਸ਼ਾਂਤ ਕਰ ਚੁਕਿਆ ਸੀ।

ਹਰ ਰੋਜ਼ ਰਾਤ ਨੂੰ ਦੇਰ ਨਾਲ ਆਉਣਾ ਅਤੇ ਨਸ਼ੇ ਵਿਚ ਊਟ-ਪਟਾਂਗ ਵਰਤਾਊ ਕਰਨਾ। ਇਹ ਸਭ ਨਾ-ਪਸੰਦ ਕਰਨ ਵਾਲੀ ਪਤਨੀ ਨੂੰ ਗਾਲ੍ਹਾਂ ਦੇਣ ਅਤੇ ਮਾਰ-ਕੁਟਾਈ ਕਰਨ ਵਿਚ ਉਸ ਨੂੰ ਦੇਰ ਨਹੀਂ ਲੱਗੀ। ਪਹਿਲਾਂ ਪਹਿਲਾਂ ਅਜਿਹਾ ਵਿਵਹਾਰ ਦੇਖਕੇ ਗੌਰੰਮਾ ਦੁਖੀ ਹੋਈ, ਉਸ ਨੂੰ ਕਰੋਧ ਵੀ ਆਇਆ ਪਰ ਉਸ ਨੇ ਪਤੀ ਨਾਲ ਝਗੜਾ ਨਹੀਂ ਕੀਤਾ। ਕੇਵਲ ਉਸ ਨੂੰ ਕਮਰੇ ਵਿਚੋਂ ਕੱਢ ਕੇ ਨਾਲ ਵਾਲੇ ਕਮਰੇ ਵਿਚ ਜਾ ਕੇ, ਦਰਵਾਜ਼ਾ ਬੰਦ ਕਰਕੇ, ਉਹ ਪੈ ਗਈ। ਪਤੀ ਨੇ ਦਰਵਾਜ਼ਾ ਖੜਕਾਇਆ। ਉਹ ਜ਼ੋਰ ਨਾਲ ਚੀਕਿਆ। ਸਾਰਾ ਪਰਿਵਾਰ ਇਕੱਠਾ ਹੋ ਗਿਆ ਗੱਲ ਦਾ ਪਤਾ ਲਗਾਉਣ ਲਈ ਲਿੰਗਰਾਜ ਆਪ ਆਇਆ। ਬਹੂ ਕਮਰਾ ਬੰਦ ਕਰਕੇ ਬੈਠੀ ਹੈ, ਇਹ ਪਤਾ ਲੱਗਣ 'ਤੇ ਉਸ ਨੇ ਲੜਕੇ ਨੂੰ ਡਾਂਟਿਆਂ ਅਤੇ ਕਿਹਾ, "ਜੋ ਗੱਲ ਕਰਨੀ ਹੋਵੇ, ਸਵੇਰੇ ਕਰਨਾ। ਹੁਣ ਜਾ ਕੇ ਚੁਪ ਚਾਪ ਸੌਂ ਜਾਓ ਅਤੇ ਰੌਲਾ ਨਾ ਪਾਉ।"

ਅਗਲੇ ਦਿਨ ਲਿੰਗਰਾਜ ਬਹੂ ਦੇ ਕੋਲ ਆਇਆ ਅਤੇ ਬੋਲਿਆ, "ਤੈਨੂੰ ਘਰ ਦੀ ਲਕਸ਼ਮੀ ਬਣਾਨ ਲਈ ਮੈਂ ਤੈਨੂੰ ਲੱਭ ਕੇ ਲਿਆਇਆ ਹਾਂ। ਤੇਰੇ ਪਤੀ ਨੂੰ ਅਕਲ ਨਹੀਂ ਹੈ। ਦੋਹਾਂ ਦੀ ਅਕਲ ਇਕੱਲਿਆਂ ਤੈਨੂੰ ਹੀ ਰੱਖਣੀ ਹੋਵੇਗੀ। ਤੁਸੀਂ ਸੰਸਾਰ ਵਿਚ ਰਹਿਣਾ ਹੈ ਤਾਂ ਉਸ ਨੂੰ ਨਾਲ ਲੈ ਕੇ ਰਹਿਣਾ ਹੈ। ਪਤੀ ਚੰਗਾ ਨਹੀਂ, ਇਹ ਸੋਚ ਕੇ ਜੇਕਰ ਪਤਨੀ ਵੀ ਖਰਾਬ ਹੋ ਜਾਵੇ ਤਾਂ ਮਹੱਲ ਤਾਂ ਕੀ ਝੌਂਪੜੀ ਵੀ ਨਹੀਂ ਰਹੇਗੀ। ਮਹੱਲ ਅਤੇ ਰਾਜ ਤੁਹਾਡਾ ਹੈ ਇਹ ਸਮਝ ਲਵੋ। ਇਹ ਸਾਰਾ ਕੁਝ ਆਪਣਾ ਬਣਾਈ ਰੱਖਣ ਲਈ ਹੀ ਪਤੀ ਨੂੰ ਪਾਲੋ। ਪੌਦੇ ਨੂੰ ਬਚਾ ਕੇ ਫਲ ਖਾਣਾ ਹੀ ਅਕਲਮੰਦੀ ਹੈ।"

ਸੱਸ ਦੇਵੱਕਾ ਨੇ ਬਹੂ ਨੂੰ ਤਸੱਲੀ ਦਿਤੀ, "ਰਾਜ ਮਹੱਲ ਵਿਚ ਬਹੂਆਂ ਨੂੰ ਇੰਨਾ ਤਾਂ ਸਹਿਣਾ ਹੀ ਪੈਂਦਾ ਹੈ, ਬੇਟੀ। ਇਹ ਸਭ ਮੈਂ ਭੁਗਤ ਚੁਕੀ ਹਾਂ। ਤੁਹਾਡੇ ਸਹੁਰੇ ਨੇ ਮੇਰੀਆਂ ਅੱਖਾਂ ਦੇ ਸਾਹਮਣੇ ਦੂਜਿਆਂ ਨਾਲ ਅਠਕੇਲੀਆਂ ਕੀਤੀਆਂ ਹਨ। ਇਹਨਾਂ ਤੋਂ ਬੇਟਾ ਹੀ ਚੰਗਾ ਹੈ, ਜੋ ਕਰਦਾ ਹੈ, ਬਾਹਰ ਹੀ ਕਰਦਾ ਹੈ। ਘਬਰਾਓ ਨਾ, ਇਕ-ਦੋ ਬੱਚੇ ਹੋ ਜਾਣ ਦਿਉ। ਬੱਚਿਆਂ ਨੂੰ ਆਪਣਾ ਸੰਸਾਰ ਮੰਨ ਲੈਣਾ। ਔਰਤਾਂ ਦਾ ਇਸ ਤੋਂ ਵਧ ਕੇ ਸੁੱਖ ਨਹੀਂ ਹੈ। ਮੈਂ ਉਸ ਨੂੰ ਸਹੁੰ ਚੁਕਾਈ ਹੈ ਕਿ ਉਹ ਕਿਸੇ ਹੋਰ ਨੂੰ ਰਾਣੀ ਦੇ ਰੂਪ ਵਿਚ ਨਹੀਂ ਲਿਆਵੇਗਾ। ਇੰਨਾ ਹੀ ਕਰ ਦੇਵੇ ਤਾਂ ਬਹੁਤ ਹੈ।"

ਗੌਰੰਮਾ ਗੰਭੀਰ ਹੀ ਨਹੀਂ, ਚਲਾਕ ਵੀ ਸੀ। ਉਸ ਨੇ ਸਹੁਰੇ ਦੀ ਗੱਲ ਵੀ ਸੁਣੀ, ਸੱਸ ਦੀ ਗੱਲ ਤੇ ਵੀ ਧਿਆਨ ਦਿਤਾ ਅਤੇ ਉਨ੍ਹਾਂ ਦੀਆਂ ਗੱਲਾਂ ਦੇ ਤੱਥਾਂ ਨੂੰ ਗ੍ਰਹਿਣ ਕਰ ਲਿਆ। ਪਿਛਲੀ ਰਾਤ ਦੀ ਗੱਲ ਨੂੰ ਭੁਲਾ ਕੇ ਤਸੱਲੀ ਨਾਲ ਉਹ ਪਤੀ ਦੇ ਨਾਲ ਚੱਲਣ ਲੱਗੀ। ਉਸ ਨੇ ਨਿਸ਼ਚਾ ਕੀਤਾ, ਪਤੀ ਨੂੰ ਗਲਤ ਰਾਹ ਤੋਂ ਹਟਾ ਕੇ ਠੀਕ ਕਰੇਗੀ। ਉਸ ਦੀ ਰੱਖਿਆ ਕਰੇਗੀ।

ਤਿੰਨ ਸਾਲ ਬਾਅਦ ਗੌਰੰਮਾ ਦੇ ਇਕ ਲੜਕੀ ਹੋਈ । ਸਾਧਾਰਨ ਤੌਰ ਤੇ ਬੱਚੇ ਮਾਂ ਜਾਂ ਬਾਪ 'ਤੇ ਹੁੰਦੇ ਹਨ, ਪਰ ਇਸ ਵਿਚ ਦੋਹਾਂ ਦੀ ਹੀ ਛਾਪ ਸੀ । ਲਿੰਗਰਾਜ ਨੇ ਸੋਚਿਆ, ਲੜਕਾ ਹੁੰਦਾ ਤਾਂ ਚੰਗਾ ਸੀ, ਪਰ ਉਸ ਨੇ ਲੜਕੀ ਨੂੰ ਵੀ ਅਪਨਾਇਆ ਅਤੇ ਪਿਆਰ ਨਾਲ ਪਾਲਿਆ । ਵੀਰਰਾਜ ਵੀ ਬੱਚੇ ਦੇ ਨੇੜੇ ਆਉਣ ਤੇ ਭਲਾ ਬਣ ਜਾਂਦਾ ਕਿੰਨਾ ਵੀ ਕਰੋਧ ਕਿਉਂ ਨਾ ਹੋਵੇ ਬੱਚੇ ਨੂੰ ਵੇਖ ਕੇ ਸ਼ਾਂਤ ਹੋ ਜਾਂਦਾ । ਆਪਣਾ ਗੁੱਸਾ ਪੀ ਜਾਂਦਾ । ਇਸ ਬੱਚੇ ਦੇ ਕਾਰਨ ਅਣਜਾਣੇ ਹੀ ਉਹ ਗੌਰੰਮਾ ਦਾ ਵੀ ਲਿਹਾਜ ਕਰਨ ਲੱਗਾ ।

ਲਿੰਗਰਾਜ ਜੇ ਕੁਝ ਵਰ੍ਹੇ ਹੋਰ ਜੀਊਂਦਾ ਰਹਿੰਦਾ ਤਾਂ ਸੰਭਵ ਸੀ ਕਿ ਵੀਰਰਾਜ ਬੁਰਾਈਆਂ ਵਿਚ ਗੁਆਚ ਕੇ ਚੰਗਿਆਈਆਂ ਨੂੰ ਪਛਾਣ ਜਾਂਦਾ । ਪਰ ਗੌਰੰਮਾ ਦੀ ਕਿਸਮਤ ਵਿਚ ਇਹ ਨਹੀਂ ਸੀ । ਉਸੇ ਸਾਲ ਪਿਤਾ ਪ੍ਰਲੋਕ ਸਿਧਾਰੇ ਅਤੇ ਪੁੱਤਰ ਰਾਜਾ ਬਣਿਆ । ਉਹ ਜੋ ਮਨ ਵਿਚ ਆਉਂਦਾ ਕਰਦਾ, ਅਤੇ ਜਿਧਰ ਮੂੰਹ ਚੁਕਦਾ ਚਲ ਪੈਂਦਾ । ਇਸ ਤਰ੍ਹਾਂ ਉਹ ਹੋਰ ਵੀ ਕੁਰਾਹੇ ਪੈ ਗਿਆ ।

## 13

ਲਿੰਗਰਾਜ ਦੇ ਵੇਲੇ ਲੰਗੜਾ ਥੋੜ੍ਹਾ ਡਰ ਕੇ ਹੀ ਰਹਿੰਦਾ ਸੀ । ਹੁਣ ਆਪਣੇ ਹੀ ਦੋਸਤ ਦੇ ਰਾਜਾ ਬਣ ਜਾਣ 'ਤੇ ਉਹ ਨਿਡਰ ਹੋ ਕੇ ਚਲਣ ਲੱਗਾ । ਚਾਰ ਸਾਲਾਂ ਵਿਚ ਬਸਵ ਰਾਜ ਮਹੱਲ ਦੇ ਅੰਦਰੂਨੀ ਵਿਭਾਗ ਦਾ ਮੁਖੀਆ ਬਣ ਗਿਆ । ਇਸ ਤੋਂ ਤਿੰਨ ਸਾਲ ਬਾਅਦ ਵੀਰਰਾਜ ਨੇ ਉਸ ਨੂੰ ਆਪਣਾ ਮੰਤਰੀ ਬਣਾ ਲਿਆ । ਜਦੋਂ ਵੀਰਰਾਜ ਰਾਜਾ ਬਣਿਆ ਉਦੋਂ ਬੋਪੰਨਾ ਅਤੇ ਲਕਸ਼ਮੀਨਾਰਾਇਣ ਦੇ ਨਾਲ ਨਾਡ-ਤੱਕ ਪੋਨੱਪਾ ਨਾਂ ਦਾ ਤੀਜਾ ਮੰਤਰੀ ਵੀ ਸੀ । ਉਸ ਨੇ ਤਿੰਨ ਸਾਲ ਤਕ ਜਿਵੇਂ ਕਿਵੇਂ ਰਾਜੇ ਦੇ ਵਿਵਹਾਰ ਨੂੰ ਸਹਿਣ ਕੀਤਾ ਫਿਰ 'ਮੇਰਾ ਸਰੀਰ ਸਾਥ ਨਹੀਂ ਦੇਂਦਾ ਕਿਸੇ ਹੋਰ ਨੂੰ ਮੇਰੀ ਥਾਂ ਨਿਯੁਕਤ ਕਰ ਲਵੋ' ਕਹਿਕੇ ਆਪਣੇ ਮੰਤਰੀ ਪਦ ਤੋਂ ਹੱਟ ਗਿਆ । ਇਸ ਤਰ੍ਹਾਂ ਤੀਜੇ ਮੰਤਰੀ ਦਾ ਅਹੁਦਾ ਖਾਲੀ ਹੋਣ 'ਤੇ ਰਾਜਾ ਨੂੰ ਉਸ ਥਾਂ ਬਸਵ ਨੂੰ ਨਿਯੁਕਤ ਕਰਨ ਦਾ ਮੌਕਾ ਮਿਲ ਗਿਆ । ਜੇ ਇਹ ਬਹਾਨਾ ਨਾ ਵੀ ਮਿਲਦਾ ਤਾਂ ਵੀ ਸ਼ਾਇਦ ਬਸਵ ਚੌਥਾ ਮੰਤਰੀ ਬਣਦਾ, ਪੋਨੱਪਾ ਦੇ ਆਪਣੇ ਆਪ ਹਟ ਜਾਣ ਨਾਲ ਨਵੀਂ ਥਾਂ ਬਣਾਣ ਦੀ ਲੋੜ ਨਾ ਪਈ । ਕੁੱਤਿਆਂ ਦੇ ਨਿਰੀਖਕ ਦਾ ਆਪਣੇ ਬਰਾਬਰ ਮੰਤਰੀ ਬਣ ਬੈਠਣਾ ਬਾਕੀ ਮੰਤਰੀਆਂ ਨੂੰ ਚੰਗਾ ਨਹੀਂ ਲੱਗਾ, ਪਰ ਉਹ ਇਸ ਦੇ ਲਈ ਕੀ ਕਰ ਸਕਦੇ ਸਨ, ਫਿਰ ਉਨ੍ਹਾਂ ਨੂੰ ਸਮਝ ਨਹੀਂ ਆਇਆ । ਬੋਪੰਨਾ ਅਤੇ ਲਕਸ਼ਮੀਨਾਰਾਇਣ ਨੇ ਆਪਸ ਵਿਚ ਗੱਲਬਾਤ ਕਰਨ ਤੋਂ ਬਾਅਦ ਇਹ ਨਿਸ਼ਚਾ ਕੀਤਾ ਕਿ ਮੌਕੇ ਤੇ ਬੋਪੰਨਾ ਰਾਜਾ ਕੋਲ ਆਪਣੀ ਅਸੰਤੁਸ਼ਟਤਾ ਪ੍ਰਗਟ ਕਰੇ ।

ਵੀਰਰਾਜ ਨੂੰ ਪਤਾ ਸੀ ਕਿ ਇਹ ਲੋਕ ਬਸਵ ਨੂੰ ਮੰਤਰੀ ਦੇ ਰੂਪ ਵਿਚ ਅਪਣਾ ਨਹੀਂ ਸਕਣਗੇ । ਬਸਵ ਵੀ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਦਾ ਸੀ ਪਰ ਇਸ ਦਾ

ਮੰਤਰੀ ਬਣਨਾ ਕਈ ਕਾਰਨਾਂ ਕਰਕੇ, ਇਨ੍ਹਾਂ ਦੇ ਕਈ ਹਿੱਤਾਂ ਵਿਚ ਜ਼ਰੂਰੀ ਸੀ। ਇਸ ਲਈ 'ਇਹ ਵੀ ਇਕ ਮੰਤਰੀ ਹੈ, ਦੇਸ਼ ਦੇ ਅਧਿਕਾਰੀਆਂ ਨੂੰ ਇਸ ਦੀ ਆਗਿਆ ਮੰਨਣੀ ਚਾਹੀਦੀ ਹੈ' ਕਹਿਕੇ ਵੀਰਰਾਜ ਨੇ ਬਸਵ ਦੇ ਮੰਤਰੀ ਪਦ ਦੀ ਸਥਾਪਨਾ ਕੀਤੀ। ਰਾਜ-ਦਰਬਾਰ ਵਿਚ ਬਸਵ ਨੂੰ ਮੰਤਰੀਆਂ ਦੀ ਲਾਈਨ ਵਿਚ ਬਿਠਾਉਣ ਦੀ ਗੱਲ 'ਤੇ ਉਸ ਨੇ ਜ਼ਲਦਬਾਜੀ ਨਹੀਂ ਕੀਤੀ। ਬਸਵਯਾ ਮੰਤਰੀ ਦੀ ਆਗਿਆ ਨੂੰ ਕਈ ਲੋਕਾਂ ਨੇ ਇਹ ਕਹਿ ਕੇ ਮੰਨਣ ਤੋਂ ਇਨਕਾਰ ਕਰ ਦਿਤਾ ਕਿ ਬੋਪੰਨਾ ਮੰਤਰੀ ਜਦੋਂ ਤਕ ਆਗਿਆ ਨਹੀਂ ਦੇਣਗੇ ਉਦੋਂ ਤਕ ਪਾਲਣ ਨਹੀਂ ਕੀਤਾ ਜਾਵੇਗਾ।

ਇਕ ਸਾਲ ਬਾਅਦ ਨਵਰਾਤਰੀ ਦੇ ਉਤਸਵ ਮੌਕੇ 'ਤੇ ਰਾਜ ਮਹੱਲ ਵਿਚ ਇਕ ਸਭਾ ਹੋਈ। ਉਦੋਂ ਮੰਤਰੀਆਂ ਦੀ ਲਾਈਨ ਵਿਚ ਇਕ ਕੁਰਸੀ ਵੱਧ ਰੱਖੀ ਗਈ। ਇਸ ਦਾ ਪ੍ਰਬੰਧ ਬਸਵ ਦੇ ਲਈ ਸੀ। ਇਸ ਲਈ ਲਕਸ਼ਮੀਨਾਇਣਯਾ ਅਤੇ ਬੋਪੰਨਾ ਨੇ ਉਸ ਨੂੰ ਤਦੇ ਵੇਖਿਆ ਜਦੋਂ ਉਹ ਸਭਾ ਵਿਚ ਆਏ। ਬੋਪੰਨਾ ਸਭਾ ਵਿਚ ਥੋੜ੍ਹੀ ਦੇਰ ਪਹਿਲਾਂ ਆਇਆ ਸੀ, ਉਸ ਨੇ ਇਸ ਦਾ ਮਤਲਬ ਸਮਝ ਲਿਆ। ਲਕਸ਼ਮੀਨਾਰਾਇਣ ਦੇ ਆਉਣ 'ਤੇ ਉਸ ਨਾਲ ਗੱਲਬਾਤ ਕੀਤੀ ਅਤੇ ਕਿਹਾ, "ਅੱਜ ਇਸ ਵਿਸ਼ੇ ਨੂੰ ਖਤਮ ਕਰਨਾ ਚਾਹੀਦਾ ਹੈ।" ਲਕਸ਼ਮੀਨਾਰਾਇਣ ਬੋਲਿਆ, "ਸਾਰਿਆਂ ਦੇ ਸਾਹਮਣੇ ਠੀਕ ਨਹੀਂ ਹੋਵੇਗਾ।" ਇਸ 'ਤੇ ਬੋਪੰਨਾ ਬੋਲਿਆ, "ਇਹ ਸਾਰਿਆਂ ਦੀ ਇੱਜ਼ਤ ਦੀ ਗੱਲ ਹੈ, ਸਾਰਿਆਂ ਦੇ ਸਾਹਮਣੇ ਹੀ ਉਠਾਵਾਂਗੇ। ਇਸ ਵਿਚ ਕੋਈ ਗਲਤੀ ਨਹੀਂ।"

ਪਲ ਭਰ ਬਾਅਦ ਬੋਪੰਨਾ ਨੇ ਲਕਸ਼ਮੀਨਾਰਾਇਣ ਨੂੰ ਕਿਹਾ, "ਚੰਗਾ ਪੰਡਤ ਜੀ. ਇਸ ਦੇ ਲਈ ਕੋਈ ਹੋਰ ਉਪਾਅ ਕਰਦਾ ਹਾਂ।" ਇਸ ਤੋਂ ਬਾਅਦ ਸੇਵਕ ਨੂੰ ਬੁਲਾ ਕੇ 'ਏਥੇ ਕੌਣ ਬੈਠਣਗੇ ?" ਪੁੱਛਿਆ, ਅਤੇ ਤੀਜੀ ਕੁਰਸੀ ਵਲ ਇਸ਼ਾਰਾ ਕੀਤਾ। ਸੇਵਕ ਨੇ ਉਤਰ ਦਿਤਾ "ਮੈਨੂੰ ਪਤਾ ਨਹੀਂ ਮਹਾਰਾਜ, ਮਹੱਲ ਤੋਂ ਹੁਕਮ ਹੋਇਆ ਹੈ। ਇਸ ਲਈ ਕੁਰਸੀ ਰੱਖੀ ਗਈ ਹੈ।" ਬੋਪੰਨਾ ਨੇ ਉਸ ਨੂੰ ਕਿਹਾ, "ਨਿਰੀਕਸ਼ਕ ਨੂੰ ਕਹੋ ਜ਼ਰਾ ਸਾਨੂੰ ਮਿਲੇ।"

ਨਿਰੀਕਸ਼ਕ ਆਇਆ, ਹੱਥ ਜੋੜ ਕੇ ਜ਼ਰਾ ਦੂਰ ਹੋ ਕੇ ਖੜਾ ਹੋ ਗਿਆ। "ਇਹ ਨਵੀਂ ਕੁਰਸੀ ਇਥੋਂ ਹਟਵਾਓ।" ਬੋਪੰਨਾ ਨੇ ਕਿਹਾ। ਨਿਰੀਕਸ਼ਕ 'ਜੋ ਹੁਕਮ' ਕਹਿ ਕੇ ਮਹੱਲ ਵਿਚ ਚਲਿਆ ਗਿਆ। ਕੁਰਸੀ ਕਿਸੇ ਨੇ ਨਾ ਹਟਾਈ। ਦੋ ਮਿੰਟ ਬਾਅਦ ਅੰਦਰੋਂ ਲੰਗੜਾ ਆਇਆ, ਮੰਤਰੀਆਂ ਨੂੰ ਨਮਸਕਾਰ ਕਰਨ ਦੇ ਬਹਾਨੇ ਬੜੀ ਸਿਥਰਤਾ ਨਾਲ ਬੋਲਿਆ, "ਮਹਾਰਾਜ ਦੀ ਆਗਿਆ ਨਾਲ ਇਹ ਕੁਰਸੀ ਰੱਖੀ ਗਈ ਹੈ, ਹਟਾਈ ਨਹੀਂ ਜਾ ਸਕਦੀ।" "ਬੋਪੰਨਾ ਨੂੰ ਬਹੁਤ ਗੁੱਸਾ ਆਇਆ। ਉਹ ਬੋਲਿਆ," ਜੇਕਰ ਇਹ ਕੁਰਸੀ ਇਥੋਂ ਨਹੀਂ ਹਟੇਗੀ ਤਾਂ ਅਸੀਂ ਵੀ ਆਪਣੀ ਥਾਂ ਤੇ ਨਹੀਂ ਬੈਠਾਂਗੇ। ਮਹਾਰਾਜ ਦੇ ਆਉਣ ਤੋਂ ਬਾਅਦ ਗੜਬੜ ਨਹੀਂ ਹੋਣੀ ਚਾਹੀਦੀ। ਪਹਿਲਾਂ ਹੀ ਜਾ ਕੇ ਬੇਨਤੀ ਕਰ ਦਿਉ।"

ਲੰਗੜਾ ਅੰਦਰ ਜਾ ਕੇ ਜਲਦੀ ਹੀ ਵਾਪਸ ਆਇਆ ਅਤੇ ਕੁਰਸੀ ਨੂੰ ਉਠਵਾ ਦਿਤਾ।

ਸਭਾ ਸਦਾ ਦੀ ਤਰ੍ਹਾਂ ਖਤਮ ਹੋ ਗਈ । ਸਭਾ ਵਿਚੋਂ ਉਠ ਕੇ ਅੰਦਰ ਜਾਣ ਵੇਲੇ ਵੀਰਰਾਜ ਨੇ ਆਗਿਆ ਭੇਜੀ ਕਿ ਸਾਰੇ ਮੰਤਰੀ ਅੰਦਰ ਆ ਕੇ ਉਹਨੂੰ ਮਿਲਣ 'ਲਕਸ਼ਮੀਨਾਰਾਇਣ ਅਤੇ ਬੋਪੰਨਾ ਅੰਦਰ ਗਏ ।

## 14

ਵੀਰਰਾਜ ਵਿਹੜੇ ਵਿਚ ਹੀ ਖੜਾ ਸੀ । ਮੰਤਰੀਆਂ ਨੂੰ ਉਥੇ ਹੀ ਰੋਕ ਲਿਆ । ਗੁੱਸੇ ਵਿਚ ਆ ਕੇ ਸਖ਼ਤ ਆਵਾਜ਼ ਵਿਚ ਬੋਪੰਨਾ ਤੋਂ ਪੁੱਛਿਆ, "ਸਾਡੀ ਸਭਾ ਵਿਚ ਕੌਣ ਕਿਥੇ ਬੈਠੇਗਾ, ਇਸ ਦੀ ਜ਼ਿੰਮੇਵਾਰੀ ਤੁਹਾਡੀ ਹੈ ਬੋਪੰਨਾ ਜੀ ?"

ਬੋਪੰਨਾ ਨੇ ਕੁਝ ਕਹਿਣ ਲਈ ਮੂੰਹ ਖੋਲ੍ਹਿਆ ਹੀ ਸੀ ਕਿ ਉਸ ਨੂੰ ਗੱਲ ਕਰਨ ਦਾ ਮੌਕਾ ਨਾ ਦੇ ਕੇ ਲਕਸ਼ਮੀਨਾਰਾਇਣ ਬੋਲਿਆ, "ਜੇ ਮਹਾਰਾਜ ਉਚਿਤ ਸਮਝਣ ਤਾਂ ਇਹ ਗੱਲ ਸ਼ਾਮ ਨੂੰ ਕੀਤੀ ਜਾ ਸਕਦੀ ਹੈ ।"

ਵੀਰਰਾਜ : "ਸਾਡੀ ਥਕਾਵਟ-ਥਕੂਵਟ ਦੀ ਚਿੰਤਾ ਤੁਸੀਂ ਨਾ ਕਰੋ । ਤੁਸੀਂ ਲੋਕ ਸਭ ਕੁਝ ਆਪਣੀ ਮਰਜ਼ੀ ਨਾਲ ਕਰਦੇ ਹੋ । ਕੋਡਗ ਦਾ ਰਾਜਾ ਕੌਣ ਹੈ । ਇਸ ਗੱਲ ਦਾ ਸਾਨੂੰ ਹੁਣੇ ਜਵਾਬ ਦਿਉ । ਤੁਸੀਂ ਜਾਂ ਅਸੀਂ ।"

ਲਕਸ਼ਮੀਨਾਰਾਇਣ : "ਇਹ ਬੋਪੰਨਾ ਅਤੇ ਮੇਰੇ ਮੰਨਣ ਦੀ ਗੱਲ ਨਹੀਂ ਹੈ । ਦੇਸ਼ ਦੇ ਲੋਕ, ਸ਼ਹਿਰ ਦੇ ਲੋਕ ਸਾਰਿਆਂ ਦੇ ਮੰਨਣ ਦੀ ਗੱਲ ਹੈ । ਉਨ੍ਹਾਂ ਨੂੰ ਵਿਰੋਧੀ ਬਣਾ ਲੈਣਾ ਉਚਿਤ ਨਾ ਸਮਝ ਕੇ ਹੀ ਬੋਪੰਨਾ ਨੇ ਅਜਿਹਾ ਕੀਤਾ ।"

ਵੀਰਰਾਜ : "ਤੁਸੀਂ ਵੀ ਮਨ੍ਹਾ ਕੀਤਾ ?"

ਲਕਸ਼ਮੀਨਾਰਾਇਣ : "ਬੋਪੰਨਾ ਅਜਿਹੀਆਂ ਗੱਲਾਂ ਨੂੰ ਤਾਂ ਮੇਰੇ ਮਨ ਦੀਆਂ ਗੱਲਾਂ ਸਮਝ ਕੇ ਹੀ ਕਹਿੰਦੇ ਹਨ । ਲੋਕਾਂ ਨੂੰ ਵਿਰੋਧੀ ਨਹੀਂ ਬਣਾਉਣਾ ਚਾਹੀਦਾ ਇਹੀ ਸੋਚ ਕੇ ਮੈਂ ਇਹ ਸਵੀਕਾਰ ਕੀਤਾ ।"

ਬੋਪੰਨਾ ਨੇ ਵੀਰਰਾਜ ਨੂੰ ਗੱਲ ਕਰਨ ਦਾ ਮੌਕਾ ਨਾ ਦੇਂਦਿਆਂ ਹੋਇਆ ਕਿਹਾ, "ਨਾਈ ਦੇ ਸਾਡੇ ਬਰਾਬਰ ਬੈਠਣ ਦੀ ਗੱਲ ਨੂੰ ਕੋਡਗ ਦਾ ਕੋਈ ਵੀ ਬੱਚਾ ਸਵੀਕਾਰ ਨਹੀਂ ਕਰੇਗਾ ।"

ਵੀਰਰਾਜ : "ਤੁਹਾਡੇ ਘਰ ਵਿਚ ਭਾਵੇਂ ਨਾ ਹੀ ਮੰਨੀ ਜਾਵੇ । ਰਾਜ ਮਹੱਲ ਵਿਚ ਉਹ ਕੀ ਹੈ ?"

ਲਕਸ਼ਮੀਨਾਰਾਇਣ ਉਤਰ ਦੇਣ ਹੀ ਲੱਗਾ ਸੀ ਕਿ ਬੋਪੰਨਾ ਨੇ ਉਸ ਨੂੰ ਰੋਕ ਦਿਤਾ ਅਤੇ ਕਿਹਾ, "ਮੈਂ ਦਸਦਾ ਹਾਂ ਮਹਾਰਾਜ ! ਦਰਬਾਰ ਮਹਾਰਾਜ ਦਾ ਘਰ ਨਹੀਂ ਹੈ । ਸੇਠਾਂ, ਜਜਮਾਨਾਂ ਹੇਗਡਾਂ ਅਤੇ ਤੱਕਾਂ ਦੇ ਮਿਲਣ ਦੀ ਥਾਂ ਹੈ । ਕਿਸਨੇ ਕਿਥੇ ਬੈਠਣਾ ਹੈ, ਇਹ ਗੱਲ ਬਜ਼ੁਰਗਾਂ ਨੇ ਨਿਸ਼ਚਤ ਕਰ ਦਿਤੀ ਹੈ । ਇਹ ਸਾਰੇ ਦੇਸ਼ ਦੀ ਗੱਲ ਹੈ । ਜੇਕਰ ਮਹਾਰਾਜ ਉਸ ਨੂੰ ਬਦਲਣਾ ਚਾਹੁੰਦੇ ਹਨ ਤਾਂ ਪਹਿਲਾਂ ਜਨਤਾ ਨੂੰ ਦੱਸਣਾ ਚਾਹੀਦਾ ਹੈ ।"

ਵੀਰਰਾਜ : "ਦੱਸਣਾ ਚਾਹੀਦਾ ਹੈ ਕਿ ਇਹ 'ਚਾਹੀਦਾ' ਹੈ ਕੀ ਹੁੰਦਾ ਹੈ। ਕਿਸ ਨੂੰ ਕਿਥੇ ਬੈਠਣਾ ਚਾਹੀਦਾ ਹੈ ਇਹ ਗੱਲ ਕੀ ਰਾਜਾ ਤੁਹਾਡੇ ਕੋਲੋਂ ਪੁਛੇਗਾ ?"

ਬੋਪੰਨਾ : "ਅੰਗ ਰੱਖਿਅਕ, ਮਹੱਲ ਦੇ ਸੇਵਕ, ਰਾਜਾ ਦੇ ਨਿਜੀ ਬੰਦੇ ਹਨ। ਲੰਗੜਾ ਤੁਹਾਡਾ ਅੰਗ-ਰੱਖਿਅਕ ਹੋ ਸਕਦਾ ਹੈ। ਨਿੱਜੀ ਮੰਤਰੀ ਹੋ ਸਕਦਾ ਹੈ। ਦੇਸ਼ ਦਾ ਮੰਤਰੀ ਹੋਣਾ ਸਾਨੂੰ ਮਨਜ਼ੂਰ ਨਹੀਂ। ਮਹਾਰਾਜ ਨੂੰ ਜੋ ਪਸੰਦ ਹੋਵੇ ਉਹ ਕਰ ਸਕਦੇ ਹਨ। ਜੇਕਰ ਲੰਗੜਾ ਬਣਿਆ ਤਾਂ ਅਸੀਂ ਮੰਤਰੀ ਨਹੀਂ ਰਹਾਂਗੇ। ਜੇ ਸਾਨੂੰ ਮੰਤਰੀ ਬਣਾਈ ਰੱਖਣਾ ਹੈ ਤਾਂ ਲੰਗੜਾ ਸਾਡੇ ਨਾਲ ਨਹੀਂ ਰਹੇਗਾ। ਮਹਾਰਾਜ ਚਾਹੁੰਣ ਤਾਂ ਉਸ ਨੂੰ ਆਪਣੇ ਸੌਣ ਵਾਲੇ ਕਮਰੇ ਵਿਚ ਲੈ ਜਾ ਸਕਦੇ ਸਨ, ਆਪਣੇ ਪੂਜਾ ਦੇ ਕਮਰੇ ਵਿਚ ਲੈ ਜਾ ਸਕਦੇ ਹਨ, ਸਾਡਾ ਵਿਰੋਧ ਨਹੀਂ, ਪਰ ਦਰਬਾਰ ਵਿਚ ਉਸ ਦਾ ਸਾਡੇ ਨਾਲ ਬੈਠਣਾ ਜਨਤਾ ਨਹੀਂ ਮੰਨੇਗੀ।"

ਗੱਲ ਹੱਦ ਤੋਂ ਜ਼ਿਆਦਾ ਵਧ ਗਈ ਹੈ, ਇਹ ਗੱਲ ਰਾਜਾ, ਲਕਸ਼ਮੀਨਾਰਾਇਣ ਅਤੇ ਬੋਪੰਨਾ ਤਿੰਨਾ ਨੇ ਅਨੁਭਵ ਕੀਤੀ। ਲਕਸ਼ਮੀਨਾਰਾਇਣ ਤੇ 'ਬੋਪੰਨਾ ਇਹ ਗੱਲ ਇਥੇ ਤਕ ਹੀ ਰਹਿਣ ਦਿਉ' ਕਹਿਕੇ ਰਾਜਾ ਵਲ ਮੁੜ ਕੇ ਕਿਹਾ, "ਮੈਂ ਪਹਿਲਾਂ ਹੀ ਬੇਨਤੀ ਕੀਤੀ ਸੀ ਇਹਨਾਂ ਸਾਰੀਆਂ ਗੱਲਾਂ 'ਤੇ ਸ਼ਾਮ ਨੂੰ ਵਿਚਾਰ ਕੀਤਾ ਜਾਵੇ। ਹੁਣ ਫੇਰ ਉਹੀ ਬੇਨਤੀ ਕਰਦਾ ਹਾਂ। ਗੱਲ ਹੁਣ ਹੋਰ ਅੱਗੇ ਨਾ ਵਧਾਓ। ਮਹਾਰਾਜ ਨੂੰ ਮੇਰੀ ਇਹੀ ਪ੍ਰਾਰਥਨਾ ਹੈ।"

ਵੀਰਰਾਜ : "ਚੰਗੀ ਗੱਲ ਹੈ। ਤੁਸੀਂ ਵੱਡੇ ਹੋ, ਮੰਤਰੀ ਹੋ, ਸਭ ਠੀਕ ਹੈ ਪਰ ਸਾਡੇ 'ਤੇ ਹਕੂਮਤ ਕਰਨ ਵਾਲੇ ਮਾਲਕ ਤਾਂ ਨਹੀਂ ਹੋ ? ਸ਼ਾਮ ਨੂੰ ਗੱਲ ਕਰਾਂਗਾ, ਆ ਜਾਣਾ।"

ਲਕਸ਼ਮੀਨਾਰਾਇਣ ਨੇ 'ਜੋ ਆਗਿਆ' ਕਹਿਕੇ ਝੁਕ ਕੇ ਨਮਸਕਾਰ ਕੀਤਾ, ਵੀਰਰਾਜ ਨੇ ਵੀ ਨਮਸਕਾਰ ਕੀਤਾ। ਬੋਪੰਨਾ ਅਨਚਾਹੇ ਢੰਗ ਨਾਲ ਜ਼ਰਾ ਹੱਥ ਜੋੜ ਕੇ ਘੁੰਮਿਆਂ, ਉਸ ਦੇ ਚਿਹਰੇ 'ਤੇ ਗੁੱਸਾ ਝਲਕ ਰਿਹਾ ਸੀ।

ਅੰਦਰੋਂ ਨਿਕਲ ਕੇ ਜਦੋਂ ਉਹ ਸਭਾ ਭਵਨ ਦੇ ਦੁਆਰ 'ਤੇ ਪਹੁੰਚੇ ਉਦੋਂ ਹੀ ਬਸਵ ਨੇ ਇਨ੍ਹਾਂ ਦੇ ਕੋਲ ਆ ਕੇ ਆਕੜ ਕੇ ਪੁੱਛਿਆ, "ਕਿਉਂ ਬੋਪੰਨਾ ਮੰਤਰੀ ਜੀ, ਮੈਨੂੰ ਨਾਈ ਬਣਾ ਦਿਤਾ।"

ਬੋਪੰਨਾ ਨੇ ਵੀ ਓਨਾ ਹੀ ਆਕੜ ਕੇ ਕਿਹਾ, "ਓਏ ਲੰਗੜੇ ਤੂੰ ਕੀ ਏਂ ? ਭੁਲ ਕੇ ਪੌੜੀਆਂ ਚੜ੍ਹਦਾ ਜਾ ਰਿਹਾ ਏਂ, ਕਿਤੇ ਪੌੜੀ ਹੀ ਖਤਮ ਨਾ ਹੋ ਜਾਵੇ ? ਉਪਰ ਛਾਂ ਨਹੀਂ ਹੈ, ਹੁਸ਼ਿਆਰ। ਤੂੰ ਨਾਈਂ ਨਹੀਂ ਏਂ ? ਤੇਰੀ ਮਾਂ ਨਾਇਣ ਸੀ, ਤਾਂ ਤੂੰ ਹੋਰ ਕੀ ਹੋਵੇਗਾ ?"

"ਅੱਛਾ ! ਮੇਰੇ ਬਾਰੇ ਤਾਂ ਕਿਹਾ ਸੋ ਕਿਹਾ, ਮੇਰੀ ਮਾਂ ਦੇ ਬਾਰੇ ਵਿਚ ਵੀ ਕਹਿ ਦਿਤਾ। ਹੱਦ ਤੋਂ ਵੱਧ ਕੇ ਹੋਰ ਕੀ ਕਹੇਂਗਾ ? ਇਹ ਤੁਸੀਂ ਹੀ ਜਾਣੋਂ, ਪਰ ਇਹ ਵੀ ਨਾ ਸਮਝਣਾ ਕਿ ਮੈਂ ਤੁਹਾਡੇ ਤੋਂ ਡਰ ਜਾਵਾਂਗਾ। ਮੇਰਾ ਪੈਰ ਲੰਗੜਾ ਹੋ ਸਕਦਾ ਹੈ, ਅਕਲ ਲੰਗੜੀ ਨਹੀਂ ਹੈ।"

"ਜਾ ਓਏ ਮੂਰਖ, ਮੇਰੇ ਨਾਲ ਗੱਲ ਕਰਦਾ ਏਂ। ਜਾ ! ਜਾ ਕੇ ਆਪਣੇ ਗਧੇ

ਚਰਾ । ਰਾਜ ਸਭਾ ਵਿਚ ਬੈਠਣ ਲਾਇਕ ਤੂੰ ਕੌਣ ਏਂ ? ਜਾ ਗਧੇ ਚਰਾ," ਇਹ ਕਹਿਕੇ ਮਹੱਲ ਵਲ ਆਪਣੇ ਮੂੰਹ ਨਾਲ ਸੰਕੇਤ ਕੀਤਾ ਅਤੇ ਵਿਹੜੇ ਵਿਚ ਆਇਆ ਲਕਸ਼ਮੀਨਾਰਾਇਣ ਵੀ ਉਸ ਦੇ ਨਾਲ ਹੋ ਗਿਆ ।

ਉਥੇ ਖੜੇ ਸੇਵਕਾਂ ਅਤੇ ਕੁਝ ਹੋਰ ਲੋਕਾਂ ਨੇ ਇਨ੍ਹਾਂ ਨੂੰ ਨਮਸਕਾਰ ਕੀਤਾ । ਇਹ ਵੀ ਸਾਰਿਆਂ ਦਾ ਨਮਸਕਾਰ ਮੰਨ ਕੇ ਸਭਾ ਮੰਡਪ ਵਿਚੋਂ ਬਾਹਰ ਨਿਕਲੇ ।

## 15

ਵੀਰਰਾਜ ਦੀ ਕੇਵਲ ਇਕ ਹੀ ਛੋਟੀ ਭੈਣ ਸੀ, ਲਿੰਗਰਾਜ ਨੇ ਮਰਨ ਤੋਂ ਪਹਿਲਾਂ ਕੋਡਗ ਦੇ ਇਕ ਨੌਜੁਆਨ ਨੂੰ ਲਿੰਗਾਇਤ ਧਰਮ ਵਿਚ ਸ਼ਾਮਲ ਕਰਾ ਕੇ ਉਸ ਦਾ ਆਪਣੀ ਲੜਕੀ ਨਾਲ ਵਿਆਹ ਕਰ ਦਿਤਾ ਸੀ । ਇਹ ਇਸ ਰਾਜ ਘਰਾਣੇ ਦੀ ਪ੍ਰਥਾ ਸੀ । ਵਿਆਹ ਤੋਂ ਪਹਿਲਾਂ ਜਵਾਈ ਬਣਨ ਵਾਲੇ ਦਾ ਨਾਂ 'ਚੈਨਬਸਵ' ਰੱਖਿਆ ਗਿਆ ਸੀ । ਪਿਤਾ ਨੇ ਆਪਣੀ ਬੇਟੀ ਨੂੰ ਅੱਪਗੋਲ ਦਾ ਰਾਜਮਹੱਲ ਵੀ ਦੇ ਦਿਤਾ ਸੀ । ਉਸ ਵਿਚ ਕਾਫੀ ਗਹਿਣੇ ਆਦਿ ਭਰ ਦਿਤੇ ਸਨ । ਬੇਟੀ ਅਤੇ ਜਵਾਈ ਨੂੰ ਉਸ ਰਾਜ ਮਹੱਲ ਵਿਚ ਰੱਖਿਆ ਗਿਆ । ਉਹ ਹਫਤੇ ਵਿਚ ਦੋ-ਤਿੰਨ ਵਾਰ ਆਪ ਉਨ੍ਹਾਂ ਕੋਲ ਜਾਂਦਾ ਜਾਂ ਉਨ੍ਹਾਂ ਨੂੰ ਆਪਣੇ ਕੋਲ ਬੁਲਾਉਂਦਾ । ਇਸ ਤਰ੍ਹਾਂ ਉਸ ਨੇ ਉਨ੍ਹਾਂ ਨੂੰ ਬੜੇ ਸੁਖ ਵਿਚ ਪਾਲਿਆ । ਮਰਨ ਲੱਗਿਆਂ, ਬੇਟੇ ਨੂੰ ਕਿਹਾ, "ਬੇਟਾ ਛੋਟੀ ਭੈਣ ਨੂੰ ਪਿਆਰ ਨਾਲ ਰੱਖਣਾ" ਫਿਰ ਬਹੂ ਨੂੰ ਕੋਲ ਬੁਲਾ ਕੇ ਕਿਹਾ, "ਬੇਟੀ ਮੈਂ ਤੈਨੂੰ ਕਿਸੇ ਚੀਜ਼ ਦੀ ਘਾਟ ਨਹੀਂ ਆਉਣ ਦਿਤੀ । ਇਸ ਲਈ ਤੇਰੀ ਨਣਦ ਨੂੰ ਜੋ ਕੁਝ ਦਿਤਾ ਉਸ ਨੂੰ ਛੇੜਨ ਦੀ ਲੋੜ ਨਹੀਂ, ਉਸ ਨੂੰ ਜੋ ਕੁਝ ਵੀ ਦਿਤਾ ਉਸੇ ਦੇ ਕੋਲ ਰਹਿਣ ਦੇਣਾ" ਬਹੂ ਨੇ ਉਤਰ ਦਿਤਾ, "ਤੁਸੀਂ ਫਿਕਰ ਨਾ ਕਰੋ । ਤੁਹਾਡੀ ਬੇਟੀ ਜੇਕਰ ਸੁਖ ਨਾਲ ਰਹੇਗੀ ਤਾਂ ਮੈਨੂੰ ਕੋਈ ਦੁੱਖ ਨਹੀਂ ।"

ਚੇਨਬਸਵ ਜੇਕਰ ਰਾਜਾ ਦਾ ਜਵਾਈ ਨਾ ਬਣਦਾ ਤਾਂ ਸ਼ਾਇਦ ਇਕ ਗ੍ਰਹਿਸਥੀ ਦੇ ਰੂਪ ਵਿਚ ਸੁਖੀ ਰਹਿੰਦਾ ਪਰ ਉਸ ਦੀ ਬਦਕਿਸਮਤੀ ਨੂੰ ਲਿੰਗਰਾਜ ਦੀ ਨਿਗਾਹ ਉਸ 'ਤੇ ਪਈ ਅਤੇ ਜਵਾਈ ਬਣਾ ਲਿਆ । ਇਸ ਕਰਕੇ ਉਹ ਆਪਣੇ ਆਪ ਨੂੰ ਇਕ ਖ਼ਾਸ ਚੀਜ਼ ਸਮਝ ਕੇ ਭਰਮ ਵਿਚ ਪੈ ਗਿਆ । ਦੂਜਿਆ ਨਾਲ ਕਠੋਰਤਾ ਦਾ ਵਰਤਾਓ ਕਰਨ ਵਾਲਾ ਲਿੰਗਰਾਜ ਆਪਣੀ ਬੇਟੀ ਦੇ ਕਾਰਨ ਇਸ ਦਾ ਜ਼ਿਆਦਾ ਲਿਹਾਜ ਕਰਦਾ ਸੀ । ਇਸ ਦੇ ਉਲਟ ਆਪਣੇ ਬੇਟੇ ਨੂੰ ਅਯੋਗ, ਦੁਸ਼ਟ, ਮੂਰਖ, ਕਹਿ ਕੇ ਗਾਲ੍ਹਾਂ ਦੇਂਦਾ । ਕਦੇ ਵੀਰਰਾਜ ਨੂੰ ਕਹਿੰਦਾ, "ਰਾਜਮਹੱਲ ਵਿਚ ਜਨਮ ਨਾ ਲੈਣ 'ਤੇ ਵੀ ਜਵਾਈ ਕਿੰਨੀ ਗੰਭੀਰਤਾ ਨਾਲ ਰਹਿੰਦੇ ਹਨ, ਉਨ੍ਹਾਂ ਦੀ ਲੱਤ ਹੇਠੋਂ ਨਿਕਲ ਜਾ, ਸ਼ਾਇਦ ਕੁਝ ਅਕਲ ਆ ਜਾਵੇ ।" ਅਜਿਹੀਆਂ ਗੱਲਾਂ ਸੁਣ ਕੇ ਚੇਨਬਸਵ ਇਹ ਸਮਝਦਾ ਕਿ ਉਸ ਦੇ ਗੁਣਾਂ ਤੋਂ ਮੋਹਿਤ ਹੋ ਕੇ ਉਸ ਦੀ ਪ੍ਰਸੰਸਾ ਵਿਚ ਇਹ

ਗੱਲਾਂ ਆਖੀਆਂ ਜਾ ਰਹੀਆਂ ਹਨ । ਕਦੇ ਉਸ ਨੂੰ ਅਜਿਹਾ ਭਰਮ ਹੁੰਦਾ ਕਿ ਸ਼ਾਇਦ ਸਹੁਰਾ ਬੇਟੇ ਦੀ ਥਾਂ ਉਸ ਨੂੰ ਹੀ ਰਾਜਾ ਬਣਨ ਲਈ ਕਹੇ ।

ਅਜਿਹਾ ਨਹੀਂ ਹੋਇਆ । ਵੀਰਰਾਜ ਹੀ ਗੱਦੀ ਉਪਰ ਬੈਠਿਆ । 'ਗੱਦੀ 'ਤੇ ਬੈਠਣ ਦੀ ਯੋਗਤਾ ਮੇਰੇ ਵਿਚ ਉਸ ਨਾਲੋਂ ਵਧ ਹੈ । ਅਧਿਕਾਰ ਹੀ ਵੱਡੀ ਚੀਜ਼ ਨਹੀਂ ।' ਇਸੇ ਵਿਚਾਰ ਨੂੰ ਮਨ ਵਿਚ ਲਈ ਉਹ 'ਮੈਂ ਅੱਜ ਨਹੀਂ ਤਾਂ ਕੱਲ੍ਹ ਜ਼ਰੂਰ ਰਾਜਾ ਬਣਾਂਗਾ' ਇਹ ਨਿਸ਼ਚਾ ਕਰ ਕੇ ਰਾਜ ਧਰੋਹ ਦੇ ਜ਼ਹਿਰ ਭਰੇ ਵਾਤਾਵਰਣ ਵਲ ਝੁਕ ਰਿਹਾ ਸੀ । ਇਹ ਗੱਲ ਉਹ ਆਪਣੇ ਵਿਵਹਾਰ ਦੇ ਰਾਹੀਂ ਪ੍ਰਗਟ ਕਰਦਾ ਸੀ । ਲਿੰਗਰਾਜ ਦੀ ਮੌਤ ਦੇ ਇਕ ਸਾਲ ਦੇ ਦੌਰਾਨ ਹੀ ਰਾਜਾ ਅਤੇ ਜਵਾਈ ਵਿਚ ਅਣਬਣ ਹੋ ਗਈ । ਹੌਲੀ ਹੌਲੀ ਗੜਬੜ ਵਧਦੀ ਗਈ ਅਤੇ ਚਾਰ ਸਾਲ ਬਾਅਦ ਵੀਰਰਾਜ ਆਪਣੀ ਭੈਣ ਨੂੰ ਵਿਦਾ ਕਰਾ ਲਿਆਇਆ ਅਤੇ ਉਸ ਨੂੰ ਵਾਪਸ ਨਹੀਂ ਭੇਜਿਆ । ਜਵਾਈ ਚੇਨਬਸਵ ਆ ਕੇ ਪੈਰੀਂ ਪਿਆ । ਰਾਣੀ ਨੇ ਬਹੁਤ ਬੇਨਤੀ ਕੀਤੀ । ਬੇਟੀ ਨੇ ਭੂਆ ਦੇ ਬਾਰੇ ਵਿਚ ਬਹੁਤ ਮਿੰਨਤਾਂ ਕੀਤੀਆ ਤਾਂ ਕਿਤੇ ਜਾ ਕੇ ਵੀਰਰਾਜ ਨੇ ਭੈਣ ਨੂੰ ਵਾਪਸ ਜਾਣ ਦਿਤਾ । ਇਨ੍ਹੀਂ ਦਿਨੀਂ ਮੈਸੂਰ ਅੰਗਰੇਜ਼ਾਂ ਦੇ ਅਧੀਨ ਸੀ ਅਤੇ ਬੈਂਗਲੂਰ ਵਿਚ ਉਨ੍ਹਾਂ ਦਾ ਪ੍ਰਤੀਨਿਧੀ ਰਹਿੰਦਾ ਸੀ । ਚੇਨਬਸਵ ਨੇ ਉਨ੍ਹਾਂ ਨੂੰ ਇਹ ਪੱਤਰ ਭੇਜਿਆ ਕਿ ਜਿਸ ਤਰ੍ਹਾਂ ਮੈਸੂਰ ਦੇ ਰਾਜੇ ਨੂੰ ਗੱਦੀ ਤੋਂ ਹਟਾ ਦਿਤਾ ਗਿਆ ਉਸੇ ਤਰ੍ਹਾਂ ਵੀਰਰਾਜ ਤੋਂ ਰਾਜ ਖੋਹ ਕੇ ਉਸ ਦੀ ਭੈਣ ਦੇਵੰਮਾਜੀ ਨੂੰ ਦੇ ਦਿਤਾ ਜਾਵੇ । ਇਹ ਗੱਲ ਵੀਰਰਾਜ ਤਕ ਪਹੁੰਚ ਗਈ, ਉਦੋਂ ਉਹ ਆਪ ਅੱਪਗੋਲ ਗਿਆ ਅਤੇ ਚੇਨਬਸਵ ਨੂੰ ਮਾਰ ਕੁਟ ਕੇ ਭੈਣ ਨੂੰ ਜਬਰਦਸਤੀ ਲੈ ਆਇਆ ਅਤੇ ਉਸ ਨੂੰ ਮਹੱਲ ਵਿਚ ਕੈਦ ਕਰ ਦਿਤਾ । ਇਸ ਘਟਨਾ ਨੂੰ ਵਾਪਰਿਆਂ ਲੱਗਭਗ ਦੋ ਸਾਲ ਹੋ ਗਏ । ਰਾਣੀ ਅਤੇ ਬੇਟੀ ਨੇ ਬਹੁਤ ਬੇਨਤੀ ਕੀਤੀ, ਪਰ ਰਾਜੇ ਨੇ ਉਨ੍ਹਾਂ ਦੀ ਗੱਲ ਨਾ ਸੁਣੀ । ਚੇਨਬਸਵ ਨੇ ਅੰਗਰੇਜ਼ਾਂ ਨੂੰ ਫੇਰ ਸ਼ਕਾਇਤਾਂ ਕੀਤੀਆਂ । ਇਸ ਨਾਲ ਰਾਜਾ ਦਾ ਮਨ ਹੋਰ ਵੀ ਪੱਥਰ ਹੋ ਗਿਆ ਅਤੇ ਦੇਵੰਮਾਜੀ ਦੇ ਕੈਦ ਵਿਚੋਂ ਨਿਕਲਣ ਦਾ ਕੋਈ ਰਾਹ ਨਾ ਰਿਹਾ ।

## 16

ਦਰਬਾਰ ਵਿਚ ਬਸਵ ਨੂੰ ਆਦਰਯੋਗ ਥਾਂ ਦਿਵਾਉਣ ਲਈ ਵੀਰਰਾਜ ਨੇ ਮੰਤਰੀਆਂ ਨਾਲ ਝਗੜਾ ਕਰ ਲਿਆ । ਇਸੇ ਤਰ੍ਹਾਂ ਆਪਣੀ ਕਾਮ ਵਾਸ਼ਨਾ ਬੁਝਾਣ ਦੀ ਹਵਸ ਵਿਚ ਕਿਸੇ ਹੋਰ ਨਾਲ ਅਤੇ ਧਨ ਦੇ ਲੋਭ ਵਿਚ ਕੁਝ ਹੋਰ ਲੋਕਾਂ ਨਾਲ ਦੁਸ਼ਮਣੀ ਪੈਦਾ ਕਰ ਲਈ । ਕਾਮ-ਰੁਚੀ ਵਾਲੇ ਨੂੰ ਜੇ ਜਲਦੀ ਹੀ ਬੀਮਾਰੀਆਂ ਘੇਰ ਲੈਣ ਤਾਂ ਕੋਈ ਹੈਰਾਨੀ ਦੀ ਗੱਲ ਨਹੀਂ । ਬੀਮਾਰੀ ਹੋ ਗਈ ਤਾਂ ਵੈਦ ਨੂੰ ਆਉਣਾ ਪਿਆ । ਜੜ੍ਹੀ-ਬੂਟੀਆਂ ਕੁੱਟ-ਪੀਹ ਕੇ, ਸੁਆਹ ਆਦਿ ਉਸ ਦੇ ਪੇਟ ਵਿਚ ਭਰੀਆਂ ਜਾਣ ਲੱਗੀਆਂ । ਜਦੋਂ ਸ਼ਾਸਤ੍ਰੀ ਵੈਦ ਦੇ ਵੱਸ ਦੀ ਗੱਲ ਨਾ ਰਹੀ ਤਾਂ ਲੰਗੜੇ ਦੇ

ਸੰਪਰਦਾਇ ਦੀ ਵੈਦਗੀ ਸ਼ੁਰੂ ਹੋਈ। ਮਨੁੱਖ ਦੇ ਸਰੀਰ ਦੀ ਕਮਜ਼ੋਰੀ ਦੂਰ ਕਰਨ ਲਈ ਨਵੀਂ ਤੋਂ ਨਵੀਂ ਅਤੇ ਘੱਟ ਤੋਂ ਘੱਟ ਉਮਰ ਵਾਲੀਆਂ ਲੜਕੀਆਂ ਨਾਲ ਮੇਲ ਹੀ ਇਸ ਸੰਪਰਦਾਇ ਦਾ ਵਿਸ਼ਵਾਸ਼ ਸੀ। ਰਾਜੇ ਦੇ ਲਈ ਇਸ ਦਾ ਪ੍ਰਬੰਧ ਕਰਨਾ ਕੋਈ ਮੁਸ਼ਕਲ ਕੰਮ ਨਹੀਂ ਸੀ। ਇਹ ਸਭ ਕੁਝ ਪ੍ਰਾਪਤ ਹੋਇਆ ਪਰ ਵੈਦਗੀ ਦੇ ਨਾਲ ਨਾਲ ਖੱਜਲ ਖੁਆਰੀ ਵੀ ਬਹੁਤ ਰਹੀ। ਇਸ ਸਭ ਕੁਝ ਦੇ ਸਿੱਟੇ ਵਜੋਂ ਕੇਵਲ ਤੀਹ ਸਾਲ ਦਾ ਸਰੀਰ ਨਿਰਜੀਵ ਅਤੇ ਖੋਖਲਾ ਹੋ ਗਿਆ।

ਸ਼ੁਰੂ ਸ਼ੁਰੂ ਵਿਚ ਉਸ ਦੇ ਲਈ ਸ਼ਰਾਬ, ਮਾਸ ਅਤੇ ਔਰਤਾਂ ਲਿਆ ਕੇ ਉਸ ਦਾ ਸਨੇਹ ਪ੍ਰਾਪਤ ਕਰਨ ਵਾਲੇ ਲੰਗੜੇ ਨੇ ਹੀ ਇਹ ਅਨੁਭਵ ਕੀਤਾ ਕਿ ਰਾਜੇ ਨੂੰ ਸਾਵਧਾਨ ਕਰਨਾ ਚਾਹੀਦਾ ਹੈ।

ਗਿਰਾਵਟ ਵਲ ਜਾਂਦੇ ਹੋਏ ਇਸ ਦੀ ਸਹਾਇਤਾ ਲੈਣ ਵਾਲੇ ਵੀਰਰਾਜ ਨੇ ਇਸ ਦੀ ਚੇਤਾਵਨੀ 'ਤੇ ਕੋਈ ਧਿਆਨ ਨਾ ਦਿਤਾ।

ਬਸਵ ਨੇ ਕਈ ਬਾਰ ਅਨੁਭਵ ਕੀਤਾ ਕਿ ਰਾਜਾ ਫਿਸਲਣ ਵਾਲੇ ਪੱਥਰ 'ਤੇ ਬੈਠ ਕੇ ਫਿਸਲ ਰਿਹਾ ਹੈ ਅਤੇ ਉਸ ਨੂੰ ਲੱਗਿਆ ਕਿ ਉਹ ਆਪ ਆਪਣੇ ਪੈਰ ਆਪਣੀ ਕਮਰ ਵਿਚ ਬੰਨ੍ਹ ਕੇ ਫਿਸਲ ਰਿਹਾ ਹੈ। ਇਸ ਯਾਤਰਾ ਦੇ ਸ਼ੁਰੂ ਹੋਣ ਤੋਂ ਬਾਅਦ ਰੁਕਣ ਦੀ ਥਾਂ ਇਕ ਹੀ ਹੈ ਅਤੇ ਉਹ ਹੈ ਪੱਥਰ ਦੀ ਸਤਹਾ। ਉਸ ਨੂੰ ਇਸ ਗੱਲ 'ਤੇ ਕਈ ਵਾਰ ਨਿਰਾਸ਼ਾ ਹੋਈ ਕਿ ਉਹ ਉਸ ਨੂੰ ਵਿਚਕਾਰ ਰੋਕ ਨਹੀਂ ਸਕਿਆ।

## 17

ਰਾਜ ਦਾ ਪ੍ਰਬੰਧ ਜਿਉਂ ਜਿਉਂ ਵਿਗੜਦਾ ਗਿਆ ਤਿਉਂ ਤਿਉਂ ਦੇਸ਼ ਦੇ ਅਨੇਕਾਂ ਲੋਕਾਂ ਵਿਚ ਵੀਰਰਾਜ ਦੇ ਪ੍ਰਤੀ ਅਸੰਤੁਸ਼ਟਤਾ ਵਧਦੀ ਗਈ। ਇਨ੍ਹਾਂ ਵਿਚ ਉਹ ਲੋਕ ਵੀ ਸਨ ਜਿਨ੍ਹਾਂ ਨੂੰ ਇਕ ਬਾਰ ਲਗਾਨ ਦੇ ਦੇਣ ਤੋਂ ਬਾਅਦ ਵੀ ਦੁਬਾਰਾ ਦੇਣ ਲਈ ਮਜਬੂਰ ਕੀਤਾ ਜਾ ਰਿਹਾ ਸੀ, ਅਤੇ ਉਹ ਵੀ ਜਿਨ੍ਹਾਂ ਦੀ ਇੱਛਾ ਨਾ ਹੋਣ ਤੇ ਵੀ ਆਪਣੀਆਂ ਬਹੁ ਬੇਟੀਆਂ ਨੂੰ ਰਣਵਾਸ ਵਿਚ ਭੇਜਣਾ ਪੈਂਦਾ ਸੀ। ਇਨ੍ਹਾਂ ਵਿਚ ਉਹ ਸਾਰੇ ਲੋਕ ਵੀ ਸਨ ਜਿਨ੍ਹਾਂ ਨੇ ਕਿਸੇ-ਨਾ-ਕਿਸੇ ਕਾਰਨ ਬਸਵ ਜਾਂ ਰਾਜਾ ਤੋਂ ਗਾਲ੍ਹਾਂ ਖਾਧੀਆਂ ਸਨ। ਅਸੰਤੁਸ਼ਟ ਲੋਕ ਦੇਸ਼ ਦੀਆਂ ਸਾਰੀਆਂ ਸਰਹੱਦਾਂ ਅਤੇ ਟਿਕਾਣਿਆਂ ਵਿਚ ਫੈਲੇ ਹੋਏ ਸਨ।

ਬਸਵ ਦੇ ਮੰਤਰੀ ਪਦ ਸੰਭਾਲਣ ਤਕ ਅਜਿਹੇ ਲੋਕਾਂ ਦੀ ਸੰਖਿਆ ਕਾਫੀ ਵਧ ਗਈ ਸੀ। ਉਨ੍ਹਾਂ ਨੇ ਇਸ ਗੱਲ ਦੀ ਕਾਫ਼ੀ ਇੰਤਜ਼ਾਰ ਕੀਤੀ ਕਿ ਦੇਸ਼ ਦੇ ਬਜ਼ੁਰਗ ਅਤੇ ਮੰਤਰੀਗਣ ਰਾਜਾ ਨਾਲ ਹੌਸਲੇ ਨਾਲ ਗੱਲ ਕਰਕੇ ਇਨ੍ਹਾਂ ਸਾਰੀਆਂ ਗੱਲਾਂ ਨੂੰ ਨਜਿੱਠਣਗੇ' ਪਰ ਅਜਿਹਾ ਕੁਝ ਵੀ ਨਾ ਹੋਇਆ। ਬਸਵ ਦੇ ਵੀ ਇਕ ਮੰਤਰੀ ਦੀ

ਤਰ੍ਹਾਂ ਕੰਮ ਸ਼ੁਰੂ ਕਰਨ ਤੋਂ ਬਾਅਦ ਲੋਕਾਂ ਨੇ ਸੋਚਿਆ ਹੁਣ ਉਨ੍ਹਾਂ ਨੂੰ ਆਪ ਹੀ ਇਸ ਕੰਮ ਨੂੰ ਆਪਣੇ ਹੱਥਾਂ ਵਿਚ ਲੈਣਾ ਚਾਹੀਦਾ ਹੈ।

ਭਾਗਮੰਡਲ ਦਾ ਚੇਨਵੀਰਯ ਅਜਿਹੇ ਲੋਕਾਂ ਵਿਚੋਂ ਇਕ ਸੀ। ਇਸ ਦੇ ਵਡੇਰਿਆਂ ਨੇ ਰਾਜਮਹੱਲ ਵਿਚ ਨੌਕਰੀ ਕੀਤੀ ਸੀ। ਅੱਪਾਜੀ ਨੂੰ ਰਾਜ ਗੱਦੀ ਮਿਲਣੀ ਸੀ ਉਸ ਦੀ ਥਾਂ ਲਿੰਗਰਾਜ ਰਾਜਾ ਬਣਿਆ, ਇਸ ਤੋਂ ਇਸ ਦੇ ਪਰਿਵਾਰ ਵਿਚ ਅਸੰਤੁਸ਼ਟਤਾ ਸੀ। ਦੇਸ਼ ਦੇ ਲੋਕਾਂ ਦੇ ਮਨ ਵਿਚ ਇਹ ਵਿਸ਼ਵਾਸ਼ ਸੀ ਕਿ ਦੋਡੂ ਵੀਰਰਾਜ ਨੇ ਅੱਪਾਜੀ ਨੂੰ ਮਰਵਾ ਦਿਤਾ ਹੈ। ਇਸ ਦੇ ਪਰਿਵਾਰ ਵਿਚ ਇਹ ਵਿਸ਼ਵਾਸ਼ ਸੀ ਕਿ ਅੱਪਾਜੀ ਮੈਸੂਰ ਵਿਚ ਹਨ, ਉਨ੍ਹਾਂ ਦਾ ਪੁੱਤਰ ਵੀ ਉਥੇ ਹੀ ਹੈ। ਕੋਡਗ ਦੀ ਰਾਜਗੱਦੀ ਉਨ੍ਹਾਂ ਦੀ ਹੈ। ਅੱਜ ਨਹੀਂ ਤਾਂ ਕਲ੍ਹ ਇਸ ਦੁਸ਼ਟ ਰਾਜੇ ਨੂੰ ਹਟਾ ਕੇ ਅੱਪਾਜੀ ਦੇ ਪੁੱਤਰ ਨੂੰ ਲੈ ਆਉਣਾ ਹੈ, ਨਹੀਂ ਤਾਂ ਦੇਸ਼ ਦਾ ਭਲਾ ਨਹੀਂ ਹੋਵੇਗਾ। ਚੇਨਵੀਰ ਨੇ ਸੋਚਿਆ ਕਿ ਹੁਣ ਉਹ ਮੌਕਾ ਆ ਗਿਆ ਹੈ। ਉਹ ਬੈਂਗਲੂਰ ਗਿਆ, ਜਿਥੇ ਅੱਪਾਜੀ ਆਪਣਾ ਨਾਂ ਬਦਲ ਕੇ ਰਹਿੰਦੇ ਸਨ। ਇਹ ਉਨ੍ਹਾਂ ਤੋਂ ਉਨ੍ਹਾਂ ਦੇ ਪੁੱਤਰ ਦੇ ਨਾਂ ਨੂੰ ਗੁਪਤ ਰੂਪ ਵਿਚ ਇਸਤੇਮਾਲ ਕਰਨ ਦੀ ਆਗਿਆ ਲੈ ਕੇ ਪਰਤਿਆ। ਆਪਣੇ ਵਿਸ਼ਵਾਸ਼ੀ ਮਿਤਰਾਂ ਨੂੰ ਅਤਿਅੰਤ ਗੁਪਤ ਢੰਗ ਨਾਲ ਉਸ ਨੇ ਇਹ ਗੱਲ ਦੱਸੀ।

ਅਜਿਹੇ ਸਾਰੇ ਲੋਕਾਂ ਨੇ ਇਸ ਗੱਲ ਦਾ ਸਮਰਥਨ ਕੀਤਾ। ਇਸੇ ਤਰ੍ਹਾਂ ਜੇਕਰ ਕੁਝ ਹੋਰ ਯਤਨ ਗੁਪਤ ਢੰਗ ਨਾਲ ਚਲਦੇ ਤਾਂ ਸ਼ਾਇਦ ਚੇਨਵੀਰ ਆਪਣੇ ਉਦੇਸ਼ ਵਿਚ ਸਫ਼ਲ ਹੋ ਜਾਂਦਾ, ਪਰ ਕਿਸੇ ਦੀ ਲਾਪ੍ਰਵਾਹੀ ਨਾਲ ਇਸ ਗੱਲ ਦੀ ਭਿਣਕ ਭਾਗਮੰਡਲ ਦੇ ਤੱਕ ਨੂੰ ਮਿਲ ਗਈ। ਉਸ ਨੇ 'ਲੜਕਿਆਂ ਨੂੰ ਅਜਿਹੇ ਕੰਮਾਂ ਵਿਚ ਹੱਥ ਪਾਣ ਦੀ ਕੀ ਲੋੜ ਹੈ? ਕੀ ਦੇਸ਼ ਵਿਚ ਬਜ਼ੁਰਗ ਨਹੀਂ ਰਹੇ' ਕਹਿ ਕੇ ਆਪਣਾ ਗੁੱਸਾ ਪ੍ਰਗਟ ਕੀਤਾ।

ਇਸ ਭੇਦ ਦੇ ਖੁਲ੍ਹ ਜਾਣ ਨਾਲ ਚੇਨਵੀਰ ਦੀ ਯੋਜਨਾ ਵਿਚ ਰੁਕਾਵਟ ਆ ਗਈ। ਇੰਨਾ ਹੀ ਨਹੀਂ ਯੋਜਨਾ ਦੀ ਖਬਰ ਬਸਵ ਦੇ ਕੰਨਾਂ ਤਕ ਪਹੁੰਚ ਗਈ ਅਤੇ ਉਸ ਨੇ ਰਾਜੇ ਤਕ ਪਹੁੰਚਾ ਦਿਤੀ। ਰਾਜੇ ਨੇ ਕਿਹਾ, "ਇਹ ਦੁਸ਼ਟ ਲੋਕ ਕੌਣ ਹਨ? ਉਨ੍ਹਾਂ ਨੂੰ ਫੜ ਕੇ ਮੰਗਵਾਉ।" ਇਹ ਆਗਿਆ ਮਿਲਦਿਆਂ ਹੀ ਚੇਨਵੀਰ ਮੈਸੂਰ ਭੱਜ ਗਿਆ।

ਬਸਵ ਨੇ ਉਸ ਦੇ ਪਿਛੇ ਆਪਣੇ ਆਦਮੀ ਦੌੜਾਏ। ਰਾਜੇ ਦੀ ਆਗਿਆ, ਪ੍ਰਾਪਤ ਕਰਕੇ ਮੈਸੂਰ ਦੇ ਮੁੱਖ ਅਧਿਕਾਰੀ ਨੂੰ ਆਪਣੇ ਇਕ ਅਧਿਕਾਰੀ ਦੇ ਹੱਥ ਇਸ ਕਿਸਮ ਦਾ ਇਕ ਪੱਤਰ ਭੇਜਿਆ, "ਸਾਡੇ ਦੇਸ਼ ਵਿਚ ਦੇਸ਼ ਧਰੋਹ ਕਰਕੇ ਚੇਨਵੀਰ ਨਾਂ ਦਾ ਇਕ ਅਪਰਾਧੀ ਤੁਹਾਡੇ ਦੇਸ਼ ਵਿਚ ਨੱਸ ਗਿਆ ਹੈ। ਉਸ ਨੂੰ ਪਕੜਵਾ ਕੇ ਸਾਡੇ ਕੋਲ ਭਿਜਵਾਣ ਦੀ ਕ੍ਰਿਪਾ ਕਰਨੀ।"

ਮੈਸੂਰ ਵਿਚ ਅਪਰਾਧ ਕਰਕੇ ਕੋਡਗ ਨੂੰ ਭੱਜਣਾ ਅਤੇ ਕੋਡਗ ਵਿਚ ਅਪਰਾਧ ਕਰਕੇ ਮੈਸੂਰ ਨੂੰ ਭੱਜਣਾ ਕੋਈ ਨਵੀਂ ਗੱਲ ਨਹੀਂ ਸੀ। ਅਜਿਹੀਆਂ ਗੱਲਾਂ ਵਿਚ ਇਕ ਸ਼ਾਸਨ ਦੀ ਦੂਜੇ ਸ਼ਾਸਨ ਤੋਂ ਸਹਾਇਤਾ ਮੰਗਣ ਦੀ ਪ੍ਰਥਾ ਸੀ। ਮੁੱਖ ਅਧਿਕਾਰੀ

ਨੇ ਚੇਨਵੀਰ ਨੂੰ ਫੜਾਇਆ ਅਤੇ ਉਸ ਨੂੰ ਬਸਵ ਦੇ ਆਦਮੀਆਂ ਨਾਲ ਕੋਡਗ ਭੇਜ ਦਿਤਾ। ਭੇਜਣ ਵੇਲੇ ਉਸ ਨੇ ਪ੍ਰਥਾ ਅਨੁਸਾਰ ਪੱਤਰ ਲਿਖਿਆ : "ਇਸ ਦਾ ਅਪਰਾਧ ਕੀ ਹੈ ? ਇਸ ਨੂੰ ਕਿਹੜੀ ਸਜ਼ਾ ਦਿਤੀ ਗਈ, ਇਹ ਮਾਮਲੇ ਦੇ ਫੈਸਲੇ ਤੋਂ ਬਾਅਦ ਦੱਸਣ ਦੀ ਖੇਚਲ ਕਰਨੀ।"

ਬਸਵ ਨੇ ਚੇਨਵੀਰ ਨੂੰ ਰਾਜੇ ਦੇ ਸਾਹਮਣੇ ਖੜ੍ਹਾ ਕੀਤਾ। ਰਾਜਾ ਨੇ ਚੇਨਵੀਰ ਤੋਂ ਪੁਛਿਆ, "ਕੋਡਗ ਨੂੰ ਦੂਜਾ ਰਾਜਾ ਲਿਆਉਣ ਵਾਲੇ ਬਹਾਦਰ ਤੁਸੀਂ ਹੋ ਨਾ ?"

ਚੇਨਵੀਰ : "ਮੈਂ ਤੁਹਾਨੂੰ ਕੋਈ ਗੱਲ ਦੱਸਣ ਵਾਲਾ ਨਹੀਂ ਹਾਂ ?"

ਰਾਜਾ : "ਤੁਹਾਡੇ ਅੱਪਾਜੀ ਕਿਥੇ ਹਨ ? ਇਹ ਦੱਸ ਦੇਵੋ ਤਾਂ ਤੁਹਾਨੂੰ ਛੱਡ ਦੇਵਾਂਗਾ।"

ਚੇਨਵੀਰ : "ਮੈਂ ਤੁਹਾਨੂੰ ਇਹ ਗੱਲ ਵੀ ਨਹੀਂ ਦੱਸਾਂਗਾ।"

ਰਾਜੇ ਨੇ ਲਾਲਚ ਦਿਖਾਉਂਦਿਆਂ ਕਿਹਾ, "ਉਸ ਨੂੰ ਜਾਣ ਦਿਉ। ਘੱਟ ਤੋਂ ਘੱਟ ਇਹ ਦੱਸ ਦੇਵੋ ਕਿ ਇਸ ਕੰਮ ਵਿਚ ਤੁਹਾਨੂੰ ਕਿਸ ਕਿਸ ਨੇ ਸਹਾਇਤਾ ਕਰਨ ਲਈ ਕਿਹਾ ਸੀ, ਤਾਂ ਵੀ ਛੱਡ ਦੇਵਾਂਗਾ।" ਚੇਨਵੀਰ ਨੇ ਉਤਰ ਦਿਤਾ, "ਮੈਂ ਅਜਿਹਾ ਕੁੱਤਾ ਨਹੀਂ ਹਾਂ।"

ਰਾਜੇ ਨੇ ਕੋਲ ਰੱਖੀ ਬੰਦੂਕ ਲੈ ਕੇ ਸਿੱਧੀ ਗੋਲੀ ਮਾਰ ਦਿਤੀ। ਚੇਨਵੀਰ ਉਥੇ ਹੀ ਢੇਰੀ ਹੋ ਗਿਆ। ਇਹ ਘਟਨਾ ਨਾਲਕੁਨਾਡ ਦੇ ਰਾਜਮਹੱਲ ਦੇ ਨੇੜੇ ਦੇ ਜੰਗਲ ਵਿਚ ਵਾਪਰੀ। ਚੇਨਵੀਰ ਦੀ ਮੌਤ ਦੀ ਕਲਪਨਾ ਤਾਂ ਲੋਕਾਂ ਨੇ ਕਰ ਲਈ ਸੀ, ਪਰ ਇਹ ਘਟਨਾ ਕਿਸੇ ਦੇ ਮੂੰਹ ਤੋਂ ਕਿਸੇ ਦੇ ਕੰਨ ਤਕ ਨਾ ਪਹੁੰਚੀ। ਬਸਵ ਨੇ ਘਟਨਾ ਸਥਾਨ 'ਤੇ ਖੜ੍ਹੇ ਦੋ ਨੌਕਰਾਂ ਨੂੰ ਚੇਤਾਵਨੀ ਦੇ ਦਿਤੀ ਸੀ। "ਖਬਰਦਾਰ ਜੇ ਇਹ ਗੱਲ ਕਿਤੇ ਬਾਹਰ ਨਿਕਲੀ ਤਾਂ ਤੁਹਾਡਾ ਹਾਲ ਵੀ ਇਹੀ ਹੋਵੇਗਾ।" ਰਾਜਾ ਨੇ ਬਸਵ ਨੂੰ ਇਹ ਆਗਿਆ ਦੇ ਦਿਤੀ ਸੀ ਕਿ "ਲਾਸ਼ ਨੂੰ ਕੁੱਤਿਆਂ ਨੂੰ ਖੁਆ ਦਿਉ।"

ਕੁਝ ਮਹੀਨੇ ਬਾਅਦ ਮੁੱਖ ਅਧਿਕਾਰੀ ਵਲੋਂ ਆਏ ਚਾਰ ਪੰਜ ਪੱਤਰਾਂ ਵਿਚ ਇਸ ਦਾ ਵੀ ਉਲੇਖ ਸੀ। "ਅਪਰਾਧੀ ਚੇਨਵੀਰ ਦਾ ਮੁਆਮਲਾ ਖਤਮ ਹੋ ਗਿਆ ਹੋਵੇਗਾ ? ਉਸ ਦਾ ਸਿੱਟਾ ਕੀ ਰਿਹਾ ?" ਬਸਵ ਨੇ ਹੋਰ ਸਾਰੀਆਂ ਗੱਲਾਂ ਦਾ ਉੱਤਰ ਤਾਂ ਦਿਤਾ ਪਰ ਇਸ ਦਾ ਕੋਈ ਜ਼ਿਕਰ ਤਕ ਨਹੀਂ ਕੀਤਾ।

ਮੁੱਖ ਅਧਿਕਾਰੀ ਨੇ ਫਿਰ ਪੱਤਰ ਲਿਖਿਆ, "ਇਸ ਵਿਸ਼ੇ ਵਿਚ ਕੋਈ ਜਵਾਬ ਨਹੀਂ ਮਿਲਿਆ। ਹੋਰ ਗੱਲਾਂ ਦਾ ਉੱਤਰ ਦੇਣ ਲੱਗਿਆਂ ਸ਼ਾਇਦ ਤੁਸੀਂ ਭੁੱਲ ਗਏ ਹੋਵੋਗੇ। ਘੱਟ ਤੋਂ ਘੱਟ ਹੁਣ ਤਾਂ ਦੱਸਣ ਦੀ ਕ੍ਰਿਪਾ ਕਰਨੀ।" ਰਾਜਾ ਨੇ ਉਸ ਦਾ ਜਵਾਬ ਦੇਣ ਤੋਂ ਰੋਕ ਦਿਤਾ। ਚਾਰ ਯਾਦ-ਪੱਤਰ ਆਏ। ਉਨ੍ਹਾਂ ਦੇ ਵੀ ਜਵਾਬ ਨਹੀਂ ਦਿਤੇ ਗਏ।

ਅੰਤ ਵਿਚ ਮੁਖ-ਅਧਿਕਾਰੀ ਨੇ ਲਿਖਿਆ : "ਮੇਰੇ ਪੱਤਰਾਂ ਵਲੋਂ ਇਸ ਤਰ੍ਹਾਂ ਲਾਪ੍ਰਵਾਹੀ ਕਰਨ ਨਾਲ ਸਾਡੇ ਅਤੇ ਤੁਹਾਡੇ ਵਿਚਕਾਰ ਇਕ ਦਰਾੜ ਪੈਦਾ ਹੋ ਰਹੀ ਹੈ। ਮਾਨਯੋਗ ਮਦਰਾਸ ਦੇ ਗਵਰਨਰ ਸਾਹਿਬ ਨੇ ਇਸ ਵਿਸ਼ੇ 'ਤੇ ਅਸੰਤੁਸ਼ਟਤਾ ਪ੍ਰਗਟ

ਕੀਤੀ ਹੈ । ਮੈਂ ਜਾਣਦਾ ਹਾਂ ਕਿ ਅਜਿਹੀਆਂ ਛੋਟੀਆਂ ਗੱਲਾਂ ਨੂੰ ਲੈ ਕੇ ਤੁਸੀਂ ਸਾਡੇ ਨਾਲ ਨੇੜਤਾ ਪ੍ਰਗਟ ਕਰਨਾ ਨਹੀਂ ਚਾਹੁੰਦੇ । ਸਥਿਤੀ ਨੂੰ ਸੁਧਾਰਨਾ ਹੁਣ ਤੁਹਾਡੇ ਹੀ ਹੱਥ ਵਿਚ ਹੈ ।'' ਵੀਰਰਾਜ ਨੇ ਉਸ ਦਾ ਵੀ ਉੱਤਰ ਨਹੀਂ ਦਿਤਾ । ਅੰਗਰੇਜ਼ਾਂ ਅਤੇ ਇਸ ਦੇ ਵਿਚਕਾਰ ਇਹ ਗੱਲ ਇਕ ਦੀਵਾਰ-ਜਿਹੀ ਬਣ ਗਈ ।

## 18

ਰਾਜਕੋਪ ਦੁਆਰਾ ਚੇਨਵੀਰ ਦੀ ਇਸ ਤਰ੍ਹਾਂ ਕੁਰਬਾਨੀ ਹੋਣ 'ਤੇ ਵੀ ਉਸ ਦਾ ਸ਼ੁਰੂ ਕੀਤਾ ਹੋਇਆ ਕੰਮ ਰੁਕਿਆ ਨਹੀਂ । ਪਿਛਲੇ ਸਾਲ ਕਾਵੇਰੀ ਮੇਲੇ ਵਿਚ ਉਸ ਨੇ ਰਾਜਾ ਤੋਂ ਅਸੰਤੁਸ਼ਟ ਲੋਕਾਂ ਨੂੰ ਆਪ ਮਿਲ ਕੇ ਉਨ੍ਹਾਂ ਨੂੰ ਇਸ ਗੱਲ ਤੇ ਇਕੱਤਰ ਹੋਣ ਦੀ ਪ੍ਰਾਰਥਨਾ ਕੀਤੀ ਸੀ । ਇਸ ਤੋਂ ਪਹਿਲਾਂ ਹੀ ਕੁਝ ਨੌਜਵਾਨਾਂ ਨੇ ਦੇਸ਼ ਦੀ ਸਥਿਤੀ ਦੇ ਬਾਰੇ ਵਿਚ ਸੋਚ ਕੇ ਉਸ ਨੂੰ ਸੁਧਾਰਨ ਲਈ 'ਕਾਵੇਰੀ ਮੱਕਲ ਕੂਟ[1] ਬਣਾਣ 'ਤੇ ਵਿਚਾਰ ਕੀਤਾ ਸੀ । ਉਨ੍ਹਾਂ ਦੀ ਯੋਜਨਾ ਇਹ ਸੀ ਕਿ ਜੋ ਜਿਥੇ ਹਨ ਉਥੇ ਹੀ ਰਹਿ ਕੇ ਗੁਪਤ ਢੰਗ ਨਾਲ ਰਾਜਾ ਅਤੇ ਬਸਵ ਰਾਹੀਂ ਜਨਤਾ ਜੋ ਦੁੱਖ ਝੱਲਦੀ ਹੈ, ਉਸ ਨੂੰ ਦੂਰ ਕਰਨਾ । ਚੇਨਵੀਰ ਦੀ ਕੋਸ਼ਿਸ਼ ਨਾਲ ਇਸ ਕੰਮ ਨੂੰ ਇਕ ਰੂਪ ਮਿਲਿਆ ।

ਸੰਘ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਬੋਪੰਨਾ ਦੇ ਭਾਣਜੇ ਉਤੱਯਾ ਨੇ ਸੰਭਾਲੀ । ਉਹ ਕੋਡਗ ਦੀ ਸੈਨਾ ਵਿਚ ਇਕ ਗੁਲ ਨਾਇਕ ਸੀ । ਉਸ ਨੇ ਇਸ ਦੇ ਬਾਰੇ ਵਿਚ ਪਹਿਲਾਂ ਹੀ ਫੈਸਲਾ ਕਰ ਲਿਆ ਸੀ । ਉਂਜ ਉਸ ਦੇ ਮਿਤਰਾਂ ਨੇ ਰੋਕਿਆ ਸੀ ਅਤੇ ਜਲਦਬਾਜੀ ਕਰਨ ਤੋਂ ਮਨਾ ਕੀਤਾ ਸੀ । ਉਸ ਨੂੰ ਇਵੇਂ ਲੱਗਿਆ ਕਿ ਹੁਣ ਰੁਕਣ ਨਾਲ ਅਨਰਥ ਹੋ ਜਾਵੇਗਾ, ਇਸ ਲਈ ਉਸ ਨੇ ਸੰਘ ਦੀ ਸੰਥਾਪਨਾ ਕਰ ਦਿਤੀ । ਉਸ ਸਾਲ ਉਸ ਦੀ ਮਡਕੇਰੀ ਦੇ ਪਹਿਰੇ ਦੇ ਕੰਮ ਵਿਚ ਨਿਯੁਕਤੀ ਹੋਈ, ਜਿਸ ਤੋਂ ਉਸ ਨੂੰ ਆਪਣੇ ਉਦੇਸ਼ ਨੂੰ ਪੂਰਾ ਕਰਨ ਵਿਚ ਸਹੂਲਤ ਮਿਲੀ । ਮਡਕੇਰੀ ਆਉਣ ਦੇ ਇਕ ਦੋ ਦਿਨ ਬਾਅਦ ਉਸ ਨੇ ਸੰਘ ਨਾਲ ਸੰਬੰਧਤ ਨੌਜੁਆਨਾਂ ਨੂੰ ਅਲੱਗ-ਅਲੱਗ ਥਾਵਾਂ 'ਤੇ ਮਿਲਣ ਲਈ ਕਿਹਾ । ਹਰ ਇਕ ਨੂੰ ਦੇਸ਼ ਦੀ ਮੁਸ਼ਕਲ ਜਾਣਕਾਰੀ ਦੇ ਕੇ ਪੁਛਿਆ, ''ਕੀ ਇਸ ਨੂੰ ਦੂਰ ਕਰਨ ਲਈ ਸੰਘ ਦੀ ਲੋੜ ਨਹੀਂ ?'' ਤਦ ਉਨ੍ਹਾਂ ਵਿਚੋਂ ਹਰ ਇਕ ਨੇ ਕਿਹਾ, ''ਤੁਸੀਂ ਅਗਵਾਈ ਕਰੋ ਮੈਂ ਕਾਵੇਰੀ ਦਾ ਪੁੱਤਰ ਹਾਂ ਸਦਾ ਤੁਹਾਡੇ ਪਿਛੇ ਰਹਾਂਗਾ । ਜੋ ਕਹੋਗੇ ਕਰਾਂਗਾ । ਜੇ ਪ੍ਰਾਣ ਦੇਣ ਲਈ ਕਹੋ ਤਾ ਮੈਂ ਤਿਆਰ ਹਾਂ ।'' ਉਤੱਯਾ ਨੇ ਉਨ੍ਹਾਂ ਨੂੰ 'ਕਾਵੇਰੀ ਮੱਕਲ ਮੱਕਲ[2] ਤਾਈ'

---

1. ਕਾਵੇਰੀ ਸੰਤਾਨ ਸੰਘ ।
2. ਮਾਂ

ਦਾ ਸੰਕੇਤ ਸ਼ਬਦ ਦਿਤਾ ਅਤੇ ਇਸ ਨੂੰ ਧਿਆਨ ਵਿਚ ਰੱਖਣ ਲਈ ਕਿਹਾ। ਅੱਗੇ ਕੀ ਕਰਨਾ ਹੈ ਇਹ ਬਾਅਦ ਵਿਚ ਦੱਸਣ ਲਈ ਕਿਹਾ।

ਇਸ ਤਰ੍ਹਾਂ ਉਤੱਯਾ ਦੇ ਨਾਲ ਕਸਮ ਖਾ ਕੇ ਸਾਥ ਦੇਣ ਵਾਲਿਆਂ ਵਿਚ ਵਰਤਕ ਪੇਟੇ ਦੇ ਜਜਮਾਨ ਚਿੱਕੰਣ ਸ਼ੇਟੀ ਦਾ ਭਤੀਜਾ ਰਾਮ ਸ਼ੇਟੀ, ਦੀਕਸ਼ਤ ਦਾ ਭਤੀਜਾ ਨਾਰਾਇਣ, ਲਕਸ਼ਮੀ ਨਾਰਾਇਣ ਦਾ ਭਤੀਜਾ ਸੂਰੀ, ਦੀਵਾਨ ਪੋਨੱਪਾ ਦਾ ਜਵਾਈ ਮੁੱਦਾ, ਰਾਜ ਵੈਦ ਦਾ ਪੁੱਤਰ ਵਿਸ਼ਵ, ਰਾਜਮਹੱਲ ਦੇ ਨਿਰੀਕਸ਼ਕ ਦਾ ਪੁੱਤਰ ਮਾਚਾ ਆਦਿ ਸਨ। ਇਨ੍ਹਾਂ ਵਿਚੋਂ ਹਰੇਕ ਇਕ ਇਕ ਵਿਸ਼ਵਾਸੀ ਵਿਅਕਤੀ ਨੂੰ ਆਪਣੇ ਨਾਲ ਲੈ ਸਕਦਾ ਸੀ ਅਤੇ ਉਹ ਇਕ ਦੂਜੇ ਨਾਲ ਵਿਚਾਰ ਵਟਾਂਦਰਾ ਕਰ ਸਕਦੇ ਸਨ। ਪਰ ਜੋ ਵੀ ਗੱਲ ਹੋਵੇ ਉਸ ਦੀ ਖਬਰ ਉਤੱਯਾ ਨੂੰ ਦੇਣੀ ਸੀ ਅਤੇ ਸਾਰੇ ਕੰਮਾਂ ਦਾ ਵੇਰਵਾ ਉਸ ਨੂੰ ਦੇਣਾ ਸੀ।

ਇਨ੍ਹਾਂ ਵਿਚੋਂ ਮਾਚਾ ਰਾਜਮਹੱਲ ਵਿਚ ਹਰਕਾਰਾ ਸੀ। ਬਾਕੀ ਕਿਸੇ ਤੇ ਕੋਈ ਵੀ ਜ਼ਿੰਮੇਵਾਰੀ ਦਾ ਕੰਮ ਨਹੀਂ ਸੀ। ਚੇਨਵੀਰ ਲਾਪ੍ਰਵਾਹੀ ਕਾਰਨ ਰਾਜੇ ਦੇ ਹੱਥ ਆ ਗਿਆ ਸੀ। ਸੰਘ ਦੇ ਪ੍ਰਮੁੱਖਾਂ ਨੂੰ ਇਸ ਗੱਲ ਦੀ ਚਿੰਤਾ ਹੋ ਗਈ ਕਿ ਕੀ ਪਤਾ ਉਹ ਕੀ ਦੱਸ ਦੇਵੇ। ਉਹ ਇਨ੍ਹਾਂ ਵਿਚੋਂ ਕਿਸੇ ਦਾ ਵੀ ਨਾਂ ਲੈਂਦਾ ਤਾਂ ਰਾਜਾ ਉਨ੍ਹਾਂ ਨੂੰ ਫੜ ਕੇ ਮੰਗਵਾਂਦਾ ਤਾਂ ਇਸ ਵਿਚ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ, ਪਰ ਅਜਿਹਾ ਕੁਝ ਵੀ ਨਾ ਹੋਇਆ। ਇਨ੍ਹਾਂ ਲੋਕਾਂ ਨੇ ਸਮਝ ਲਿਆ ਕਿ ਰਾਜਾ ਨੇ ਉਸ ਦਾ ਕੰਮ ਤਮਾਮ ਕਰ ਦਿਤਾ ਹੈ ਅਤੇ ਉਨ੍ਹਾਂ ਨੇ ਚੇਨਵੀਰ ਦੀ ਮੌਤ ਦਾ ਬਦਲਾ ਲੈਣਾ ਆਪਣਾ ਫਰਜ਼ ਸਮਝਿਆ।

ਚੇਨਵੀਰ ਦੇ ਇਸ ਤਰ੍ਹਾਂ ਗੁੰਮ ਹੋ ਜਾਣ ਤੋਂ ਕੁਝ ਮਹੀਨੇ ਬਾਅਦ ਮਡਕੇਰੀ ਵਿਚ ਇਕ ਵੀਰ ਛੈਬ ਸਵਾਮੀ ਆਇਆ। ਉਸ ਨੇ ਆਪਣਾ ਨਾਂ ਅਪਰੰਪਰ ਦੱਸਿਆ। ਇਹ ਆ ਕੇ ਰਾਜੇ ਦੀ ਸਮਾਧੀ ਵਾਲੀ ਥਾਂ ਵਿਚ ਰਹਿਣ ਲੱਗਾ। ਆਉਣ ਵਾਲਿਆਂ ਨੂੰ ਚੰਗੀਆਂ ਗੱਲਾਂ ਕਹਿੰਦਾ ਅਤੇ ਥੋੜ੍ਹੀ ਬਹੁਤ ਵੈਦਕ ਬਾਰੇ ਵੀ ਚਰਚਾ ਕਰਦਾ। ਆਉਣ ਤੋਂ ਕੁਝ ਦਿਨ ਬਾਅਦ ਹੀ ਸਵਾਮੀ ਜੀ ਨੇ ਭਿਖਿਆ ਦੇ ਲਈ ਘਰ ਘਰ ਜਾਂਦੇ ਹੋਏ 'ਕਾਵੇਰੀ ਮੱਕਲ ਕੂਟ' ਦੇ ਪ੍ਰਮੁੱਖਾਂ ਨਾਲ ਇਕ ਇਕ ਕਰਕੇ ਜਾਣ-ਪਛਾਣ ਕੀਤੀ। ਉਨ੍ਹਾਂ ਦੇ ਨਾਲ ਕਾਫੀ ਜਾਣ-ਪਛਾਣ ਤੋਂ ਬਾਅਦ ਦੇਸ਼ ਦੀ ਹਾਲਤ ਦੇ ਬਾਰੇ ਵਿਚ ਗੱਲਬਾਤ ਕੀਤੀ। ਉਸ ਨੇ ਉਨ੍ਹਾਂ ਨੂੰ ਭਰੋਸਾ ਦਿਵਾਇਆ ਕਿ ਉਹ ਵੀ 'ਕਾਵੇਰੀ ਪੁੱਤਰ' ਹੈ। ਉਤੱਯਾ,[1] ਚਿੱਕ ਦੀਕਸ਼ਤ, ਪੁਰੀ ਰਾਮਸ਼ੇਟੀ ਨੇ ਖੁਸ਼ੀ ਨਾਲ ਉਸ ਨੂੰ ਆਗੂ ਸਵੀਕਾਰ ਕੀਤਾ।

ਸਵਾਮੀ ਜੀ ਦੀ ਸਹਾਇਤਾ ਨਾਲ ਹੌਲੀ ਹੌਲੀ ਸੰਘ ਦਾ ਉਦੇਸ਼ ਬਹੁਤ ਵਿਸ਼ਾਲ ਰੂਪ ਲੈਣ ਲੱਗਾ। ਉਨ੍ਹਾਂ ਦਾ ਪਹਿਲਾ ਉਦੇਸ਼ ਸੀ ਰਾਜਾ ਅਤੇ ਬਸਵ ਦੁਆਰਾ ਦੁੱਖੀ ਜਨਤਾ ਨੂੰ ਕਿਸੇ ਢੰਗ ਨਾਲ ਮੁਸੀਬਤਾਂ ਤੋਂ ਛੁਟਕਾਰਾ ਦਿਵਾਉਣਾ। ਦੂਜੇ ਪ੍ਰਸ਼ਾਸਨ

1. ਛੋਟਾ।

ਤੋਂ ਅਸੰਤੁਸ਼ਟ ਮਨੁੱਖਾਂ ਨੂੰ ਮਿਲਕੇ ਆਪਣੇ ਉਦੇਸ਼ ਦੀ ਸਫ਼ਲਤਾ ਲਈ ਉਨ੍ਹਾਂ ਤੋਂ ਜਿਥੇ ਤਕ ਹੋ ਸਕੇ ਸਹਾਇਤਾ ਕਰਨਾ। ਤੀਜੇ ਇਸ ਤਰ੍ਹਾਂ ਅਸੰਤੁਸ਼ਟ ਮੁੱਖੀ ਲੋਕਾਂ ਨੂੰ ਮਿਲ ਕੇ ਜੇ ਸੰਭਵ ਹੋ ਸਕੇ ਤਾਂ ਰਾਜਾ ਅਤੇ ਬਸਵ ਦੇ ਵਿਰੁਧ ਇਕ ਦਲ ਬਣਾ ਲੈਣਾ। ਰਾਜੇ ਤੋਂ ਜਨਤਾ ਦੇ ਵਿਰੋਧ ਦੀ ਸੂਹ ਪਾ ਕੇ ਅੰਗਰੇਜ਼ ਮੈਸੂਰ ਦੀ ਤਰ੍ਹਾਂ ਕੋਡਕ ਨੂੰ ਵੀ ਹੜੱਪਣ ਲਈ ਮੌਕਾ ਦੇਖ ਰਹੇ ਸਨ। ਇਹਨਾਂ ਨੂੰ ਮੌਕਾ ਨਾ ਦੇ ਕੇ ਰਾਜ ਨੂੰ ਕੋਡਗ ਰਾਜਘਰਾਣੇ ਵਿਚ ਹੀ ਬਣਾਈ ਰੱਖਣਾ ਵੀ ਉਨ੍ਹਾਂ ਦੇ ਉਦੇਸ਼ਾਂ ਵਿਚੋਂ ਇਕ ਸੀ।

ਇਸੇ ਦੌਰਾਨ ਇਕ ਦਿਨ ਉਤੱਯਾ ਨੇ ਸਵਾਮੀ ਨੂੰ ਕਿਹਾ, "ਮੈਂ ਆਪਣੇ ਮਾਮੇ ਨੂੰ ਦੱਸ ਕੇ ਆਪਣੀ ਨੌਕਰੀ ਛੱਡ ਕੇ ਸੰਘ ਦਾ ਹੀ ਕੰਮ ਕਰਨਾ ਚਾਹੁੰਦਾ ਹਾਂ।" ਤਦ ਸਵਾਮੀ ਜੀ ਬੋਲੇ, "ਤੁਸੀਂ ਆਪਣੀ ਨੌਕਰੀ ਨਾ ਛੱਡੋ। ਕੰਮ ਵਿਚ ਰਹਿਣ ਨਾਲ ਕਈ ਆਦਮੀ ਹੱਥ ਵਿਚ ਰਹਿੰਦੇ ਹਨ। ਇਸ ਨਾਲ ਤੁਹਾਡੇ ਕੰਮ ਵਿਚ ਸਹੂਲਤ ਰਹੇਗੀ। ਅਜੇ ਠਹਿਰੋ, ਬਾਅਦ ਵਿਚ ਵੇਖਿਆ ਜਾਵੇਗਾ।"

## 19

ਦੇਵ ਇੱਛਾ ਤੋਂ ਇਹਨੀ ਦਿਨੀਂ ਉਤੱਯਾ ਦੇ ਜੀਵਨ ਵਿਚ ਦੇਸ਼ ਅਤੇ ਰਾਜਮਹੱਲ ਨੂੰ ਪ੍ਰਭਾਵਤ ਕਰਨ ਵਾਲੀ ਇਕ ਘਟਨਾ ਵਾਪਰੀ।

ਮਡਕੇਰੀ ਦੇ ਪਹਿਰੇਦਾਰ ਦਲ ਨੂੰ ਰਾਜਮਹੱਲ ਦੇ ਪਹਿਰੇ ਦਾ ਵੀ ਭਾਰ ਸੌਂਪਿਆ ਗਿਆ। ਇਸ ਲਈ ਉਤੱਯਾ ਨੂੰ ਮਹੱਲ ਵਿਚ ਆਉਣਾ ਜਾਣਾ ਪਿਆ ਅਤੇ ਉਥੋਂ ਦੀ ਦੇਖਭਾਲ ਦਾ ਕੰਮ ਕਰਨਾ ਪਿਆ। ਉਤੱਯਾ ਇਕ ਸੁੰਦਰ ਨੌਜੁਆਨ ਸੀ। ਉਹ ਰਾਣੀ ਦਾ ਦੂਰ ਦਾ ਸੰਬੰਧੀ ਵੀ ਸੀ, ਰਿਸ਼ਤੇ ਵਿਚ ਭਰਾ ਦਾ ਲੜਕਾ ਲਗਦਾ ਸੀ। ਰਾਜਮਹੱਲ ਵਿਚ ਉਸ ਦੇ ਕੰਮ 'ਤੇ ਰਹਿੰਦੇ ਹੋਏ ਜੇਕਰ ਰਾਣੀ ਅਤੇ ਰਾਜਕੁਮਾਰੀ ਨੂੰ ਕਿਤੇ ਜਾਣਾ ਹੁੰਦਾ ਤਾਂ ਉਸ ਨੂੰ ਉਨ੍ਹਾਂ ਦੇ ਨਾਲ ਜਾਣ ਲਈ ਕਿਸੇ ਦਾ ਪ੍ਰਬੰਧ ਕਰਨਾ ਹੁੰਦਾ ਜਾਂ ਆਪ ਉਸਨੂੰ ਜਾਣਾ ਪੈਂਦਾ। ਉਥੇ ਰਹਿੰਦਿਆਂ ਉਸ ਨੇ ਰਾਣੀ ਅਤੇ ਰਾਜਕੁਮਾਰੀ ਦੀ ਸੱਚੀ ਭਗਤੀ ਭਾਵਨਾ ਨਾਲ ਸੇਵਾ ਕੀਤੀ। ਉਹ ਕੋਡਗੀ ਲੜਕਾ ਸੀ ਅਤੇ ਨਾਲ ਹੀ ਉਹ ਬੋਪੰਨਾ ਦਾ ਵੀ ਸੰਬੰਧੀ ਸੀ। ਇਹਨਾਂ ਕਾਰਨਾਂ ਕਰਕੇ ਉਸ ਨੂੰ ਆਪਣੇ ਬਾਰੇ ਵਿਚ ਬਹੁਤ ਅਭਿਮਾਨ ਸੀ। ਵੰਸ਼ ਨੂੰ ਮਾਣ ਮਿਲੇ ਅਜਿਹਾ ਸੁਭਾਅ ਉਸ ਦੀ ਸਹਿਜ ਪ੍ਰਵਿਰਤੀ ਬਣ ਗਿਆ ਸੀ।

ਇਹ ਨੌਜੁਆਨ ਅਕਸਰ ਰਾਜਕੁਮਾਰੀ ਨੂੰ ਵੇਖਦਾ ਸੀ। ਜੇ ਉਹ ਰਾਜਪੁੱਤਰੀ ਨਾ ਹੁੰਦੀ ਤਾਂ ਸੰਭਵ ਹੈ ਉਸ ਦੇ ਨਾਲ ਵਿਆਹ ਦੀ ਗੱਲ ਵੀ ਸੋਚ ਸਕਦਾ ਸੀ। ਪਰੰਤੂ ਹਾਲਾਤ ਜਿਸ ਤਰ੍ਹਾਂ ਦੇ ਸਨ ਉਸ ਵਿਚ ਇਹ ਠੀਕ ਨਹੀਂ ਸੀ। ਠੀਕ ਕਹਿਣ ਦਾ ਮਤਲਬ ਇਹ ਨਹੀਂ ਕਿ ਇਹ ਮੁਸ਼ਕਲ ਸੀ। ਰਾਜੇ ਦੀ ਲੜਕੀ ਨੂੰ ਕੋਈ ਰਾਜਾ ਆ ਕੇ ਆਪਣੇ ਘਰ ਲਈ ਮੰਗ ਸਕਦਾ ਸੀ, ਪਰ ਜੋ ਰਾਜਾ ਨਹੀਂ ਹੈ ਉਹ ਕਿੰਨਾ ਹੀ

ਵੱਡਾ ਕਿਉਂ ਨਾ ਹੋਵੇ, ਉਸ ਦੇ ਲਈ ਲੜਕੀ ਨੂੰ ਮੰਗਣਾ ਜਾਇਜ਼ ਨਹੀਂ ਸੀ । ਇਸ ਵਿਸ਼ੇ ਵਿਚ ਪਹਿਲ ਰਾਜ ਘਰਾਣੇ ਦੀ ਹੋਣੀ ਚਾਹੀਦੀ ਹੈ ।

ਇਸ ਤੋਂ ਇਲਾਵਾ ਰਾਜਵੰਸ਼ ਵਿਚ ਸ਼ੈਵਮਤ ਚਲਦਾ ਸੀ । ਉਤੱਯਾ ਜੇ ਰਾਜ-ਕੁਮਾਰੀ ਨਾਲ ਵਿਆਹ ਕਰਦਾ ਤਾਂ ਉਸ ਨੂੰ ਪਹਿਲਾਂ ਵੀਰ ਸ਼ੈਵ ਬਣਨਾ ਪੈਂਦਾ । ਇਸ ਵਿਸ਼ੇ ਵਿਚ ਕੋਡਗ ਸਮੁਦਾਇ ਦਾ ਝੁਕਾਅ ਘੱਟ ਸੀ । ਆਪ 'ਕਾਵੇਰੀ ਮੰਡਲ' ਦਾ ਮੈਂਬਰ ਬਣੇ ਰਹਿਣ 'ਤੇ ਇਸ ਨੂੰ ਇਹ ਬੁਰਾ ਨਾ ਲੱਗਿਆ ਕਿਉਂਕਿ ਇਸ ਦਾ ਵਿਰੋਧ ਰਾਜੇ ਨਾਲ ਸੀ ਰਾਜ ਘਰਾਣੇ ਨਾਲ ਨਹੀਂ । ਰਾਣੀ ਅਤੇ ਰਾਜਕੁਮਾਰੀ 'ਤੇ ਪ੍ਰਥਾ ਅਨੁਸਾਰ ਉਸ ਦੀ ਭਗਤੀ ਸੀ ।

ਵਿਆਹ ਦੀ ਸੰਭਾਵਨਾ ਘੱਟ ਹੋਣ ਤੇ ਜਾਂ ਨਾ ਹੋਣ 'ਤੇ ਵੀ ਉਸ ਉਮਰ ਦੇ ਲੜਕੇ ਲੜਕੀ ਦਾ ਆਪਸੀ ਲਿਹਾਜ ਤੋਂ ਵਿਵਹਾਰ ਕਰਨਾ ਸਹਿਜ ਹੀ ਨਹੀਂ, ਜ਼ਰੂਰੀ ਵੀ ਹੈ । ਰਾਜਭਵਨ ਦੇ ਪਹਿਰੇ ਦਲ ਦੇ ਨਾਇਕ ਦੇ ਰੂਪ ਵਿਚ ਉਤੱਯਾ ਜਦੋਂ ਪਹਿਲੀ ਵਾਰ ਰਾਣੀ ਨੂੰ ਮਿਲਿਆ ਤਾਂ ਰਾਣੀ ਨੇ ਉਸ ਦੇ ਬਾਰੇ ਪੁਛਗਿੱਛ ਕੀਤੀ । ਬੋਪੰਨਾ ਦਾ ਭਾਣਜਾ ਸਾਡਾ ਵੀ ਦੂਰ ਦਾ ਰਿਸ਼ਤੇਦਾਰ ਹੈ । ਇਹ ਪਤਾ ਲੱਗਣ 'ਤੇ ਉਸ ਦੇ ਮਨ ਵਿਚ ਇਹ ਗੱਲ ਆਈ, ਕੀ ਆਪਣੀ ਲੜਕੀ ਦੇ ਲਈ ਇਹ ਠੀਕ ਨਹੀਂ ਰਹੇਗਾ ।

ਰਾਣੀ ਜਦੋਂ ਉਸ ਨਾਲ ਗੱਲਬਾਤ ਕਰ ਰਹੀ ਸੀ ਉਦੋਂ ਬੇਟੀ ਵੀ ਉਸ ਦੇ ਕੋਲ ਸੱਜੇ ਹੱਥ ਨਾਲ ਮਾਂ ਨੂੰ ਗਲਵੱਕੜੀ ਪਾਈ ਉਸ ਦੇ ਮੋਢੇ 'ਤੇ ਮੂੰਹ ਰੱਖੀ ਖੜੀ ਸੀ । ਉਤੱਯਾ ਨੂੰ ਵੀ ਇਹ ਜਾਣਕੇ ਤ੍ਰਿਪਤੀ ਹੋਈ ।

ਰਾਤ ਨੂੰ ਬੇਟੀ ਨੂੰ ਸੁਲਾਉਣ ਵੇਲੇ ਕੋਲ ਬਹਿ ਕੇ ਉਸ ਨੂੰ ਸਹਿਲਾਂਦਿਆਂ ਰਾਣੀ ਨੇ ਉਸ ਦੇ ਕੰਨ ਵਿਚ ਕਿਹਾ 'ਧੀਏ, ਉਤੱਯਾ ਤੇਰੇ ਲਈ ਠੀਕ ਏ ਨਾ ?''

ਬੇਟੀ ਨੇ ਸੰਤੁਸ਼ਟ ਸੁਰ ਵਿਚ ਮਾਂ ਨੂੰ ਆਪਣੀਆਂ ਬਾਹਾਂ ਵਿਚ ਲਪੇਟ ਕੇ ਪੁੱਛਿਆ, ''ਪਿਤਾ ਜੀ ਮੰਨਣਗੇ ਮਾਂ ? ਉਨ੍ਹਾਂ ਵੀ ਤਾਂ ਮੰਨਣਾ ਹੈ ਨਾਂ ?''

ਰਾਜ ਮਹੱਲ ਦੇ ਪਿਆਰ ਭਰੇ ਵਾਤਾਵਰਣ ਵਿਚ ਪਲੀ ਹੋਈ ਚੌਦ੍ਹਾਂ ਸਾਲਾਂ ਦੀ ਇਹ ਬੱਚੀ ਵਿਵਹਾਰ ਵਿਚ ਬੱਚੀ ਹੋਣ 'ਤੇ ਵੀ ਪਿਤਾ ਦੇ ਜੀਵਨ-ਮਾਰਗ, ਬਸਵ ਦੀ ਦਾਸ ਬੁੱਧੀ, ਬੋਪੰਣ ਦਾ ਬੇਬਾਕਪਨ ਅਤੇ ਮਾਤਾ ਦੀ ਵਿਵਹਾਰ ਕੁਸ਼ਲਤਾ ਦੇ ਪ੍ਰਭਾਵ ਨਾਲ ਆਪ ਵੀ ਲੋਕ-ਵਿਵਹਾਰ ਵਿਚ ਕੁਸ਼ਲ ਹੋ ਗਈ ਸੀ । ਉਸ ਨੂੰ ਪਿਤਾ ਨਾਲ ਬਹੁਤ ਪਿਆਰ ਸੀ । ਮਾਤਾ ਤੋਂ ਇਲਾਵਾ ਹੋਰ ਕਿਸੇ ਤੋਂ ਉਹ ਪ੍ਰਭਾਵਿਤ ਨਹੀਂ ਸੀ । ਉਸ ਨੂੰ ਇਸ ਗੱਲ ਦਾ ਦੁੱਖ ਸੀ ਅਤੇ ਉਨ੍ਹਾਂ 'ਤੇ ਦਯਾ ਵੀ ਆਉਂਦੀ ਸੀ ਕਿ ਉਸ ਦੇ ਪਿਤਾ ਨੇ ਅਨਿਆਂ ਨਾਲ ਦੇਸ਼ ਦੀ ਜਨਤਾ ਨੂੰ, ਮੰਤਰੀਆਂ ਨੂੰ, ਇਥੋਂ ਤਕ ਕਿ ਆਪਣੀ ਪਤਨੀ ਨੂੰ ਵੀ ਵਿਰੋਧੀ ਬਣਾ ਲਿਆ ਸੀ । ਉਸ ਵਿਚ ਆਪਣੀ ਮਾਂ ਪ੍ਰਤੀ ਦਯਾ ਅਤੇ ਗੌਰਵ ਦੀ ਭਾਵਨਾ ਸੀ ਕਿ ਉਹ ਕਿੰਨੀ ਉਚੀ ਹੈ ਫੇਰ ਵੀ ਇੰਨੇ ਦੁੱਖ ਸਹਿ ਰਹੀ ਹੈ । ਰਾਜਕੁਮਾਰੀ ਨੂੰ ਇਹ ਪਤਾ ਸੀ ਕਿ ਉਸ ਦੇ ਪਿਤਾ ਨੂੰ ਉਸ ਨਾਲ ਬਹੁਤ ਪਿਆਰ ਹੈ । ਇਸ ਦੇ ਨਾਲ ਹੀ ਉਸ ਨੂੰ ਇਹ ਵੀ ਪਤਾ ਸੀ ਕਿ ਮਾਂ ਵਲੋਂ ਜਿਹੜੀ ਗੱਲ ਕੀਤੀ ਜਾਵੇਗੀ ਉਸ ਦਾ ਤੁਰੰਤ ਵਿਰੋਧ ਹੋਵੇਗਾ । ਇਸ ਤੋਂ

ਇਲਾਵਾ ਉਹ ਲੜਕਾ ਬੋਪੰਨਾ ਦਾ ਭਾਣਜਾ ਸੀ। ਰਾਜਾ ਨੂੰ ਬੋਪੰਨਾ, ਉਸ ਦੀ ਗੱਲ, ਉਸਦਾ ਰਿਸ਼ਤਾ ਕੁਝ ਵੀ ਪਸੰਦ ਨਹੀਂ ਸੀ।

ਇਸ ਛੋਟੀ ਜਿਹੀ ਬੱਚੀ ਨੇ ਇਸ ਗੱਲ ਨੂੰ ਇੰਨੇ ਵਿਸਥਾਰ ਨਾਲ ਸੋਚਿਆ ਹੋਵੇ, ਇਹ ਗੱਲ ਨਹੀਂ ਸੀ। ਇਹ ਭਾਵ ਤਾਂ ਉਸ ਦੇ ਮਨ ਵਿਚ ਅਣਜਾਣ ਰੂਪ ਵਿਚ ਹੀ ਜੰਮੇ ਹੋਏ ਸਨ। ਇਹ ਰਿਸ਼ਤਾ ਸੌਖਾ ਨਹੀਂ, ਇਹ ਗੱਲ ਉਸ ਨੂੰ ਚੰਗੀ ਤਰ੍ਹਾਂ ਪਤਾ ਸੀ। ਬਿਨਾਂ ਕਿਸੇ ਬਹਿਸ ਤੋਂ ਇਹ ਗੱਲ ਉਸ ਦੇ ਮਨ ਨੂੰ ਸਮਝ ਆ ਗਈ।

ਇਹ ਗੱਲ ਵੀ ਨਹੀਂ ਸੀ ਕਿ ਜੋ ਗੱਲ ਬੱਚੀ ਨੂੰ ਸੁਝ ਗਈ ਉਹ ਰਾਣੀ ਨੂੰ ਨਾ ਸੁੱਝੀ ਹੋਵੇ। ਉਹ ਤਾਂ ਕੇਵਲ ਇੰਨਾ ਹੀ ਜਾਣਨਾ ਚਾਹੁੰਦੀ ਸੀ ਕਿ ਬੇਟੀ ਨੂੰ ਲੜਕਾ ਪਸੰਦ ਹੈ ? ਇਹ ਠੀਕ ਹੈ, ਤਾਂ ਅੱਗੇ ਦੀ ਵੇਖੀ ਜਾਵੇਗੀ। ਜੇਕਰ ਭਗਵਾਨ ਦੀ ਕ੍ਰਿਪਾ ਨਾਲ ਸੰਜੋਗ ਬਣ ਜਾਵੇ ਤਾਂ ਠੀਕ ਹੋਵੇਗਾ। ਬੇਟੀ ਦੀ ਗੱਲ ਤੇ ਰਾਣੀ ਨੇ ਕਿਹਾ, "ਗੱਲ ਤਾਂ ਠੀਕ ਏ।" ਉਸ ਦੇ ਵਾਲ ਸੰਵਾਰ, ਪਿੱਠ ਥਪਥਪਾ ਕੇ 'ਸੌਂ ਜਾ ਬੇਟੀ' ਕਹਿਕੇ ਕੋਲ ਵਾਲੇ ਬਿਸਤਰੇ 'ਤੇ ਪੈ ਗਈ।

ਇਸ ਦੇ ਕੁਝ ਦਿਨ ਬਾਅਦ ਮੰਤਰੀ ਲਕਸ਼ਮੀਨਾਰਾਇਣ ਕਿਸੇ ਕੰਮ ਮਹੱਲ ਵਿਚ ਆਇਆ, ਤਾਂ ਰਾਣੀ ਨੇ ਉਸ ਨੂੰ ਅੰਦਰ ਬੁਲਾ ਕੇ ਕਿਹਾ, "ਪੰਡਤ ਜੀ ਤੁਸੀਂ ਇਸ ਘਰ ਦਾ ਇਕ ਭਲਾ ਕਰਨਾ ਹੈ।" ਲਕਸ਼ਮੀਨਾਰਾਇਣ ਬੋਲਿਆ, "ਹੁਕਮ ਕਰੋ ਮਾਂ। ਸਿਰ ਦੇ ਬਲ ਕਰਾਂਗਾ।"

ਰਾਣੀ ਨੇ ਉਸ ਨੂੰ ਉਤੱਯਾ ਦੇ ਬਾਰੇ ਵਿਚ ਆਪਣੀ ਪਸੰਦ ਦੱਸੀ ਅਤੇ ਕਿਹਾ, "ਇਹ ਜਲਦਬਾਜ਼ੀ ਵਿਚ ਕਰਨ ਦਾ ਕੰਮ ਨਹੀਂ ਪਹਿਲਾਂ ਸਾਰਿਆਂ ਦੇ ਮਨ ਦੀ ਗੱਲ ਜਾਣ ਕੇ ਅੰਤ ਵਿਚ ਮਹਾਰਾਜ ਤੋਂ ਪੁੱਛਣਾ ਹੋਵੇਗਾ। ਪਹਿਲਾਂ ਬੋਪੰਨਾ ਨੂੰ ਮਨਜ਼ੂਰ ਕਰਨਾ ਹੋਵੇਗਾ, ਉਨ੍ਹਾਂ ਨੂੰ ਇਹ ਪਤਾ ਨਾ ਲੱਗੇ ਕਿ ਅਸੀਂ ਪੁਛਵਾਇਆ ਹੈ। ਤੁਸੀਂ ਆਪਣੀ ਵਲੋਂ ਗੱਲ ਕਰਕੇ ਵੇਖੋ, ਕੀ ਕਹਿੰਦੇ ਹਨ।"

ਲਕਸ਼ਮੀਨਾਰਾਇਣ ਨੇ ਕਿਹਾ, "ਜੋ ਹੁਕਮ ਮਾਂ।"

ਬਾਅਦ ਵਿਚ ਜਦੋਂ ਬੋਪੰਨਾ ਨਾਲ ਉਸ ਦੀ ਮੁਲਾਕਾਤ ਹੋਈ ਤਾਂ ਅਲੱਗ ਬੁਲਾ ਕੇ ਉਸ ਨੇ ਪੁੱਛਿਆ, 'ਤੁਹਾਡਾ ਭਾਣਜਾ ਵਿਆਹ ਲਾਇਕ ਹੋ ਗਿਆ ਹੈ। ਰਾਜੇ ਦੀ ਬੇਟੀ ਨਾਲ ਉਸ ਦਾ ਵਿਆਹ ਕਰਾ ਸਕਦੇ ਹਨ ਬੋਪੰਨਾ ਜੀ।" ਬੋਪੰਨਾ ਬੋਲੇ, "ਇਹ ਸਾਡੇ ਕਰਮ ਦੀ ਗੱਲ ਹੈ ?"

"ਸਮਝ ਲਵੋ ਉਨ੍ਹਾਂ ਨੇ ਹੀ ਕੀਤੀ ਹੈ, ਤੁਹਾਡੇ ਮਨ ਨੂੰ ਕਿਹੋ ਜਿਹੀ ਲੱਗੀ।" ਬੋਪੰਨਾ ਅਤੇ ਲਕਸ਼ਮੀਨਾਰਾਇਣ ਦੇ ਵਿਚਾਰ ਇਕੋ ਜਿਹੇ ਸਨ। ਉਹ ਲਕਸ਼ਮੀ-ਨਾਰਾਇਣ ਦੀ ਗੱਲ ਨੂੰ ਸਮਝ ਗਿਆ। ਬੋਲਿਆ, "ਕੀ ਰਾਣੀ ਮਾਂ ਨੂੰ ਦੱਸਣਾ ਹੈ ?"

ਲਕਸ਼ਮੀਨਾਰਾਇਣ : "ਹਾਂ ਇਵੇਂ ਹੀ ਸਮਝੋ।"

'ਸਮਝੋ' ਸ਼ਬਦ ਇਨ੍ਹਾਂ ਦੀ ਗੱਲਬਾਤ ਵਿਚ ਇਕ ਸੰਕੇਤ ਸੀ। ਭੇਦ ਨੂੰ ਸਮਝਾ ਦੇਣਾ ਹੈ ਪਰ ਪ੍ਰਤੱਖ ਰੂਪ ਵਿਚ ਨਹੀਂ, ਇਹੀ ਉਨ੍ਹਾਂ ਦਾ ਭਾਵ ਸੀ।

ਬੋਪੰਨਾ : "ਇਸ ਨੂੰ ਸਾਡੀ ਜਨਤਾ ਪਸੰਦ ਨਹੀਂ ਕਰੇਗੀ। ਜੇਕਰ ਬੇਟਾ ਲਿੰਗਾਇਤ ਬਣਿਆ ਤਾਂ ਮੇਰੀ ਭੈਣ ਅਤੇ ਭਣੋਈਆ ਸਵੀਕਾਰ ਨਹੀਂ ਕਰਨਗੇ। ਇਸ

ਰਾਜ ਘਰਾਣੇ ਦਾ ਜਵਾਈ ਬਣਨਾ ਇਕ ਅਣਚਾਹੀ ਚੀਜ਼ ਹੋ ਗਈ ਹੈ। ਮਲੱਪਾ ਦਾ ਹਾਲ ਉਹੋ ਜਿਹਾ ਹੋਇਆ। ਅਤੇ ਚੇਨਬਸਵ ਦਾ ਹਾਲ ਅਜਿਹਾ ਹੋ ਗਿਆ। ਹੁਣ ਤੀਜੇ ਦਾ ਹਾਲ ਪਤਾ ਨਹੀਂ ਕਿਹੋ ਜਿਹਾ ਹੋਵੇਗਾ ? ਕਿਸ ਨੂੰ ਚਾਹੀਦੇ ਇਹ ਸਭ ?''

ਲਕਸ਼ਮੀਨਾਰਾਇਣ ਨੇ 'ਇਹੀ ਹੈ ਨਾ ?' ਕਹਿ, ਗੱਲ ਉਥੇ ਹੀ ਛੱਡ ਦਿੱਤੀ, ਦੂਜੇ ਦਿਨ ਇਸ ਸਭ ਬਾਰੇ ਰਾਣੀ ਨੂੰ ਬੇਨਤੀ ਕਰ ਦਿਤੀ। ਰਾਣੀ ਨੇ ਇਹ ਵਿਆਹ ਦੀ ਗੱਲ ਨੂੰ ਕੁਝ ਸਮੇਂ ਲਈ ਰੋਕ ਦਿਤਾ।

## 20

ਮਡਕੇਰੀ ਦੇ ਵਰਤਕ ਪੇਟੇ ਦੇ ਜਜਮਾਨ ਚਿੱਕੰਨਾ ਸ਼ੇਟੀ ਦੀ ਰਾਜਮਹੱਲ ਵਿਚ ਦਾਲ-ਚਾਵਲ ਤੋਂ ਲੈ ਕੇ ਹੀਰੇ ਮੋਤੀ ਤਕ ਸਾਰਾ ਕੁਝ ਪਹੁੰਚਾਣ ਦੀ ਜ਼ਿੰਮੇਵਾਰੀ ਸੀ। ਇਸ ਦੇ ਵਡੇਰੇ ਚਾਰ ਪੀੜ੍ਹੀਆਂ ਤੋਂ ਇਹੀ ਕੰਮ ਕਰਦੇ ਆ ਰਹੇ ਸਨ। ਦਸ ਸਾਲ ਪਹਿਲਾਂ ਜਦੋਂ ਚਿੱਕੰਨਾ ਆਪਣੇ ਪਰਿਵਾਰ ਦਾ ਮੁਖੀ ਬਣਿਆ ਉਦੋਂ ਤੋਂ ਰਾਜਮਹੱਲ ਦੀ ਸੇਵਾ ਦਾ ਭਾਰ ਇਸ ਦੇ ਮੋਢਿਆਂ 'ਤੇ ਆ ਗਿਆ ਸੀ।

ਰਾਜਮਹੱਲ ਵਿਚ ਸਮਾਨ ਪੁਚਾਣ ਦਾ ਕੰਮ ਕਾਫ਼ੀ ਲਾਭਦਾਇਕ ਸੀ। ਇਸ ਤੋਂ ਵੀ ਜ਼ਿਆਦਾ ਇਹ ਕੰਮ ਮਾਣ ਦਾ ਸੀ। ਕਈ ਵਾਰ ਮਹੱਲ ਵਿਚ ਪੈਸੇ ਦੀ ਘਾਟ ਆ ਸਕਦੀ ਸੀ। ਅਜਿਹੇ ਵੇਲੇ ਪੈਸੇ ਵੀ ਪਹੁੰਚਾਂਦਾ। ਇਹ ਪੂਰਾ-ਪੂਰਾ ਵਾਪਸ ਮਿਲ ਜਾਂਦਾ। ਕੋਡਵੀਰ ਰਾਜ ਦੇ ਸਮੇਂ ਵਿਚ ਵੀ ਵਰਤਕ ਪੇਟੇ ਦੇ ਸ਼ੇਟੀ ਨੇ ਇਸ ਤਰ੍ਹਾਂ ਕੀਤਾ ਸੀ। ਉਸ ਨੂੰ ਉਨ੍ਹਾਂ ਨੇ ਵਾਪਸ ਵੀ ਲੈ ਲਿਆ ਸੀ। ਲਿੰਗਰਾਜ ਦੇ ਵੇਲੇ ਅਜਿਹੇ ਮੌਕੇ ਜ਼ਿਆਦਾ ਨਹੀਂ ਸਨ ਪਰ ਫੇਰ ਵੀ ਇਕ ਦੋ ਵਾਰ ਅਜਿਹੇ ਮੌਕੇ ਆਏ ਸਨ। ਚਿੱਕੰਨਾ ਸ਼ੇਟੀ ਮਹੱਲ ਤੋਂ ਪੈਸੇ ਆਉਣ ਵਿਚ ਦੇਰ ਹੋਣ 'ਤੇ ਵੀ ਮਹੱਲ ਦੇ ਲਈ ਸਾਰਾ ਜ਼ਰੂਰੀ ਸਮਾਨ ਮਹੀਨਿਆਂ ਤਕ ਪਹੁੰਚਾਂਦਾ ਸੀ। ਚਿੱਕਵੀਰ ਰਾਜ ਦੇ ਦਿਨਾਂ ਵਿਚ ਅਜਿਹੇ ਮੌਕੇ ਅਕਸਰ ਆਉਣ ਲੱਗੇ।

ਇਸ ਦੇ ਕਈ ਕਾਰਨ ਸਨ। ਦੇਸ਼ ਦਾ ਭੰਡਾਰ ਅਲੱਗ ਅਤੇ ਮਹੱਲ ਦਾ ਭੰਡਾਰ ਅਲੱਗ ਸੀ। ਦੇਸ਼ ਦੇ ਭੰਡਾਰ ਦਾ ਜਜਮਾਨ ਬੋਪੰਨਾ ਸੀ। ਮਹੱਲ ਦੇ ਖਰਚ ਨੂੰ ਵੇਖ ਕੇ ਉਸ ਦੇ ਭੰਡਾਰ ਲਈ ਜ਼ਰੂਰੀ ਧਨ ਭੇਜਣ ਦੀ ਪ੍ਰਥਾ ਸੀ। ਬਸਵ ਦੇ ਹੱਥ ਮਹੱਲ ਦਾ ਕੰਮ ਆਉਣ ਤੋਂ ਬਾਅਦ ਉਹ, ਇਹ ਕਹਿ ਕੇ ਕਿ ਬੋਪੰਨਾ ਦਾ ਭੇਜਿਆ ਗਿਆ ਧਨ ਪੂਰਾ ਨਹੀਂ ਹੈ, ਰਾਜਾ ਦੇ ਨਾਂ ਦੀ ਵਰਤੋਂ ਕਰਕੇ ਨੌਕਰਾਂ ਤੋਂ ਮਹੱਲ ਦੇ ਭੰਡਾਰ ਲਈ ਸਿੱਧਾ ਹੀ ਸਮਾਨ ਮੰਗਵਾਣ ਲੱਗਾ। ਬੋਪੰਨਾ ਦੇ ਅਧੀਨ ਅਧਿਕਾਰੀ ਬਸਵ ਦੇ ਨੌਕਰਾਂ ਦੁਆਰਾ ਸਮਾਨ ਮੰਗਵਾਉਣ 'ਤੇ ਦੱਸਿਆ ਕਰਦੇ ਕਿ ਸਮਾਨ ਨਹੀਂ ਹੈ। ਮਹੱਲ ਨੂੰ ਦੇ ਦਿਤਾ ਗਿਆ। ਦੇਣ ਵਾਲਿਆਂ ਨੇ ਕਿੰਨਾ ਦਿਤਾ ਅਤੇ ਇਸ ਨੂੰ ਸਪੱਸ਼ਟ ਰੂਪ ਤੋਂ ਜਾਣਨ ਲਈ ਬੋਪੰਨਾ ਦੇ ਲੇਖਪਾਲਾਂ ਨੇ ਰਾਜਮਹੱਲ ਤੋਂ ਹਿਸਾਬ ਪੁੱਛਿਆ। ਉਥੋਂ ਕੋਈ ਵੀ ਠੀਕ ਹਿਸਾਬ ਨਹੀਂ ਮਿਲਿਆ। ਸੌ ਦੀ ਥਾਂ ਵੀਹ

ਪਹੁੰਚਣ ਦੇ ਕਾਰਨ ਦੇਸ਼ ਦਾ ਭੰਡਾਰ ਸੁੱਕ ਗਿਆ ਅਤੇ ਮਹੱਲ ਦਾ ਵੀ। ਇਸ ਸਥਿਤੀ ਨੂੰ ਸੰਭਾਲਣ ਲਈ ਬੋਪੰਨਾ ਨੂੰ ਘੱਟ ਤੋਂ ਘੱਟ ਦੋ ਸਾਲ ਲੱਗੇ। ਅੰਤ ਵਿਚ ਇਹ ਆਦੇਸ਼ ਜਾਰੀ ਕੀਤਾ ਗਿਆ ਕਿ ਰਾਜਮਹੱਲ ਨੂੰ ਜੋ ਵੀ ਪੈਸਾ ਚਾਹੀਦਾ ਹੋਵੇ ਉਹ ਬੋਪੰਨਾ ਦੀ ਮਨਜ਼ੂਰੀ ਨਾਲ ਹੀ ਮੰਗਵਾਇਆ ਜਾਵੇ।

ਮਹੱਲ ਵਿਚ ਜੇਕਰ ਥੋੜ੍ਹਾ ਹੱਥ ਰੋਕ ਕੇ ਖਰਚ ਕੀਤਾ ਜਾਂਦਾ ਤਾਂ ਇਹ ਪ੍ਰਬੰਧ ਠੀਕ ਹੀ ਚਲ ਸਕਦਾ ਸੀ, ਪਰ ਮਹੱਲ ਵਿਚ ਰਾਜਾ ਦਾ ਆਪਣਾ ਖਰਚ ਹੱਦ ਤੋਂ ਬਾਹਰ ਚਲਿਆ ਗਿਆ ਸੀ। ਉਸ ਦੇ ਕੁੱਤਿਆਂ ਦੀ ਸੰਖਿਆ, ਘੋੜਿਆਂ ਦੀ ਸੰਖਿਆ ਇਕ ਤੋਂ ਚਾਰ ਹੋਈ। ਉਸ ਦੀਆਂ ਕਾਮੁਕ ਰੁਚੀਆਂ ਦੇ ਕਾਰਨ ਇਸਤਰੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦਾ ਖਰਚਾ ਹੀ ਬਹੁਤ ਵੱਧ ਗਿਆ ਸੀ। ਇਸ ਦੇ ਨਾਲ ਹੀ ਉਸ ਨੇ ਯੁਵਤੀਆਂ ਦਾ ਇਕ ਦਲ ਹੀ ਤਿਆਰ ਕਰ ਲਿਆ ਸੀ। ਇਸ ਦੇ ਨਾਲ ਹੀ ਰਾਜਾ ਨੇ ਅੰਗਰੇਜ਼ਾਂ ਦੇ ਸੰਪਰਕ ਵਿਚ ਆ ਕੇ ਫ਼ਰਾਂਸੀਸੀ ਸ਼ਰਾਬਾਂ ਦੀ ਵਰਤੋਂ ਸ਼ੁਰੂ ਕਰ ਦਿਤੀ ਸੀ। ਅੰਗਰੇਜ਼ਾਂ ਨੂੰ ਮਡਕੇਰੀ ਬੁਲਾਉਣਾ ਅਤੇ ਭੋਜ ਦੇਣਾ ਅਤੇ ਕੀਮਤੀ ਸ਼ਰਾਬਾਂ ਵਿਚ ਮਦਹੋਸ਼ ਹੋਣਾ ਅਤੇ ਉਨ੍ਹਾਂ ਦੀ ਤਰ੍ਹਾਂ ਕਪੜੇ ਪਾਉਣਾ ਉਸ ਦੀ ਆਦਤ ਬਣ ਗਈ ਸੀ। ਉਨ੍ਹਾਂ ਦੀ ਖੁਸ਼ੀ ਅਤੇ ਇੱਛਾ ਪੂਰਤੀ ਲਈ ਔਰਤਾਂ—ਆਦਮੀਆਂ ਦੇ ਮਿਲ ਕੇ ਨੱਚਣ ਦਾ ਪ੍ਰਬੰਧ ਵੀ ਕਰਨਾ ਹੁੰਦਾ ਸੀ। ਇਹ ਸਾਰਾ ਕੁਝ ਵੀ ਖਰਚ ਦਾ ਵੱਡਾ ਕਾਰਨ ਬਣਿਆ। ਇਨ੍ਹਾਂ ਅੰਗਰੇਜ਼ਾਂ ਵਿਚ ਕੁਝ ਤਾਂ ਉਚੇ ਦਰਜੇ ਦੇ ਸਨ ਪਰ ਕੁਝ ਲੋਕ ਇੰਨੇ ਚੰਗੇ ਨਹੀਂ ਸਨ। ਉਨ੍ਹਾਂ ਵਿਚੋਂ ਕੁਝ ਔਰਤਾਂ ਉਸ ਦੀ ਪ੍ਰਵਿਰਤੀ ਨੂੰ ਸਮਝਕੇ ਇਸ ਨਾਲ ਦੋਸਤੀ ਗੰਢ ਕੇ ਅੰਗੂਠੀ, ਬੁੰਦੇ, ਮੋਤੀਆਂ ਦੇ ਹਾਰ ਆਦਿ ਗਹਿਣੇ ਹੜੱਪ ਲੈਂਦੀਆਂ।

ਰਾਜੇ ਦੇ ਭੰਡਾਰ ਵਿਚ ਧਨ ਘੱਟ ਹੋਣ ਦਾ ਇਕ ਹੋਰ ਕਾਰਨ ਸੀ। ਉਨ੍ਹੀਂ ਦਿਨੀਂ ਦੋਡਵੀਰ ਰਾਜ ਨੇ ਆਪਣੀ ਬੇਟੀ ਦੇ ਨਾਂ ਕੰਪਨੀ ਦੇ ਕੋਲ ਸੱਤ ਲੱਖ ਰੁਪਏ ਅਮਾਨਤ ਦੇ ਰੂਪ ਵਿਚ ਰਖਵਾਏ ਸਨ। ਦੇਵੰਮਾਜੀ ਨੂੰ ਗੱਦੀ ਤੋਂ ਉਤਾਰਨ ਵੇਲੇ ਇਹ ਧਨ ਛੋਹਿਆ ਨਹੀਂ। ਚਿੱਕਵੀਰ ਰਾਜ ਨੇ ਕੁਝ ਦਿਨ ਬਾਅਦ ਇਸ ਦੇ ਵਿਆਜ਼ ਨੂੰ ਆਪਣੇ ਲਈ ਵਰਤਣਾ ਸ਼ੁਰੂ ਕੀਤਾ। ਦੇਵੰਮਾਜੀ ਇਸ ਨੂੰ ਰੋਕਣ ਦੀ ਹਾਲਤ ਵਿਚ ਨਹੀਂ ਸੀ, ਫਿਰ ਵੀ ਉਸ ਨੇ ਕੋਸ਼ਿਸ਼ ਕੀਤੀ। ਇਕ ਦੋ ਸਾਲ ਵਿਚ ਉਹ ਕਾਲ ਕਾਰਨ ਚਲ ਵਸੀ। ਲੋਕਾਂ ਨੇ ਇਹ ਸਮਝਿਆ ਕਿ ਰਾਜਾ ਨੇ ਉਸ ਨੂੰ ਮਰਵਾ ਦਿਤਾ ਹੈ। ਜੋ ਵੀ ਹੋਵੇ ਵਿਆਜ਼ ਦਾ ਪੈਸ਼ਾ ਬਿਨਾਂ ਕਿਸੇ ਰੁਕਾਵਟ ਤੋਂ ਇਸ ਨੂੰ ਮਿਲਦਾ ਰਿਹਾ। ਇਸ ਨੇ ਦੋ ਸਾਲ ਤਕ ਇਸ ਦੀ ਵਰਤੋਂ ਕੀਤੀ। ਤੀਜੇ ਸਾਲ ਕੰਪਨੀ ਦੇ ਅਧਿਕਾਰੀਆਂ ਨੇ ਬਹਾਨੇ ਨਾਲ ਇਹ ਕਹਿ ਕੇ ਕਿ ਉਸ ਧਨ ਤੇ ਰਾਜਾ ਦਾ ਅਧਿਕਾਰ ਨਹੀਂ ਹੈ। ਵਿਆਜ਼ ਦੇਣ ਤੋਂ ਇਨਕਾਰ ਕਰ ਦਿਤਾ। ਰਾਜਾ ਨੇ ਕਿਹਾ, "ਵੱਡੇ ਦੀ ਬੇਟੀ ਦਾ ਪੈਸਾ ਛੋਟੇ ਦੇ ਬੇਟੇ ਅਤੇ ਉਸ ਨੂੰ ਨਹੀਂ ਮਿਲੇਗਾ ਤਾਂ ਕੀ ਰਾਹ ਚਲਦੇ ਨੂੰ ਮਿਲੇਗਾ?" ਉਸ ਨੇ ਵਾਦ-ਵਿਵਾਦ ਕੀਤਾ, ਚੀਕਿਆ, ਪ੍ਰਾਰਥਨਾ ਕੀਤੀ, ਪਰ ਕੰਪਨੀ ਵਾਲਿਆਂ ਤੇ ਇਸ ਦਾ ਕੋਈ ਅਸਰ ਨਾ ਹੋਇਆ। ਉਨ੍ਹਾਂ ਨੇ ਕਿਹਾ ਤੁਸੀਂ ਆਪਣਾ ਮਾਮਲਾ ਅਦਾਲਤ ਵਿਚ ਲੈ ਜਾਵੋ। ਉਥੋਂ ਤੁਸੀਂ ਇਹ ਸਿਧ ਕਰ ਸਕੋ,

ਤਾਂ ਅਸੀਂ ਤੁਹਾਡੀ ਗੱਲ ਮੰਨਾਂਗੇ। ਅਦਾਲਤ ਵੀ ਕੰਪਨੀ ਦੀ ਹੀ ਸੀ। ਉਸ ਵਿਚ ਲੈ ਜਾਣਾ ਚਾਹੀਦਾ ਹੈ ਜਾਂ ਨਹੀਂ ਇਸੇ ਸੋਚ-ਵਿਚਾਰ ਵਿਚ ਕੁਝ ਦਿਨ ਬੀਤ ਗਏ। ਇਸ ਦੌਰਾਨ ਵਿਆਜ਼ ਦਾ ਪੈਸਾ ਕੰਪਨੀ ਦੇ ਹਿਸਾਬ ਨਾਲ ਵਧਣ ਲੱਗਾ ਅਤੇ ਉਸ ਦੀ ਆਮਦਨੀ ਘੱਟ ਹੋ ਗਈ।

ਚਿੱਕੰਨਾ ਸ਼ੇਟੀ ਨੇ ਕਈ ਵਾਰ ਰਾਜਾ ਦੀ ਇੱਛਾ ਅਨੁਸਾਰ ਪੈਸਾ ਦਿਤਾ ਪਰ ਪੈਸਾ ਸਮੇਂ 'ਤੇ ਵਾਪਸ ਨਹੀਂ ਮਿਲਿਆ। ਬਸਵਯਾ ਨੇ ਜਦੋਂ ਦੁਬਾਰਾ ਮੰਗਿਆ ਤਾਂ ਸ਼ੇਟੀ ਨੇ ਉਤਰ ਦਿਤਾ, "ਇਹ ਕਿਵੇਂ ਚੱਲੇਗਾ ਬਸਵਯਾ ? ਪੈਸਾ ਕਿਥੋਂ ਦਿਆਂ ? ਜਿੰਨਾ ਮੇਰੇ ਕੋਲ ਸੀ ਉਹ ਸਾਰਾ ਮਜਾਰਾਜ ਨੂੰ ਦੇ ਚੁਕਿਆਂ ਹਾਂ। ਹੁਣ ਕੀ ਕਰਾਂ ?"

ਬਸਵਯਾ : "ਇਹ ਤਾਂ ਮਾਲਿਕ ਦੀ ਅਤੇ ਤੁਹਾਡੀ ਆਪਸ ਦੀ ਗੱਲ ਹੈ, ਮੈਂ ਕੀ ਦੱਸ ਸਕਦਾ ਹਾਂ ?"

ਚਿੱਕੰਨਾ ਸ਼ੇਟੀ : "ਮਾਲਕ ਕੋਲ ਮੇਰੀ ਵਲੋਂ ਬੇਨਤੀ ਕਰਨੀ ਕਿ ਉਨ੍ਹਾਂ ਨੂੰ ਆ ਕੇ ਮਿਲਾਂਗਾ, ਜਿਸ ਤਰ੍ਹਾਂ ਉਹ ਕਹਿਣਗੇ, ਉਸੇ ਤਰ੍ਹਾਂ ਕਰ ਲਵਾਂਗਾ।"

ਰਾਜੇ ਨੇ ਗੁੱਸੇ ਨਾਲ ਉਸ ਨੂੰ ਬੁਲਾਇਆ ਨਹੀਂ।

ਚਿੱਕੰਨਾ ਸ਼ੇਟੀ ਨੂੰ ਚਿੰਤਾ ਹੋਈ। ਉਸ ਦੀ ਕੁਲ ਦਾ ਇਹ ਵਿਸ਼ਵਾਸ ਸੀ ਕਿ ਗੁਰੂ ਦੇ ਘਰ ਅਤੇ ਰਾਜਾ ਦੇ ਘਰ ਨਾਲ ਝਗੜਾ ਨਹੀਂ ਕਰਨਾ ਚਾਹੀਦਾ। ਉਸ ਦੀ ਬੇਚੈਨੀ ਇਹ ਸੀ ਕਿ ਹੁਣ ਇਸ ਨੂੰ ਤੋੜਨਾ ਪਵੇਗਾ। ਉਸ ਨੇ ਬੋਪੰਨਾ ਨੂੰ ਇਹ ਅਖਵਾ ਭੇਜਿਆ।

ਬੋਪੰਨਾ ਨੇ ਕਿਹਾ, "ਨਿਯਮ ਦੇ ਅਨੁਸਾਰ ਭੰਡਾਰ ਵਿਚੋਂ ਜਿੰਨਾ ਰਾਜਮਹੱਲ ਨੂੰ ਭੇਜਣਾ ਚਾਹੀਦਾ ਹੈ, ਉਨ੍ਹਾਂ ਭੇਜ ਦਿਤਾ ਗਿਆ ਹੈ। ਉਹ ਲੋਕ ਇਸ ਲਈ ਤੁਹਾਡੇ ਕੋਲੋਂ ਧਨ ਨਹੀਂ ਮੰਗ ਰਹੇ ਹਨ ਕਿਉਂਕਿ ਸਾਡੇ ਵਲੋਂ ਦਿਤਾ ਧਨ ਪੂਰਾ ਨਹੀਂ ਹੈ। ਸਗੋਂ ਸਾਡਾ ਭੇਜਿਆ ਸਾਰਾ ਧਨ ਖਰਚ ਹੋ ਜਾਣ ਦੇ ਬਾਅਦ ਤੁਹਾਡੇ ਕੋਲੋਂ ਪੈਸਾ ਮੰਗਵਾਇਆ ਹੈ। ਉਸ ਨੂੰ ਤੁਸੀਂ ਮਹੱਲ ਤੋਂ ਹੀ ਵਸੂਲ ਕਰੋ।"

ਸ਼ੇਟੀ ਨੇ ਬਾਜ਼ਾਰ ਦੇ ਬਜ਼ੁਰਗ ਸਾਹੂਕਾਰ ਪਾਰਸ਼ੰਨਾ, ਰਾਮੰਪਾ, ਸੁਰੱਪਾ ਨੂੰ ਬੁਲਾ ਕੇ ਕਿਹਾ, "ਇਸ ਬਾਰ ਕਿਸੇ ਵੀ ਤਰ੍ਹਾਂ ਪੈਸੇ ਦੀ ਮਦਦ ਕਰ ਦੇਵਾਂਗੇ। ਅਗਲੀ ਵਾਰ ਸਾਡੇ ਕੋਲੋਂ ਨਹੀਂ ਹੋ ਸਕਦਾ ਅਜਿਹਾ ਕਹਿ ਦਿਉਗੇ। ਤੁਹਾਡਾ ਕੀ ਵਿਚਾਰ ਹੈ ?"

ਇਹ ਸਾਰੇ ਸ਼ਾਹੂਕਾਰ ਲੋਕ ਸਨ। ਇਹਨਾਂ ਨੇ ਮਡਕੇਰੀ ਤੋਂ ਮੰਗਲੂਰ, ਹਾਸਨ, ਆਦਿ ਪ੍ਰਦੇਸ਼ਾਂ ਵਿਚ ਵਪਾਰ ਕਰਕੇ ਧਨ ਕਮਾਇਆ ਸੀ। ਪੀੜ੍ਹੀ-ਦਰ-ਪੀੜ੍ਹੀ ਮਡਕੇਰੀ ਵਿਚ ਰਹਿੰਦਿਆਂ ਜੜ੍ਹ ਜੰਮ ਗਈ ਸੀ। ਰਾਜੇ ਨਾਲ ਵਿਗਾੜ ਕੇ ਕੁਝ ਵੀ ਹੋਵੇ ਬਜ਼ਾਰ ਦੇ ਜਜਮਾਨ ਦੀ ਗੱਲ ਕਿਵੇਂ ਟਾਲੀ ਜਾ ਸਕਦੀ ਹੈ, ਉਹਨਾਂ ਨੇ ਹਾਂ ਕਰ ਦਿਤੀ। ਪੈਸਾ ਦੇ ਦਿਤਾ। ਚਿੱਕੰਨਾ ਸ਼ੇਟੀ ਉਹ ਪੈਸਾ ਰਾਜਮਹੱਲ ਭੇਜਦੇ ਫਿਲਹਾਲ ਤਸੱਲੀ ਕਰ ਬੈਠਾ।

## 21

ਉਸ ਦੀ ਬਦਕਿਸਮਤੀ ਨਾਲ ਉਨ੍ਹਾਂ ਦਾ ਵਿਵਹਾਰ ਰਾਜਮਹੱਲ ਵਿਚ ਸਾਮਾਨ ਪਹੁੰਚਾਣ ਅਤੇ ਪੈਸਾ ਦੇਣ ਤਕ ਹੀ ਖ਼ਤਮ ਨਹੀਂ ਹੋਇਆ। ਇਸ ਸਾਲ ਇਕ ਹੋਰ ਮੁਸੀਬਤ ਆ ਪਈ।

ਸ਼ੇਟੀ ਦਾ ਪਰਿਵਾਰ ਕਾਫ਼ੀ ਵੱਡਾ ਸੀ। ਉਸ ਦੇ ਸਵਰਗਵਾਸੀ ਵੱਡੇ ਭਰਾ ਦੇ ਪੁੱਤਰ ਦਾ ਵਰਨਣ ਪਹਿਲਾਂ ਹੀ ਹੋ ਚੁਕਿਆ ਹੈ। ਇਹ ਸਾਰਾ ਪਰਿਵਾਰ ਇਕ ਹੀ ਘਰ ਵਿਚ ਸੀ। ਉਸ ਦੀ ਛੋਟੀ ਭੈਣ ਦੀ ਲੜਕੀ ਦਾ ਵਿਆਹ ਉਸ ਲੜਕੇ ਨਾਲ ਹੋ ਚੁਕਿਆ ਸੀ। ਇਸ ਵਾਰੀ ਇਹ ਲੋਕ ਗੰਗਾ ਇਸ਼ਨਾਨ ਦੇ ਮੌਕੇ ਤੇ ਤਲ ਕਾਵੇਰੀ ਗਏ। ਇਹ ਲੜਕੀ ਵੀ ਉਸ ਪਰਿਵਾਰ ਦੇ ਨਾਲ ਸੀ।

ਰਾਜਾ ਨੇ ਉਸ ਨੂੰ ਉਥੇ ਵੇਖਿਆ। ਉਹ 18 ਸਾਲ ਦੀ ਮੁਟਿਆਰ ਸੀ। ਉਸ ਦਾ ਸਰੀਰ ਸੋਨੇ ਨਾਲ ਸਜਿਆ ਹੋਇਆ ਸੀ। ਰਾਜਾ ਨੂੰ ਉਸ ਦੇ ਬਾਰੇ ਜਾਣਨ ਦੀ ਜਗਿਆਸਾ ਪੈਦਾ ਹੋਈ। ਉਸ ਨੇ ਬਸਵ ਨੂੰ ਇਹ ਪਤਾ ਲਾਉਣ ਲਈ ਕਿਹਾ। ਇਹ ਕੌਣ ਹੈ? ਕਿਸ ਘਰ ਦੀ ਹੈ? ਬਸਵ ਅਜਿਹੇ ਵਿਸ਼ਿਆਂ ਵਿਚ ਬਹੁਤ ਹੁਸ਼ਿਆਰ ਸੀ। ਉਸ ਨੇ ਇਸ ਨੂੰ ਪਹਿਲਾਂ ਹੀ ਵੇਖ ਲਿਆ ਸੀ। ਉਹ ਚਾਹੁੰਦਾ ਸੀ ਕਿ ਇਹ ਲੜਕੀ ਰਾਜੇ ਦੀ ਨਜ਼ਰ ਨਾ ਪਵੇ। ਕਿਸੇ ਢੰਗ ਨਾਲ ਉਹ ਆਪ ਸ਼ੇਟੀ ਨੂੰ ਦਸਣਾ ਚਾਹੁੰਦਾ ਸੀ, ਪਰ ਬਦਕਿਸਮਤੀ ਨਾਲ ਰਾਜਾ ਦੀ ਨਜ਼ਰ ਉਸ 'ਤੇ ਪੈ ਹੀ ਗਈ। ਰਾਜਾ ਨੇ ਜਦ ਉਸ ਦੀ ਗੱਲ ਕੀਤੀ ਤਾਂ ਬਸਵ ਬੋਲਿਆ, "ਪਤਾ ਲਾਉਂਦਾ ਹਾਂ ਮਾਲਕ ਚਾਰ ਦਿਨ ਠਹਿਰ ਜਾਵੇ ਤਾਂ ਠੀਕ ਰਹੇਗਾ।"

ਰਾਜਾ: "ਚੰਗਾ ਬੁਰਾ ਤੈਨੂੰ ਕੀ ਪਤਾ ਓਏ। ਜੋ ਕਹਿੰਦਾ ਹਾਂ ਉਹੀ ਕਰ। ਜ਼ਿਆਦਾ ਗੱਲ ਨਾ ਕਰ।" ਇਹ ਸ਼ਾਹੂਕਾਰ ਦੀ ਬਹੂ ਹੈ। ਪਹਿਲਾਂ ਉਸ ਦਾ ਕਰਜ਼ਾ ਹੈ ਇਸ ਤੋਂ ਉਹ ਬੇਜ਼ਾਰ ਹੈ। ਹੁਣ ਇਹ ਕਹਿ ਦਈਏ ਤਾਂ ਠੀਕ ਨਹੀਂ ਹੋਵੇਗਾ।"

"ਮਹੱਲ ਵਿਚ ਰਾਣੀ ਦੀ ਸੇਵਾ ਵਿਚ ਲੜਕੀ ਨੂੰ ਭੇਜਣ ਲਈ ਕਹਿਣ ਵਿਚ ਕੀ ਦੋਸ਼ ਹੈ।"

"ਸੇਵਾ ਲਈ ਕਹੋ ਜਾਂ ਕੁਝ ਹੋਰ, ਉਨ੍ਹਾਂ ਲਈ ਇਕ ਹੀ ਗੱਲ ਹੈ ਮਾਲਕ! ਉਨ੍ਹਾਂ ਨੂੰ ਪਤਾ ਹੈ ਇਹ ਮਾਲਕ ਦੀ ਇੱਛਾ ਹੈ। ਸ਼ੇਟੀ ਮੰਨ ਵੀ ਜਾਵੇ ਤਾਂ ਬੇਟਾ ਨਹੀਂ ਮੰਨੇਗਾ। ਜੇ ਉਹ ਮੰਨ ਜਾਵੇ ਤਾਂ ਉਸ ਦੀ ਮਾਂ ਨਹੀਂ ਮੰਨੇਗੀ, ਗੱਲ ਵੱਧ ਜਾਵੇਗੀ।"

"ਪੈਸਾ ਮੰਗਣ ਦੀ ਗੱਲ 'ਤੇ ਸ਼ੇਟੀ ਨੇ ਆਕੜ ਦਿਖਾਈ ਸੀ, ਉਸ ਨੇ ਆਪਣਾ ਸ਼ਾਹੂਕਾਰਪੁਣਾ ਅਤੇ ਵਡੱਪਣ ਸਾਨੂੰ ਦਿਖਾਇਆ ਉਦੋਂ ਦੀ ਉਸ ਦੀ ਆਕੜ ਦਾ ਨਤੀਜਾ ਹੁਣ ਭੁਗਤਣ ਦਿਉ। ਇਹ ਗੱਲ ਉਸ ਨੂੰ ਦੱਸੋ ਅਤੇ ਉਸ ਨੂੰ ਸ਼ਰਮਿੰਦਾ ਕਰੋ।"

ਬਸਵ ਕੁਝ ਜ਼ਿਆਦਾ ਸਮਝਾਣ ਅਤੇ ਅਕਲ ਸਿਖਾਉਣ ਦੀ ਸਥਿਤੀ ਵਿਚ ਨਹੀਂ

ਸੀ "ਜੋ ਆਗਿਆ" । ਕਹਿ ਕੇ ਸ਼ੇਟੀ ਦੇ ਕੋਲ ਗਿਆ । ਸ਼ੇਟੀ ਉਸ ਨੂੰ ਦੇਖ ਕੇ "ਫਿਰ ਪੈਸੇ ਮੰਗਣ ਤਾਂ ਨਹੀਂ ਆਇਆ" ਸੋਚ ਕੇ ਫ਼ਿਕਰਮੰਦ ਹੋਇਆ । ਇਸ ਵਾਰ ਕਿਵੇਂ ਪਾਰ ਲੱਗੇਗੀ । ਇਹ ਸੋਚਣ ਲੱਗਾ । ਅੰਦਰਲੀ ਵਿਆਕੁਲਤਾ ਨੂੰ ਛਿਪਾ ਕੇ ਹੌਲੀ ਆਵਾਜ਼ ਵਿਚ ਉਸ ਨੇ ਕਿਹਾ, "ਆਓ ਬਸਵਯਾ ਜੀ, ਮਾਲਕ ਠੀਕ ਠਾਕ ਤਾਂ ਹੈ ?"

ਬਸਵਯਾ, "ਠੀਕ ਹਨ । ਮੈਂ ਏਸ ਵੇਲੇ ਉਨ੍ਹਾਂ ਕੋਲੋਂ ਨਹੀਂ ਆਇਆ । ਰਾਣੀ ਮਾਂ ਨੇ ਭੇਜਿਆ ਹੈ । ਇਸ ਲਈ ਆਇਆ ਹਾਂ ।"

"ਰਾਣੀ ਮਾਂ ਨੇ ਭੇਜਿਆ ਹੈ ? ਉਨ੍ਹਾਂ ਦਾ ਕੀ ਹੁਕਮ ਹੈ ?"

"ਉਨ੍ਹਾਂ ਦੀ ਇੱਛਾ ਹੈ ਕਿ ਤੁਹਾਡੀ ਬਹੂ ਚਾਰ ਦਿਨ ਆ ਕੇ ਮਹੱਲ ਵਿਚ ਰਾਜਕੁਮਾਰੀ ਨਾਲ ਰਹੇ ।"

ਸ਼ੇਟੀ ਦਾ ਦਿਲ ਧੱਕ ਕਰਕੇ ਰਹਿ ਗਿਆ । ਉਹ ਜਾਣਦਾ ਸੀ ਇਸ ਦਾ ਮਤਲਬ ਕੀ ਹੈ ? ਸ਼ਹਿਰ ਦੀ ਹੋਵੇ ਜਾਂ ਪਿੰਡ ਦੀ, ਲੜਕੀਆਂ ਦੇ ਬਾਰੇ ਵਿਚ ਇਹ ਰਾਜਾ ਅਤੇ ਉਸ ਦਾ ਦੁਸ਼ਟ ਮੰਤਰੀ ਕਿਹੋ ਜਿਹੇ ਵਿਚਾਰ ਰੱਖਦੇ ਹਨ, ਇਹ ਹਰ ਇਕ ਨੂੰ ਪਤਾ ਸੀ । ਉਸ ਨੂੰ ਵੀ ਪਤਾ ਸੀ । ਪਰ ਹੁਣ ਤਕ ਮਹੱਲ ਦੇ ਨਾਲ ਮੇਲਜੋਲ ਰੱਖਣ ਵਾਲੇ ਵੱਡੇ ਘਰਾਣਿਆਂ ਨੂੰ ਉਸ ਨੇ ਨਹੀਂ ਛੇੜਿਆ ਸੀ । ਅਜਿਹੇ ਵੱਡੇ ਘਰਾਣਿਆਂ ਵਿਚ ਸ਼ੇਟੀ ਦਾ ਘਰ ਵੀ ਇਕ ਸੀ । ਇਹ ਮੇਲ ਜੋਲ ਅਤੇ ਵਡੱਪਣ ਹੁਣ ਉਸ ਦੀ ਰੱਖਿਆ ਨਹੀਂ ਕਰ ਸਕਣਗੇ । ਸ਼ੇਟੀ ਸਮਝ ਗਿਆ । ਇਹ ਮੁਸੀਬਤ ਹੁਣ ਉਸ ਨੂੰ ਵੀ ਨਹੀਂ ਛੱਡੇਗੀ, ਇਹ ਵੇਖ ਕੇ ਉਸ ਨੂੰ ਜ਼ਰਾ ਹੈਰਾਨੀ ਹੋਈ ।

ਉਹ ਆਪਣੇ ਡਰ ਅਤੇ ਹੈਰਾਨੀ ਨੂੰ ਛਿਪਾ ਕੇ ਜਲਦੀ ਨਾਲ ਬੋਲਿਆ, "ਵਾਹ ਚੰਗੀ ਗੱਲ ਹੈ, ਜ਼ਰੂਰ ਆਵੇਗੀ । ਮੈਂ ਆਪ ਦੱਸ ਦੇਵਾਂਗਾ ।"

ਬਸਵ : "ਕਲ੍ਹ ਭੇਜ ਦਿਉਗੇ, ਕਹਿ ਦੇਵਾਂ ?"

ਸ਼ੇਟੀ : "ਕਿਉਂ ਨਹੀਂ ? ਮੈਂ ਆਪੇ ਦੱਸ ਦੇਵਾਂਗਾ ।"

ਬਸਵ ਵਾਪਸ ਚਲਿਆ ਗਿਆ । ਸ਼ੇਟੀ ਨੇ ਤੁਰੰਤ ਆਪਣੀ ਪਤਨੀ ਨੂੰ ਬੁਲਾ ਕੇ ਕਿਹਾ ਕਿ ਬੇਟੇ ਅਤੇ ਬਹੂ ਨੂੰ ਤੁਰੰਤ ਅਰਕਲਗੂਡ ਜਾਣਾ ਹੈ । ਦੋ ਘੰਟੇ ਬੀਤਦਿਆਂ ਬੇਟਾ ਬਹੂ ਅਤੇ ਦੋ ਸੇਵਕ ਟੱਟੂਆਂ 'ਤੇ ਮਡਕੇਰੀ ਤੋਂ ਰਵਾਨਾ ਹੋ ਗਏ ।

## 22

ਉਸੇ ਸ਼ਾਮ ਨੂੰ ਚਿੱਕੰਨਾ ਸ਼ੇਟੀ ਰਾਜਮਹੱਲ ਨੂੰ ਪਹੁੰਚਾਣ ਵਾਲੀ ਸਮੱਗਰੀ ਲੈ ਕੇ ਰਾਣੀ ਗੌਰੰਮਾ ਨੂੰ ਮਿਲਣ ਗਿਆ । ਉਥੇ ਜਾ ਕੇ ਉਸ ਨੇ ਅਖਵਾ ਭੇਜਿਆ ਕਿ ਰਾਣੀ ਸਾਹਿਬਾ ਨੂੰ ਮਿਲਣਾ ਹੈ । ਰਾਣੀ ਨੇ ਉਸ ਨੂੰ ਬੁਲਾਇਆ ਅਤੇ ਬੈਠਣ ਲਈ ਆਸਣ ਵਿਖਾਂਦਿਆਂ ਪੁਛਿਆ, "ਕੀ ਗੱਲ ਹੈ ਸ਼ੇਟੀ ਜੀ ?"

"ਕੁਝ ਦਿਨਾਂ ਵਿਚ ਬੈਂਗਲੂਰ ਦੇ ਅੰਗਰੇਜ਼ਾਂ ਨੂੰ ਇਕ ਭੋਜ ਦੇਣਾ ਹੈ । ਸੁਣਿਆ

ਹੈ ਕਿ ਉਸ ਦੇ ਲਈ ਕੁਝ ਸਾਮਾਨ ਚਾਹੀਦੈ। ਅੰਗਰੇਜ਼ਾਂ ਦੇ ਭੋਜ ਲਈ ਜ਼ਰੂਰੀ ਸਮੱਗਰੀ ਬੈਂਗਲੂਰ ਤੋਂ ਮੰਗਵਾਉਣੀ ਪੈਂਦੀ ਹੈ। ਕੁਝ ਦੇਰ ਪਹਿਲਾਂ ਪਤਾ ਲਗ ਜਾਵੇ ਤਾਂ ਮੰਗਵਾਣ ਵਿਚ ਸਹੂਲਤ ਹੋਵੇਗੀ। ਇਸੇ ਗੱਲ ਦੀ ਪ੍ਰਾਰਥਨਾ ਕਰਨ ਲਈ ਆਇਆ ਸਾਂ।"

ਇਸ ਦੀ ਗੱਲ ਦੇ ਢੰਗ ਤੋਂ ਰਾਣੀ ਸਮਝ ਗਈ ਕਿ ਇਸ ਉਦੇਸ਼ ਤੋਂ ਇਹ ਨਹੀਂ ਆਇਆ। ਇਨ੍ਹਾਂ ਆਸ਼ਰਿਤ ਲੋਕਾਂ ਦਾ ਵਿਚਾਰ ਹੈ ਕਿ ਗੱਲ ਨੂੰ ਸਿਧਾ ਕਹਿਣਾ ਅਸੱਭਿਅਤਾ ਹੈ। ਇਕ ਕੰਮ ਦੇ ਲਈ ਆਉਣਾ, ਇਧਰ ਉਧਰ ਦੀਆਂ ਚਾਰ ਗੱਲਾਂ ਕਰਨਾ ਉਸੇ ਗੱਲਬਾਤ ਦੇ ਦੌਰਾਨ ਜਾਂ ਅੰਤ ਵਿਚ ਆਪਣੀ ਗੱਲ ਕਹਿਣਾ। ਰਾਣੀ ਨੇ ਕਿਹਾ, "ਚੰਗੀ ਗੱਲ ਹੈ ਬਸਵਯਾ ਨੂੰ ਅਖਵਾ ਭੇਜਾਂਗੇ।"

"ਠੀਕ ਹੈ ਅੰਮਾਂ ਜੀ। ਸੁਣਿਆ ਹੈ ਤੁਹਾਡਾ ਹੁਕਮ ਹੋਇਆ ਹੈ ਕਿ ਤੁਹਾਡੇ ਏਥੇ ਸੇਵਾ ਕਰਨ ਦੇ ਲਈ ਸਾਡੇ ਘਰ ਵਿਚੋਂ ਇਕ ਲੜਕੀ ਦੀ ਲੋੜ ਹੈ। ਕੀ ਕੰਮ ਹੈ ? ਕਿਸ ਨੂੰ ਭੇਜਾਂ ? ਇਹੀ ਪੁਛਣ ਲਈ ਆਇਆ ਸਾਂ।"

ਰਾਣੀ ਨੂੰ ਇਸ ਦਾ ਮਤਲਬ ਸਮਝ ਵਿਚ ਆ ਗਿਆ। ਇਹ ਰਾਜਮਹੱਲ ਦੇ ਲਈ ਹਾਨੀ ਦੀ ਗੱਲ ਹੈ। ਆਪਣੇ ਮਨ ਦੀ ਗੱਲ ਨਾ ਦੱਸ ਕੇ ਪਤੀ ਦੀ ਮਰਯਾਦਾ ਦੀ ਰੱਖਿਆ ਕਰਦੇ ਹੋਇਆਂ ਉਸ ਨੇ ਇਸ ਗੱਲ ਨੂੰ ਸੰਭਾਲਣਾ ਸੀ।

"ਅਸੀਂ ਕਿਹਾ ਸੀ—ਪੁੱਟਮ ਦੇ ਨਾਲ ਖੇਲਣ ਲਈ ਕੋਈ ਲੜਕੀ ਚਾਹੀਦੀ ਏ। ਇਹ ਗੱਲ ਤੁਹਾਡੇ ਤਕ ਪਹੁੰਚੀ ਹੋਵੇਗੀ। ਫੇਰ ਅਖਵਾ ਭੇਜਾਂਗੀ ਉਦੋਂ ਤਕ ਕਿਸੇ ਨੂੰ ਭੇਜਣ ਦੀ ਲੋੜ ਨਹੀਂ ਹੈ।"

"ਜੋ ਆਗਿਆ, ਅੰਮਾਂ ਜੀ।"

ਇਸ ਤਰ੍ਹਾਂ ਆਪਣੇ ਲਿਆਂਦੇ ਸਾਮਾਨ ਦੀ ਗੱਲ ਕਹਿਣ ਦਾ ਨਾਟਕ ਕਰਕੇ ਸ਼ੇਟੀ ਉਥੋਂ ਚਲਿਆ ਆਇਆ।

ਦੂਜੇ ਦਿਨ ਸ਼ੇਟੀ ਨੇ ਕਿਸੇ ਨੂੰ ਨਹੀਂ ਭੇਜਿਆ। ਇਸ ਲਈ ਬਸਵਯਾ ਉਸ ਦੇ ਘਰ ਆਇਆ। ਸ਼ੇਟੀ ਨੇ ਉਸ ਦਾ ਸਵਾਗਤ ਕਰਦਿਆਂ ਹੋਇਆਂ ਕੇਵਲ ਅੰਗਰੇਜ਼ਾਂ ਨੂੰ ਦਿਤੇ ਜਾਣ ਵਾਲੇ ਭੋਜ ਦੇ ਬਾਰੇ ਗੱਲ ਕੀਤੀ ਜਿਵੇਂ ਉਸ ਨੂੰ ਹੋਰ ਕੋਈ ਪੁਰਾਣੀ ਗੱਲ ਯਾਦ ਨਾ ਹੋਵੇ। ਉਸ ਦਾ ਉੱਤਰ ਦੇਣ ਤੋਂ ਬਾਅਦ ਬਸਵਯਾ ਨੇ ਪੁਛਿਆ, "ਬਹੂ ਨੂੰ ਕਦੋਂ ਭੇਜੋਗੇ ?"

"ਪਿੰਡੋਂ ਆਉਂਦਿਆਂ ਹੀ ਉਸ ਨੂੰ ਭਿਜਵਾ ਦੇਵਾਂਗਾ।"

"ਕਿਹੜੇ ਪਿੰਡੋਂ ? ਕਲ੍ਹ ਏਥੇ ਹੀ ਸੀ ਨਾ ?"

"ਘਰ ਵਿਚ ਕਿਹੜੀ ਲੜਕੀ ਹੈ ਅਤੇ ਕਿਹੜੀ ਨਹੀਂ ਹੈ ? ਕੀ ਇਹ ਗੱਲਾਂ ਸਾਰਿਆਂ ਨਾਲ ਕਰਨ ਦੀਆਂ ਹੁੰਦੀਆਂ ਹਨ ਬਸਵਯਾ ? ਰਾਣੀ ਮਾਂ ਨੇ ਭੇਜਣ ਲਈ ਕਿਹਾ ਹੈ। ਭੇਜ ਦੇਵਾਂਗਾ। ਕਦੋਂ ਭੇਜਾਂ ਪੁਛ ਰਹੇ ਹਨ ? ਦੱਸ ਦੇਣਾ ਆਉਣ 'ਤੇ ਭੇਜ ਦੇਵਾਂਗਾ।"

"ਤਾਂ ਮੈਨੂੰ ਗੱਲਾਂ ਸਪੱਸ਼ਟ ਰੂਪ ਵਿਚ ਦੱਸਣੀਆਂ ਪੈਣਗੀਆਂ ? ਰਾਜੇ ਦਾ ਹੁਕਮ ਹੈ ਕਿ ਉਹ ਉਨ੍ਹਾਂ ਦੇ ਪਰਿਵਾਰ ਵਿਚ ਰਹੇ।"

"ਵਾਹ ਇਹ ਤਾਂ ਬਹੁਤ ਇੱਜ਼ਤ ਦੀ ਗੱਲ ਹੈ, ਭੇਜਾਂਗੇ। ਉਨ੍ਹਾਂ ਨੂੰ ਦੱਸ ਦੇਣਾ।"

"ਇਹ ਰਾਣੀ ਮਾਂ ਦੀ ਗੱਲ ਨਹੀਂ ਹੈ। ਇਸ ਨੂੰ ਸਪੱਸ਼ਟ ਸਮਝੋ ਸ਼ੇਈ ਜੀ। ਉਨ੍ਹਾਂ ਕੋਲ ਇਸ ਬਾਰੇ ਗੱਲ ਨਾ ਕਰਨਾ।"

"ਉਹ ਬਸਵਯਾ ? ਕਲ੍ਹ ਇਹ ਗੱਲ ਨਹੀਂ ਕਹਿਣੀ ਸੀ ? ਮੈਂ ਅੰਮਾ ਜੀ ਕੋਲ ਇਹ ਗੱਲ ਕਰ ਦਿਤੀ ਹੈ।"

"ਤਾਂ ਇਹ ਕਹਿਣਾ ਕਿ ਤੁਹਾਨੂੰ ਇਹ ਪਤਾ ਨਹੀਂ ਸੀ ਕਿ ਇਹ ਮਹਾਰਾਜ ਦੀ ਆਗਿਆ ਹੈ ।"

"ਬਸਵਯਾ, ਸਾਨੂੰ ਕੁਝ ਗੱਲਾਂ ਸਮਝ ਵਿਚ ਆਉਂਦੀਆਂ ਹਨ ਅਤੇ ਕੁਝ ਨਹੀਂ। ਮੈਂ ਇਹ ਆਖਾਂ ਕਿ ਮੈਂ ਉਸ ਨੂੰ ਜਾਣਦਾ ਹਾਂ, ਇਸ ਨੂੰ ਨਹੀਂ ਜਾਣਦਾ, ਤਾਂ ਸੁਣਨ ਲਈ ਤੁਹਾਡੇ ਕੋਲ ਸਮਾਂ ਕਿਥੇ ? ਮੈਨੂੰ ਵੀ ਕੰਮ ਹੈ। ਮਹਾਰਾਜ ਦੀ ਸੇਵਾ ਵਿਚ ਲੱਗਿਆਂ ਤੁਹਾਨੂੰ ਤਾਂ ਸਿਰ ਖੁਰਕਣ ਦਾ ਵੀ ਸਮਾਂ ਨਹੀਂ। ਮਹਾਰਾਜ ਦੀ ਆਗਿਆ ਸਿਰ ਮੱਥੇ 'ਤੇ, ਉਸ ਦਾ ਪਾਲਣ ਕਰਨਾ ਸਾਡੀ ਜ਼ਿੰਮੇਵਾਰੀ ਹੈ।"

ਸ਼ੇਟੀ ਦੇ ਲੜਕੀ ਨਾ ਭੇਜਣ 'ਤੇ ਰਾਜਾ ਨੇ ਸਵੇਰੇ ਬਸਵ ਨੂੰ ਗੁੱਸੇ ਵਿਚ ਆ ਕੇ ਕਿਹਾ, "ਕਿਹੋ ਜਿਹਾ ਮੰਤਰੀ ਏਂ ਓਏ ਤੂੰ ਲੰਗੜੇ ? ਤੇਰਾ ਮੰਤਰੀ-ਪਦ ਹੀ ਲੰਗੜਾਂਦਾ ਏ।" ਸ਼ੇਟੀ ਦੇ ਇਸ ਵਿਵਹਾਰ ਤੋਂ ਬਸਵ ਨੂੰ ਵੀ ਹੈਰਾਨੀ ਹੋਈ। ਉਸ ਨੇ ਸੋਚਿਆ ਇਸ ਵਿਚ ਇਹ ਹੌਂਸਲਾ ਕਿਹਾ। ਰਾਜੇ ਦੀ ਆਗਿਆ ਦਾ ਪਾਲਣ ਕੀਤੇ ਬਿਨਾਂ ਮਡਕੇਰੀ ਦੇ ਬਾਜ਼ਾਰ ਵਿਚ ਤਾਂ ਕੀ, ਕੋਡਗ ਦੇ ਇਕ ਕੋਨੇ ਵਿਚ ਰਹਿਣਾ ਵੀ ਸੰਭਵ ਨਹੀਂ ਹੈ। ਇਹ ਸ਼ੇਟੀ ਜਾਣਦਾ ਹੈ। ਫੇਰ ਵੀ ਉਸ ਨੇ ਆਗਿਆ ਦਾ ਪਾਲਣ ਨਹੀਂ ਕੀਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸ਼ੇਟੀ ਜ਼ਿੱਦੀ ਹੈ।

ਬਸਵ ਦੇ ਮਨ ਵਿਚ ਇਕ ਹੋਰ ਵਿਚਾਰ ਆਇਆ। ਸਾਧਾਰਨ ਰੂਪ ਤੋਂ ਵਿਰੋਧ ਨਾ ਕਰਨ ਵਾਲਾ ਇਹ ਵਿਅਕਤੀ ਵਿਰੋਧ ਲਈ ਖੜ੍ਹਾ ਹੋ ਜਾਵੇ ਤਾਂ ਸਾਡੀ ਬਦਕਿਸਮਤੀ ਦੀ ਕੋਈ ਹੱਦ ਨਹੀਂ ਹੈ। ਸਹਿਣ ਕਰਨ ਵਾਲੀ ਜਨਤਾ ਜਦੋਂ ਸਹਿਣ ਕਰਦੀ ਕਰਦੀ ਅੱਕ ਜਾਂਦੀ ਹੈ ਤਾਂ ਇਸੇ ਤਰ੍ਹਾਂ ਵਿਰੋਧ ਵਿਚ ਖੜ੍ਹੀ ਹੋ ਜਾਂਦੀ ਹੈ। ਅਜਿਹੇ ਮੌਕਿਆਂ ਤੇ ਸਾਨੂੰ ਲੋਕਾਂ ਨੂੰ ਹੀ ਸਹਿਣ ਕਰ ਲੈਣਾ ਪੈਂਦਾ ਹੈ। ਜੇ ਅਜਿਹਾ ਨਾ ਹੋਵੇ ਤਾਂ ਸਪੱਸ਼ਟ ਰੂਪ ਵਿਚ ਲੜਾਈ ਲਈ ਤਿਆਰ ਹੋਣਾ ਪੈਂਦਾ ਹੈ। ਜੋ ਕੁਝ ਹੋਵੇਗਾ ਉਸ ਦਾ ਮੁਕਾਬਲਾ ਕਰਨਾ ਪਵੇਗਾ !

ਬਸਵ ਨੂੰ ਇਹ ਸਪੱਸ਼ਟ ਰੂਪ ਵਿਚ ਨਜ਼ਰ ਨਹੀਂ ਆਇਆ ਕਿ ਰਾਜਾ ਨੂੰ 'ਜੋ ਹੋਵੇਗਾ ਵੇਖਿਆ ਜਾਵੇਗਾ' ਕਹੇਗਾ, ਜਾਂ 'ਅਜੇ ਚੁੱਪ ਰਹੋ' ਆਖੇਗਾ। ਉਹ ਇਹ ਸੋਚਦਿਆਂ ਹੋਇਆਂ ਮਹੱਲ ਵਿਚ ਵਾਪਸ ਪਰਤਿਆ ਕਿ ਇਹ ਸਭ ਕੁਝ ਸੁਣਨ 'ਤੇ ਰਾਜੇ ਨੂੰ ਬਹੁਤ ਗੁੱਸਾ ਆਵੇਗਾ।

# 23

ਬਸਵ ਨੇ ਜਦੋਂ ਆ ਕੇ ਸ਼ੇਟੀ ਦੀਆਂ ਆਖੀਆਂ ਸਾਰੀਆ ਗੱਲਾਂ ਰਾਜੇ ਨੂੰ ਦੱਸੀਆਂ ਤਾਂ ਵੀਰਰਾਜ ਨੂੰ ਬਹੁਤ ਗੁੱਸਾ ਆਇਆ। ਉਹ ਗਰਜਿਆ "ਓਏ ਗਧੇ। ਮਹੱਲ ਦੀ ਸੇਵਾ ਲਈ ਕਹਿ ਕੇ ਉਹ ਲੜਕੀ ਸ਼ਹਿਰ ਵਿਚ ਹੈ ਜਾਂ ਨਹੀਂ ਇਹ ਪਤਾ ਲਗਾਉਣ ਦੀ ਯੋਗਤਾ ਤੇਰੇ ਵਿਚ ਨਹੀਂ।"

"ਏਨੀ ਤਾਂ ਹੈ ਮਾਲਕ। ਸ਼ੇਟੀ ਨੇ ਬਹੂ ਨੂੰ ਦੂਜੀ ਥਾਂ ਭੇਜ ਦਿਤਾ ਹੋਵੇਗਾ। ਮੇਰੇ ਕਹਿੰਦਿਆਂ ਹੀ ਡਰ ਦੇ ਮਾਰੇ ਉਸ ਨੂੰ ਇਥੋਂ ਨਸਾ ਦਿਤਾ ਹੈ।"

"ਉਸ ਉਲੂ ਨੇ ਨਸਾ ਦਿਤਾ, ਤੂੰ ਨੱਸਣ ਕਿਉਂ ਦਿਤਾ ਉਲੂ ?"

"ਮੈਂ ਉਲੂ ਹੀ ਹਾਂ ਮਾਲਕ, ਮੈਂ ਅਜਿਹਾ ਸੋਚਿਆ ਵੀ ਨਹੀਂ ਸੀ ਕਿ ਉਹ ਅਜਿਹਾ ਕਰੇਗਾ।"

"ਸੋਚਿ...ਆ ਨਹੀਂ। ਤਾਂ ਤੂੰ ਕਿਹੋ ਜਿਹਾ ਮੰਤਰੀ ਏਂ ? ਸ਼ੇਟੀ ਦੀਆਂ ਗੱਲਾਂ ਵਿਚ ਆਉਣ ਵਾਲਾ। ਮੰਤਰੀ ਬਣ ਜਾਣ ਨਾਲ ਕੀ ਅਕਲ ਵਧ ਜਾਂਦੀ ਹੈ ? ਮਹੱਲ ਦੀਆਂ ਰੋਟੀਆਂ ਖਾ ਖਾ ਕੇ ਤੇਰੀ ਅਕਲ ਮੋਟੀ ਹੋ ਗਈ ਹੈ।"

"ਹਾਂ ਮਾਲਕ। ਸ਼ੇਟੀ ਦੇ ਘਰ ਦਾ ਖਾਣਾ ਹੀ ਅਕਲ ਨੂੰ ਤੇਜ਼ ਕਰਦਾ ਹੈ।"

"ਓਏ ਲੰਗੜੇ ! ਮੈਂ ਕੁਝ ਆਖਿਆ ਤਾਂ ਤੂੰ ਵੀ ਬਕਵਾਸ ਕਰਕੇ ਸਮਝਦਾ ਏਂ ਕਿ ਤੂੰ ਮੇਰੇ ਨਾਲ ਨਿਭ ਜਾਵੇਂਗਾ, ਇਹ ਨਾ ਸਮਝ। ਕੰਮ ਵਿਗਾੜ ਦਿਤਾ, ਜਾ ਕੇ ਠੀਕ ਕਰ।"

"ਕੋਸ਼ਿਸ਼ ਕਰਦਾ ਹਾਂ, ਮਾਲਕ।"

"ਜੋ ਵੀ ਹੋਵੇ ਇਹ ਸ਼ੇਟੀ ਬਹੁਤ ਸਿਰ ਚੜ੍ਹ ਗਿਆ ਏ। ਕਲ੍ਹ ਉਸ ਨੂੰ ਆਉਣ ਲਈ ਕਹਿਣਾ। ਉਸ ਨਾਲ ਦੋ ਗੱਲਾ ਕਰਨੀਆਂ ਸਨ।"

"ਉਸ ਦੇ ਲਈ ਦੋ ਦਿਨ ਠਹਿਰਨਾ ਠੀਕ ਰਹੇਗਾ, ਮਾਲਕ। ਕਲ੍ਹ ਹੀ ਖਤਮ ਕਰਨ ਦੀ ਸੋਚੀਏ, ਤਾਂ ਗੱਲ ਵਿਗੜ ਸਕਦੀ ਹੈ।"

"ਜੋ ਕਹਿੰਦਾ ਹਾਂ, ਉਹ ਕਰ। ਜ਼ਿਆਦਾ ਜਵਾਬ ਨਾ ਦੇ। ਤੇਰੀ ਅਕਲ ਕਿੰਨੀ ਲੰਬੀ ਚੌੜੀ ਏ ਪਤਾ ਲੱਗ ਗਿਆ। ਲੜਕੀ ਤਾਂ ਖਿਸਕ ਗਈ, ਕਿਤੇ ਹੁਣ ਬੁੱਢਾ ਨਾ ਖਿਸਕ ਜਾਵੇ, ਖਬਰਦਾਰ।"

"ਜੋ ਆਗਿਆ ਮਾਲਕ।"

ਬਸਵ ਨੇ ਉਦੋਂ ਹੀ ਸ਼ੇਟੀ ਨੂੰ ਬੁਲਾਇਆ। "ਅੰਗਰੇਜ਼ਾਂ ਦੇ ਭੋਜ ਦੇ ਬਾਰੇ ਵਿਚ ਮਹਾਰਾਜ ਤੁਹਾਨੂੰ ਮਿਲਣਾ ਚਾਹੁੰਦੇ ਹਨ। ਕਲ੍ਹ ਜ਼ਰੂਰ ਆਉਣਾ।" ਇਹ ਗੱਲ ਜਦੋਂ ਮਹੱਲ ਦੇ ਸੇਵਕ ਨੇ ਆਖੀ ਤਾਂ ਸ਼ੇਟੀ ਸਮਝ ਗਿਆ ਕਿ ਇਹ ਬਹੂ ਦੀ ਗੱਲ ਦਾ ਟੰਟਾ ਹੈ। ਹੁਣ ਰਾਜੇ ਨਾਲ ਢੰਗ ਨਾਲ ਨਿਬੜਨਾ ਸੰਭਵ ਨਹੀਂ। ਗੱਲ ਸਪੱਸ਼ਟ ਕਰਨੀ ਪਵੇਗੀ। ਉਸਨੇ ਇਹ ਨਿਸ਼ਚਾ ਕਰ ਲਿਆ ਕਿ ਜਾਂ ਤਾਂ ਗੱਲ ਠੀਕ ਕਰਨੀ ਪਵੇਗੀ ਜਾਂ ਫੇਰ ਮਡਕੇਰੀ ਤੋਂ ਸਦਾ ਲਈ ਜਾਣਾ ਪਵੇਗਾ।"

## 24

ਸ਼ੇਟੀ ਸ਼ਹਿਰ ਛੱਡ ਕੇ ਭੱਜ ਨਾ ਜਾਵੇ, ਇਸ ਡਰ ਤੋਂ ਬਸਵ ਨੇ ਉਸ ਦੇ ਆਸ ਪਾਸ ਆਦਮੀ ਲਾ ਦਿਤੇ ਸਨ । ਚੌਕਸੀ ਦੀ ਲੋੜ ਸੀ । ਪਰ ਸ਼ੇਟੀ ਨੇ ਭੱਜਣ ਦਾ ਵਿਚਾਰ ਨਹੀਂ ਕੀਤਾ । ਉਹ ਰਾਤ ਨੂੰ ਪਾਰਸ਼ਣਾਂ, ਰਾਮੱਪਾ ਅਤੇ ਸੂਰੱਪਾ ਨੂੰ ਗੁਪਤ ਰੂਪ ਵਿਚ ਮਿਲਿਆ ਅਤੇ ਆਪਣੀ ਮੁਸੀਬਤ ਦਾ ਵੇਰਵਾ ਦਿਤਾ, ਪਤਨੀ ਨੂੰ ਵੀ ਸਾਰੀਆਂ ਗੱਲਾਂ ਸਮਝਾਈਆਂ, ਗ੍ਰਿਹ ਦੇਵਤਾ ਦੇ ਸਾਹਮਣੇ ਪ੍ਰਾਰਥਨਾ ਕੀਤੀ—'ਮੇਰੇ ਭਗਵਾਨ ਤੁਸੀਂ ਹੀ ਸਭ ਠੀਕ ਕਰਨਾ' ਅਗਲੇ ਦਿਨ ਰਾਜੇ ਨੂੰ ਮਿਲਣ ਗਿਆ ।

ਰਾਜਾ ਅੱਗੇ ਵਾਂਗ ਨਸ਼ੇ ਵਿਚ ਮਸਤ ਬੈਠਾ ਸੀ । ਸ਼ੇਟੀ ਨੇ ਆ ਕੇ ਹੱਥ ਜੋੜ ਕੇ 'ਡੰਡਉਤ ਕਰਦਾ ਹਾਂ ਮਹਾਰਾਜ' ਕਿਹਾ, ਤਾਂ ਵੀ ਉਸ ਦੇ ਨਮਸਕਾਰ ਦਾ ਜਵਾਬ ਦਿਤੇ ਬਿਨਾਂ ਹੀ ਰਾਜਾ ਬੋਲਿਆ, "ਬੈਠੋ ਸ਼ੇਟੀ ?"

"ਹਾਂ ਮਾਲਕ, ਅੰਗਰੇਜ਼ਾਂ ਦੇ ਭੋਜ ਲਈ ਕੁਝ ਮੰਗਵਾਣ ਦੀ ਆਗਿਆ ਹੋਈ ਸੀ । ਕੀ ਮੰਗਵਾਉਣਾ ਹੈ ? ਇਹ ਪੁੱਛਣ ਆਇਆ ਹਾਂ ।"

"ਓਏ ਸ਼ੇਟੀ । ਤੂੰ ਸਾਡੇ ਨਾਲ ਸ਼ੇਟੀ ਗਿਰੀ ਕਰਦਾ ਏਂ ? ਕੀ ਤੈਨੂੰ ਪਤਾ ਨਹੀਂ ਕਿ ਅਸੀਂ ਤੈਨੂੰ ਕਾਹਦੇ ਲਈ ਬੁਲਾਇਆ ਹੈ ?"

"ਪਤਾ ਹੋ ਸਕਦਾ ਹੈ ਮਾਲਕ । ਪਰ ਕਹਿਣਾ ਨਹੀਂ ਚਾਹੀਦਾ । ਵੱਡਿਆ ਦੇ ਮਨ ਦੀ ਗੱਲ ਵੱਡਿਆਂ ਦੇ ਮੂੰਹ ਤੋਂ ਹੀ ਸੁਣਨੀ ਠੀਕ ਰਹਿੰਦੀ ਏ । ਦੂਜਿਆਂ ਕੋਲੋਂ ਸੁਣਨਾ ਠੀਕ ਨਹੀਂ ।"

"ਤਾਂ ਤੁਹਾਡੀ ਬਹੂ ਕਿਥੇ ਹੈ ?"

"ਅਰਕਲਗੂੜ ਗਈ ਹੈ, ਮਾਲਕ ।"

"ਕਦੋਂ ਗਈ ?"

"ਪਰਸੋਂ ।"

"ਸਾਡਾ ਸੰਦੇਸ਼ ਮਿਲਣ ਤੋਂ ਬਾਅਦ ?"

"ਜੀ ਹਾਂ ।"

"ਤੇਰੀ ਏਨੀ ਹਿੰਮਤ ? ਸਾਡਾ ਸੰਦੇਸ਼ ਮਿਲਣ ਤੋਂ ਬਾਅਦ ਵੀ ਤੂੰ ਉਹਨੂੰ ਇਥੋਂ ਦੂਰ ਭੇਜ ਦਿਤਾ ।"

"ਨਸਾਉਣ ਦੀ ਕੀ ਲੋੜ ਸੀ ਮਾਲਕ ? ਮਹੱਲ ਵਿਚ ਆਉਣ ਤੋਂ ਬਾਅਦ ਪਤਾ ਨਹੀਂ ਕਿੰਨੇ ਦਿਨ ਠਹਿਰਨਾ ਪੈਂਦਾ । ਉਸ ਨੇ ਆਪਣੇ ਸੰਬੰਧੀਆਂ ਨੂੰ ਮਿਲ ਆਉਣ ਦੀ ਗੱਲ ਆਖੀ ਸੀ । ਮੈਂ ਕਿਹਾ ਜਾ ਮਿਲ ਆ ।"

"ਤੇਰੀ ਬਹਾਨੇਬਾਜ਼ੀ ਮੇਰੀ ਸਮਝ ਵਿਚ ਨਹੀਂ ਆਉਂਦੀ ਸ਼ੇਟੀ ।"

"ਮਾਲਕ ਦੀ ਸਮਝ ਵਿਚ ਨਾ ਆਉਣ ਵਾਲੀ ਕਿਹੜੀ ਗੱਲ ਹੋ ਸਕਦੀ ਹੈ । ਵੇਚਣ ਵਾਲੇ ਦਾਣਿਆਂ ਵਿਚ, ਜੇ ਸੌ ਚੰਗੇ ਹੋਣ ਤਾਂ ਦੋ ਘੁਣੇ ਵੀ ਹੁੰਦੇ ਹਨ । ਮੂੰਹ ਵਿਚੋਂ ਨਿਕਲਣ ਵਾਲੀਆਂ ਗੱਲਾਂ ਵੀ ਅਜਿਹੀਆਂ ਹੀ ਹੁੰਦੀਆਂ ਹਨ । ਦੋ-ਇਕ ਬਹਾਨੇ ਵੀ ਰਹਿੰਦੇ ਹਨ । ਸੁਣਨ ਵਾਲਿਆਂ ਨੂੰ ਉਸ ਨੂੰ ਮੰਨਣਾ ਵੀ ਪੈਂਦਾ ਹੈ ।"

"ਤਾਂ ਇਹ ਕਿਹੋ ਕਿ ਤੁਸੀਂ ਆਪਣੀ ਬਹੂ ਨੂੰ ਬੁਲਾਉਗੇ ?"

ਉਸ ਵਿਚ ਨੁਕਸਾਨ ਕੀ ਹੈ ? ਮਾਲਕ ਦੀ ਬੇਟੀ ਪੁਟੱਮਾ ਇਕੱਲੀ ਹੈ। ਉਸ ਦੀ ਇਕ ਵੱਡੀ ਭੈਣ ਆ ਜਾਵੇਗੀ। ਤੁਹਾਡੀ ਬੇਟੀ ਬਣ ਜਾਵੇਗੀ। ਕੀ ਪੁਟੱਮਾਜੀ ਘਰ ਵਿਚ ਨਹੀਂ ਹੈ ? ਕੀ ਸਾਨੂੰ ਡਰ ਹੈ ਕਿ ਤੁਸੀਂ ਉਸ ਦਾ ਕੁਝ ਬੁਰਾ ਕਰੋਗੇ। ਪੁਟੱਮਾਜੀ ਦੀ ਵੱਡੀ ਭੈਣ ਨੂੰ ਉਨ੍ਹਾਂ ਦੇ ਕੋਲ ਭੇਜ ਦੇਵਾਂਗਾ ਅਤੇ ਤਸੱਲੀ ਨਾਲ ਰਹਾਂਗਾ।"

"ਕੀ ਇਹ ਗੱਲ ਸੱਚ ਹੈ।"

"ਜੇਕਰ ਇਹ ਗੱਲ ਸੱਚ ਹੈ ਤਾਂ ਮੈਂ ਸ਼ੇਟੀ ਹਾਂ ਅਤੇ ਤੁਸੀਂ ਮਾਲਕ ਹੋ। ਨਹੀਂ ਤਾਂ ਮੈਂ ਸ਼ੇਟੀ ਨਹੀਂ ਅਤੇ ਤੁਸੀਂ ਮਾਲਕ ਨਹੀਂ।"

"ਆ...!!.. ਮੈਂ ਮਾਲਕ ਨਹੀਂ ?"

"ਇਹ ਗੱਲ ਨਹੀਂ ਮਹਾਰਾਜ। ਮਹੱਲ ਵਿਚ ਜੋ ਜਵਾਨ ਬੱਚੀ ਆਵੇਗੀ। ਜੇ ਉਹ ਰਾਜੇ ਦੀ ਬੇਟੀ ਦੀ ਤਰ੍ਹਾਂ ਰਹਿੰਦੀ ਹੈ ਤਾਂ ਪਿੰਡ ਪਿੰਡ ਹੈ, ਮਹੱਲ ਮਹੱਲ ਹੈ, ਸ਼ੇਟੀ ਸ਼ੇਟੀ ਹੈ, ਮਾਲਕ ਮਾਲਕ ਹੈ। ਜੇਕਰ ਇਸ ਤਰ੍ਹਾਂ ਨਾ ਰਹੇ ਤਾਂ ਇਹ ਸਭ ਕੁਝ ਨਹੀਂ ਹੈ।"

"ਬਹੁਤ ਅਕੜ ਕੇ ਗੱਲਾਂ ਕਰ ਰਿਹਾ ਏਂ ਸ਼ੇਟੀ। ਇਸ ਤਰ੍ਹਾਂ ਸਾਡੇ ਨਾਲ ਉਲਝ ਕੇ ਤੂੰ ਕੀ ਸਮਝਿਆ ਹੈ ? ਕੀ ਵਰਤਕ ਪੇਟੇ ਦਾ ਸ਼ੇਟੀ ਜਿਉਂਦਾ ਰਹਿ ਸਕਦਾ ਹੈ ?"

"ਮੈਂ ਤਾਂ ਤੁਹਾਡੇ ਹੱਥ ਵਿਚ ਮਾਂ ਦੀ ਗੋਦ ਵਿਚ ਬੱਚੇ ਦੇ ਵਾਂਗ ਹਾਂ। ਜੇ ਮਾਂ ਬੱਚੇ ਨੂੰ ਛਾਤੀ ਨਾਲ ਲਾ ਕੇ ਦੁੱਧ ਪਿਲਾਵੇ ਤਾਂ ਬਚ ਜਾਵੇਗਾ। ਜੇ ਗਰਦਨ ਮਰੋੜ ਕੇ ਹੇਠਾਂ ਸੁਟ ਦੇਵੇ ਤਾਂ ਚੀਕੇਗਾ ਅਤੇ ਮਰ ਜਾਵੇਗਾ। ਕਿੰਨੀਆਂ ਹੀ ਪੀੜ੍ਹੀਆਂ ਤੋਂ ਅਸੀਂ ਰਾਜ ਦੇ ਸਹਾਰੇ ਵਧੇ ਅਤੇ ਫੁੱਲੇ ਅਤੇ ਜੇ ਉਹ ਛਾਂ ਨਾ ਮਿਲੀ ਤਾਂ ਧੁੱਪ ਪਵੇਗੀ ਅਤੇ ਉਸ ਦੇ ਹੇਠਾਂ ਰਹਿਣ ਵਾਲੇ ਸੜ ਜਾਣਗੇ।"

"ਠੀਕ ਹੈ ਤਾਂ ਸੜਨ ਨੂੰ ਤਿਆਰ ਹੋ ਜਾਵੋ।"

"ਚੰਗੀ ਗੱਲ ਹੈ ਮਾਲਕ ਤਿਆਰ ਹੁੰਦਾ ਹਾਂ ਅਤੇ ਦੂਜਿਆਂ ਨੂੰ ਵੀ ਤਿਆਰ ਹੋਣ ਲਈ ਕਹਿੰਦਾ ਹਾਂ।"

"ਤਾਂ ਤੇਰਾ ਮਤਲਬ ਇਹ ਹੈ ਕਿ ਤੂੰ ਜਨਤਾ ਨੂੰ ਮੇਰੇ ਵਿਰੋਧ ਵਿਚ ਖੜਾ ਕਰੇਂਗਾ ?"

"ਮੈਂ ਕੀ ਖੜਾ ਕਰਾਂਗਾ ਮਾਲਕ ? ਤੁਸੀਂ ਆਪ ਹੀ ਖੜਾ ਕਰ ਰਹੇ ਹੋ। ਮੇਰੇ ਮੂੰਹ ਤੋਂ ਅਜਿਹੀਆਂ ਗੱਲਾਂ ਕਢਵਾਉਣ ਵਾਲੇ ਕਿਸ ਨੂੰ ਜੀਊਣ ਦੇਣਗੇ। ਜਦੋਂ ਸੈਂਕੜੇ ਉਜੜ ਰਹੇ ਸਨ ਤਾਂ ਮੈਂ ਕੇਵਲ ਆਪਣੀ ਹੀ ਕਿਉਂ ਸੋਚਦਾ ਸਾਂ। ਆਪਣਾ ਹੀ ਧਿਆਨ ਕਰਦਿਆਂ ਕਰਦਿਆਂ ਦੂਜਿਆਂ ਦਾ ਅਨੁਭਵ ਨਹੀਂ ਕਰ ਸਕਿਆ। ਹੁਣ ਭਗਵਾਨ ਮੈਨੂੰ ਹੀ ਦੁੱਖ ਦੇ ਕੇ ਆਖ ਰਹੇ ਹਨ ਕਿ ਤੈਨੂੰ ਜਦੋਂ ਤਕ ਲਾਟਾਂ ਛੂਹਣਗੀਆਂ ਨਹੀਂ ਉਦੋਂ ਤਕ ਸੜਨ ਦਾ ਪਤਾ ਨਹੀਂ ਲੱਗੇਗਾ। ਸਾੜੋਗੇ ਤਾਂ ਵੀ ਤੁਹਾਡਾ ਹਾਂ, ਪਾਲੋਗੇ ਤਾਂ ਵੀ ਤੁਹਾਡਾ ਹੀ ਹਾਂ। ਜੋ ਵੀ ਆਵੇਗਾ ਉਹ ਸਹਿਣ ਕਰਾਂਗਾ।"

ਇੰ-ਨੇ ਵਿਚ ਬਸਵ ਰਾਜਾ ਦੇ ਨੇੜੇ ਆ ਕੇ ਬੋਲਿਆ, "ਸ਼ੇਟੀ ਫੇਰ ਆ ਜਾਣਗੇ। ਹੁਣ ਮਹਾਰਾਜ ਥੱਕ ਗਏ ਹਨ।"

ਵੀਰਰਾਜ ਵੀ ਏਨੀ ਗੱਲ ਕਰਕੇ ਥੱਕ ਗਿਆ ਸੀ। ਸ਼ੇਟੀ ਜਿਹੇ ਨਰਮ ਆਦਮੀ ਨੂੰ ਵਿਰੋਧ ਵਿਚ ਖੜਿਆ ਹੋ ਗਿਆ ਵੇਖ ਕੇ ਉਸ ਦਾ ਹੌਸਲਾ ਘੱਟ ਗਿਆ ਸੀ। ਬਸਵ ਦਾ ਇਹ ਕਹਿਣਾ ਉਸ ਨੂੰ ਚੰਗਾ ਹੀ ਲੱ-ਗਿਆ। ਉਹ 'ਠੀਕ ਹੈ' ਕਹਿਕੇ ਆਪਣੇ ਖੱਬੇ ਹੱਥ ਨਾਲ ਸਿਰ ਟੇਕ ਕੇ ਬਹਿ ਗਿਆ। ਬਸਵ ਨੇ ਸ਼ੇਟੀ ਨੂੰ ਜਾਣ ਦਾ ਇਸ਼ਾਰਾ ਕੀਤਾ। ਸ਼ੇਟੀ ਰਾਜਾ ਨੂੰ ਨਮਸਕਾਰ ਕਰਕੇ ਦਰਵਾਜ਼ੇ ਵਲ ਵਧਿਆ। ਰਾਜੇ ਨੇ ਉਸ ਵਲ ਅੱਖ ਚੁਕ ਕੇ ਵੇਖਿਆ ਤਕ ਨਹੀਂ।

## 25

ਇਹ ਕਹਿਣ ਦੀ ਲੋੜ ਨਹੀਂ ਕਿ ਰਾਜਾ ਦੇ ਨਾਲ ਏਨੀਆਂ ਗੱਲਾਂ ਕਰਨ ਵੇਲੇ ਸ਼ੇਟੀ ਨੇ ਇਹ ਸੋਚ ਲਿਆ ਸੀ ਕਿ ਹੁਣ ਇਹਨਾਂ ਦੇ ਨਾਲ ਨਿਰਬਾਹ ਨਹੀਂ ਹੋਵੇਗਾ। ਦਿਤਾ ਹੋਇਆ ਪੈਸਾ ਆਉਂ-ਦਾ ਨਹੀਂ ਦਿਸਦਾ, ਆਉਣ ਦੀ ਸੂਚਨਾ ਵੀ ਨਹੀਂ, ਹੋਰ ਵੀ ਪੈਸੇ ਦਿਤੇ ਬਿਨਾਂ, ਸਮਾਨ ਭੇਜੇ ਬਿਨਾਂ ਇਹਨਾਂ ਨਾਲ ਨਿਭਣਾ ਸੰਭਵ ਨਹੀਂ। ਕਸ਼ਟ ਹੋਵੇ ਜਾਂ ਕੁਝ ਹੋਰ, ਜਿਵੇਂ ਕਿਵੇਂ ਚਲਾ ਲਵਾਂਗਾ ਤਾਂ ਵੀ ਮਾਨ-ਮਰਯਾਦਾ ਹੁਣ ਸੁਰੱ-ਖਿਅਤ ਰਹਿਣ ਦੀ ਉਮੀਦ ਨਹੀਂ। ਇਸ ਮਹੱਲ ਦਾ ਸ਼ਾਹੂਕਾਰਪੁਣਾ ਕਰਕੇ ਹੁਣ ਮਿਲਣਾ ਕੀ ਹੈ?"

ਚਿੱਕੰਣਾ ਸ਼ੇਟੀ ਦਾ ਪੜਦਾਦਾ ਸੱਠ ਸਾਲ ਪਹਿਲਾਂ ਅਤਕਲਗੂੜ ਤੋਂ ਮਡਕੇਰੀ ਵਿਚ ਆ ਕੇ ਵਸ ਗਿਆ ਸੀ। ਉਨੀਂ ਦਿਨੀਂ ਮੈਸੂਰ ਦੀ ਰਾਜ ਪ੍ਰਬੰਧਕ ਸਥਿਤੀ ਖਰਾਬ ਸੀ ਅਤੇ ਮਡਕੇਰੀ ਸੁਰੱ-ਖਿਅਤ ਲਗਦਾ ਸੀ। ਇਸ ਦਾ ਪੜਦਾਦਾ ਬੁਧੀਮਾਨ ਸੀ ਉਸ ਨੇ ਲੋਕਾਂ ਦਾ ਵਿਸ਼ਵਾਸ ਪ੍ਰਾਪਤ ਕੀਤਾ। ਆਪਣੇ ਚੰਗੇ ਸੁਭਾਅ ਦੇ ਕਾਰਨ ਉਹ ਰਾਜ ਮਹੱਲ ਤਕ ਪਹੁੰਚ ਗਿਆ। ਮਰਨ ਵੇਲੇ ਬੇਟੇ ਲਈ ਥੋੜੀ ਸੰਪਤੀ ਅਤੇ ਚੰਗਾ ਮਾਣ ਆਦਰ ਛੱਡ ਗਿਆ। ਬੇਟਾ ਵੀ ਪਿਤਾ ਦੇ ਪੈਰ ਜਿਨ੍ਹਾਂ 'ਤੇ ਚਲਕੇ ਲਿੰਗਰਾਜ ਦੇ ਵੇਲੇ ਵਰਤਕ ਪੇਟੇ ਦਾ ਮੁਖੀ ਬਣ ਗਿਆ। ਵਪਾਰ ਉਸ ਦੇ ਪੁੱਤਰ ਦੇ ਹੱਥ ਵਿਚ ਸੀ। ਵੀਰਰਾਜ ਦੇ ਰਾਜਾ ਬਣਨ ਤਕ ਬਾਪ ਬੇਟਾ ਦੋਵਾਂ ਨੇ ਕਾਫੀ ਮਾਣ ਖੱ-ਟਿਆ। ਚਿੱਕੰਣਾ ਸ਼ੇਟੀ ਅਤੇ ਉਸ ਦਾ ਭਰਾ ਪੇਟੇ ਦੇ ਮੁਖੀ ਬਣੇ। ਹੁਣੇ ਹੀ ਵੱਡੇ ਭਰਾ ਦੀ ਮੌਤ ਹੋ ਜਾਣ 'ਤੇ ਘਰ ਦੇ ਵੱਡਪਣ ਦੀ ਰੱ-ਖਿਆ ਦੀ ਜ਼ਿੰਮੇਵਾਰੀ ਇਸੇ 'ਤੇ ਆ ਪਈ।

ਕਾਫੀ ਅਰਸੇ ਤੋਂ ਮਡਕੇਰੀ ਵਿਚ ਰਹਿੰ-ਦਿਆਂ ਵੀ ਅਰਕਲਗੂੜ ਨਾਲ ਸ਼ੇਟੀ ਦੇ ਘਰਾਣੇ ਦੇ ਸੰਬੰਧ ਟੁੱਟੇ ਨਹੀਂ ਸਨ। ਵਪਾਰ ਦੇ ਕਾਰਨ ਨਹੀਂ ਸਗੋਂ ਰੋਟੀ ਬੇਟੀ ਦੇ ਲੈਣ-ਦੇਣ ਕਰਕੇ ਰਿਸ਼ਤੇਦਾਰੀ ਬਣੀ ਹੋਈ ਸੀ। ਇਸ ਘਰਾਣੇ ਲਈ ਅਰਕਲਗੂੜ ਇਕ ਹੋਰ ਘਰ ਦੇ ਬਰਾਬਰ ਹੀ ਸੀ। ਇਸ ਤੋਂ ਪਹਿਲਾਂ ਸ਼ੇਟੀ ਨੂੰ ਕਦੇ ਅਜਿਹਾ ਨਹੀਂ

ਲੱਗਿਆ ਕਿ ਉਸ ਨੂੰ ਕਦੇ ਮਡਕੇਰੀ ਲੱਭਣਾ ਪਵੇਗਾ। ਬਹੂ-ਬੇਟੇ ਨੂੰ ਅਰਕਲਗੂੜ ਭੇਜਣ ਲੱਗਿਆਂ ਉਸ ਦੇ ਮਨ ਵਿਚ ਸ਼ੱਕ ਹੋਇਆ ਕਿ ਕਿਤੇ ਮਡਕੇਰੀ ਛੱਡਣਾ ਤਾਂ ਨਹੀਂ ਪਵੇਗਾ ? ਅੱਜ ਰਾਜੇ ਦੇ ਨਾਲ ਇੰਨਾ ਵਾਦ-ਵਿਵਾਦ ਹੋਣ 'ਤੇ ਇਹ ਸ਼ੱਕ ਉਸ ਦੇ ਮਨ ਵਿਚ ਫੇਰ ਹੋਇਆ। ਅੰਤ ਵਿਚ ਹੁਣ ਨਿਸ਼ਚਾ ਹੋ ਹੀ ਗਿਆ।

ਉਸ ਨੇ ਸੋਚਿਆ—ਰਾਜਾ ਨਾਲ ਇੰਨੀ ਗੱਲ ਹੋ ਜਾਣ ਬਾਅਦ ਵੀ ਕੀ ਉਹ ਮੈਨੂੰ ਜੀਉਂਦਾ ਛੱਡੇਗਾ ? ਰਾਜਾ ਦਾ ਮਨ ਭਾਵੇਂ ਕਿਹੋ ਜਿਹਾ ਵੀ ਹੋਵੇ, ਪਰ ਇਹ ਲੰਗੜਾ ਉਸ ਦੀ ਦੁਸ਼ਟਤਾ ਦਾ ਮੂਰਤੀ ਰੂਪ ਹੋ ਕੇ ਉਸ ਦੀ ਬਗਲ ਵਿਚ ਖੜਿਆ ਹੈ। ਕੀ ਉਹ ਮੈਨੂੰ ਛੱਡ ਦੇਵੇਗਾ ? ਗੱਲ ਹੁਣ ਇਥੇ ਹੀ ਖਤਮ ਹੁੰਦੀ ਨਜ਼ਰ ਨਹੀਂ ਆਉਂਦੀ। ਗੱਲ ਕਰਨੀ ਸੀ ਕਰ ਦਿਤੀ। ਭਗਵਾਨ ਨੇ ਅਖਵਾਈ ਮੈਂ ਕਹਿ ਦਿਤੀ। ਹੁਣ ਇਸ ਦੇ ਨਤੀਜੇ ਤੋਂ ਕਿਵੇਂ ਬਚਿਆ ਜਾ ਸਕਦਾ ਹੈ ? ਹੁਣ ਇਹੀ ਇਕ ਚਿੰਤਾ ਹੈ। ਸੰਕਟ ਵਿਚ ਪਾਣ ਵਾਲਾ ਭਗਵਾਨ ਹੀ ਸੰਕਟ ਵਿਚੋਂ ਪਾਰ ਲੰਘਾਵੇਗਾ।

ਇਹ ਸਾਰਾ ਕੁਝ ਸੋਚ-ਵਿਚਾਰ ਕੇ ਸ਼ੇਟੀ ਨੇ ਤੁਰਤ ਬੋਪੰਣਾ ਨੂੰ ਮਿਲ ਕੇ ਸਾਰੀਆਂ ਗੱਲਾਂ ਉਸ ਨੂੰ ਦੱਸਣ ਅਤੇ ਉਸ ਨੂੰ ਬੇਨਤੀ ਕਰਕੇ ਅੱਗੇ ਦਾ ਰਾਹ ਤਹਿ ਕਰਨ ਦਾ ਨਿਸ਼ਚਾ ਕੀਤਾ। ਘਰ ਵਲ ਜਾਂਦਿਆਂ ਜਾਂਦਿਆਂ ਥੋੜ੍ਹਾ ਅੱਗੇ ਜਾ ਕੇ ਦੋ ਗਲੀਆਂ ਦਾ ਚੱਕਰ ਲਾ ਕੇ ਉਹ ਬੋਪੰਣਾ ਦੇ ਘਰ ਗਿਆ।

ਬੋਪੰਣਾ ਦੀ ਸ਼ੇਟੀ ਨਾਲ ਚੰਗੀ ਜਾਣ ਪਛਾਣ ਸੀ। ਬੋਪੰਣਾ ਅਮੀਰ ਵਿਅਕਤੀ ਸੀ। ਉਸ ਦੇ ਵਪਾਰ ਦੇ ਸਾਰੇ ਕੰਮ ਸ਼ੇਟੀ ਰਾਹੀਂ ਹੀ ਹੁੰਦੇ ਸਨ। ਇਸ ਤੋਂ ਇਲਾਵਾ ਬੋਪੰਣਾ ਇਕ ਵੱਡੀ ਰਿਸ਼ਤੇਦਾਰੀ ਵਾਲਾ ਤੱਕ ਸੀ। ਉਹਨਾਂ ਸਾਰੇ ਰਿਸ਼ਤੇਦਾਰਾਂ ਦੇ ਕਪੜੇ ਗਹਿਣੇ ਵੀ ਇਸੇ ਸ਼ੇਟੀ ਦੁਆਰਾ ਹੀ ਖਰੀਦੇ ਜਾਂਦੇ ਸਨ। ਸ਼ੇਟੀ ਅਤੇ ਬੋਪੰਣਾ ਦੋਵੇਂ ਹੀ ਸੱਚੇ ਆਦਮੀ ਸਨ। ਦੋਵੇਂ ਹੀ ਸੱਚਾਈ ਨਾਲ ਚਲਦੇ ਸਨ ਅਤੇ ਇਸੇ ਕਰਕੇ ਉਨ੍ਹਾਂ ਨੇ ਸੁੱਖ ਦਾ ਅਨੁਭਵ ਕੀਤਾ ਸੀ। ਇਸੇ ਕਾਰਨ ਦੋਹਾਂ ਵਿਚ ਆਪਸੀ ਗੌਰਵ ਅਤੇ ਆਦਰ ਦੀ ਭਾਵਨਾ ਵੀ ਸੀ।

ਸ਼ੇਟੀ ਦੇ ਆਉਣ ਦੀ ਖਬਰ ਸੁਣ ਕੇ ਬੋਪੰਣਾ ਦਰਵਾਜ਼ੇ 'ਤੇ ਆਇਆ। ਉਹਨੇ ਇਹਨੂੰ ਆਦਰ ਨਾਲ ਅੰਦਰ ਲਿਜਾ ਕੇ ਕੋਲ ਬਿਠਾਇਆ। "ਕਹੋ ਮੇਰਾ ਕਿੰਨਾ ਲਾਭ ਰਿਹਾ ? ਧਾਨ ਦੇ ਖਾਤੇ ਵਿਚ ਤੁਸੀਂ ਕਿੰਨੀ ਛੋਟ ਮੇਰੇ ਲਈ ਦਿਉਗੇ ?" ਉਸ ਨੇ ਮਖੌਲ ਕੀਤਾ।

"ਘਰ ਛੱਡ ਕੇ ਸਭ ਕੁਝ ਸਮੇਟ ਕੇ ਜਾਣ ਦੇ ਦਿਨ ਆ ਗਏ ਹਨ। ਸੁਹਿੱਰਦ ਮਿੱਤਰ ਦੇ ਕੋਲ ਇਹੀ ਕਹਿਣ ਆਇਆ ਹਾਂ। ਭਗਵਾਨ ਉਨ੍ਹਾਂ ਦੇ ਰੂਪ ਵਿਚ ਮੇਰੀ ਰੱਖਿਆ ਕਰਨਗੇ, ਇਹੀ ਸੋਚ ਕੇ ਇਥੇ ਆਇਆ ਹਾਂ।"

"ਓਏ ! ਕੀ ਗੱਲ ਏ ? ਰਾਜੇ ਨੇ ਕੁਝ ਕੀਤਾ ਹੈ ਜਾਂ ਲੰਗੜੇ ਨੇ ?"

"ਰਾਜੇ ਨੇ ਹੀ ਕੀਤਾ ਹੈ। ਲੰਗੜਾ ਤਾਂ ਉਸ ਦਾ ਹੱਥ-ਠੋਕਾ ਹੈ। ਸੌ ਘਰਾਂ ਦੀ ਇੱਜ਼ਤ ਖਰਾਬ ਕਰ ਚੁਕੇ ਹਨ। ਕਲ੍ਹ ਮੇਰੇ ਘਰ ਦਾ ਨਿਸ਼ਾਨਾ ਸੀ। ਮੈਂ ਨਿਕਲਣ ਤੋਂ ਇਨਕਾਰ ਕਰ ਦਿਤਾ ਤਾਂ ਮੈਨੂੰ ਮਿਲਣ ਲਈ ਬੁਲਾਇਆ ਸੀ। ਥੋੜ੍ਹੀ ਦੇਰ ਪਹਿਲਾਂ ਉਥੇ ਹੀ ਗਿਆ ਸਾਂ। ਉਹ ਠੀਕ ਤਰ੍ਹਾਂ ਪੇਸ਼ ਨਹੀਂ ਆਇਆ ਅਤੇ ਮੇਰੇ

ਨਾਲ ਇਕ ਨੇ ਕੁੱਤੇ ਤੋਂ ਵੀ ਭੈੜਾ ਵਰਤਾਅ ਕੀਤਾ। ਹੁਣ ਮਡਕੇਰੀ ਵਿਚ ਰਹਿਣਾ ਹੀ ਨਹੀਂ ਚਾਹੀਦਾ। ਮੈਨੂੰ ਲੱਗਿਆ ਕਿ ਜੀਉਂਦਾ ਵੀ ਰਹਿਣ ਦੇਣਗੇ ਜਾਂ ਨਹੀਂ। ਡਰ ਨਾਲ ਮੇਰੀ ਅਕਲ ਵੀ ਟਿਕਾਣੇ ਨਹੀਂ ਰਹੀ ਅਤੇ ਮੈਂ ਵੀ ਸੱਚੀ ਸੁਣਾ ਦਿਤੀ।"

"ਤੁਹਾਡੇ ਘਰ ਦੀ ਇੱਜ਼ਤ 'ਤੇ ਹੱਥ ਪਾਉਣ ਦਾ ਮਤਲਬ ?"

ਸ਼ੇਟੀ ਨੂੰ ਕੁਝ ਵੀ ਦੱਸਣ ਵਿਚ ਸੰਕੋਚ ਨਹੀਂ ਹੋਇਆ। ਜੋ ਕੁਝ ਵੀ ਉਸ ਨਾਲ ਬੀਤੀ ਸੀ ਸਭ ਕਹਿ ਦਿਤੀ। ਆਪਣੀਆਂ ਕਹੀਆਂ ਕੌੜੀਆਂ ਗੱਲਾਂ ਵੀ ਦੱਸ ਦਿਤੀਆਂ।" ਮੈਂ ਆਪ ਇਹ ਨਹੀਂ ਕਹਿ ਰਿਹਾ ਕਿ ਮੇਰਾ ਵਿਵਹਾਰ ਠੀਕ ਹੀ ਸੀ। ਜੇ ਮੈਂ ਠੀਕ ਸੀ ਤਾਂ ਖੁਸ਼ੀ ਦੀ ਗੱਲ ਹੈ। ਜੇ ਨਹੀਂ ਤਾਂ ਮੇਰਾ ਦੋਸ਼ ਹੈ। ਆਪਣੀ ਝੋਲੀ ਵਿਚ ਛੁਪਾ ਲਵੋ। ਮੈਨੂੰ ਆਪਣਾ ਫਿਕਰ ਨਹੀਂ, ਬਾਲ-ਬੱਚਿਆਂ ਨੂੰ ਨੁਕਸਾਨ ਨਹੀਂ ਹੋਣਾ ਚਾਹੀਦਾ। ਘਰ ਬਾਰ ਛੱਡਣਾ ਪਵੇਗਾ, ਕੋਈ ਗੱਲ ਨਹੀਂ, ਗਹਿਣਾ ਗੱਟਾ ਬਚਾ ਕੇ ਅਰਕਲਗੂੜ ਜਾਣ ਦਾ ਪ੍ਰਬੰਧ ਕਰਾਂ। ਜ਼ਰਾ ਸੋਚ ਕੇ ਦਸੋ ?"

## 26

ਸ਼ੇਟੀ ਦੀ ਰਾਮ ਕਹਾਣੀ ਸੁਣ ਕੇ ਬੋਪੰਣਾ ਦਾ ਕਲੇਜਾ ਸੜ ਗਿਆ। ਰਾਜਾ ਤੋਂ ਉਹ ਬਹੁਤ ਦਿਨਾਂ ਤੋਂ ਅਸੰਤੁਸ਼ਟ ਸੀ। ਅਸਲ ਵਿਚ ਉਸ ਦਾ ਰਾਜਾ ਬਣਨਾ ਹੀ ਬੋਪੰਣਾ ਦੀ ਇੱਛਾ ਦੇ ਵਿਰੁਧ ਸੀ। ਪਰ ਬਾਰ੍ਹਾਂ ਸਾਲ ਪਹਿਲਾਂ ਜਦੋਂ ਲਿੰਗਰਾਜ ਮਰਨ ਲੱਗਾ ਤਾਂ ਸਾਰੇ ਬਜੁਰਗਾਂ ਨੂੰ ਇਕੱਠਾ ਕਰਕੇ ਬੇਟੇ ਨੂੰ ਰਾਜਾ ਬਣਾਉਣ ਦੀ ਗੱਲ ਮੰਨਵਾ ਲਈ। ਬਹੁਮਤ ਦਾ ਵਿਰੋਧ ਨਾ ਕਰਕੇ ਬੋਪੰਣਾ ਇਸ ਨਾਲ ਸਹਿਮਤ ਹੋ ਗਿਆ। ਰਾਜੇ ਦੀ ਦੁਸ਼ਟਤਾ ਵਧੀ ਅਤੇ ਉਹ ਜ਼ਾਲਮ ਦੀ ਮੂਰਤੀ ਬਣ ਗਿਆ। ਬੋਪੰਣਾ ਨੂੰ ਉਸ ਨਾਲ ਬਾਰ ਬਾਰ ਉਲਝਣਾ ਪਿਆ। ਇਸ ਲਈ 'ਮੰਤਰੀ ਰਾਜਾ ਦਾ ਵਿਰੋਧੀ ਹੋ ਗਿਆ ਹੈ' ਇਹ ਗੱਲ ਪ੍ਰਸਿੱਧ ਹੋ ਗਈ। ਸ਼ੇਟੀ ਦੀ ਕਹਾਣੀ ਸੁਣਕੇ ਉਸ ਨੂੰ ਇਵੇਂ ਲੱਗਾ ਕਿ ਹੁਣ ਰਾਜੇ ਦਾ ਰਾਜਾ ਬਣਿਆ ਰਹਿਣਾ ਠੀਕ ਨਹੀਂ।

ਇਕ ਪਲ ਚੁੱਪ ਰਹਿ ਕੇ ਉਹ ਸ਼ੇਟੀ ਨੂੰ ਬੋਲਿਆ, ਮੈਂ ਜੋ ਕੁਝ ਕਹਿਣਾ ਹੈ ਥੋੜ੍ਹੀ ਦੇਰ ਬਾਅਦ ਕਹਾਂਗਾ। ਤੁਸੀਂ ਕੀ ਸੋਚਿਆ ਹੈ ? ਉਹ ਦੱਸੋ। ਜੋ ਵੀ ਸਮਝ ਵਿਚ ਆਉਂਦਾ ਹੈ ਉਹਨੂੰ ਕਹਿਣੋ ਨਾ ਝਿਜਕੋ। ਮੈਂ ਜਾਨ ਦੇ ਸਕਦਾ ਹਾਂ, ਪਰ ਤੁਹਾਨੂੰ ਸੰਕਟ ਵਿਚ ਨਹੀਂ ਦੇਖ ਸਕਦਾ। ਲਉ, ਵਚਨ ਦੇਂਦਾ ਹਾਂ।" ਇਹ ਕਹਿ ਕੇ ਉਸ ਨੇ ਆਪਣਾ ਹੱਥ ਅੱਗੇ ਵਧਾਇਆ।

ਸ਼ੇਟੀ ਨੇ ਆਪਣਾ ਹੱਥ ਅੱਗੇ ਵਧਾ ਕੇ ਉਸ ਦੇ ਹੱਥ ਤੇ ਰੱਖ ਦਿਤਾ। "ਮੈਂ ਏਧਰ ਆਉਂਦਿਆਂ ਚਿੰਤਾ ਵਿਚ ਡੁੱਬ ਕੇ ਕੀ ਸੋਚਿਆ ਸੀ, ਉਹ ਦੱਸਦਾ ਹਾਂ। ਤੁਹਾਡੇ ਹੌਸਲਾ ਦੇਣ 'ਤੇ ਸੰਕੋਚ ਕਿਉਂ ?"

"ਦੱਸੋ।"

"ਮੈਂ ਤਾਂ ਡੁੱਬ ਹੀ ਗਿਆ। ਮੈਂ ਬਾਜ਼ਾਰ ਦੇ ਚਾਰ ਸ਼ਾਹੂਕਾਰਾਂ ਕੋਲੋਂ ਪੈਸੇ ਲੈ ਕੇ

ਦੇ ਬਰਾਬਰ

ਮਹੱਲ ਦੀ ਸੇਵਾ ਕੀਤੀ ਹੈ। ਪਾਰਸ਼ਣਾ, ਰਾਮੱਪਾ, ਸੁਰੱਪਾ ਨੇ ਇਕ ਲੱਖ ਤੋਂ ਵੀ ਵੱਧ ਧਨ ਮੈਨੂੰ ਦਿਤਾ ਹੋਇਆ ਹੈ। ਉਹ ਜਾਣਦੇ ਹਨ ਕਿ ਇਹ ਪੈਸਾ ਰਾਜਾ ਦੇ ਲਈ ਹੈ। ਪਰ ਇਹ ਤਾਂ ਮੇਰੀ ਜ਼ਿੰਮੇਵਾਰੀ 'ਤੇ ਦਿਤਾ ਗਿਆ ਪੈਸਾ ਹੈ। ਉਹ ਮੈਨੂੰ ਦੇਣਾ ਪਵੇਗਾ। ਹੁਣ ਘਰ ਜਾਂਦਾ ਹਾਂ। ਉਨ੍ਹਾਂ ਨੂੰ ਬੁਲਾ ਕੇ ਸਾਰੀ ਸਥਿਤੀ ਦੱਸ ਕੇ ਜਿੰਨਾਂ ਹੋ ਸਕਿਆ ਓਨਾ ਦੇ ਦੇਵਾਂਗਾ। ਬਾਕੀ ਬਾਅਦ ਵਿਚ ਦੇਕੇ ਕਰਜ਼ੇ ਤੋਂ ਮੁਕਤ ਹੋਵਾਂਗਾ। ਘਰ ਦੇ ਜੀਆਂ ਨੂੰ ਅਰਕਲਗੂੜ ਭੇਜਣ ਦਾ ਪ੍ਰਬੰਧ ਕਰਾਂਗਾ। ਅਜੇ ਤਾਂ ਮੇਰਾ ਇਹੀ ਵਿਚਾਰ ਹੈ।''

''ਅਤੇ ਤੁਸੀਂ ?''

''ਮੈਂ ਵੀ ਜਾਣਾ ਹੈ ਪਰ ਰਾਜਾ ਮੈਨੂੰ ਜਾਣ ਨਹੀਂ ਦੇਵੇਗਾ। ਇਸ ਲਈ ਮੈਨੂੰ ਏਥੇ ਹੀ ਰਹਿ ਕੇ ਜੋ ਹੋਵੇਗਾ ਭੁਗਤਣਾ ਪਵੇਗਾ।''

ਤੁਹਾਡੀ ਇਹ ਗੱਲ ਠੀਕ ਏ ਸ਼ੇਟੀ ਜੀ ? ਭਾਵੇਂ ਤੁਹਾਡਾ ਕੁਝ ਵੀ ਬਣੇ ਤੁਸੀਂ ਆਪਣੇ ਘਰ ਵਾਲਿਆਂ ਨੂੰ ਤਾਂ ਬਚਾ ਲਵੋਗੇ। ਵਰਤਕ ਪੇਟੇ ਦੇ ਹਜ਼ਾਰਾਂ ਲੋਕਾਂ ਦਾ ਕੀ ਬਣੇਗਾ ? ਤੁਸੀਂ ਮੁਖੀ ਹੋ, ਉਨ੍ਹਾਂ ਨੂੰ ਕੋਈ ਰਾਹ ਨਹੀਂ ਦੱਸੋਗੇ ?

''ਕਿਹੜਾ ਰਾਹ ਬੋਪੰਣਾ ਜੀ ? ਵਾੜ ਹੀ ਜਦੋਂ ਖੇਤ ਨੂੰ ਖਾਣ ਲੱਗੇ ਤਾਂ ਖੇਤ ਵਿਚਾਰਾ ਕੀ ਖਾ ਕੇ ਜੀਉਂਦਾ ਰਹਿ ਸਕਦਾ ਹੈ ?''

''ਖੇਤ ਨੂੰ ਚਾਹੀਦੇ ਉਹ ਵਾੜ ਨੂੰ ਰੋਕੇ।''

''ਤੁਸੀਂ ਇਹ ਗੱਲ ਕਹਿ ਸਕਦੇ ਹੋ ? ਕੀ ਅਸੀਂ ਲੋਕ ਕਹਿ ਸਕਦੇ ਹਾਂ'', ਬੋਪੰਣਾ ਜੀ ?''

''ਜੇ ਨਹੀਂ ਕਹੋਗੇ ਤਾਂ ਬਚੋਗੇ ਕਿਵੇਂ ? ਸ਼ੇਟੀ ਲੋਕ, ਵਰਤਕ ਪੇਟੇ ਦੇ ਲੋਕ ਕੀ ਕਹਿੰਦੇ ਹਨ ? ਪੁਛ ਕੇ ਵੇਖੋ। ਜੇ ਉਹ ਇਸ ਰਾਜੇ ਨੂੰ ਨਹੀਂ ਚਾਹੁੰਦੇ ਹੋਣ ਤਾਂ ਦੱਸੋ।

''ਦੱਸਾਂ ?''

''ਬਾਜ਼ਾਰ ਦੇ ਲੋਕ ਜੇਕਰ ਆਪਣੀ ਗੱਲ ਕਹਿਣਗੇ ਤਾਂ ਰਾਜੇ ਨੂੰ ਸੋਚਣ ਤੇ ਮਜਬੂਰ ਹੋਣਾ ਪਵੇਗਾ।'' ਇਹਨਾਂ ਸਾਰੀਆਂ ਗੱਲਾਂ ਦੀ ਜਾਂਚ-ਪੜਤਾਲ ਕੀਤੇ ਬਿਨਾਂ ਤੁਹਾਡਾ ਗਠੜੀ ਸਮੇਟ ਕੇ ਅਰਕਲਗੂੜ ਚਲੇ ਜਾਣਾ, ਇਹ ਗੱਲ ਮੈਨੂੰ ਜਚੀ ਨਹੀਂ।''

''ਕੀ ਸੱਪ ਨੂੰ ਘਰ ਵਿਚ ਦੇਖ ਕੇ ਦੂਜਾ ਘਰ ਲੱਭਣਾ ਅਕਲਮੰਦੀ ਹੈ ? ਉਸ ਨੂੰ ਕੱਢਣ ਲਈ ਮੰਤਰ ਨਾਲ ਫੜਾਉਣਾ ਹੈ ਜਾਂ ਹੋਰ ਕੁਝ ਕਰਨਾ ਹੈ। ਜਾਂ ਫੇਰ ਨਸਾ ਦੇਣਾ ਹੈ ਜਾਂ ਮਾਰ ਦੇਣਾ ਹੈ। ਇਨ੍ਹਾਂ ਵਿਚੋਂ ਕੁਝ ਤਾਂ ਕਰਨਾ ਹੀ ਪੇਵੇਗਾ। ਤੁਹਾਡੇ ਕੋਲ ਤਾਂ ਅਰਕਲਗੂੜ ਹੈ, ਸਾਡੇ ਲਈ ਕਿਹੜੀ ਥਾਂ ਹੈ, ਸ਼ੇਟੀ ਜੀ ?''

''ਤੁਹਾਨੂੰ ਛੇੜਨ ਦੀ ਹਿੰਮਤ ਕਿਸ ਵਿਚ ਹੈ ? ਜੋ ਗੱਲ ਮੈਨੂੰ ਆਖੀ ਗਈ ਹੈ ਕੀ ਮਹਾਰਾਜ ਉਹ ਤੁਹਾਨੂੰ ਕਹਿ ਸਕਣਗੇ ?''

''ਛਾਤੀ ਤਕ ਚੜ੍ਹਿਆ ਜ਼ਹਿਰ ਕੀ ਗਲ ਨੂੰ ਨਹੀਂ ਫੜ ਸਕਦਾ ? ਜਾਂ ਫੇਰ ਗਲ ਨੂੰ ਫੜਨ ਵਾਲਾ ਕੀ ਸਿਰ ਨਹੀਂ ਚੜ੍ਹ ਸਕੇਗਾ ? ਜੇ ਅਕਲ ਆਪਣੇ ਵਸ ਹੋਵੇ ਤਾਂ ਇਹ ਲੜਕੀ ਕੌਣ ਹੈ ? ਉਹ ਲੜਕੀ ਕੌਣ ਹੈ ? ਆਪਣੀ ਅਤੇ ਪਰਾਈ ਕਿਹੜੀ

ਹੈ ? ਇਹਨਾਂ ਸਾਰੀਆਂ ਦਾ ਗਿਆਨ ਰਹਿੰਦਾ ਹੈ। ਅਕਲ ਟਿਕਾਣੇ ਨਾ ਹੋਣ 'ਤੇ ਮਾਂ ਅਤੇ ਵੇਸ਼ਵਾ ਵਿਚ ਫ਼ਰਕ ਹੀ ਨਜ਼ਰ ਨਹੀਂ ਆਉਂਦਾ। ਜਿਸ ਰਾਜੇ ਦੀ ਅਕਲ ਹੀ ਟਿਕਾਣੇ ਨਹੀਂ ਹੈ ਉਸ ਦੇ ਸ਼ੇਟੀ ਕੀ ਅਤੇ ਮੰਤਰੀ ਕੀ ? ਅੱਜ ਜੋ ਕੁਝ ਤੁਹਾਡੇ ਨਾਲ ਹੋਇਆ ਉਹ ਕਲ੍ਹ ਸਾਡੇ ਨਾਲ ਹੋਵੇਗਾ। ਅਸੀਂ ਦੇਸ਼ ਨਹੀਂ ਛੱਡ ਸਕਦੇ। ਮਡਕੇਰੀ ਜਿਹੋ ਜਿਹਾ ਰਾਜੇ ਦਾ ਹੈ ਉਹੋ ਜਿਹਾ ਹੀ ਸਾਡਾ ਵੀ ਹੈ। ਅਸੀਂ ਕੀ ਕਰੀਏ। ਅਸੀਂ ਏਥੇ ਹੀ ਰਹਿਣਾ ਹੈ, ਕੋਈ ਦੂਜੀ ਥਾਂ ਨਹੀਂ ਹੈ।"

"ਜੇ ਤੁਸੀਂ ਅਜਿਹਾ ਕਰਨ ਲਈ ਕਹਿੰਦੇ ਹੋ ਤਾਂ ਜ਼ਰੂਰ ਕਰਾਂਗਾ। ਸਾਰੇ ਲੋਕਾਂ ਦੀ ਕੀ ਰਾਏ ਹੈ ? ਇਹ ਜਾਣ ਕੇ ਤੁਹਾਨੂੰ ਦੱਸਾਂਗਾ ?"

"ਅਜਿਹਾ ਹੀ ਕਰੋ। ਨਾਲ ਵਾਲਿਆਂ ਨੂੰ ਬੁਲਾ ਕੇ ਉਹਨਾਂ ਨਾਲ ਵਿਚਾਰ ਵਟਾਂਦਰਾ ਕਰੋ ਅਤੇ ਉਨ੍ਹਾਂ ਦੀ ਰਾਏ ਮੈਨੂੰ ਦੱਸੋ। ਅਗਲਾ ਰਾਹ ਸੋਚਾਂਗੇ।"

ਸ਼ੇਟੀ ਕੁਝ ਸੋਚ ਕੇ ਬੋਲਿਆ "ਠੀਕ ਹੈ ਬੋਪੰਣਾ ਜੀ। ਅਜਿਹਾ ਹੀ ਕਰਾਂਗਾ। ਅੱਜ ਕਲ੍ਹ ਵਿਚ ਤੁਹਾਨੂੰ ਫੇਰ ਮਿਲਾਂਗਾ।"

ਬੋਪੰਣਾ ਨੂੰ ਲੱਗਿਆ ਇਹ ਦੇਸ਼ ਦੇ ਜੀਵਨ ਵਿਚ ਇਕ ਸੰਧੀ-ਸਥਲ ਹੈ। ਉਸ ਨੇ ਗੰਭੀਰਤਾ ਨਾਲ ਕਿਹਾ, "ਠੀਕ ਗੱਲ ਹੈ, ਸ਼ੇਟੀ ਜੀ।" ਸ਼ੇਟੀ ਉਸ ਤੋਂ ਵਿਦਾ ਲੈ ਕੇ ਘਰ ਵਲ ਚਲ ਪਿਆ।

## 27

ਘਰ ਆਉਂਦਿਆਂ ਹੀ ਸ਼ੇਟੀ ਨੇ ਪਾਰਸ਼ਣਾ ਨੂੰ ਬੁਲਾਵਾ ਭੇਜਿਆ। ਉਸ ਨੂੰ ਸਾਰੀਆਂ ਗੱਲਾਂ ਦੱਸ ਕੇ ਪੁੱਛਿਆ, "ਅੱਗੇ ਕੀ ਕਰੀਏ" ਨਾਲ ਹੀ ਇਹ ਵੀ ਨਿਸ਼ਚਾ ਕੀਤਾ ਕਿ ਰਾਮੱਪਾ ਅਤੇ ਸੁਰੱਪਾ ਨੂੰ ਬੁਲਾ ਕੇ ਸਲਾਹ ਕਰਨੀ ਚਾਹੀਦੀ ਹੈ।

ਉਹ ਵੀ ਆਏ ਚਾਰਾਂ ਨੇ ਬਹਿ ਕੇ ਦੇਸ਼ ਦੀ ਸਥਿਤੀ, ਜਨਤਾ ਦਾ ਮਨ, ਰਾਜਾ ਦੀ ਤਾਕਤ, ਬੋਪੰਣਾ ਦੀ ਸ਼ਕਤੀ, ਅਗਲਾ ਕਦਮ, ਉਸ ਤੋਂ ਹਾਣ ਲਾਭ, ਇਨ੍ਹਾਂ ਸਾਰੀਆਂ ਗੱਲਾਂ ਤੇ ਸੋਚ ਵਿਚਾਰ ਕੀਤੀ। ਇਹ ਚਾਰੇ ਮਿਤਰ ਆਪਸ ਵਿਚ ਲੁਕਾ-ਛਿਪਾ ਨਹੀਂ ਰਖਦੇ ਸਨ। ਚਾਰੇ ਇਕ ਮਨ ਹੋ ਕੇ ਚਲਦੇ ਸਨ। ਥੋੜ੍ਹੀ ਦੇਰ ਬਾਅਦ ਸਥਿਤੀ ਦਾ ਜਾਇਜ਼ਾ ਲੈ ਕੇ ਪਾਰਸ਼ਣਾ ਬੋਲਿਆ, "ਬੋਪੰਣਾ ਮੰਤਰੀ ਨੂੰ ਰਾਜੇ ਦੀ ਥਾਂ ਬਿਠਾਉਣ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਹੈ। ਬਾਜ਼ਾਰ ਦੇ ਲੋਕਾਂ ਨੂੰ ਇਹ ਮਨਜ਼ੂਰ ਹੋਵੇ ਤਾਂ ਉਹ ਅੱਗੇ ਕਦਮ ਉਠਾਉਣਗੇ। ਸਾਨੂੰ ਸਾਰੀਆਂ ਗੱਲਾਂ ਲੋਕਾਂ ਨੂੰ ਦੱਸ ਕੇ ਉਨ੍ਹਾਂ ਦੀ ਪ੍ਰਵਾਨਗੀ ਲੈਣੀ ਚਾਹੀਦੀ ਹੈ। ਜੇਕਰ ਤੁਸੀਂ ਸਾਰੇ ਸਹਿਮਤ ਹੋਵੋ ਤਾਂ ਸ਼ਾਮ ਨੂੰ ਘਰ ਵਿਚ ਪੂਜਾ ਦੇ ਬਹਾਨੇ ਸਾਰਿਆਂ ਨੂੰ ਬੁਲਾ ਭੇਜਾਂਗੇ। ਜਿਵੇਂ ਜਿਵੇਂ ਲੋਕ ਆਉਂਦੇ ਜਾਣਗੇ ਉਨ੍ਹਾਂ ਨੂੰ ਦੱਸ ਕੇ ਉਨ੍ਹਾਂ ਦੀ ਰਾਏ ਲੈ ਸਕਦੇ ਹਾਂ। ਤੁਸੀਂ ਸਾਰੇ ਕੁਝ ਦੇਰ ਪਹਿਲਾਂ ਪਹੁੰਚ ਜਾਣਾ।"

ਰਾਮੱਪਾ ਅਤੇ ਸੁਰੱਪਾ ਨੇ "ਇਹ ਠੀਕ ਹੈ। ਕਿਹਾ, ਚਿੱਕੱਣਾ ਸ਼ੇਟੀ ਨੇ "ਇਵੇਂ

ਹੀ ਸਹੀ'' ਕਿਹਾ । ਰਾਜੇ ਦੇ ਆਦਮੀ ਇਹਨਾਂ ਲੋਕਾਂ ਤੇ ਨਜ਼ਰ ਰੱਖ ਰਹੇ ਹਨ ਇਹ ਗੱਲ ਇਹਨਾਂ ਸਾਰਿਆਂ ਨੂੰ ਪਤਾ ਸੀ । ਮਹੱਲ ਵਿਚ ਕਾਫ਼ੀ ਕਹੀ-ਸੁਣੀ ਹੋ ਜਾਣ ਤੋਂ ਬਾਅਦ ਸ਼ੇਟੀ ਤੇ ਪੂਰੀ ਪੂਰੀ ਨਿਗਰਾਨੀ ਰੱਖਣਾ ਪੱਕੀ ਗੱਲ ਸੀ । ਇਸ ਲਈ ਲੋਕਾਂ ਨਾਲ ਸਲਾਹ ਕਰਨ ਲਈ ਪਾਰਸਣਾ ਦੇ ਘਰ ਬੁਲਾਉਣਾ ਹੀ ਠੀਕ ਲੱਗਿਆ । ਪਾਰਸਣਾ ਨੇ ਲੋਕਾਂ ਨੂੰ ਕਿਸੇ ਕਾਰਨ ਆਪਣੇ ਘਰ ਬੁਲਾਣ ਦੀ ਗੱਲ ਸੋਚੀ । ਦੂਜੇ ਲੋਕ ਵੀ ਉਸ ਦੇ ਉਦੇਸ਼ ਨੂੰ ਸਮਝਦੇ ਸਨ ।

ਸ਼ਾਮ ਵੇਲੇ ਬਾਜ਼ਾਰ ਦੇ ਵਪਾਰੀ, ਮੁਖੀ ਅਤੇ ਸਾਧਾਰਨ ਲੋਕ ਤਿੰਨ ਤਿੰਨ, ਚਾਰ ਚਾਰ ਦੀਆਂ ਟੋਲੀਆਂ ਵਿਚ ਪਾਰਸਣਾ ਦੇ ਘਰ ਆਏ । ਉਨ੍ਹਾਂ ਨੇ ਵੱਡਿਆਂ ਤੋਂ ਸਾਰੀਆਂ ਗੱਲਾਂ ਸੁਣੀਆਂ ਅਤੇ ਉਨ੍ਹਾਂ ਦੇ ਨਿਸ਼ਚੇ ਨੂੰ ਪ੍ਰਵਾਨਗੀ ਦਿਤੀ । ਉਹ ਪਾਸ਼ਰਵਨਾਥ ਦੀ ਪੂਜਾ ਦਾ ਪ੍ਰਸਾਦ ਹੱਥ ਵਿਚ ਲੈ ਕੇ ਬਿਨਾਂ ਕੋਈ ਗੱਲ ਕੀਤੇ ਆਪਣੇ-ਆਪਣੇ ਘਰ ਗਏ । ਉਨ੍ਹਾ ਦੀਆਂ ਗੱਲਾਂ ਤੋਂ ਉਨ੍ਹਾਂ ਦੇ ਵਿਵਹਾਰ ਤੋਂ ਇਹ ਪਤਾ ਨਹੀਂ ਲਗਦਾ ਸੀ ਕਿ ਉਨ੍ਹਾਂ ਨੇ ਏਨੇ ਮਹੱਤਵਪੂਰਨ ਇਕੱਠ ਵਿਚ ਭਾਗ ਲਿਆ ਹੈ । ਕੁਝ ਲੋਕਾਂ ਦੇ ਮੁਖ ਤੇ ਚਿੰਤਾ ਝਲਕ ਰਹੀ ਸੀ ਪਰ ਜ਼ਿਆਦਾ ਲੋਕ ਸ਼ਾਂਤ ਸਨ । ਮੇਲੇ ਵਿਚ ਆ ਕੇ ਧੂੜ ਉਡਾਉਣ ਤੋਂ ਫ਼ਾਇਦਾ ? ਰਾਜਾ ਦੁਸ਼ਟ ਹੋ ਜਾਵੇ ਤਾਂ ਵਾਰਤਕ ਪੇਟੇ[1] ਦਾ ਇਹੀ ਹਾਲ ਹੋਵੇਗਾ । ਜੋ ਹੋਵੇਗਾ ਉਸ ਨੂੰ ਸਹਿਣਾ ਪਵੇਗਾ, ਪਹਿਲਾਂ ਹੀ ਡਰਨਾ ਨਹੀਂ ਚਾਹੀਦਾ ।

ਸ਼ੇਟੀ ਦਾ ਦੁਬਾਰਾ ਬੋਪੰਣਾ ਦੇ ਘਰ ਜਾਣਾ ਉਚਿਤ ਨਾ ਸਮਝ ਪਾਰਸਣਾ ਹੀ ਰਾਤ ਨੂੰ ਬੋਪੰਣਾ ਦੇ ਘਰ ਗਿਆ ਅਤੇ ਬੋਲਿਆ, ''ਤੁਸੀਂ ਸਵੇਰੇ ਜੋ ਗੱਲ ਜਜਮਾਨ ਨੂੰ ਆਖੀ ਸੀ ਸਾਰਾ ਬਾਜ਼ਾਰ ਉਸ ਤੇ ਸਹਿਮਤ ਹੈ ।''

ਬੋਪੰਣਾ ਨੇ ਕਿਹਾ, ''ਚੰਗਾ ਹੋਇਆ । ਕੀ ਕੀ ਗੱਲਾਂ ਮੰਨ ਲਈਆਂ ?''

''ਰਾਜੇ ਦੇ ਗੱਦੀ ਤੋਂ ਉਤਰ ਜਾਣ ਦੀ ਗੱਲ 'ਤੇ ਸਾਰੇ ਸਹਿਮਤ ਹਨ ।''

''ਉਸ ਉਤੇ ਬੈਠੂਗਾ ਕੌਣ ?''

' ਇਸ 'ਤੇ ਅਸੀਂ ਵਿਚਾਰ ਨਹੀਂ ਕੀਤਾ । ਇਹ ਸਾਡੀ ਸਮਝ ਤੋਂ ਬਾਹਰ ਦੀ ਗੱਲ ਹੈ । ਤੁਸੀਂ ਮੰਤਰੀ ਗਣ ਜੋ ਵੀ ਸੋਚੋਗੇ, ਉਹ ਸਾਨੂੰ ਮਨਜ਼ੂਰ ਹੋਵੇਗਾ ।''

''ਚੰਗੀ ਗੱਲ ਹੈ । ਵੱਡਿਆਂ ਨਾਲ ਗੱਲ ਕਰਨੀ ਪਵੇਗੀ । ਸਭ ਕੁਝ ਵਿਚਾਰ ਕੇ ਨਿਸ਼ਚਾ ਕਰਨਾ ਹੈ । ਉਸ ਨਿਸ਼ਚੇ ਨੂੰ ਤੁਹਾਡੇ ਤਕ ਪੁਚਾ ਦਿਆਂਗਾ ।'' ਪਾਰਸਣਾ ਦੇ ਚਲੇ ਜਾਣ ਤੋਂ ਬਾਅਦ ਬੋਪੰਣਾ ਨੇ ਲਕਸ਼ਮੀ ਨਾਰਾਇਣ ਨੂੰ ਸੁਨੇਹਾ ਭੇਜਿਆ ਕਿ ਉਹ ਦੂਜੇ ਦਿਨ ਸਵੇਰੇ ਉਹਨੂੰ ਮਿਲਣ ਆਵੇਗਾ ।

## 28

ਅਗਲੇ ਦਿਨ ਸਵੇਰੇ ਲਕਸ਼ਮੀ ਨਾਰਾਇਣ ਦੇ ਪੂਜਾ ਪਾਠ ਖਤਮ ਕਰਨ ਤਕ

1. ਬਾਜ਼ਾਰ

ਬੋਪੰਣਾ ਉਸ ਦੇ ਘਰ ਪੁਜ ਗਿਆ। ਉਸ ਨੇ ਪਹਿਲੇ ਦਿਨ ਸ਼ੇਟੀ ਦੀਆਂ ਕਹੀਆਂ ਗੱਲਾਂ ਅਤੇ ਸ਼ੇਟੀ ਦੇ ਨਾਲ ਆਪਣੀਆਂ ਹੋਈਆਂ ਗੱਲਾਂ, ਬਾਅਦ ਵਿਚ ਪਾਰਸਣਾ ਦੀਆਂ ਦਿਤੀਆਂ ਖਬਰਾਂ ਸਭ ਕੁਝ ਉਸ ਨੂੰ ਦੱਸ ਦਿਤਾ।

ਇਨ੍ਹਾਂ ਦੋਹਾਂ ਵਿਚਕਾਰ ਅਜਿਹੀ ਚਰਚਾ ਕੋਈ ਨਵੀਂ ਗੱਲ ਨਹੀਂ ਸੀ। ਲਕਸ਼ਮੀ ਨਾਰਾਇਣ ਬੋਲਿਆ, "ਇਹ ਸਭ ਠੀਕ ਹੈ। ਇਸ ਵਿਚ ਰਾਜ ਧਰੋਹ ਦੀ ਗੰਧ ਹੈ। ਇਸ ਵਿਚ ਇਹੀ ਇਕ ਦੋਸ਼ ਹੈ।"

"ਰਾਜ ਧਰੋਹ ਹੋਣਾ ਨਹੀਂ ਚਾਹੀਦਾ ਇਸ ਲਈ ਸਹਿਣ ਕਰਦਿਆਂ-ਕਰਦਿਆਂ ਇੰਨਾ ਸਮਾਂ ਗੁਜ਼ਾਰਿਆ ਗਿਆ। ਕਿਹਾ ਗਿਆ ਹੈ ਕਿ ਸ਼ਕਾਇਤ ਰਾਜੇ ਤਕ ਲੈ ਜਾਣੀ ਚਾਹੀਦੀ ਹੈ। ਜੇ ਰਾਜਾ ਹੀ ਗਲਤੀ ਕਰੇ ਤਾਂ ਸ਼ਿਕਾਇਤ ਕਿਸ ਦੇ ਕੋਲ ਲੈ ਜਾਈਏ? ਕਿਸੇ ਲੜਕੀ ਨੂੰ ਫੜ ਲਿਆਉਂਦੇ ਹਨ ਅਤੇ ਉਸ ਨੂੰ ਖਰਾਬ ਕਰਦੇ ਹਨ। ਉਹ ਲੜਕੀ ਕੌਣ ਹੈ, ਆਪ ਆਈ ਹੈ ਜਾਂ ਜ਼ਬਰਦਸਤੀ ਲਿਆਂਦੀ ਗਈ ਹੈ। ਅਸੀਂ ਇਸ ਵਲ ਹੁਣ ਤਕ ਧਿਆਨ ਨਹੀਂ ਦਿਤਾ। ਅੱਜ ਸ਼ੇਟੀ ਦੀ ਬਹੂ 'ਤੇ ਹੱਥ ਪਾਇਆ ਗਿਆ ਹੈ, ਕਲ੍ਹ ਸਾਡੇ ਘਰ 'ਤੇ ਪਰਸੋਂ ਤੁਹਾਡੇ ਘਰ। ਇਸ ਨੂੰ ਰੋਕਣਾ ਧਰੋਹ ਹੁੰਦਾ ਹੈ।"

"ਕੋਡਗੀ ਲੜਕੀਆਂ 'ਤੇ, ਬ੍ਰਾਹਮਣਾਂ ਦੀਆਂ ਬੇਟੀਆਂ 'ਤੇ ਕੀ ਅੱਜ ਹੀ ਉਨ੍ਹਾਂ ਨੇ ਹੱਥ ਰੱਖਿਆ ਹੈ? ਪਰ ਇਸ ਦੇ ਲਈ ਕੀ ਕੀਤਾ ਜਾਵੇ ਕੁਝ ਸਮਝ ਨਹੀਂ ਆਉਂਦਾ।"

"ਕੀ ਪੁਰਾਣਾਂ ਵਿਚ ਕਿਹਾ ਗਿਆ, ਪੰਡਤ ਜੀ? ਨਗਰ ਦੇ ਬੱਚੇ ਨੂੰ ਪਾਣੀ ਵਿਚ ਡੁਬਾਣ ਦੇ ਕਾਰਨ ਰਾਜਪੁਤਰ ਨੂੰ ਜੰਗਲ ਵਿਚ ਭੇਜ ਦਿਤਾ ਗਿਆ। ਦੇਸ਼ ਦੀ ਜਨਤਾ ਨੂੰ ਤੰਗ ਕਰਨ ਦੇ ਕਾਰਨ ਕੀ ਬੇਨਰਸ ਦਾ ਸਿਰ ਨਹੀਂ ਉਡਾ ਦਿਤਾ ਗਿਆ? ਠੀਕ ਢੰਗ ਨਾਲ ਰਹੇ ਤਾਂ ਹੱਥ ਜੋੜਾਂਗੇ। ਠੀਕ ਨਾ ਚੱਲਣ ਤਾਂ ਇਕ ਪਾਸੇ ਚੁਪਚਾਪ ਬੈਗੇ, ਇਹ ਕਹਾਂਗੇ?"

"ਗੱਦੀ 'ਤੇ...?"

"ਇਹ ਸੋਚਣ ਦੀ ਗੱਲ ਹੈ।"

"ਰਾਣੀ ਮਾਂ ਉਨ੍ਹਾਂ ਦੇ ਨਾਂ ਨਾਲ ਸ਼ਾਸਨ ਚਲਾ ਸਕਦੀ ਹੈ।"

"ਉਸ ਨਾਲ ਕੀ ਹੁੰਦਾ ਹੈ? ਪਤੀ ਜੇ ਇਹ ਕਹੇ ਕਿ ਤੈਨੂੰ ਇਹ ਕਰਨਾ ਹੀ ਪਵੇਗਾ ਤਾਂ ਪਤਨੀ ਨੂੰ ਕਰਨਾ ਹੀ ਪੈਂਦਾ ਹੈ। ਦੂਜਾ ਰਾਜਾ ਕੀ ਹੋਇਆ?"

"ਜੇ ਉਹ ਠੀਕ ਨਹੀਂ ਤਾਂ ਬੇਟੀ ਨੂੰ ਬਿਠਾਉਣਾ ਪਵੇਗਾ।"

"ਇਹ ਤਾਂ ਹੋਰ ਵੀ ਖਰਾਬ ਹੈ।"

"ਇਹ ਦੋਵੇਂ ਨਾ ਸਹੀ ਤਾਂ ਰਾਜਾ ਦੀ ਭੈਣ।"

"ਇਹ ਕੀ ਪੰਡਤ ਜੀ? ਤੁਹਾਨੂੰ ਔਰਤਾਂ ਹੀ ਨਜ਼ਰ ਆ ਰਹੀਆਂ ਹਨ। ਕੀ ਇਹ ਸ਼ਾਸਨ ਚਲਾ ਸਕਣਗੀਆਂ?"

"ਇਨ੍ਹਾਂ ਵਿਚ ਕੋਈ ਵੀ ਠੀਕ ਨਹੀਂ ਤਾਂ ਰਾਜੇ ਦੇ ਰਿਸ਼ਤੇਦਾਰਾਂ ਵਿਚੋਂ ਕਿਸੇ ਨੂੰ ਲੱਭਣਾ ਪਵੇਗਾ।"

"ਰਿਸ਼ਤੇਦਾਰ ਹੀ ਚਾਹੀਦੈ ਤਾਂ ਅੱਪਾ ਜੀ ਕਿਤੇ ਗੁਪਤ ਰੂਪ ਨਾਲ ਰਹਿ ਰਹੇ ਹਨ, ਉਨ੍ਹਾਂ ਦਾ ਲੜਕਾ ਵੀ ਨਾਲ ਹੋਵੇਗਾ, ਉਨ੍ਹਾਂ ਨੂੰ ਬੁਲਾ ਸਕਦੇ ਹਾਂ।"

"ਕਿਤੇ ਹੈ, ਸੁਣਿਆ ਹੈ। ਹੈ ਕਿ ਨਹੀਂ ਲੱਭਣਾ ਪਵੇਗਾ। ਕੀ ਆਉਣਗੇ ? ਪੁਛਣਾ ਪਵੇਗਾ। ਜੇ ਉਹ ਮੰਨ ਜਾਣ ਤਾਂ ਦੇਸ਼ ਦੀ ਜਨਤਾ ਨੂੰ ਦੱਸਣਾ ਪਵੇਗਾ ? ਇਨ੍ਹਾਂ ਸਾਰੀਆਂ ਗੱਲਾਂ ਲਈ ਕਿੰਨਾ ਪ੍ਰਬੰਧ ਕਰਨਾ ਪਵੇਗਾ। ਕੀ ਇਹ ਗੁਪਤ ਢੰਗ ਨਾਲ ਚਲ ਸਕਦਾ ਹੈ। ਜੇ ਇਹ ਭੇਦ ਖੁਲ੍ਹ ਗਿਆ ਤਾਂ ਕੀ ਸਾਡੇ ਸਿਰ ਬਚਣਗੇ ? ਇਹ ਸਭ ਕੁਝ ਵੇਖਣਾ ਪਵੇਗਾ ?"

"ਜੀ ਹਾਂ !"

ਇੰਨੀਆਂ ਸਾਰੀਆਂ ਗੱਲਾਂ ਕਰਨ ਤੋਂ ਬਾਅਦ ਉਹਨਾਂ ਨੇ ਨਿਸ਼ਚਾ ਕੀਤਾ ਕਿ ਸਾਰੀਆਂ ਗੱਲਾਂ ਰਾਣੀ ਦੇ ਸਾਹਮਣੇ ਰੱਖਾਂਗੇ ਅਤੇ ਉਸ ਨੂੰ ਬੇਨਤੀ ਕਰਾਂਗੇ ਕਿ ਉਹ ਥੋੜ੍ਹਾ ਚਿਰ ਰਾਜ ਸੰਭਾਲੇ। ਜੇ ਉਹ ਨਾ ਮੰਨੇ ਤਾਂ ਬਾਅਦ ਵਿਚ ਸੋਚਾਂਗੇ। ਇਹ ਵੀ ਤਹਿ ਹੋਇਆ ਕਿ ਲਕਸ਼ਮੀਨਾਰਾਇਣ ਅਤੇ ਚਿੱਕੰਣਾ ਸ਼ੇਟੀ ਰਾਣੀ ਨੂੰ ਇਹ ਸਭ ਕੁਝ ਦੱਸਣਗੇ। ਜੇਕਰ ਕਾਰਨ ਪੁੱਛਿਆ ਜਾਵੇ ਤਾਂ ਉਥੇ ਇਹ ਕਹਿਣਾ ਹੋਵੇਗਾ "ਮਹੱਲ ਵਲੋਂ ਬਾਜ਼ਾਰ ਦਾ ਬਹੁਤ ਕਰਜਾ ਹੋ ਗਿਆ ਹੈ। ਦੇਸ਼ ਦੇ ਭੰਡਾਰ ਵਿਚੋਂ ਮਹੱਲ ਦੇ ਭੰਡਾਰ ਨੂੰ ਜੋ ਕੁਝ ਮਿਲਣਾ ਸੀ ਉਹ ਮਿਲ ਚੁਕਿਆ ਹੈ। ਹੁਣ ਹੋਰ ਪੈਸਾ ਸੰਭਵ ਨਹੀਂ। ਹੁਣ ਜੇ ਸ਼ਾਸਨ ਵਿਚ ਤਬਦੀਲੀ ਨਾ ਹੋਵੇ ਤਾਂ ਹੋਰ ਕੋਈ ਰਾਹ ਹੀ ਨਹਾਂ।"

## 29

ਲਕਸ਼ਮੀਨਾਰਾਇਣ ਦੀ ਰਾਣੀ ਦੇ ਨਾਲ ਇਹ ਗੱਲ ਕਰਨ ਦੀ ਭੋਰਾ ਵੀ ਇੱਛਾ ਨਹੀਂ ਸੀ। ਪਰ ਬੋਪੰਣਾ ਤਾਂ ਉਨ੍ਹਾਂ ਨਾਲ ਕਿਸੇ ਵੀ ਵਿਸ਼ੇ 'ਤੇ ਗੱਲ ਕਰਨ ਲਈ ਤਿਆਰ ਨਹੀਂ ਸੀ। ਇਸ ਦਾ ਮੁਖ ਕਾਰਨ ਸੀ ਗੌਰੰਮਾ ਅਤੇ ਬੋਪੰਣਾ ਦੋਹਾਂ ਦਾ ਕੋਡਗੀ ਹੋਣਾ। ਉਸ ਨੂੰ ਇਸ ਗੱਲ ਦਾ ਸ਼ੱਕ ਸੀ ਜੇ ਉਹ ਅਤੇ ਗੌਰੰਮਾ ਆਪਸ ਵਿਚ ਗੱਲਾਂ ਕਰਨ ਤਾਂ ਵੀਰਰਾਜ ਇਹ ਸੋਚੇਗਾ ਕਿ ਇਹ ਦੋਵੇਂ ਮਿਲ ਕੇ ਕੋਈ ਚਾਲ ਚਲ ਰਹੇ ਹਨ। ਬਹੁਤ ਦਿਨ ਪਹਿਲਾਂ ਇਕ ਘਟਨਾ ਵਾਪਰਨ ਦੇ ਕਾਰਨ ਬੋਪੰਣਾ ਦਾ ਵਿਚਾਰ ਸੀ ਕਿ ਰਾਜਾ ਉਨ੍ਹਾਂ ਦੋਹਾਂ ਦਾ ਮਿਲਣਾ ਪਸੰਦ ਨਹੀਂ ਕਰਦਾ। ਇਸ ਤੋਂ ਇਲਾਵਾ ਇਹ ਵੀ ਵਿਚਾਰ ਸੀ ਕਿ ਰਾਣੀ ਉਸ 'ਤੇ ਵਿਸ਼ਵਾਸ ਨਹੀਂ ਕਰਦੀ। ਜਿਨ੍ਹਾਂ ਦਿਨਾਂ ਵਿਚ ਵੀਰਰਾਜ ਲਈ ਲੜਕੇ ਵੇਖ ਰਹੇ ਸਨ ਉਦੋਂ ਬੋਪੰਣਾ ਦੀ ਛੋਟੀ ਭੈਣ ਨੂੰ ਲਿਆਉਣ ਦੀ ਗੱਲ ਚਲ ਰਹੀ ਸੀ ਪਰ ਉਸ ਦੀ ਥਾਂ 'ਤੇ ਗੌਰੰਮਾ ਨਾਲ ਰਿਸ਼ਤਾ ਹੋਇਆ। ਇਸ ਲਈ ਬੋਪੰਣਾ ਨੂੰ ਇਸ ਗੱਲ ਦੀ ਅਸੰਤੁਸ਼ਟਤਾ ਹੈ ਕਿ ਇਸ ਲੜਕੀ ਨੇ ਉਸ ਦੀ ਭੈਣ ਨੂੰ ਰਾਣੀ ਨਹੀਂ ਬਣਨ ਦਿਤਾ, ਅਜਿਹੀ ਇਨ੍ਹਾਂ ਦੀ ਰਿਸ਼ਤੇਦਾਰੀ ਵਿਚ ਗੱਲ ਫੈਲੀ ਸੀ। ਗੌਰੰਮਾ ਨੇ ਜਦੋਂ ਆਪਣੀ ਬੇਟੀ ਇਸ ਦੇ ਭਤੀਜੇ

ਨੂੰ ਦੇਣ ਦੀ ਗੱਲ ਕੀਤੀ ਸੀ ਤਾਂ ਬੋਪੰਣਾ ਦਾ ਨਾ ਮੰਨਣਾ ਵੀ ਇਕ ਗੱਲ ਸੀ ।

ਇਕ ਨਾ ਇਕ ਕਾਰਨ ਦੱਸ ਕੇ ਲਕਸ਼ਮੀਨਾਰਾਇਣ ਵੀ ਇਸ ਵਿਸ਼ੇ 'ਤੇ ਰਾਣੀ ਨਾਲ ਗੱਲ ਕਰਨਾ ਟਾਲਦਾ ਰਿਹਾ । ਜਦੋਂ ਅਜਿਹਾ ਲੱਗਿਆ ਕਿ ਹੁਣ ਟਾਲਣਾ ਠੀਕ ਨਹੀਂ ਤਾਂ ਉਸ ਨੇ ਰਾਣੀ ਨੂੰ ਅਖਵਾ ਭੇਜਿਆ ਕਿ ਮਹੱਲ ਦੇ ਖਰਚ ਦੇ ਬਾਰੇ ਵਿਚ ਉਨ੍ਹਾਂ ਨੂੰ ਮਿਲਣਾ ਚਾਹੁੰਦਾ ਹੈ । ਇਕ ਦਿਨ ਦੁਪਹਿਰ ਨੂੰ ਚਿੱਕੰਣਾ ਸ਼ੇਟੀ ਨਾਲ ਉਸ ਨੂੰ ਮਿਲਣ ਗਿਆ ।

"ਮਹੱਲ ਦੇ ਖਰਚ ਦੇ ਬਾਰੇ ਵਿਚ ਕੀ ਗੱਲ ਕਰਨੀ ਏ ਪੰਡਤ ਜੀ ? ਕੀ ਰਣਵਾਸ ਦਾ ਖਰਚ ਵਧ ਗਿਆ ਹੈ ?"

"ਕੇਵਲ ਰਣਵਾਸ ਦੀ ਗੱਲ ਨਹੀਂ ਮਾਂ । ਸਾਰੇ ਰਾਜਮਹੱਲ ਦੇ ਖਰਚ ਦੀ ਗੱਲ ਹੈ । ਮਹਾਰਾਜ ਨਾਲ ਗੱਲ ਕਰਨ ਦੀ ਬਜਾਇ ਤੁਹਾਡੇ ਨਾਲ ਗੱਲ ਕਰਨਾ ਜ਼ਿਆਦਾ ਲਾਭਦਾਇਕ ਲੱਗਿਆ । ਬੋਪੰਣਾ ਅਤੇ ਮੈਂ ਸਲਾਹ ਕੀਤੀ ਅਤੇ ਤੁਹਾਨੂੰ ਮਿਲਣ ਲਈ ਅਖਵਾ ਭੇਜਿਆ ।"

"ਚੰਗੀ ਗੱਲ ਹੈ । ਇਸ ਵਿਚ ਮੈਂ ਕੀ ਕਰ ਸਕਦੀ ਹਾਂ, ਦੱਸੋ ?"

"ਏਸ ਵੇਲੇ ਰਾਜਮਹੱਲ 'ਤੇ ਬਾਜ਼ਾਰ ਦਾ ਇਕ ਲੱਖ ਤੋਂ ਉਤੇ ਕਰਜ਼ਾ ਹੈ । ਚਿੱਕੰਣਾ ਸ਼ੇਟੀ ਕਹਿੰਦੇ ਹਨ ਕਿ ਸਭ ਪਾਸਿਉਂ ਆਉਣ ਵਾਲਾ ਪੈਸਾ ਇਸ ਤਰ੍ਹਾਂ ਰੁਕ ਜਾਵੇ ਤਾਂ ਵਪਾਰੀਆਂ ਦਾ ਹੱਥ ਬੰਨ੍ਹਿਆਂ ਜਾਂਦਾ ਹੈ । ਦੇਸ਼ ਦੇ ਭੰਡਾਰ ਤੋਂ ਜੇ ਇਹ ਧਨ ਮਿਲ ਜਾਵੇ ਤਾਂ ਬਚ ਜਾਵਾਂਗੇ । ਪਰ ਦੇਸ਼ ਦੇ ਭੰਡਾਰ ਦੇ ਹਿਸਾਬ ਵਿਚ ਰਾਜ-ਮਹੱਲ ਦੇ ਖਾਤੇ ਵਿਚ ਕੋਈ ਪੈਸਾ ਬਾਕੀ ਨਹੀਂ ਹੈ । ਹੁਣ ਇਕ ਹੀ ਰਾਹ ਹੈ, ਕਿ ਮਹੱਲ ਦੇ ਖਰਚ ਨੂੰ ਆਪਣੇ ਅਧੀਨ ਲਿਆ ਕੇ ਹਰ ਸਾਲ ਰਾਜ ਦੇ ਖਾਤੇ ਵਿਚ ਪੰਝੀ ਹਜ਼ਾਰ ਰੁਪਏ ਬਚਾਉਣੇ ਚਾਹੀਦੇ ਹਨ । ਅਤੇ ਉਸ ਨਾਲ ਬਾਜ਼ਾਰ ਦਾ ਕਰਜ਼ਾ ਚੁਕਾਉਣਾ ਹੋਵੇਗਾ । ਇਹ ਪ੍ਰਬੰਧ ਤੁਰਤ ਹੋਣਾ ਚਾਹੀਦਾ ਹੈ । ਇਹ ਤੁਹਾਡਾ ਹੀ ਕੰਮ ਹੈ ।

"ਰਣਵਾਸ ਦਾ ਜਿੰਨਾ ਖਰਚ ਹੈ ਉਹ ਤਾਂ ਅਸੀਂ ਸੰਭਾਲ ਸਕਦੇ ਹਾਂ । ਸਾਰੇ ਰਾਜਮਹੱਲ ਦੇ ਖਰਚ ਦੇ ਬਾਰੇ ਵਿਚ ਤੁਹਾਨੂੰ ਮਹਾਰਾਜ ਨੂੰ ਬੇਨਤੀ ਕਰਨੀ ਪਵੇਗੀ ।"

"ਮਹਾਰਾਜ ਦੇ ਸਾਹਮਣੇ ਖਰਚ ਦੇ ਬਾਰੇ ਵਿਚ ਚਰਚਾ ਕਰਨ ਨਾਲ ਕੋਈ ਲਾਭ ਨਹੀਂ ਮਾਂ । ਉਨ੍ਹਾਂ ਦਾ ਦਿਲ ਅਤੇ ਹੱਥ ਦੋਵੇਂ ਬਹੁਤ ਖੁਲ੍ਹੇ ਹਨ । ਪੈਸੇ ਦੀ ਗੱਲ ਆਖੀਏ ਤਾਂ ਘੱਟ ਖਰਚ ਕਰਨ ਲਈ ਕਹਿੰਦੇ ਹਨ । ਪਰ ਜਦੋਂ ਖਰਚ ਕਰਨ ਦੀ ਗੱਲ ਆਉਂਦੀ ਹੈ ਤਾਂ ਫੇਰ ਬੇਹਿਸਾਬ ਖਰਚ ਕਰ ਦੇਂਦੇ ਹਨ ।"

"ਅਜਿਹਾ ਹੋ ਸਕਦਾ ਹੈ, ਪਰ ਮੈਂ ਉਸ ਦੇ ਲਈ ਕੀ ਕਰ ਸਕਦੀ ਹਾਂ ?"

"ਰਾਜਮਹੱਲ ਦਾ ਪ੍ਰਬੰਧ ਤੁਹਾਨੂੰ ਹੱਥ ਵਿਚ ਲੈਣਾ ਪਵੇਗਾ ।"

"ਤੁਹਾਡੀ ਗੱਲ ਮੇਰੀ ਸਮਝ ਵਿਚ ਨਹੀਂ ਆ ਰਹੀ । ਸਾਰੇ ਰਾਜਮਹੱਲ ਦਾ ਪ੍ਰਬੰਧ ਰਾਣੀ ਦੇ ਆਪਣੇ ਹੱਥ ਵਿਚ ਲੈਣ ਦਾ ਕੀ ਮਤਲਬ ਹੈ ? ਕੀ ਮਹਾਰਾਜ ਤੋਂ ਪ੍ਰਬੰਧ ਛੁਡਾ ਲੈਣਾ ਹੈ ?"

"ਖੋਹ ਲੈਣ ਦੀ ਗੱਲ ਨਹੀਂ । ਕੀ ਦੇਣਾ ਹੈ, ਕੀ ਨਹੀਂ ਦੇਣਾ, ਇਸ ਦੀ

ਆਗਿਆ ਅਜੇ ਤਕ ਮਹਾਰਾਜ ਦੇਂਦੇ ਹਨ, ਅੱਗੇ ਇਹ ਰਾਣੀ ਸਾਹਿਬਾ ਨੂੰ ਕਰਨਾ ਚਾਹੀਦਾ ਹੈ। ਇਹ ਪ੍ਰਬੰਧ ਹੋਣਾ ਚਾਹੀਦੇ।''

''ਇਹ ਪ੍ਰਬੰਧ ਕੌਣ ਕਰੇਗਾ ? ਕੀ ਤੁਸੀਂ ਕਰੋਗੇ ?''

''ਜੇ ਇਹ ਜ਼ਿੰਮੇਵਾਰੀ ਲੈਣ ਲਈ ਤੁਸੀਂ ਤਿਆਰ ਹੋਵੇ ਤਾਂ ਮਹਾਰਾਜ ਦੇ ਸਾਹਮਣੇ ਅਸੀਂ ਮੰਤਰੀ ਲੋਕ ਹੀ ਇਹ ਬੇਨਤੀ ਕਰਾਂਗੇ।''

ਰਾਣੀ ਕੁਝ ਦੇਰ ਲਈ ਸਿਰ ਝੁਕਾ ਕੇ ਸੋਚਦੀ ਰਹੀ। ਬਾਅਦ ਵਿਚ ਚਿੱਕੰਣਾ ਸ਼ੇਟੀ ਵਲ ਮੁੜ ਕੇ ਬੋਲੀ, ''ਇਕ ਲੱਖ ਤੋਂ ਵੀ ਉਤੇ ਕਰਜ਼ੇ ਦਾ ਸਮਾਨ ਤੁਸੀਂ ਦਿਤਾ ਸ਼ੇਟੀ ਜੀ। ਜਦੋਂ ਅੱਠ-ਦਸ ਹਜ਼ਾਰ ਹੀ ਹੋਏ ਸਨ ਉਦੋਂ ਕੀ ਕਿਉਂ ਨਹੀਂ ਮਹਾਰਾਜ ਨੂੰ ਬੇਨਤੀ ਕੀਤੀ ? ਕਰਜ਼ ਇਕ ਭੂਤ ਦੀ ਤਰ੍ਹਾਂ ਵਧਾ ਕੇ ਤੁਸੀਂ ਮਹੱਲ ਨੂੰ ਇਕ ਪ੍ਰੇਸ਼ਾਨੀ ਵਿਚ ਪਾ ਦਿਤਾ।''

ਚਿੱਕੰਣਾ ਸ਼ੇਟੀ, ''ਕਰਜ਼ਾ ਰੁਕ ਜਾਣ ਦੀ ਗੱਲ ਦੀ ਬੇਨਤੀ ਕਰ ਦਿਤੀ ਗਈ ਸੀ ਰਾਣੀ ਮਾਂ। ਮਾਂ ਮਾਲਕ ਨੇ ਕਿਹਾ ਸੀ, ''ਅਜੇ ਠਹਿਰੋ ਕਿਤੇ ਨਹੀਂ ਚਲਿਆ।'' ਅਤੇ ਅੱਗੇ ਕਹਿਣ 'ਤੇ ਮਹਾਰਾਜ ਗੁੱਸੇ ਹੋਣਗੇ, ਇਸ ਦਾ ਡਰ ਸੀ। ਇਸ ਲਈ ਕਰਜ਼ਾ ਦੇਂਦਾ ਗਿਆ। ਹੁਣ ਅੱਗੇ ਰਾਹ ਨਜ਼ਰ ਨਹੀਂ ਆਇਆ। ਇਸੇ ਲਈ ਮੰਤਰੀਆਂ ਨੂੰ ਬੇਨਤੀ ਕੀਤੀ।''

''ਸਾਨੂੰ ਜਦੋਂ ਮਿਲਦੇ ਸੀ ਉਦੋਂ ਕਿਉਂ ਜ਼ਿਕਰ ਨਹੀਂ ਕੀਤਾ ?''

''ਚਿੱਕੰਣਾ ਸ਼ੇਟੀ ਇਸ ਦਾ ਠੀਕ ਉਤਰ ਨਹੀਂ ਦੇ ਸਕਿਆ।''

ਪਲ ਭਰ ਰੁਕ ਕੇ ਗੌਰੰਮਾ ਜੀ ਬੋਲੀ, ''ਠੀਕ ਹੈ, ਇਹ ਮਾਤਰ ਪੈਸੇ ਦੀ ਗੱਲ ਨਜ਼ਰ ਨਹੀਂ ਆਉਂਦੀ। ਗੱਲ ਕੁਝ ਹੋਰ ਵੀ ਹੈ, ਉਸ 'ਤੇ ਵੀ ਸੋਚਣਾ ਪਵੇਗਾ। ਬੋਪੰਣਾ ਜੀ ਕਲ੍ਹ ਆ ਸਕਣਗੇ, ਪੰਡਤ ਜੀ ? ਤੁਸੀਂ ਤੇ ਉਹ ਦੋਵੇਂ ਆਉ, ਗੱਲ ਕਰਾਂਗੇ। ਸ਼ੇਟੀ ਜੀ ਦੇ ਆਉਣ ਦੀ ਲੋੜ ਨਹੀਂ।''

ਇਸ ਗੱਲ ਨੂੰ ਲਕਸ਼ਮੀਨਾਰਾਇਣ ਸਮਝ ਗਿਆ ਕਿ ਰਾਣੀ ਭਾਂਪ ਗਈ ਕਿ ਰਾਜਾ ਨੂੰ ਪੂਰੇ ਸ਼ਾਸਨ ਤੋਂ ਅਲੱਗ ਕਰਕੇ ਸ਼ਾਸਨ ਦੀ ਬਾਗਡੋਰ ਰਾਣੀ ਦੇ ਹੱਥ ਸੌਂਪ ਦੇਣਾ ਉਨ੍ਹਾਂ ਦਾ ਉਦੇਸ਼ ਹੈ। ਉਸ ਨੇ ''ਜੋ ਆਗਿਆ, ਕਲ੍ਹ ਮੈਂ ਤੇ ਬੋਪੰਣਾ ਮੰਤਰੀ ਹਾਜ਼ਰ ਹੋਵਾਂਗੇ'' ਕਹਿਕੇ ਨਮਸਕਾਰ ਕੀਤਾ ਅਤੇ ਉਨ੍ਹਾਂ ਦੀ ਆਗਿਆ ਲੈ ਕੇ ਦੋਵੇਂ ਵਾਪਸ ਪਰਤ ਆਏ।

## 30

ਅਗਲੇ ਦਿਨ ਰਾਣੀ ਨਾਲ ਸਮਾਂ ਨਿਸ਼ਚਤ ਕਰਕੇ ਬੋਪੰਣਾ ਅਤੇ ਲਕਸ਼ਮੀਨਾਰਾਇਣ ਰਾਜਮਹੱਲ ਗਏ।

ਲਕਸ਼ਮੀਨਾਰਾਇਣ ਨੇ ਰਾਣੀ ਨੂੰ ਜੋ ਗੱਲਾਂ ਆਖੀਆਂ ਸਨ ਅਤੇ ਰਾਣੀ ਨੇ ਜੋ ਗੱਲਾਂ ਉਸ ਨੂੰ ਕਹੀਆਂ ਸਨ ਉਹ ਸਾਰੀਆਂ ਵੇਰਵੇ ਸਹਿਤ ਉਸ ਨੇ ਬੋਪੰਣਾ ਨੂੰ

ਦੱਸੀਆਂ । ਰਾਣੀ ਦਾ ਉਸ ਨੂੰ ਮਿਲਣ ਦਾ ਉਦੇਸ਼ ਕੀ ਹੋ ਸਕਦਾ ਹੈ ਉਸ ਦੇ ਬਾਰੇ ਵਿਚ ਬੋਪੰਣਾ ਨੂੰ ਥੋੜ੍ਹਾ ਸ਼ੱਕ ਹੋਇਆ । ਗੌਰੰਮਾ ਸਵੈ-ਅਭਿਮਾਨੀ ਇਸਤਰੀ ਸੀ । ਅਜਿਹੇ ਲੋਕ ਜੇ ਵਿਰੋਧੀ ਦੇ ਰੂਪ ਵਿਚ ਖੜੇ ਹੋ ਜਾਣ ਤਾਂ ਗੱਲ ਐਵੇਂ ਹੀ ਵੱਧ ਜਾਂਦੀ ਹੈ । ਇਸ ਤੋਂ ਇਲਾਵਾ ਉਸ ਦੇ ਭਾਣਜੇ ਨਾਲ ਰਾਜਕੁਮਾਰੀ ਦੇ ਰਿਸ਼ਤੇ ਦੀ ਗੱਲ ਵਿਚ ਰਾਣੀ ਦੀ ਇੱਛਾ ਮਨਜ਼ੂਰ ਨਹੀਂ ਕੀਤੀ ਸੀ । ਜੋ ਵੀ ਹੋਵੇ, ਜੇ ਉਹ ਸਾਵਧਾਨੀ ਨਾਲ ਗੱਲ ਕਰੇ ਤਾਂ ਗੱਲ ਵਿਗੜਨ ਦੀ ਸੰਭਾਵਨਾ ਨਹੀਂ ।

ਜਦੋਂ ਉਹ ਮਹੱਲ ਵਿਚ ਪਹੁੰਚੇ ਤਾਂ ਰਾਣੀ ਰਣਵਾਸ ਦੀ ਬੈਠਕ ਵਿਚ ਬੈਠੀ ਉਹਨਾਂ ਦੀ ਉਡੀਕ ਕਰ ਰਹੀ ਸੀ । ਇਹਨਾਂ ਦਾ ਸਵਾਗਤ ਕਰਕੇ ਬੈਠਣ ਲਈ ਕਹਿਕੇ ਉਨ੍ਹਾਂ ਦੇ ਸਾਹਮਣੇ ਥੋੜੀ ਦੂਰ ਬੈਠੀ । ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁਕਿਆ ਹੈ ਕਿ ਗੌਰੰਮਾ ਰੂਪ ਦੀ ਦ੍ਰਿਸ਼ਟੀ ਤੋਂ ਬਹੁਤ ਸੋਹਣੀ ਨਹੀਂ ਸੀ ਪਰ ਉਸ ਦੀ ਚਾਲ-ਢਾਲ, ਉਸ ਦੀ ਗੰਭੀਰਤਾ ਬਹੁਤ ਹੀ ਖਿਚ ਵਾਲੀ ਸੀ । ਉਹ ਬਹੁਤ ਹੀ ਚਿੰਤਨਸ਼ੀਲ ਔਰਤ ਸੀ । ਕਿਹੜੀ ਸਮੱਸਿਆ ਆ ਪਈ ਹੈ ਇਸੀ ਚਿੰਤਾ ਦੇ ਭਾਰ ਉਹ ਦਬੀ ਹੋਈ ਨਜ਼ਰ ਆ ਰਹੀ ਸੀ । ਇਸ ਚਿੰਤਾ ਨਾਲ ਉਸ ਦੀ ਗੰਭੀਰਤਾ ਅਤੇ ਸੁੰਦਰਤਾ ਹੋਰ ਵੀ ਚਮਕ ਪਈ ਸੀ ।

"ਮੰਤਰੀਆਂ ਦੇ ਬੈਠਨ ਤੋਂ ਬਾਅਦ ਰਾਣੀ ਨੇ ਬੋਪੰਨਾ ਵਲ ਮੁੜ ਕੇ ਪੁੱਛਿਆ "ਘਰ ਵਿਚ ਸਾਰੇ ਠੀਕ ਠਾਕ ਨੇ ਨਾ ਬੋਪੰਣਾ ਮਾਮਾ ?"

ਉਸ ਦੀ ਆਵਾਜ਼ ਮਿੱਠੀ ਸੀ, ਉਸ ਵਿਚ ਦਯਾ ਦੀ ਭਾਵਨਾ ਸੀ । ਬੋਪੰਣਾ ਇਥੇ ਹੀ ਅੱਧਾ ਹਾਰ ਗਏ । ਅੱਗੇ ਦੇ ਪ੍ਰਸ਼ਨ ਨਾਲ ਹੋਰ ਵੀ ਅੱਧਾ ਹਾਰ ਗਏ ।

"ਤੁਹਾਡੀ ਛਾਂ ਥੱਲੇ ਸਾਰੇ ਸੁਖੀ ਹਨ ।" ਉਸ ਨੇ ਉਤਰ ਦਿਤਾ ।

"ਪੰਡਤ ਜੀ ਨੇ ਦੱਸਿਆ ਕਿ ਤੁਹਾਡੀ ਇੱਛਾ ਹੈ ਕਿ ਮਹੱਲ ਦਾ ਖਰਚ ਜ਼ਿਆਦਾ ਹੋਣ ਲੱਗਾ ਹੈ ਅਤੇ ਹੁਣ ਧਨ ਦਾ ਪ੍ਰਬੰਧ ਕਰਨਾ ਮੁਸ਼ਕਲ ਹੈ । ਪ੍ਰਬੰਧ ਨੂੰ ਅਸੀਂ ਹੱਥ ਵਿਚ ਲੈਣਾ ਹੈ । ਇਸ ਦੇ ਬਾਰੇ ਵਿਚ ਵੇਰਵੇ ਨਾਲ ਜਾਨਣ ਲਈ ਤੁਹਾਨੂੰ ਦੋਹਾਂ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ ਸੀ ।"

"ਪੰਡਤ ਜੀ ਨੇ ਇਹ ਵੀ ਮੈਨੂੰ ਦੱਸਿਆ ਇਸ ਲਈ ਅਸੀਂ ਦੋਵੇਂ ਚਲੇ ਆਏ ।"

"ਮੈਨੂੰ ਆਪਣੇ ਘਰ ਦੀ ਬੇਟੀ ਸਮਝ ਕੇ ਰਾਹ ਦਿਖਾਉਣਾ ਪਵੇਗਾ । ਘਰ ਦੇ ਹਾਲਾਤ ਦਾ ਤੁਹਾਨੂੰ ਪਤਾ ਹੀ ਹੈ । ਉਸ ਵਿਚ ਕੋਈ ਨਵੀਂ ਗੱਲ ਨਹੀਂ । ਤੁਹਾਡੇ ਕਹਿਣ ਅਨੁਸਾਰ ਜੇ ਮੈਂ ਕਰਾਂ ਤਾਂ ਮਹਾਰਾਜ ਕਹਿਣਗੇ ਕਿ ਮੈਨੂੰ ਹਟਾ ਕੇ ਪਤਨੀ ਨੇ ਗੱਦੀ ਸੰਭਾਲ ਲਈ । ਘਰ ਕਿਵੇਂ ਬਚੇਗਾ ? ਸਾਡੀ ਤਾਂ ਇਕ ਹੀ ਬੱਚੀ ਹੈ । ਉਸ ਨੂੰ ਵੀ ਸਮਝ ਆਉਂਦੀ ਜਾ ਰਹੀ ਏ । ਉਹ ਅਜਿਹੀ ਮਾਤਾ ਨੂੰ ਕੀ ਸਮਝੇਗੀ । ਮਾਂ ਅਤੇ ਬਾਪ ਵਿਚੋਂ ਕਿਸ ਦੇ ਨਾਲ ਰਹੇ ਇਹ ਵੀ ਤਾਂ ਸੋਚਣਾ ਪਵੇਗਾ ?"

"ਸੋਚਣ ਦੀ ਗੱਲ ਤਾਂ ਹੈ ਹੀ ਮਾਂ ।"

"ਮਹੱਲ ਦੇ ਕਰਜ਼ੇ ਨੂੰ ਕਿਸੇ ਤਰ੍ਹਾਂ ਉਤਾਰ ਕੇ ਅਗਲੇ ਖਰਚ ਨੂੰ ਸੀਮਤ ਰੱਖਣ

ਨਾਲ ਇਹ ਸੰਕਟ ਟਲ ਸਕਦਾ ਹੈ। ਘਰ ਵਿਗੜੇਗਾ ਨਹੀਂ, ਬਚ ਜਾਵੇਗਾ।"

"ਹਾਂ ਮਾਂ। ਪਰ ਇਹ ਕਰਜਾ ਉਤਾਰਨਾ ਹੀ ਔਖਾ ਹੈ। ਖਰਚ ਸੀਮਤ ਰੱਖਣ ਦਾ ਰਾਹ ਵੀ ਨਜ਼ਰ ਨਹੀਂ ਆਉਂਦਾ।

"ਮੇਰਾ ਸਹੁਰਾ ਮੇਰੇ ਲਈ ਹਰ ਸਾਲ ਦਸ ਹਜ਼ਾਰ ਰੁਪਏ ਦਾ ਸੋਨਾ ਖਰੀਦਦੇ ਸਨ। ਬਹੁਤ ਸਾਰਾ ਗਹਿਣਾ ਹੋਣ 'ਤੇ ਵੀ ਘਰ ਦੀ ਬਹੂ ਲਈ ਪੰਦਰਾਂ ਹਜ਼ਾਰ ਰੁਪਏ ਦੇ ਨਵੇਂ ਹੀਰੇ ਮੋਤੀ ਅਤੇ ਸੋਨਾ ਖਰੀਦ ਕੇ ਹਰ ਸਾਲ ਗਹਿਣੇ ਬਣਵਾਏ। ਪੰਜ ਛੇ ਸਾਲ ਤਕ ਇਸ ਤਰ੍ਹਾਂ ਕਰਦੇ ਰਹੇ। ਉਹ ਸਭ ਕੁਝ ਮਿਲ ਕੇ ਇਸ ਕਰਜ਼ ਦੇ ਬਰਾਬਰ ਤਾਂ ਹੋ ਹੀ ਸਕਦਾ ਹੈ। ਹੋਰ ਕੁਝ ਵੀ ਨਾ ਹੋਵੇ। ਇਸ ਤੋਂ ਵਧ ਕੇ ਗਹਿਣਿਆਂ ਦਾ ਹੁਣ ਕੀ ਕੰਮ ਹੈ ? ਅਸੀਂ ਤਾਂ ਰੋਜ਼ ਪਹਿਨਦੇ ਨਹੀਂ ਅਤੇ ਬਾਹਰ ਵੀ ਨਹੀਂ ਜਾਂਦੇ। ਉਸ ਨੂੰ ਲੱਛਮੀ ਮੰਨ ਕੇ ਪੂਜਾ ਕਰ ਰਹੇ ਹਨ। ਜਿਸ ਮਾਂ ਦੀ ਪੂਜਾ ਕੀਤੀ ਹੈ ਉਹ ਹੁਣ ਸਾਡੀ ਰੱਖਿਆ ਕਰੇਗੀ। ਗਹਿਣੇ ਤੁਹਾਨੂੰ ਦੇ ਦਿਆਂਗੀ। ਕਰਜਾ ਲਾਹ ਦਿਓ। ਅੱਗੇ ਖਰਚ ਨੂੰ ਢੰਗ ਨਾਲ ਕਰਨ ਦਾ ਪ੍ਰਬੰਧ ਕਰਾਂਗੇ।"

ਰਾਣੀ ਦੀਆਂ ਗੱਲਾਂ ਸੁਣ ਕੇ ਬੋਪੰਣਾ ਦੇ ਮਨ ਵਿਚ ਹੈਰਾਨੀ, ਖ਼ੁਸ਼ੀ ਅਤੇ ਦਯਾ ਤਿੰਨੇ ਇਕ ਤੋਂ ਬਾਅਦ ਇਕ ਪੈਦਾ ਹੋਈ। ਪਲ ਭਰ ਉਹ ਹੈਰਾਨ ਰਹਿ ਗਿਆ। ਫੇਰ ਲਕਸ਼ਮੀ ਨਾਰਾਇਣ ਵਲ ਮੁੜ ਕੇ ਕਿਹਾ, "ਸੁਣਿਆਂ ਤੁਸੀਂ ਪੰਡਤ ਜੀ।"

ਲਕਸ਼ਮੀ ਨਾਰਾਇਣ ਦਾ ਮਨ ਵੀ ਰਾਣੀ ਦੀ ਗੱਲ ਨਾਲ ਪਿਘਲ ਗਿਆ ਸੀ ਅਤੇ ਉਸ ਦੀਆਂ ਅੱਖਾਂ ਤਰ ਹੋ ਗਈਆਂ ਸਨ। ਉਸ ਨੇ ਹੌਲੀ ਜਿਹੀ ਉਤਰ ਦਿਤਾ, "ਸੁਣਿਆ।"

"ਤੁਸੀਂ ਕੀ ਕਹਿੰਦੇ ਹੋ ?"

"ਸਾਡੀ ਦੋਹਾਂ ਦੀ ਗੱਲ ਇਕ ਹੀ ਹੈ ਬੋਪੰਣਾ।"

ਬੋਪੰਣਾ ਥੋੜ੍ਹੀ ਦੇਰ ਰੁਕ ਕੇ ਬੋਲਿਆ, "ਤੁਹਾਡਾ ਇਸ ਤਰ੍ਹਾਂ ਸੋਚਣਾ ਬਹੁਤ ਵੱਡ ਗੱਲ ਹੈ ਮਾਂ। ਲੋਕ ਕਹਿੰਦੇ ਹਨ, ਰਾਜਘਰਾਣੇ ਦੀ ਔਰਤ ਤਾਂ ਕੀ ਕਿਸੇ ਵੀ ਘਰ ਦੀ ਔਰਤ ਕਿਉਂ ਨਾ ਹੋਵੇ, ਉਹ ਆਪਣੇ ਗਹਿਣੇ ਛੱਡਣ ਤੋਂ ਪਹਿਲਾਂ ਆਪਣੀ ਜਾਨ ਦੇ ਸਕਦੀ ਹੈ। ਤੁਸੀਂ ਆਪਣੇ ਸਾਰੇ ਗਹਿਣੇ ਦੇਣ ਲਈ ਤਿਆਰ ਹੋ। ਇਹ ਇਕ ਔਰਤ ਦੀ ਨਹੀਂ ਦੇਵੀ ਦੀ ਗੱਲ ਹੈ।"

"ਜੋ ਵੀ ਹੋਵੇ ਅਸੀਂ ਤੁਹਾਡੇ ਨਾਲੋਂ ਛੋਟੇ ਹਾਂ ਇੰਨੀ ਪ੍ਰਸੰਸਾ ਨਾ ਕਰੋ। ਕਿਤੇ ਕੁਝ ਬੁਰਾ ਨਾ ਹੋ ਜਾਵੇ।" ਇਹ ਕਹਿ ਕੇ ਉਨ੍ਹਾਂ ਦੀ ਗੱਲ ਨੂੰ ਰੋਕ ਦਿਤਾ।

"ਹਾਂ ਮਾਂ, ਮੈਂ ਤਾਂ ਸੱਚੀ ਗੱਲ ਕਹਿ ਰਿਹਾ ਹਾਂ ਇਹ ਪ੍ਰਸੰਸਾ ਨਹੀਂ।"

ਲਕਸ਼ਮੀ ਨਾਰਾਇਣ, "ਹਾਂ ਮਾਂ, ਬੋਪੰਣਾ ਮੰਤਰੀ ਦਾ ਕਹਿਣਾ ਠੀਕ ਹੈ।"

ਰਾਣੀ : "ਸਾਰੇ ਗਹਿਣੇ ਭੰਡਾਰ ਦੀ ਪੇਟੀ ਵਿਚ ਰੱਖੇ ਹਨ। ਸਵੇਰੇ ਮੈਂ ਸਾਰਿਆਂ ਨੂੰ ਚਾਰ ਸੰਦੂਕਾਂ ਵਿਚ ਭਰਵਾ ਦਿਤਾ ਹੈ, ਤੁਸੀਂ ਸਹਿਮਤ ਹੋ ਤਾਂ..." ਰਾਣੀ ਦੀ ਗੱਲ ਖਤਮ ਹੋਣ ਤੋਂ ਪਹਿਲਾਂ ਬੋਪੰਣਾ ਨੇ ਲਕਸ਼ਮੀ ਨਾਰਾਇਣ ਵਲ

ਵੇਖਿਆ ਅਤੇ ਫੇਰ ਰਾਣੀ ਵਲ ਮੁੜ ਕੇ ਬੋਲਿਆ, "ਇਸ ਦੇ ਲਈ ਵੀ ਮਹਾਰਾਜ ਦੀ ਮਨਜ਼ੂਰੀ ਨਹੀਂ ਚਾਹੀਦੀ ?"

ਰਾਣੀ : "ਮੈਂ ਵੀ ਇਹੀ ਗੱਲ ਕਹਿਣ ਵਾਲੀ ਸਾਂ ਕਿ ਜੇ ਤੁਸੀਂ ਸਹਿਮਤ ਹੋ ਤਾਂ ਅਸੀਂ ਮਹਾਰਾਜ ਨੂੰ ਬੇਨਤੀ ਕਰਕੇ ਗਹਿਣਿਆਂ ਨੂੰ ਤੁਹਾਡੇ ਭੰਡਾਰ ਵਿਚ ਭੇਜ ਦਈਏ ।"

ਬੋਪੰਣਾ : "ਗੱਲ ਠੀਕ ਏ ਮਾਂ, ਪਰ ਅਸੀਂ ਇਹ ਮਨਜ਼ੂਰ ਨਹੀਂ ਕਰਾਂਗੇ ?"

"ਮਨਜ਼ੂਰ ਨਹੀਂ ਕਰੋਗੇ ?"

"ਵੱਡਿਆਂ ਵਲੋਂ ਬਹੂ ਨੂੰ ਦਿਤੇ ਗਹਿਣੇ ਬਹੂ ਦੀ ਆਪਣੀ ਸੰਪਤੀ ਹਨ । ਮੱਥੇ ਦਾ ਸੰਧੂਰ ਗਲ ਦੇ ਮੰਗਲਸੂਤਰ ਨਾਲ ਸਰੀਰ 'ਤੇ ਸ਼ਗਨ ਦੀ ਚੀਜ਼ ਹੈ । ਉਨ੍ਹਾਂ 'ਤੇ ਹੱਥ ਪਾਉਣਾ ਘਰ ਤਬਾਹ ਕਰਨ ਦੀ ਗੱਲ ਹੈ । ਤੁਸੀਂ ਦੇਸ਼ ਦੀ ਲੱਛਮੀ ਹੋ । ਇਸ ਨੂੰ ਲੈਣਾ ਠੀਕ ਨਹੀਂ ।"

## 31

ਜਦੋਂ ਇਹ ਲੋਕ ਆਖ਼ਰੀ ਸ਼ਬਦ ਕਹਿ ਰਹੇ ਸਨ ਤਦ ਰਾਣੀ ਦੀ ਬਗਲ ਵਾਲੇ ਦਰਵਾਜ਼ੇ 'ਤੇ ਕਿਸੇ ਦਾ ਪ੍ਰਛਾਵਾਂ ਦਿਖਾਈ ਦਿਤਾ । ਉਸ ਨੇ ਆਵਾਜ਼ ਦਿਤੀ "ਦਰਵਾਜ਼ੇ 'ਤੇ ਕੌਣ ਹੈ ?" ਪਲ ਭਰ ਕੋਈ ਨਾ ਆਇਆ । ਰਾਣੀ ਨੇ ਫੇਰ ਗੁੱਸੇ ਭਰੀ ਆਵਾਜ਼ ਵਿਚ ਕਿਹਾ, "ਕੌਣ ਹੈ ਦਰਵਾਜ਼ੇ 'ਤੇ, ਏਧਰ ਆਉ ।"

ਮੂੰਹ ਲਟਕਾ ਕੇ ਘਬਰਾਇਆ ਹੋਇਆ ਬਸਵ ਦਰਵਾਜ਼ੇ 'ਤੇ ਆਇਆ । ਰਾਣੀ ਨੇ ਪੁਛਿਆ, "ਦਰਵਾਜ਼ੇ 'ਤੇ ਖੜ੍ਹੇ ਕੀ ਕਰ ਰਹੇ ਸੀ ਬਸਵਯਾ ? ਛੁਪ ਕੇ ਸੁਣ ਤਾਂ ਨਹੀਂ ਰਿਹਾ ਸੀ ?"

"ਮਹਾਰਾਜ ਨੇ ਦੇਖ ਕੇ ਆਉਣ ਲਈ ਕਿਹਾ ਸੀ, ਇਸ ਲਈ ਆਇਆ ਸਾਂ ਮਾਂ ।"

ਗੱਲ ਇਹ ਸੀ ਕਿ ਪਹਿਲੇ ਦਿਨ ਲਕਸ਼ਮੀ ਨਾਰਾਇਣ ਦਾ ਆਉਣਾ ਅਤੇ ਅੱਜ ਲਕਸ਼ਮੀ ਨਾਰਾਇਣ ਅਤੇ ਬੋਪੰਣਾ ਦਾ ਆਉਣਾ, ਇਹ ਸਭ ਰਾਜੇ ਤਕ ਬਸਵ ਦੇ ਆਦਮੀਆਂ ਨੇ ਪਹੁੰਚਾ ਦਿਤਾ ਸੀ । ਪਤਨੀ ਦੇ ਬਾਰੇ ਵਿਚ ਰਾਜੇ ਨੂੰ ਸਪੱਸ਼ਟ ਰੂਪ ਤੋਂ ਅਵਿਸ਼ਵਾਸ਼ ਤਾਂ ਨਹੀਂ ਸੀ ਪਰ ਪੂਰਾ ਵਿਸ਼ਵਾਸ਼ ਵੀ ਨਹੀਂ ਸੀ । ਉਸ ਨੇ ਸੋਚਿਆ ਇਹ ਸਭ ਕੁਝ ਕੀ ਹੋ ਰਿਹਾ ਹੈ । ਉਸ ਨੂੰ ਨਿਸ਼ਚਾ ਸੀ ਕਿ ਜੋ ਵੀ ਹੈ, ਉਸ ਦੇ ਵਿਰੋਧ ਵਿਚ ਹੀ ਹੋਵੇਗਾ । 'ਉਹ ਲੋਕ ਕੀ ਗੱਲਾਂ ਕਰ ਰਹੇ ਹਨ ਜ਼ਰਾ ਛੁਪ ਕੇ ਸੁਣ ਕੇ ਤਾਂ ਆ' ਕਹਿ ਕੇ ਉਸ ਨੇ ਬਸਵ ਨੂੰ ਭੇਜਿਆ ।

ਸਵੇਰ ਤੋਂ ਪੀਂਦੇ ਪੀਂਦੇ ਉਹ ਆਪਣੇ ਵਸ ਵਿਚ ਨਹੀਂ ਸੀ । ਬਸਵ ਦੇ ਆਉਣ ਵਿਚ ਕੁਝ ਦੇਰ ਹੋਈ, ਤਾਂ ਉਹ ਆਪ ਹੀ ਉਧਰ ਆ ਗਿਆ । ਬਸਵ ਦੇ ਉੱਤਰ ਨਾਲ ਰਾਣੀ ਅਸੰਤੁਸ਼ਟ ਹੋ ਕੇ ਬੋਲੀ, "ਮਹਾਰਾਜੇ ਨੇ ਜੇਕਰ ਦੇਖ ਕੇ ਆਉਣ ਲਈ

ਕਿਹਾ ਸੀ ਤਾਂ ਸਿੱਧਾ ਸਾਡੇ ਕੋਲ ਆਉਂਦਾ, ਦਰਵਾਜ਼ੇ ਪਿਛੇ ਕਿਉਂ ਛਿਪਿਆ ਸੀ ।"

ਉਸ ਦਾ ਇਹ ਕਹਿਣਾ ਹੀ ਸੀ ਕਿ ਰਾਜਾ ਦਰਵਾਜ਼ੇ 'ਤੇ ਆਇਆ ਅਤੇ ਕਹਿੰਦੇ ਹੋਏ ਅੰਦਰ ਆਇਆ, "ਕੀ ਰੰਡੀਪੁਣਾ ਕਰ ਰਹੀ ਏਂ । ਪਤਾ ਕਰਕੇ ਆਉਣ ਲਈ ਮੈਂ ਹੀ ਭੇਜਿਆ ਸੀ । ਕੀ ਕਰ ਰਹੀ ਏ ਹਰਾਮਜ਼ਾਦੀ । ਇਸ ਬ੍ਰਾਹਮਣ ਦੇ ਨਾਲ ਅਤੇ ਇਸ ਆਪਣੇ ਰਿਸ਼ਤੇਦਾਰ ਦੇ ਨਾਲ ।"

ਰਾਣੀ ਮੰਤਰੀਆਂ ਵਲ ਮੁੜੀ ਤੇ ਬੋਲੀ, "ਇਹ ਸਾਰੀਆਂ ਗੱਲਾਂ ਤੁਹਾਡੇ ਸੁਣਨ ਦੀਆਂ ਨਹੀਂ ਬੋਪੰਣਾ ਮਾਮਾ, ਪੰਡਤ ਜੀ । ਇਹ ਸਾਡੇ ਘਰ ਦੀ ਗੱਲ ਹੈ" ਕਹਿ ਕੇ ਰਾਜਾ ਵਲ ਮੁੜੀ ਤੇ ਉੱਤਰ ਦਿਤਾ, "ਸਾਰੀਆਂ ਗੱਲਾਂ ਬੇਨਤੀ ਕਰਾਂਗੀ । ਕੋਈ ਅਪਰਾਧ ਨਹੀਂ ਹੋ ਰਿਹਾ ਹੈ ।"

"ਅਪਰਾਧ ਨਹੀਂ ਹੋ ਰਿਹਾ ? ਬੇਨਤੀ ਕਰੇਂਗੀ ? ਹਰਾਮਜ਼ਾਦੀ, ਹਰਾਮਜ਼ਾਦੀ ! ਬੇਨਤੀ ਤੂੰ ਕਰੇਂਗੀ, ਤੇ ਅਸੀਂ ਸੁਣਨੀ ਹੈ ।" ਠਹਿਰ ਜਾ ਤੈਨੂੰ ਭੰਗੀਆਂ ਨੂੰ ਦੇਵਾਂਗਾ । ਬੋਪੰਣਾ ਮਾਮਾ ਹੈ । ਗੌਰੰਮਾ ਬਹੂ[1] ਹੈ । ਆਹਾ ਕਿਹਾ ਨਾਤਾ ਹੈ, ਕਿਹੀ ਪਛਾਣ ਹੈ । ਬਹੂ ਨਾਲ ਮਖੌਲ ਕਰਨ ਆਇਆ ਕੀ ਬੋਪੰਣਾ ਇਧਰ ? ਕਿਉਂ ਆਏ ਇਹ ਏਧਰ ?" ਕਹਿ ਕੇ ਗਰਜਦੇ ਹੋਏ ਉਹ ਬੋਪੰਣਾ ਵਲ ਵਧਿਆ ।

ਇਨ੍ਹਾਂ ਗੱਲਾਂ ਤੋਂ ਸਾਫ਼ ਪਤਾ ਲਗਦਾ ਹੈ ਕਿ ਸ਼ਰਾਬ ਦੇ ਨਸ਼ੇ ਵਿਚ ਰਾਜੇ ਦੀ ਬੁਧੀ ਵਸ ਵਿਚ ਨਹੀਂ ਸੀ । ਗੁੱਸੇ ਨਾਲ ਰਾਜੇ ਦੇ ਮੂੰਹ ਵਿਚੋਂ ਝੱਗ ਨਿਕਲਣ ਲੱਗੀ । ਬੋਪੰਣਾ ਨੂੰ ਵੀ ਗੁੱਸਾ ਆਇਆ । ਪਤਾ ਨਹੀਂ ਉਸ ਦੇ ਮੂੰਹ ਵਿਚੋਂ ਹੋਰ ਕੀ ਨਿਕਲ ਜਾਂਦਾ ਪਰ ਲਕਸ਼ਮੀ ਨਾਰਾਇਣ ਨੇ ਉਸ ਨੂੰ ਛੋਹ ਕੇ ਕਿਹਾ, "ਚੁਪ ਰਹੋ, ਮੂੰਹ ਨਾ ਖੋਲ੍ਹੋ ।" ਲਕਸ਼ਮੀ ਨਾਰਾਇਣ ਨੂੰ ਵੀ ਬੋਪੰਣਾ ਨੇ ਕਰੋਧ ਨਾਲ ਵੇਖਿਆ ਅਤੇ ਉਹ ਗੁੱਸੇ ਨੂੰ ਪੀ ਗਿਆ ।

ਰਾਣੀ ਦੇ ਮੂੰਹ 'ਤੇ ਕੋਈ ਵਿਕਾਰ ਨਜ਼ਰ ਨਹੀਂ ਆਇਆ ਅਤੇ ਪਤੀ ਨੂੰ ਬੋਲੀ, "ਮੰਤਰੀਆਂ ਨੂੰ ਮੈਂ ਬੁਲਾਇਆ ਸੀ, ਕੰਮ ਸੀ । ਉਹ ਸਭ ਕੁਝ ਬਾਅਦ ਵਿਚ ਦਸਾਂਗੀ । ਏਸ ਵੇਲੇ ਤੁਹਾਡੀ ਤਬੀਅਤ ਠੀਕ ਨਹੀਂ, ਜ਼ਰਾ ਬੈਠ ਜਾਵੋ । ਗੱਲ ਬਾਅਦ ਵਿਚ ਕਰਾਂਗੇ ।" ਉਹ ਦੋਹਾਂ ਦੇ ਵਿਚਕਾਰ ਆ ਗਈ ।

"ਏ ਹਰਾਮਜ਼ਾਦੀ, ਆਪਣੇ ਯਾਰ ਨੂੰ ਬਚਾਣ ਆ ਗਈ ਏਂ ।" ਇਹ ਕਹਿ ਕੇ ਰਾਜਾ ਨੇ ਰਾਣੀ ਨੂੰ ਮਾਰਨ ਲਈ ਹੱਥ ਚੁੱਕਿਆ । ਬੋਪੰਣਾ ਨੇ ਰਾਜੇ ਨੂੰ ਰੋਕਣ ਲਈ ਹੱਥ ਵਧਾਇਆ । ਲਕਸ਼ਮੀ ਨਾਰਾਇਣ ਨੇ ਉਸ ਨੂੰ ਪਿਛੇ ਖਿਚ ਲਿਆ ।

ਰਾਜੇ ਦਾ ਹੱਥ ਰਾਣੀ ਦੇ ਸਿਰ 'ਤੇ ਲੱਗਿਆ । ਰਾਣੀ ਨੇ ਉਸ ਨੂੰ ਦੋਹਾਂ ਹੱਥਾਂ

---

1. ਦੱਖਣ ਵਿਚ ਭੂਆ ਦੀ ਲੜਕੀ ਨਾਲ ਜਾਂ ਮਾਮਾ ਦੀ ਲੜਕੀ ਨਾਲ ਵਿਆਹ ਹੁੰਦਾ ਹੈ ।

ਨਾਲ ਫੜ ਲਿਆ । ਇੰਨੇ ਨੂੰ ਗੁੱਸੇ ਵਿਚ ਕੰਬਦੇ ਹੋਏ ਉਹ ਇਕ ਪਾਸੇ ਝੁਕ ਗਿਆ । ਉਸ ਦੇ ਮੂੰਹ 'ਚੋਂ ਤੂੰ-ਤੂੰ-ਤੂੰ-ਤੂੰ ਦੀ ਆਵਾਜ਼ ਨਿਕਲਣ ਲੱਗੀ ।

ਰਾਣੀ ਨੇ ਹੱਥ ਫੈਲਾ ਕੇ ਉਸ ਨੂੰ ਫੜ ਲਿਆ ਅਤੇ ਬੋਲੀ, ਇਧਰ ਆਉ ਬਸਵਯਾ, ਮਹਾਰਾਜ ਦੀ ਤਬੀਅਤ ਠੀਕ ਨਹੀਂ । ਉਨ੍ਹਾਂ ਨੂੰ ਲੈ ਜਾ ਕੇ ਬਿਸਤਰ 'ਤੇ ਪਾਉਣਾ ਹੈ ।

ਰਾਣੀ ਗੌਰੰਮਾ ਦੇ ਵਿਵਹਾਰ ਤੋਂ ਬਸਵ ਵੀ ਹੈਰਾਨ ਹੋ ਗਿਆ ਸੀ । ਉਹ ਉਸ ਦੀ ਆਗਿਆ ਅਨੁਸਾਰ ਅੱਗੇ ਆਇਆ ਅਤੇ ਰਾਜੇ ਨੂੰ ਆਪਣੇ ਹੱਥਾਂ ਵਿਚ ਸਾਂਭ ਲਿਆ । ਰਾਜਾ ਬੇਹੋਸ਼ ਹੋ ਗਿਆ ਸੀ ।

ਰਾਣੀ ਮੰਤਰੀਆਂ ਵਲ ਮੁੜ ਕੇ ਬੋਲੀ, "ਇਕ ਮਿੰਟ ਠਹਿਰੋ, ਅਸੀਂ ਹੁਣੇ ਆਉਂਦੇ ਹਾਂ ।" ਅਤੇ ਬਸਵਯਾ ਨੂੰ 'ਇਹਨਾਂ ਨੂੰ ਛੱਡੋ ਬਸਵਯਾ, ਸੇਵਕਾਂ ਨੂੰ ਬੁਲਾਉ' ਕਹਿਕੇ ਰਾਜੇ ਨੂੰ ਕੋਲ ਵਾਲੇ ਪਲੰਘ ਤੇ ਸਹਾਰਾ ਦੇ ਕੇ ਬਿਠਾਇਆ । ਬਸਵ ਨੇ ਦਰਵਾਜ਼ੇ 'ਤੇ ਜਾ ਕੇ ਸੇਵਕਾਂ ਨੂੰ ਬੁਲਾਇਆ । ਉਸ ਦੇ ਆਉਂਦਿਆਂ ਹੀ ਰਾਣੀ ਨੇ ਉਸ ਨੂੰ ਰਾਜਾ ਦਾ ਖੱਬਾ ਹੱਥ ਫੜਨ ਲਈ ਕਿਹਾ । ਉਸ ਦੀ ਸਹਾਇਤਾ ਨਾਲ ਰਾਜੇ ਨੂੰ ਅੰਦਰ ਉਠਾ ਕੇ ਲੈ ਗਈ ।

ਜਦੋਂ ਰਾਣੀ ਨੇ ਰਾਜੇ ਨੂੰ ਉਠਾਇਆ ਤਾਂ ਲੰਗੜਾ ਉਸਦੀ ਸਹਾਇਤਾ ਲਈ ਅੱਗੇ ਵਧਿਆ । ਰਾਣੀ ਨੇ ਉਸ ਨੂੰ ਰੋਕ ਦਿਤਾ । ਬੋਪੰਣਾ ਨੇ ਵੀ ਇਕ ਕਦਮ ਅੱਗੇ ਰੱਖਿਆ, "ਰਾਣੀ ਜੀ ਤੁਸੀਂ ਰਹਿਣ ਦਿਉ, ਉਸ ਦੀ ਗੱਲ ਤੋਂ ਸਾਰਿਆਂ ਨੂੰ ਇਹ ਲਗਦਾ ਸੀ ਕਿ ਇਹ ਕੰਮ ਔਖਾ ਨਹੀਂ, ਇਸ ਨੂੰ ਕਰਨ ਨਾਲ ਇਜ਼ਤ ਨਹੀਂ ਘਟਦੀ ।

ਰਾਣੀ ਵਲੋਂ ਰਾਜੇ ਨੂੰ ਲੈ ਕੇ ਜਾਂਦਿਆਂ ਹੀ ਬੋਪੰਣਾ ਨੇ ਲਕਸ਼ਮੀਨਾਰਾਇਣ ਨੂੰ ਕਿਹਾ, "ਰਾਣੀ ਮਾਂ ਬਹੁਤ ਦੁਖ ਹੈ । ਹੁਣ ਇਸ ਗੱਲ ਨੂੰ ਅੱਗੇ ਵਧਾਉਣ ਦੀ ਲੋੜ ਨਹੀਂ ।"

ਲਕਸ਼ਮੀਨਾਰਾਇਣ 'ਠੀਕ ਹੈ' ਕਹਿਕੇ ਬਸਵ ਨੂੰ ਬੁਲਾ ਕੇ, 'ਬਸਵਯ' ਰਾਣੀ ਮਾਂ ਜੇ ਸਾਡੇ ਬਾਰੇ ਪੁਛੇ ਤਾਂ ਕਹਿਣਾ ਕਿ ਅਜੇ ਰਾਜਾ ਸਾਹਿਬ ਦੀ ਹੀ ਦੇਖ ਭਾਲ ਕਰਨ । ਜੇ ਸਾਨੂੰ ਮਿਲਣਾ ਹੋਵੇ ਤਾਂ ਅਸੀਂ ਕਲ ਹਾਜ਼ਰ ਹੋ ਜਾਵਾਂਗੇ ।

ਬਸਵਯਾ ਬੋਲਿਆ, "ਠੀਕ ਹੈ, ਪੰਡਤ ਜੀ ।"

ਉਹ ਦੋਵੇਂ ਉਥੋਂ ਚਲ ਪਏ ।

## 32

ਰਾਜਾ ਗੁੱਸੇ ਦੇ ਵੇਗ ਕਾਰਨ ਪੰਦਰ੍ਹਾਂ ਦਿਨ ਬਿਸਤਰ 'ਤੇ ਪਿਆ ਰਿਹਾ । ਪਹਿਲੇ ਤਿੰਨ ਦਿਨ ਉਸ ਨੂੰ ਥੋੜ੍ਹੀ ਹੋਸ਼ ਸੀ । ਉਹ ਊਲ ਜਲੂਲ ਬੋਲਦਾ ਰਿਹਾ । ਰਾਣੀ ਉਸ ਦੀ ਸੁਰੱਖਿਆ ਲਈ ਹਰ ਵੇਲੇ ਉਸ ਦੇ ਕੋਲ ਰਹੀ । ਵੈਦ ਨੂੰ ਬੁਲਾ ਕੇ ਜਾਂਚ ਕਰਨ

ਤੋਂ ਬਾਅਦ ਇਲਾਜ ਕਰਨ ਲਈ ਕਿਹਾ। ਉਹ ਉਸ ਦੀ ਬੀਮਾਰੀ ਨੂੰ ਧਿਆਨ ਨਾਲ ਦੇਖਦੀ ਰਹੀ ਅਤੇ ਉਹਨੇ ਚੰਗੇ ਇਲਾਜ਼ ਦਾ ਪ੍ਰਬੰਧ ਕੀਤਾ। ਨਾਲ ਹੀ ਦੀਕਸ਼ਤ ਨੂੰ ਬੁਲਾ ਕੇ ਰਾਜੇ ਦੀ ਸਿਹਤ ਦੇ ਲਾਭ ਲਈ ਭਗਵਾਨ ਦੀ ਪੂਜਾ ਕਰਾਉਣ ਦਾ ਵੀ ਪ੍ਰਬੰਧ ਕੀਤਾ। ਦੀਕਸ਼ਤ ਜੋਤਸ਼ੀ ਵੀ ਸੀ। ਰਾਣੀ ਨੇ ਉਸ ਨੂੰ ਕਿਹਾ, "ਗ੍ਰਹਿ-ਦਸ਼ਾ ਕਿਹੋ ਜਿਹੀ ਹੈ ਜ਼ਰਾ ਵੇਖੋ। ਸ਼ਾਂਤੀ ਲਈ ਜੋ ਵੀ ਚਾਹੀਦੈ ਕਰੋ।"

ਰਾਜੇ ਦੀਆਂ ਗੱਲਾਂ ਵਿਚੋਂ ਲੂਸੀ ਨਾਂ ਦੀ ਇਕ ਅੰਗਰੇਜ਼ ਔਰਤ ਅਤੇ ਹਾਕਰ ਨਾਂ ਦੇ ਇਕ ਅਧਿਕਾਰੀ ਦਾ ਨਾਂ ਸੁਣਾਈ ਦਿਤਾ। ਉਨ੍ਹਾਂ ਨੂੰ ਭੋਜ ਦੇਣ ਵਿਚ ਦੇਰ ਹੋ ਗਈ, ਇਹੀ ਉਸ ਨੂੰ ਚਿੰਤਾ ਸੀ। ਰਾਣੀ ਨੇ ਉਨ੍ਹਾਂ ਲੋਕਾਂ ਨੂੰ ਵੇਖਿਆ ਸੀ। ਉਸਨੇ ਨਿਸ਼ਚਾ ਕੀਤਾ ਕਿ ਰਾਜੇ ਦੀ ਤਬੀਅਤ ਠੀਕ ਹੋਣ ਤੋਂ ਬਾਅਦ ਇਹਨਾਂ ਸਾਰੇ ਅੰਗਰੇਜ਼ਾਂ ਨੂੰ ਬੁਲਾ ਕੇ ਇਕ ਭੋਜ ਦੇਣਾ ਹੈ।

ਵੈਦ ਨੇ ਕਿਹਾ ਪਹਿਲਾਂ ਵੀ ਇਕ ਵਾਰ ਰਾਜੇ ਨੂੰ ਇਸੇ ਤਰ੍ਹਾਂ ਦਾ ਜਦੋਂ ਰੋਗ ਹੋਇਆ ਸੀ ਉਦੋਂ ਪਾਦਰੀ ਮੇਘਲਿੰਗ ਸਾਹਿਬ ਨੇ ਇਕ ਦਵਾਈ ਦਿਤੀ ਸੀ ਜਿਸ ਨਾਲ ਬਹੁਤ ਫਾਇਦਾ ਹੋਇਆ ਸੀ। ਮੇਘਲਿੰਗ ਅੰਗਰੇਜ਼ੀ ਦੇ ਮੈਗਲਿੰਗ ਦਾ ਦੇਸ਼ੀ ਰੂਪ ਸੀ, ਫਾਦਰ ਮੇਘਲਿੰਗ ਮੰਗਲੂਰ ਵਿਚ ਈਸਾਈ ਧਰਮ ਪ੍ਰਚਾਰਕ ਸੀ ਅਤੇ ਇਸੇ ਲਈ ਉਹ ਭਾਰਤ ਵਿਚ ਆਇਆ ਹੋਇਆ ਸੀ। ਉਹ ਵੈਦਕ ਵੀ ਜਾਣਦਾ ਸੀ। ਰਾਣੀ ਨੇ ਇਕ ਆਦਮੀ ਮੰਗਲੂਰ ਭੇਜ ਕੇ ਪਾਦਰੀ ਨੂੰ ਬੁਲਾਇਆ।

ਮਹੱਲ ਵਿਚ ਪਹਿਲਾਂ ਤੋਂ ਹੀ ਇਕ ਪ੍ਰਥਾ ਚਲੀ ਆਈ ਸੀ ਕਿ ਵੈਦ ਜੋ ਵੀ ਦਵਾਈ ਦੇਵੇ, ਉਹ ਰਾਜੇ ਨੂੰ ਦੇਣ ਤੋਂ ਪਹਿਲਾਂ ਕਿਸੇ ਆਦਮੀ ਜਾਂ ਕੁੱਤੇ ਨੂੰ ਖੁਆ ਕੇ ਜਾਵੇ। ਇਸ ਵਾਰ ਵੀ ਬੀਮਾਰੀ ਵਿਚ ਰਾਜਾ ਨੂੰ ਦੇਣ ਤੋਂ ਪਹਿਲਾਂ ਦਵਾਈ ਰਾਣੀ ਨੇ ਆਪ ਖਾ ਕੇ ਵੇਖੀ। ਪਾਦਰੀ ਨੇ ਆਪਣੀ ਦਿਤੀ ਦਵਾਈ ਪਹਿਲਾਂ ਰਾਣੀ ਨੂੰ ਖਾਂਦਿਆਂ ਵੇਖ ਕਿਹਾ, "ਇਹ ਸਾਵਧਾਨੀ ਸਾਡੀ ਦਵਾਈ ਦੇ ਬਾਰੇ ਵਿਚ ਜ਼ਰੂਰੀ ਨਹੀਂ।" ਰਾਣੀ ਹੱਸਦੇ ਹੋਏ ਬੋਲੀ, "ਮੇਰੀ ਵੀ ਸਿਹਤ ਠੀਕ ਨਹੀਂ ਹੈ, ਇਸ ਲਈ ਲੈਂਦੀ ਹਾਂ।"

ਪਾਦਰੀ ਨੂੰ ਪਤਾ ਸੀ ਕਿ ਰਾਜੇ ਦਾ ਵਿਵਹਾਰ ਰਾਣੀ ਨਾਲ ਕੁਝ ਚੰਗਾ ਨਹੀਂ। ਉਹੀ ਕਿਉਂ, ਕੋਡਗ ਵਿਚ ਆਉਣ ਵਾਲੇ ਸਾਰੇ ਅੰਗਰੇਜ਼ ਇਹ ਗੱਲ ਜਾਣਦੇ ਸਨ। ਇਹ ਦੇਖ ਕੇ ਪਾਦਰੀ ਨੂੰ ਹੈਰਾਨੀ ਹੋਈ ਕਿ ਇਸ ਹਾਲਤ ਵਿਚ ਵੀ ਰਾਣੀ ਆਪਣੇ ਪਤੀ ਤੇ ਇੰਨੀ ਸ਼ਰਧਾ ਰੱਖਦੀ ਹੈ ਅਤੇ ਉਸ ਦੀ ਏਨੀ ਦੇਖਭਾਲ ਕਰਦੀ ਹੈ। ਨਾਲ ਹੀ ਮਨ ਵਿਚ ਇਹ ਸੋਚ ਕੇ ਕਿ ਹਿੰਦੂ ਧਰਮ ਵਿਚ ਇਸਤਰੀਆਂ ਦਾ ਵਿਸ਼ੇਸ਼ ਮਾਣ ਨਹੀਂ ਹੈ, ਪਤੀ ਕਿਹੋ ਜਿਹਾ ਵੀ ਕਿਉਂ ਨਾ ਹੋਵੇ, ਇਸਤਰੀ ਨੂੰ ਉਸ ਨੂੰ ਦੇਵਤੇ ਦੀ ਤਰ੍ਹਾਂ ਮੰਨਣਾ ਪੈਂਦਾ ਹੈ। ਧਰਮ ਨੇ ਇਸਤਰੀ ਨੂੰ ਦਬਾਅ ਰੱਖਿਆ ਹੈ। ਇਸ ਨਾਲ ਉਸ ਦੇ ਮਨ ਵਿਚ ਰਾਣੀ ਪ੍ਰਤੀ ਥੋੜ੍ਹਾ ਤ੍ਰਿਸਕਾਰ ਵੀ ਪੈਦਾ ਹੋਇਆ।

ਰਾਣੀ ਨੇ ਪਾਦਰੀ ਨੂੰ ਕਿਹਾ, "ਰਾਜਾ ਦੀ ਸਿਹਤ ਸੁਧਾਰਨ ਲਈ ਇਕ-ਦੋ ਮਹੀਨੇ ਬਾਅਦ ਅਸੀਂ ਤੁਹਾਡੇ ਅੰਗਰੇਜ਼ੀ ਮਿਤਰਾਂ ਨੂੰ ਇਕ ਭੋਜ ਦੇਣਾ ਚਾਹੁੰਦੇ ਹਾਂ। ਸਾਡੀ ਇਛਾ ਹੈ ਕਿ ਉਸ ਵਿਚ ਹਾਕਰ ਸਾਹਿਬ ਅਤੇ ਲੂਸੀ ਸਾਹਿਬਾ ਅਤੇ ਤੁਹਾਡੇ

ਦੂਜੇ ਮਿੱਤਰ ਆਉਣ। ਮੰਗਲੂਰ ਤੋਂ ਆਪਣੇ ਸਾਹਿਬ ਨੂੰ ਵੀ ਇਸ ਵਿਚ ਹਿੱਸਾ ਲੈਣ ਲਈ ਕਹਿਣਾ। ਇਕ ਅਜਿਹਾ ਦਿਨ ਨਿਸ਼ਚਿਤ ਕਰੋ ਜੋ ਸਾਰਿਆਂ ਲਈ ਸਹੂਲਤ ਵਾਲਾ ਹੋਵੇ।"

ਪਾਦਰੀ ਬੋਲਿਆ, "ਬਹੁਤ ਖੁਸ਼ੀ ਦੀ ਗੱਲ ਹੈ। ਅਜਿਹਾ ਹੀ ਹੋਵੇਗਾ।" ਉਸ ਨੇ ਇਸ ਵਿਸ਼ੇ ਦੀ ਚਰਚਾ ਕਰਦਿਆਂ ਹੋਇਆਂ ਬੈਂਗਲੂਰ ਅਤੇ ਮੰਗਲੂਰ ਨੂੰ ਦੋ ਪੱਤਰ ਭੇਜੇ।

## 33

ਰੋਗੀਆਂ ਦੇ ਕੋਲ ਬਹਿਕੇ ਉਨ੍ਹਾਂ ਦੀ ਆਤਮਾ ਦੇ ਕਲਿਆਣ ਲਈ ਪ੍ਰਾਰਥਨਾ ਕਰਨਾ ਈਸਾਈ ਧਰਮ ਪ੍ਰਚਾਰਕਾਂ ਦਾ ਇਕ ਨਿਯਮ ਹੈ। ਦੂਜੇ ਧਰਮਾਂ ਵਾਲਿਆਂ ਦੇ ਕੋਲ ਬਹਿ ਕੇ ਗੱਲਾਂ ਕਰਦਿਆਂ ਕਰਦਿਆਂ ਉਨ੍ਹਾਂ ਨੂੰ ਈਸਾਈ ਧਰਮ ਵਿਚ ਲਿਆਉਣ ਦਾ ਇਹ ਇਕ ਯਤਨ ਹੁੰਦਾ ਹੈ। ਈਸਾਈ ਰੱਖਿਆ ਕਰਨ ਵਾਲਾ ਹੈ, ਈਸਾਈਆਂ 'ਤੇ ਹੀ ਭਗਵਾਨ ਮਿਹਰ ਕਰਦੇ ਹਨ, ਇਹ ਉਨ੍ਹਾਂ ਦਾ ਦ੍ਰਿੜ੍ਹ ਵਿਸ਼ਵਾਸ ਹੈ। ਬੀਮਾਰ ਵਿਅਕਤੀ ਦਾ ਮਨ ਉਸ ਦੇ ਵਸ ਵਿਚ ਨਹੀਂ ਰਹਿੰਦਾ, ਨਰਕ ਦੇ ਵਰਨਣ ਤੋਂ ਅਜਿਹੇ ਲੋਕਾਂ ਦੇ ਮਨ ਵਿਚ ਭੈ ਪੈਦਾ ਕਰਨਾ ਸੌਖਾ ਹੁੰਦਾ ਹੈ। ਈਸਾਈ ਪਾਦਰੀ ਅਜਿਹੇ ਪ੍ਰਸੰਗ ਲੈ ਕੇ ਰੋਗੀ ਨੂੰ ਭੈ ਭੀਤ ਕਰਨ ਵਿਚ ਝਿਜਕਦੇ ਨਹੀਂ। ਇਹੀ ਨਹੀਂ ਉਸ ਦੀ ਆਤਮਾ ਦੀ ਰੱਖਿਆ ਕਰਕੇ ਈਸਾ ਦੇ ਭਗਤ ਬਣਾਉਣ ਦਾ ਉਨ੍ਹਾਂ ਲਈ ਇਹੀ ਚੰਗਾ ਮੌਕਾ ਹੁੰਦਾ ਹੈ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਮਨੁੱਖ ਦੀ ਆਤਮਾ ਨੂੰ ਆਪਣੇ ਵਲ ਮੋੜਨ ਲਈ ਹੀ ਭਗਵਾਨ ਆਦਮੀ ਨੂੰ ਬੀਮਾਰ ਕਰਦੇ ਹਨ। ਮੇਲਿੰਗ ਪਾਦਰੀ ਵੀ ਅਜਿਹਾ ਹੀ ਮਨੋਧਰਮ ਰਖਣ ਵਾਲਾ ਧਰਮ ਪ੍ਰਚਾਰਕ ਸੀ।

ਰਾਜੇ ਨੂੰ ਦਵਾਈ ਦੇਂਦਿਆਂ ਹੋਇਆ ਵੀ ਪਾਦਰੀ ਨੇ ਰਾਣੀ ਅਤੇ ਰਾਜੇ ਨੂੰ ਈਸਾਈ ਧਰਮ ਦੇ ਬਾਰੇ ਵਿਚ ਬਹੁਤ ਕੁਝ ਦੱਸਿਆ। ਉਸ ਨੇ ਵਿਸ਼ਵਾਸ ਦਵਾਇਆ ਕਿ ਜੇ ਉਹ ਈਸਾਈ ਬਣ ਜਾਣ ਤਾਂ ਭਗਵਾਨ ਉਨ੍ਹਾਂ ਦੀ ਰੱਖਿਆ ਕਰੇਗਾ ਅਤੇ ਅੰਗਰੇਜ਼ ਅਧਿਕਾਰੀ ਉਨ੍ਹਾਂ ਨਾਲ ਆਪਣੇ ਸਕੇ ਭਰਾਵਾਂ ਵਰਗਾ ਵਰਤਾਓ ਕਰਨਗੇ।

ਇਕ ਹਫ਼ਤੇ ਬਾਅਦ ਜਦੋਂ ਰਾਜਾ ਦੇ ਸਰੀਰ ਵਿਚ ਕੁਝ ਸ਼ਕਤੀ ਆਈ ਤਾਂ ਰਾਜੇ ਨੇ ਮਖ਼ੌਲ ਵਿਚ ਪਾਦਰੀ ਤੋਂ ਪੁਛਿਆ, "ਜੇ ਅਸੀਂ ਈਸਾਈ ਬਣ ਜਾਈਏ ਤਾਂ ਤੁਸੀਂ ਸਾਨੂੰ ਕੀ ਦਿਵਾਉਗੇ।" ਪਾਦਰੀ ਬੋਲਿਆ, "ਤੁਹਾਡੀ ਆਤਮਾ ਅਜੇ ਸ਼ੈਤਾਨ ਦੇ ਵਸ ਵਿਚ ਹੈ। ਮੈਂ ਤੁਹਾਨੂੰ ਉਸ ਦੇ ਹੱਥਾਂ ਵਿਚੋਂ ਆਜ਼ਾਦ ਦਿਆਂਗਾ।" ਰਾਜੇ ਨੂੰ ਗੁੱਸਾ ਆਇਆ। ਉਹ ਬੋਲਿਆ, "ਰਾਂਡ ਦੇ, ਤੇਰਾ ਬਾਪ ਹੈ ਸ਼ੈਤਾਨ ਦੇ ਵਸ ਵਿਚ, ਪਹਿਲਾਂ ਉਸ ਨੂੰ ਛੁਡਾ ਲੈ।" ਤਦ ਪਾਦਰੀ ਬੋਲਿਆ, "ਸਾਡੇ ਧਰਮ ਵਿਚ ਕਿਹਾ ਗਿਆ ਹੈ ਕਿ ਅਜਿਹੀਆਂ ਗੱਲਾਂ ਸ਼ੈਤਾਨ ਹੀ ਕਰਦਾ ਹੈ, ਮੈਂ ਈਸ਼ਵਰ ਨੂੰ ਇਸ ਸ਼ੈਤਾਨ ਨੂੰ ਹਟਾਉਣ ਲਈ ਪ੍ਰਾਰਥਨਾ ਕਰਾਂਗਾ।"

ਉਸ ਦੀ ਸਹਿਨਸ਼ੀਲਤਾ ਵੇਖ ਕੇ ਰਾਣੀ ਨੂੰ ਹੈਰਾਨੀ ਹੋਈ। ਉਸ ਨੂੰ ਲੱਗਿਆ ਇਹ ਪਾਦਰੀ ਵੀ ਓਂਕਾਰ ਮੰਦਰ ਦੇ ਦੀਕਸ਼ਤ ਦੇ ਵਾਂਗ ਹੀ ਸਹਿਨਸ਼ੀਲ ਵਿਅਕਤੀ ਹੈ। ਇਸ ਗੱਲੋਂ ਪਾਦਰੀ ਉਸ ਨੂੰ ਬਹੁਤ ਚੰਗਾ ਲੱਗਿਆ। ਪਾਦਰੀ ਨੇ ਰਾਣੀ ਦੀ ਆਗਿਆ ਲੈ ਕੇ ਉਨ੍ਹਾਂ ਨੂੰ ਅਤੇ ਉਨ੍ਹਾਂ ਦੀ ਬੇਟੀ ਨੂੰ ਵੀ ਈਸਾਈ ਧਰਮ ਦੀ ਸਰੇਸ਼ਟਤਾ ਦਸੀ ਅਤੇ ਉਹਨਾਂ ਨੂੰ ਈਸਾਈ ਧਰਮ ਵਿਚ ਸ਼ਾਮਲ ਹੋਣ ਲਈ ਕਿਹਾ। ਰਾਣੀ ਬੋਲੀ, "ਸਾਡਾ ਧਰਮ ਸਾਡੇ ਲਈ ਚੰਗਾ ਹੈ, ਤੁਹਾਡਾ ਧਰਮ ਤੁਹਾਡੇ ਲਈ। ਤੁਸੀਂ ਉਸੇ ਰਾਹ ਮੁਕਤੀ ਪਾਉ ਅਸੀਂ ਆਪਣੇ ਰਾਹ 'ਤੇ ਚਲਦੇ ਹਾਂ। ਤੁਸੀਂ ਦਵਾਈ ਦੇਣ ਆਏ ਹੋ ਉਹੀ ਕੰਮ ਚੰਗੀ ਤਰ੍ਹਾਂ ਕਰੋ। ਅਸੀਂ ਤੁਹਾਨੂੰ ਬਹੁਤ ਇਨਾਮ ਦਿਆਂਗੇ।"

ਉਸ ਨੇ ਕਿਹਾ, "ਈਸਾਈ ਧਰਮ ਹਿੰਦੂ ਧਰਮ ਤੋਂ ਚੰਗਾ ਹੈ, ਮੈਂ ਤੁਹਾਨੂੰ ਸਿੱਧ ਕਰ ਦਿਖਾਵਾਂਗਾ। ਤੁਸੀਂ ਆਪਣੇ ਗੁਰੂ ਨੂੰ ਇਕ ਦਿਨ ਬੁਲਾਓ, ਉਹ ਮੇਰੇ ਨਾਲ ਸ਼ਾਸਤਰ-ਅਰਥ ਕਰਨ, ਉਸ ਵਿਚ ਮੈਂ ਉਨ੍ਹਾਂ ਨੂੰ ਹਰਾ ਦੇਵਾਂਗਾ।"

ਰਾਣੀ : "ਸਾਡੇ ਧਰਮ ਦੇ ਬਾਰੇ ਵਿਚ ਇਸ ਤਰ੍ਹਾਂ ਸ਼ਾਸਤਰ-ਅਰਥ ਕਰਨਾ ਸਾਡੇ ਵੱਡਿਆਂ ਨੂੰ ਮਨਜ਼ੂਰ ਨਹੀਂ। ਸਾਡੀ ਗੱਲ ਅਸੀਂ ਦੀਕਸ਼ਤ ਜੀ ਨਾਲ ਕਰਾਂਗੇ। ਜੇ ਉਹ ਮੰਨ ਜਾਣ ਤਾਂ ਤੁਸੀਂ ਦੋਵੇਂ ਇਕ ਦਿਨ ਸ਼ਾਸਤਰ-ਅਰਥ ਕਰਨਾ।"

ਇਹਨਾਂ ਦਿਨਾਂ ਦੌਰਾਨ ਦੀਕਸ਼ਤ ਨੇ ਮੰਦਰ ਵਿਚ ਗ੍ਰਹਿ ਸ਼ਾਂਤੀ ਅਤੇ ਦੇਵਤਾਵਾਂ ਦੀ ਪੂਜਾ ਕੀਤੀ। ਰਾਜੇ ਦੀ ਅਰੋਗਤਾ ਲਈ ਅੰਨਦਾਨ ਅਤੇ ਵਸਤਰਦਾਨ ਕਰਾਇਆ। ਇਹ ਸਾਰਾ ਖਰਚ ਰਾਣੀ ਨੇ ਆਪਣੇ ਨਿਜੀ ਖਰਚ ਵਿਚ ਕਰਾਇਆ।

ਇਕ ਮਹੀਨੇ ਦੇ ਅੰਦਰ ਅੰਦਰ ਰਾਜੇ ਦੀ ਸਿਹਤ ਪਹਿਲਾਂ ਜਿਹੀ ਹੋ ਗਈ। ਪਤੀ ਦੇ ਬੇਹੋਸ਼ ਹੋਣ ਵੇਲੇ ਰਾਣੀ ਡਰ ਗਈ ਸੀ ਕਿ ਕਿਤੇ ਉਸ ਦੇ ਸੁਹਾਗ 'ਤੇ ਆਂਚ ਨਾ ਆਵੇ। ਹੁਣ ਉਹ ਡਰ ਦੂਰ ਹੋ ਗਿਆ ਅਤੇ ਉਸ ਦੇ ਮਨ ਨੂੰ ਸ਼ਾਂਤੀ ਮਿਲੀ। ਵੈਦ ਦੀਕਸ਼ਤ ਅਤੇ ਪਾਦਰੀ ਨੂੰ ਇਨਾਮ ਦੇਂਦਿਆਂ ਉਹ ਬੋਲੀ, "ਭਗਵਾਨ ਨੇ ਤੁਹਾਡੇ ਲੋਕਾਂ ਦੇ ਰੂਪ ਵਿਚ ਮੇਰੀ ਰੱਖਿਆ ਕੀਤੀ।"

## 34

ਚਿੱਕੰਨਾ ਸ਼ੇਟੀ ਦਾ ਭਤੀਜਾ ਆਪਣੀ ਪਤਨੀ ਨਾਲ ਅਰਕਲਗੂੜ ਭੱਜ ਗਿਆ ਸੀ। ਉਥੇ ਉਸ ਨੇ ਆਪਣੇ ਚਾਚੇ ਦੀ ਹਾਲਤ ਬਾਰੇ ਸੋਚਣਾ ਸ਼ੁਰੂ ਕੀਤਾ। ਉਸ ਨੇ ਆਪਣੇ ਵਿਸ਼ਵਾਸੀ ਮਿੱਤਰਾਂ ਨੂੰ ਆਪਣੇ ਆਉਣ ਦਾ ਕਾਰਨ ਦੱਸ ਕੇ ਉਨ੍ਹਾਂ ਨਾਲ ਇਸ ਵਿਸ਼ੇ ਤੇ ਗੱਲਬਾਤ ਕੀਤੀ ਕਿ ਉਸ ਦੇ ਚਾਚੇ ਨੂੰ ਕਿਵੇਂ ਬਚਾਇਆ ਜਾਵੇ।

ਦੋ ਸਾਲ ਪਹਿਲਾਂ ਅੰਗਰੇਜ਼ਾਂ ਨੇ ਮੈਸੂਰ ਰਾਜ ਨੂੰ ਇਸ ਬਹਾਨੇ ਨਾਲ ਆਪਣੇ ਅਧੀਨ ਕਰ ਲਿਆ ਸੀ ਕਿ ਉਥੋਂ ਦਾ ਰਾਜਾ ਠੀਕ ਢੰਗ ਨਾਲ ਰਾਜ ਨਹੀਂ ਕਰ ਰਿਹਾ। ਉਸ ਦੇ ਮਿੱਤਰਾਂ ਨੇ ਸਲਾਹ ਦਿਤੀ, "ਕੋਡਗ ਦਾ ਰਾਜਾ ਅਯੋਗ ਨਹੀਂ ਹੈ, ਉਸ ਨੂੰ ਵੀ ਗੱਦੀ ਤੋਂ ਉਤਾਰ ਕੇ ਮੈਸੂਰ ਵਾਂਗ ਕੋਡਗ ਨੂੰ ਵੀ ਆਪਣੇ ਰਾਜ ਵਿਚ

ਮਿਲਾ ਲਵੋ । "ਇਸ ਕਿਸਮ ਦਾ ਪੱਤਰ ਅੰਗਰੇਜ਼ਾਂ ਨੂੰ ਲਿਖਿਆ ਜਾਵੇ । ਇਹ ਵੀ ਲਿਖਿਆ ਜਾਵੇ ਕਿ ਅਸੀਂ ਆਪ ਤਾਂ ਮੈਸੂਰ ਦੇ ਨਿਵਾਸੀ ਹਾਂ । ਹੁਣ ਅੰਗਰੇਜ਼ ਤੁਹਾਡੇ ਸਾਡੇ ਮਾਲਕ ਹਨ । ਚਿੱਕੰਣਾ ਸ਼ੇਟੀ ਮਡਕੇਰੀ ਵਿਚ ਹੈ ਫਿਰ ਵੀ ਉਹ ਰਹਿਣ ਵਾਲੇ ਤਾਂ ਅਰਕਲਗੂੜ ਦੇ ਹੀ ਹਨ । ਕੋਡਗ ਦਾ ਰਾਜਾ ਮੈਸੂਰ ਦੇ ਸ਼ਾਹੂਕਾਰ ਨੂੰ ਤੰਗ ਕਰ ਰਿਹਾ ਹੈ । ਇਸ ਦੀ ਜਾਂਚ ਕੀਤੀ ਜਾਵੇ ।" ਜਨਤਾ ਵੱਲੋਂ ਇਹ ਪ੍ਰਾਰਥਨਾ ਅੰਗਰੇਜ਼ਾਂ ਤਕ ਪਹੁੰਚਾਣੀ ਚਾਹੀਦੀ ਹੈ । ਇਹ ਨਿਸ਼ਚਾ ਕੀਤਾ ਗਿਆ ਕਿ ਅਰਕਲਗੂੜ ਦੇ ਮੁਖੀ ਲੋਕਾਂ ਵਲੋਂ ਇਕ ਪ੍ਰਾਰਥਨਾ ਪੱਤਰ, ਚਿੱਕੰਣਾ ਸ਼ੇਟੀ ਦੇ ਰਿਸ਼ਤੇਦਾਰਾਂ ਵਲੋਂ ਇਕ ਹੋਰ ਪ੍ਰਾਰਥਨਾ ਪੱਤਰ ਅਤੇ ਚਿੱਕਰਾਮ ਸ਼ੇਟੀ ਵਲੋਂ ਇਕ ਪੱਤਰ ਹਫਤੇ ਦੇ ਅੰਦਰ ਅੰਦਰ ਬੈਂਗਲੂਰ ਦੇ ਅੰਗਰੇਜ਼ ਅਧਿਕਾਰੀ ਕੋਲ ਪਹੁੰਚ ਜਾਵੇ ।

ਅਰਕਲਗੂੜ ਤੋਂ ਅਜਿਹੀਆਂ ਸ਼ਕਾਇਤਾਂ ਪਹੁੰਚਾਈਆਂ ਗਈਆਂ ਹਨ, ਇਹ ਗੱਲ ਚਿੱਕਰਾਮ ਸ਼ੇਟੀ ਨੇ ਗੁਪਤ ਢੰਗ ਨਾਲ ਚਿੱਕੰਣਾ ਸ਼ੇਟੀ ਨੂੰ ਦੱਸ ਭੇਜੀਆਂ । ਚਿੱਕੰਣਾ ਸ਼ੇਟੀ ਆਪ ਸ਼ਿਕਾਇਤ ਭੇਜਣ ਨੂੰ ਤਿਆਰ ਨਹੀਂ ਸੀ, ਪਰ ਜੇ ਦੂਜੇ ਭੇਜਣ ਤਾਂ ਉਸ ਵਲੋਂ ਕੋਈ ਵਿਰੋਧ ਵੀ ਨਹੀਂ ਸੀ । ਉਸ ਨੂੰ ਇਹ ਗੱਲ ਚੰਗੀ ਹੀ ਲੱਗੀ । ਪਰ ਉਹ ਇਹ ਚਾਹੁੰਦਾ ਸੀ ਕਿ ਮਹੱਲ ਵਿਚ ਇਹ ਗੱਲ ਪਹੁੰਚਣ 'ਤੇ ਉਸ ਨੂੰ ਕੋਈ ਨੁਕਸਾਨ ਨਾ ਹੋਵੇ ।

## 35

ਜਿਸ ਤਰ੍ਹਾਂ ਦੇ ਸ਼ਕਾਇਤ ਭਰੇ ਪੱਤਰ ਅਰਕਲਗੂੜ ਤੋਂ ਪਹੁੰਚੇ ਉਸ ਤਰ੍ਹਾਂ ਦੇ ਪੱਤਰ ਅੰਗਰੇਜ਼ਾਂ ਨੂੰ ਬਹੁਤ ਹੀ ਪਿਆਰੇ ਸਨ । ਉਨ੍ਹੀਂ ਦਿਨੀਂ ਉਹ ਭਾਰਤ ਭੂਮੀ ਨੂੰ ਹੜੱਪਣ ਲਈ ਅਜਗਰ ਦੀ ਭੂਮਿਕਾ ਨਿਭਾ ਰਹੇ ਸਨ । ਜਿਨ੍ਹਾਂ ਦਿਨਾਂ ਵਿਚ ਹੈਦਰ ਨਾਲ ਝਗੜਾ ਚਲ ਰਿਹਾ ਸੀ ਉਨ੍ਹੀਂ ਦਿਨੀਂ ਮੈਸੂਰ ਪ੍ਰਦੇਸ਼ ਨੂੰ ਉਨ੍ਹਾਂ ਨੇ ਚੰਗੀ ਤਰ੍ਹਾਂ ਦੇਖ ਲਿਆ ਸੀ । ਦੋਡਵੀਰਰਾਜ ਨਾਲ ਮਿਤਰਤਾ ਹੋਣ ਦੇ ਕਾਰਨ ਕੋਡਗ ਪ੍ਰਦੇਸ਼ ਨੂੰ ਵੇਖ ਪਰਖ ਲਿਆ ਸੀ । ਉਦੋਂ ਤੋਂ ਅੰਗਰੇਜ਼ਾਂ ਦੇ ਮਨ ਵਿਚ ਇਹ ਇੱਛਾ ਸੀ ਕਿ ਮੈਸੂਰ ਹੋਵੇ ਜਾਂ ਕੋਡਗ ਇਹ ਸੋਨੇ ਦੇ ਪ੍ਰਦੇਸ਼ ਹਨ, ਇਹ ਜ਼ਮੀਨ ਦਾ ਹੱਥ ਆਉਣਾ ਬਹੁਤ ਹੀ ਕਿਸਮਤ ਦੀ ਗੱਲ ਸੀ ।

ਜਦੋਂ ਟੀਪੂ ਅੰਤਮ ਬਾਰ ਹਾਰ ਹਾਰ ਗਿਆ ਉਦੋਂ ਮੈਸੂਰ ਰਾਜ ਦੇ ਪੁਨਰ-ਨਿਰਮਾਣ ਦੇ ਸੰਬੰਧ ਵਿਚ ਅੰਗਰੇਜ਼ਾਂ ਵਿਚ ਦੋ ਦਲ ਬਣ ਗਏ ਸਨ । 'ਰਾਜ ਸਾਨੂੰ ਵਾਪਸ ਦਿਵਾਓ' ਕਹਿਕੇ ਰਾਜ ਮਾਤਾ ਨੇ ਉਸ ਕੰਮ ਵਿਚ ਬੜੀ ਸਹਾਇਤਾ ਦਿਤੀ ਸੀ । "ਉਨ੍ਹਾਂ ਦੇ ਵਿਸ਼ਵਾਸ ਨੂੰ ਸਾਨੂੰ ਧੋਖਾ ਨਹੀਂ ਦੇਣਾ ਚਾਹੀਦਾ । ਉਨ੍ਹਾਂ ਦਾ ਰਾਜ ਉਨ੍ਹਾਂ ਨੂੰ ਦੇਣਾ ਹੀ ਨਿਆਂ ਹੈ ।" ਇਹ ਇਕ ਦਲ ਦੀ ਰਾਏ ਸੀ । "ਨਿਆਂ ਹੀ ਦੇਖਣ ਬੈਠੇ ਤਾਂ ਰਾਜ ਦਾ ਵਿਸਥਾਰ ਕਿਵੇਂ ਹੋਵੇਗਾ ? ਇਹਨਾਂ ਲੋਕਾਂ ਵਿਚ ਰਾਜ ਕਰਨ ਦੀ ਯੋਗਤਾ ਵੀ ਹੈ ? ਇਨ੍ਹਾਂ ਨੂੰ ਗੱਦੀ 'ਤੇ ਬਿਠਾਇਆ ਜਾਵੇ ਤਾਂ ਸਾਨੂੰ ਹੀ

ਇਨ੍ਹਾਂ ਦੀ ਦੇਖਭਾਲ ਕਰਨੀ ਪਵੇਗੀ। ਇਸ ਚੱਕਰਬਾਜ਼ੀ ਤੋਂ ਫਾਇਦਾ ? ਰਾਜੇ ਨੇ ਸਾਡੀ ਮਦਦ ਕੀਤੀ ਸੀ ਇਸ ਲਈ ਕੁਝ ਲੱਖ ਰੁਪਏ ਪ੍ਰਤੀ ਸਾਲ ਪੈਨਸ਼ਨ ਲਾ ਦੇਵਾਂਗੇ। ਰਾਜ ਨੂੰ ਹੱਥ ਵਿਚ ਲੈ ਲੈਣਾ ਹੀ ਉਚਿਤ ਹੈ।" ਇਹ ਦੂਜਾ ਮਤ ਸੀ। ਇਹਨਾਂ ਦੋਹਾਂ ਦਲਾਂ ਵਿਚ ਵਾਦ-ਵਿਵਾਦ ਹੋਣਾ ਮੁਸ਼ਕਲ ਸੀ।

ਆਖਰ ਵਿਚ ਜੋ ਉਸ ਦਾ ਹੱਲ ਨਿਕਲਿਆ ਤਾਂ ਉਹ ਨਿਆਂ ਦੀ ਦ੍ਰਿਸ਼ਟੀ ਤੋਂ ਠੀਕ ਨਹੀਂ ਸੀ। ਟੀਪੂ ਨੂੰ ਹਰਾਉਣ ਲਈ ਨਿਜਾਮ ਅਤੇ ਮਰਹੱਟਿਆਂ ਨੇ ਅੰਗਰੇਜ਼ਾਂ ਦੀ ਸਹਾਇਤਾ ਕੀਤੀ ਸੀ। ਜੇ ਮੈਸੂਰ ਰਾਜੇ ਨੂੰ ਨਾ ਸੌਂਪਦੇ ਤਾਂ ਟੀਪੂ ਦੇ ਅਧੀਨ ਇਸ ਵਿਸ਼ਾਲ ਪ੍ਰਦੇਸ਼ ਨੂੰ ਇਕੱਲੇ ਅੰਗਰੇਜ਼ ਨਹੀਂ ਜਿਤ ਸਕਦੇ ਸਨ। ਨਿਜਾਮ ਨੂੰ ਹਿੱਸਾ ਦੇਣਾ ਪੈਂਦਾ ਅਤੇ ਮਰਹੱਟਿਆਂ ਨੂੰ ਵੀ ਹਿੱਸਾ ਦੇਣਾ ਪੈਂਦਾ ਸੀ। ਟੀਪੂ ਨੂੰ ਹਰਾਉਣ ਲਈ ਅਸੀਂ ਤੁਹਾਨੂੰ ਮਦਦ ਦਿਤੀ ਅਜਿਹਾ ਉਨ੍ਹਾਂ ਦਾ ਕਹਿਣਾ ਸੀ। ਉਹ ਹੁਣੇ ਤੋਂ ਤਾਕਤਵਰ ਹੋ ਗਏ ਹਨ ਹੋਰ ਕੁਝ ਹਿੱਸਾ ਦੇ ਦਿਤਾ ਜਾਵੇ ਤਾਂ ਉਹ ਕਿਸ ਦੇ ਹੱਥ ਆਉਣਗੇ ? ਇਕ ਟੀਪੂ ਨੂੰ ਹਰਾ ਕੇ ਦੋ ਟੀਪੂਆਂ ਨੂੰ ਤਿਆਰ ਕਰਨਾ ਹੋਵੇਗਾ। ਮੈਸੂਰ ਰਾਜ ਜੇ ਹਿੰਦੂ ਰਾਜੇ ਨੂੰ ਦੇ ਦਿਤਾ ਜਾਵੇ ਤਾਂ ਉਹ ਉਸ ਨੂੰ ਅੰਗਰੇਜ਼ਾਂ ਦਾ ਉਪਕਾਰ ਸਮਝ ਕੇ ਸਾਡੇ ਨਾਲ ਅਹਿਸਾਨ ਭਰਿਆ ਵਿਵਹਾਰ ਕਰਨਗੇ। ਨਿਜਾਮ ਅਤੇ ਮਰਹੱਟਿਆਂ ਦੇ ਵਿਰੋਧ ਵਿਚ ਤੀਜੀ ਸ਼ਕਤੀ ਦੀ ਜਦੋਂ ਲੋੜ ਹੋਵੇ ਉਦੋਂ ਇਹ ਸਾਡਾ ਸਾਥ ਦੇਣਗੇ। ਇਹ ਸੋਚ ਵਿਚਾਰ ਕੇ ਅੰਗਰੇਜ਼ਾਂ ਨੇ ਮੈਸੂਰ ਰਾਜ ਹਿੰਦੂ ਰਾਜੇ ਨੂੰ ਵਾਪਸ ਕਰ ਦਿਤਾ ਸੀ।

ਤੀਹ ਸਾਲ ਪਹਿਲਾਂ ਨਵੇਂ ਢੰਗ ਨਾਲ ਰਹਿਣ ਲਈ ਆਏ ਹੋਏ ਅਧਿਕਾਰੀ ਅਤੇ ਉਨ੍ਹਾਂ ਦੇ ਸਹਿਯੋਗੀਆਂ ਨੇ ਜ਼ਰੂਰ ਦੁਖ ਨਾਲ ਕਿਹਾ, "ਅਜਿਹੀ ਭੂਮੀ ਨੂੰ ਅਸੀਂ ਆਪਣੇ ਕੋਲ ਨਾ ਰੱਖ ਕੇ ਵਾਪਸ ਦੇ ਦਿਤਾ ?"

ਇਸ ਤਰ੍ਹਾਂ ਵੀਹ ਸਾਲ ਬੀਤ ਜਾਣ ਤੋਂ ਬਾਅਦ ਟੀਪੂ ਦੀ ਹਾਰ ਵੇਲੇ ਜੋ ਮਨੋ-ਭਾਵਨਾ ਅੰਗਰੇਜ਼ਾਂ ਵਿਚ ਸੀ ਉਸ ਵਿਚ ਹੁਣ ਬਹੁਤ ਤਬਦੀਲੀ ਹੋ ਗਈ ਸੀ। ਉਦੋਂ ਦਾ ਵਿਰੋਧੀ ਮਰਹੱਟਾ ਹੁਣ ਕਮਜ਼ੋਰ ਹੋ ਗਿਆ ਸੀ। ਇਕੱਲੇ ਰਹਿ ਗਏ ਨਿਜਾਮ ਨੂੰ ਵੀ ਇਸ ਗੱਲ ਦਾ ਡਰ ਸੀ ਕਿ ਉਸ ਦੀ ਹਾਲਤ ਵੀ ਮਰਹੱਟਿਆਂ ਜਿਹੀ ਨਾ ਹੋ ਜਾਵੇ। ਸੱਪ ਦੇ ਸੁਭਾਅ ਵਾਲੇ ਅੰਗਰੇਜ਼ ਮੌਕੇ ਦੀ ਤੱਕ ਵਿਚ ਸਨ। ਮੈਸੂਰ ਰਾਜ ਦੇ ਅਧਿਕਾਰੀਆਂ ਦੀ ਅਯੋਗਤਾ ਨਾਲ ਮੈਸੂਰ ਰਾਜ ਵਿਚ ਹਾਲਤ ਖਰਾਬ ਹੋ ਗਈ ਸੀ। ਇਹ ਬਹਾਨਾ ਬਣਾ ਕੇ ਅੰਗਰੇਜ਼ਾਂ ਨੇ ਰਾਜੇ ਨੂੰ ਗੱਦੀ ਤੋਂ ਉਤਾਰ ਦਿਤਾ ਅਤੇ ਮੈਸੂਰ ਆਪਣੇ ਅਧੀਨ ਕਰ ਲਿਆ।

ਕੋਡਗ ਭੂਮੀ ਇਕ ਪੱਖੋਂ ਇਹਨਾਂ ਨੂੰ ਮੈਸੂਰ ਤੋਂ ਵੀ ਚੰਗੀ ਲੱਗੀ। ਕੋਡਗ ਦੇ ਜੰਗਲ, ਪਹਾੜ, ਨਦੀ, ਨਾਲੇ, ਖੇਤ—ਬਗੀਚੇ ਉਨ੍ਹਾਂ ਨੂੰ ਬਾਈਬਲ ਦੇ 'ਗਾਰਡਨ ਆਫ ਈਡਨ' ਦੀ ਤਰ੍ਹਾਂ ਲੱਗਦੇ ਸਨ। ਅੰਗਰੇਜ਼ਾਂ ਦਾ ਇਹ ਵਿਚਾਰ ਸੀ ਕਿ ਉਨ੍ਹਾਂ ਦੇ ਦੇਸ਼ ਦਾ ਸਕਾਟਲੈਂਡ ਪ੍ਰਾਂਤ ਹੀ ਬਹੁਤ ਸੁੰਦਰ ਹੈ ਪਰ ਕੋਡਗ ਦੀ ਕੁਦਰਤੀ ਸੁੰਦਰਤਾ ਸਕਾਟਲੈਂਡ ਦੀ ਸੁੰਦਰਤਾ ਤੋਂ ਵੀ ਇਕ ਹੱਥ ਉਤੇ ਸੀ। ਮੈਸੂਰ ਦੀ ਤਰ੍ਹਾਂ ਕੋਡਗ ਨੂੰ ਵੀ ਹੜੱਪਣ ਲਈ ਅਨੇਕਾਂ ਅੰਗਰੇਜ਼ਾਂ ਦੇ ਮੂੰਹ ਵਿਚ ਪਾਣੀ ਭਰ ਆਇਆ।

ਰਾਜੇ ਦੇ ਨਾਲ ਝਗੜਾ ਵਧਾਉਣਾ ਹੀ ਇਹਨਾਂ ਲੋਕਾਂ ਦੀ ਇੱਛਾ ਸੀ । ਪਹਿਲਾਂ ਦੀਆਂ ਆਈਆਂ ਕੁਝ ਸ਼ਕਾਇਤਾਂ ਉਨ੍ਹਾਂ ਨੂੰ ਭੋਜਨ ਦੇ ਤਿਆਰ ਹੋਣ ਦੀ ਪੁਜੀ ਸੂਚਨਾ ਮਾਲ੍ਹ-ਪੂੜੇ ਦੀ ਸੁਗੰਧ ਦੀ ਤਰ੍ਹਾਂ ਲੱਗੀ । ਅਰਕਲਗੂੜ ਤੋਂ ਪਹੁੰਚੇ ਸ਼ਕਾਇਤ ਭਰੇ ਪੱਤਰਾਂ ਨੂੰ ਦੇਖ ਕੇ ਇਹਨਾਂ ਲੋਕਾਂ ਨੂੰ ਕਾਫੀ ਸੰਤੁਸ਼ਟਤਾ ਹੋਈ ।

ਉਨ੍ਹੀਂ ਦਿਨੀਂ ਮੈਸੂਰ ਦਾ ਸ਼ਾਸਨ ਆਂਗਲ ਅਧਿਕਾਰੀਆਂ ਦੇ ਹੱਥ ਸੀ । ਉਥੇ ਮਕਲੀਯਾਨ ਚੀਫ ਕਮਿਸ਼ਨਰ ਸੀ ਕੈਸਮਾਈਜ਼ਰ ਰੈਜ਼ੀਡੈਂਟ ਅਤੇ ਹਾਕਰ ਉਸ ਦਾ ਸਹਾਇਕ ਸੀ । ਕੈਸਮਾਈਜ਼ਰ ਨੂੰ ਕੋਡਗ ਹੜੱਪਣ ਦੀ ਇੱਛਾ ਸੀ । ਇਨ੍ਹੀਂ ਦਿਨੀਂ ਇਸ ਪਾਸੇ ਦਾ ਸਾਰਾ ਕੰਮ ਰੈਜੀਡੈਂਟ ਦੇ ਹੱਥ ਵਿਚ ਸੀ । ਅਰਕਲਗੂੜ ਤੋਂ ਪੱਤਰ ਆਉਣ ਤੋਂ ਬਾਅਦ ਇਕ ਹਫਤੇ ਦੇ ਅੰਦਰ ਮਡਕੇਰੀ ਤੋਂ ਮੋਘਲਿੰਗ ਪਾਦਰੀ ਦਾ ਪਤਰ ਵੀ ਆਇਆ । ਉਸ ਵਿਚ ਲਿਖਿਆ ਸੀ "ਰਾਜੇ ਦੀ ਸਿਹਤ ਠੀਕ ਹੈ । ਉਹ ਚਾਹੁੰਦੇ ਹਨ ਕਿ ਉਨ੍ਹਾਂ ਦੇ ਠੀਕ ਹੁੰਦਿਆਂ ਹੀ ਤੁਸੀਂ ਲੋਕ ਇਥੇ ਆ ਕੇ ਉਨ੍ਹਾਂ ਦੀ ਮਹਿਮਾਨ-ਨਵਾਜ਼ੀ ਪ੍ਰਵਾਨ ਕਰੋ ।" ਉਸ ਦੇ ਉਤਰ ਵਿਚ ਕੈਸਮਾਈਜ਼ਰ ਨੇ ਲਿਖਿਆ, "ਸਾਨੂੰ ਸੱਦਾ ਪ੍ਰਵਾਨ ਹੈ, ਈਸ਼ਵਰ ਕਰੇ ਰਾਜਾ ਸਾਹਿਬ ਜਲਦੀ ਹੀ ਅਰੋਗ ਹੋ ਜਾਣ । ਬਾਅਦ ਵਿਚ ਅਸੀਂ ਆਉਣ ਦਾ ਉਚਿਤ ਸਮਾਂ ਸੂਰਤ ਕਰਾਂਗੇ ।"

## 36

"ਹੁਣੇ ਆਉਂਦੀ ਹਾਂ ਜ਼ਰਾ ਠਹਿਰੋ ।" ਮੰਤਰੀਆਂ ਨੂੰ ਇਹ ਕਹਿ ਕੇ ਰਾਣੀ ਅੰਦਰ ਗਈ । ਰਾਜੇ ਨੂੰ ਪਲੰਘ ਤੇ ਪਾਇਆ । ਸੇਵਕਾਵਾਂ ਨੂੰ ਬੁਲਾ ਕੇ ਪੱਖਾ ਝੱਲਣ ਲਈ ਕਿਹਾ । ਆਪਣੇ ਹੱਥ ਨਾਲ ਉਨ੍ਹਾਂ ਦੇ ਮੱਥੇ ਅਤੇ ਗਲ੍ਹ ਤੇ ਗੁਲਾਬ ਜਲ ਛਿੜਕਿਆ । ਸੇਵਕਾਂ ਨੂੰ ਕਿਹਾ, "ਦੋ ਮਿੰਟ ਦੇਖੋ ਮੈਂ ਹੁਣੇ ਆਈ ।" ਇਹ ਕਹਿਕੇ ਉਹ ਉਥੇ ਆਈ ਜਿਥੇ ਮੰਤਰੀਆਂ ਨੂੰ ਛੱਡ ਗਈ ਸੀ । ਉਥੇ ਬਸਵ ਨੇ ਦੱਸਿਆ. "ਮੰਤਰੀ ਕਲ੍ਹ ਫੇਰ ਆਉਣ ਲਈ ਕਹਿ ਗਏ ਹਨ ਅੰਮਾ ਜੀ" ਰਾਣੀ ਫੇਰ ਰਾਜੇ ਦੇ ਕੋਲ ਵਾਪਸ ਚਲੀ ਗਈ ।

ਰਾਜ ਮਹੱਲ ਤੋਂ ਬਾਹਰ ਕਦਮ ਰੱਖਦਿਆਂ ਹੀ ਬੋਪੰਣਾ ਨੂੰ ਗੁੱਸਾ ਆ ਗਿਆ । ਉਹ ਬੋਲਿਆ, "ਦੇਖਿਆ ਤੁਸੀਂ, ਪੰਡਤ ਜੀ, ਇਸ ਭਿਖਮੰਗੇ ਰਾਜੇ ਨੂੰ, ਕਿਹੋ ਜਿਹੀਆਂ ਗੱਲਾਂ ਕਰ ਸਕਦਾ ਹੈ ? ਕੋਡਗੀ ਦੇ ਪੇਟ 'ਚੋਂ ਜਨਮ ਲੈ ਕੇ ਅਤੇ ਕੋਡਗੀ ਲੜਕੀ ਨਾਲ ਵਿਆਹ ਕਰ ਕੇ ਵੀ ਇਸ ਨੂੰ ਅਜੇ ਤਕ ਕੋਡਗੀਆਂ ਦੇ ਗੁਣਾਂ ਦਾ ਪਤਾ ਨਹੀਂ ਲੱਗਿਆ । ਛੱਡੋ ਪਰੇ, ਮੈਂ ਕੋਈ ਈਸ਼ਵਰ ਨਹੀਂ, ਫੇਰ ਵੀ ਕਹਿ ਸਕਦਾ ਹਾਂ ਕਿ ਪਤਨੀ ਘਰ ਦੀ ਲਕਸ਼ਮੀ ਹੁੰਦੀ ਹੈ, ਉਸਨੇ ਇਹਨੂੰ ਕਿਹੋ ਜਹੀਆਂ ਗੱਲਾਂ ਆਖੀਆਂ, ਇਹ ਰਾਜਾ ਹੈ ? ਕੀ ਇਹਨੂੰ ਰਾਜਾ ਬਣਿਆਂ ਰਹਿਣ ਦੇਣਾ ਹੈ ? ਅਜਿਹੀਆਂ ਗੱਲਾਂ ਕਰਨ ਵਾਲੇ ਦਾ ਮੰਤਰੀ ਬਣ ਕੇ ਰਹਾਂ ?"

ਲਕਸ਼ਮੀਨਾਰਾਇਣ, ',ਰਾਜੇ ਨੂੰ ਹਾਲੇ ਸਮਝਿਆ ਨਹੀਂ ਬੋਪੰਣਾ । ਅਨੁਸ਼ਾਸਨ

ਵਿਚ ਨਹੀਂ ਪਲਿਆ । ਚਾਲ ਵੀ ਅਗਿਆਨਤਾ ਵਾਲੀ ਹੈ । ਗੱਲ ਕਰਨ ਨਾਲ ਲਾਭ ਨਹੀਂ । ਪਰ ਇਹ ਰਾਜਾ ਦੀ ਆਪਣੀ ਗੱਲ ਹੈ । ਸਾਡੀ ਅਤੇ ਤੁਹਾਡੀ ਗੱਲ ਨਹੀਂ । ਮਹੱਲ ਦੀ ਗੱਲ ਦੇ ਬਰਾਬਰ ਦੇਸ਼ ਅਤੇ ਪਿੰਡ ਦੀਆਂ ਗੱਲਾਂ ਰਹਿੰਦੀਆਂ ਹਨ। ਪਰ ਅਸੀਂ ਗੁੱਸਾ ਕਰੀਏ ਤਾਂ ਦੇਸ਼ ਦਾ ਕੀ ਹਾਲ ਹੋਵੇਗਾ ?''

''ਦੇਸ਼ ਦੀ ਗੱਲ ਹੋਰ ਏ, ਪੰਡਤ ਜੀ । ਇਸ ਦੀ ਕਹਾਣੀ ਹੁਣ ਖਤਮ ਹੋਈ । ਮੈਂ ਕਿਹਾ ਸੀ ਨਾ ਇਹ ਭਿਖ ਮੰਗਾ ਹੈ । ਭਿਖ ਮੰਗੇ ਵਿਚ ਵਡੱਪਣ ਕਿਵੇਂ ਆ ਸਕਦਾ ਹੈ । ਕਿਹੋ ਜਿਹਾ ਘਰ ਤੇ ਕਿਹੋ ਜਿਹੀ ਜ਼ਬਾਨ ?''

''ਤੁਹਾਡਾ ਗੁੱਸਾ ਠੀਕ ਹੀ ਹੈ ਬੋਪੰਣਾ ਜੀ, ਪਰ ਗੁੱਸੇ ਵਿਚ ਆਖੀ ਗੱਲ ਠੀਕ ਨਹੀਂ ਹੁੰਦੀ ।''

''ਠੀਕ ਹੈ, ਪੰਡਤ ਜੀ, ਹੁਣ ਉਹ ਗੱਲ ਨਹੀਂ ਆਖਾਂਗਾ । ਪਰ ਅੱਜ ਤੋਂ ਮੈਂ ਪੋਨੱਪਾ ਦਾ ਸਾਥੀ ਹਾਂ । ਮੇਰੇ ਲਈ ਇਹ ਰਾਜਾ ਨਹੀਂ ਅਤੇ ਇਸ ਦੇ ਲਈ ਮੈਂ ਮੰਤਰੀ ਨਹੀਂ । ਪਹਿਲਾਂ ਤਿੰਨੇ ਇਸ ਦੇ ਕੋਲ ਜਾਂਦੇ ਸਾਂ, ਫੇਰ ਦੋ ਹੋ ਗਏ, ਹੁਣ ਤੁਸੀਂ ਇਕੱਲੇ ਰਹੋਗੇ ।''

''ਮੈਂ ਇਕੱਲਾ ਤੁਹਾਥੋਂ ਬਿਨਾਂ ਕਿੰਨੇ ਦਿਨ ਰਹਿ ਸਕਾਂਗਾ ? ਰਹਿਣਾ ਵੀ ਚਾਹਾਂ ਤਾਂ ਹੋ ਨਹੀਂ ਸਕੇਗਾ ?''

''ਇਸੇ ਤਰ੍ਹਾਂ ਹੋਣ ਦਿਉ । ਜਦੋਂ ਮੁਸਲਮਾਨਾਂ ਨੇ ਲੁੱਟਮਾਰ ਕੀਤੀ ਉਦੋਂ ਕੌਣ ਰਾਜਾ ਸੀ ਅਤੇ ਕੌਣ ਮੰਤਰੀ ? ਇਨ੍ਹਾਂ ਭਿਖਮੰਗਾਂ ਦਾ ਵੰਸ਼ ਖਤਮ ਹੋਣ ਵਾਲਾ ਹੀ ਸੀ । ਦੇਸ਼ ਲਈ ਕੀ ਘੱਟ ਹੋ ਗਿਆ ਸੀ । ਵੱਡਾ ਰਾਜਾ ਕੈਦ 'ਚੋਂ ਛੁਟ ਕੇ ਆਇਆ, ਤੱਕ ਲੋਕਾਂ ਨੂੰ ਮਿਲੇ, ਉਨ੍ਹਾਂ ਨੂੰ ਇਕੱਠਾ ਕਰਕੇ ਦੇਸ਼ ਦਾ ਨਾਂ ਰਹਿਣ ਲਾਇਕ ਬਣਾਇਆ । ਫੇਰ ਕਿਤੇ ਜਾ ਕੇ ਕੋਡਗ ਰਾਜੇ ਦਾ ਹੋਇਆ । ਵੱਡੇ ਦਾ ਜਨਮ ਹੋਇਆ ਉਸ ਨੇ ਵੱਡਪਣ ਦਾ ਜੀਵਨ ਗੁਜ਼ਾਰਿਆ । ਕੋਡਗ ਭੂਮੀ ਲਈ ਕਾਫੀ ਨਾਂ ਖੱਟਿਆ । ਹੁਣ ਕੀੜਾ ਪੈਦਾ ਹੋਇਆ ਹੈ, ਕੀੜੇ ਜਿਹਾ ਜੀਵਨ ਗੁਜ਼ਾਰ ਰਿਹਾ ਹੈ, ਕੋਡਗ-ਭੂਮੀ ਨੂੰ ਬਾਂਬੀ ਬਣਾਇਆ ਹੈ । ਹੋਣ ਦਿਉ ਕੋਈ ਨਾ ਕੋਈ ਤਾਂ ਇਸ ਦਾ ਸਿਰ ਕੁਚਲੇਗਾ ਹੀ, ਇਸ ਨੂੰ ਖਤਮ ਕਰੇਗਾ ਹੀ ਫੇਰ ਦੇਸ਼ ਪਹਿਲਾਂ ਜਿਹਾ ਰਹਿ ਜਾਵੇਗਾ, ਤੱਕ ਲੋਕ ਰਹਿ ਜਾਣਗੇ ।''

ਲਕਸ਼ਮੀਨਾਰਾਇਣ ਨੂੰ ਇਸ ਗੱਲ ਦਾ ਸ਼ੱਕ ਨਹੀਂ ਹੋਇਆ ਕਿ ਰਾਜਾ ਨੇ ਬੋਪੰਣਾ ਦੇ ਬਾਰੇ ਵਿਚ ਕਿੰਨੀਆਂ ਬੁਰੀਆਂ ਗੱਲਾਂ ਆਖੀਆਂ । ਉਸ ਦੇ ਲਈ ਬੋਪੰਣਾ ਦਾ ਮਨ ਕੌੜਾ ਹੋ ਜਾਣਾ ਠੀਕ ਹੀ ਸੀ : ਪਰ ਰਾਜਾ ਕਿਸੇ ਕਾਰਨ ਜੇ ਇਸ ਤਰ੍ਹਾਂ ਦੀ ਗੱਲ ਕਰੇ ਅਤੇ ਮੰਤਰੀ ਉਸ ਦੇ ਵਿਰੋਧ ਵਿਚ ਖੜਾ ਹੋ ਜਾਵੇ ਤਾਂ ਦੇਸ਼ ਦਾ ਪ੍ਰਬੰਧ ਕਿਵੇਂ ਚੱਲੇ ? ਸਾਡੇ ਜਿਹੇ ਮੰਤਰੀਆਂ ਦੀ ਹਾਲਤ ਕੀ ਹੋਵੇਗੀ ?

ਰਾਜਾ ਅਤੇ ਮੰਤਰੀ ਦਾ ਵਿਰੋਧੀ ਹੋ ਜਾਣਾ ਕੋਡਗ ਦੇ ਇਤਿਹਾਸ ਵਿਚ ਨਵਾਂ ਨਹੀਂ ਲੋਕਾਂ ਨੂੰ ਇਹ ਗੱਲ ਯਾਦ ਵੀ ਸੀ । ਗੱਲ ਬਹੁਤੀ ਪੁਰਾਣੀ ਨਹੀਂ, ਲਿੰਗਰਾਜ ਨੇ ਰਾਜਾ ਬਣਨ ਲਈ ਆਪਣੇ ਸਾਥੀ ਕਾਰੀਯੱਪਾ ਨੂੰ ਸੂਲੀ 'ਤੇ ਚੜ੍ਹਾ ਦਿਤਾ । ਵੱਡੇ ਰਾਜਾ ਦੀ ਮੌਤ ਤੋਂ ਬਾਅਦ ਦੇਵੰਮਾਜੀ ਰਾਣੀ ਬਣੀ । ਸੌਦੇ ਦਾ ਨਾਇਕ ਉਸ ਦਾ

ਮੰਤਰੀ ਬਣਿਆ। ਲਿੰਗਰਾਜ ਨੂੰ ਸ਼ਕਾਇਤ ਸੀ ਕਿ ਮੈਂ ਰਾਜਾ ਤਾਂ ਨਾ ਬਣ ਸਕਿਆ ਪਰ ਕੀ ਮੈਨੂੰ ਮੰਤਰੀ ਵੀ ਨਹੀਂ ਹੋਣਾ ਚਾਹੀਦਾ । ਉਦੋਂ ਇਸ ਦੀ ਹਾਲਤ ਨੂੰ ਵੇਖ ਕੇ ਕਾਰੀਯੱਪਾ ਨੂੰ ਰਹਿਮ ਆਇਆ। ਉਸ ਨੇ ਤੱਕ ਲੋਕਾਂ ਨੂੰ ਇਕੱਠਾ ਕਰਕੇ ਕਿਹਾ, "ਬਾਹਰ ਦਾ ਆਦਮੀ ਕਿੰਨਾ ਵੀ ਯੋਗ ਕਿਉਂ ਨਾ ਹੋਵੇ ਆਪਣੇ ਦੇਸ਼ ਦਾ ਆਦਮੀ ਮੰਤਰੀ ਬਣਨਾ ਚਾਹੀਦਾ ਹੈ। ਕੀ ਸਾਡੇ ਏਥੇ ਯੋਗ ਵਿਅਕਤੀ ਨਹੀਂ ਹੈ, ਲਿੰਗਰਾਜ ਨੂੰ ਹੀ ਮੰਤਰੀ ਬਣਨਾ ਚਾਹੀਦਾ ਹੈ। ਇਹ ਸਾਡੀ ਇੱਛਾ ਹੈ।"ਅਤੇ ਇਹ ਫੈਸਲਾ ਕੀਤਾ। ਸੌਦੇ ਦੇ ਨਾਇਕ ਨੂੰ ਮੰਤਰੀ ਪਦ ਤਿਆਗਣਾ ਪਿਆ। ਲਿੰਗਰਾਜ ਮੰਤਰੀ ਬਣਿਆ। ਮੰਤਰੀ ਬਣਨ ਤੋਂ ਇਕ ਸਾਲ ਬਾਅਦ ਉਸ ਨੇ ਆਪ ਰਾਜਾ ਬਣਨ ਦੀ ਇੱਛਾ ਪ੍ਰਗਟ ਕੀਤੀ ਪਰ ਕਾਰੀਯੱਪਾ ਨਹੀਂ ਮੰਨਿਆ। ਉਸ ਨੇ ਕਿਹਾ, "ਦੇਵੰਮਾਜੀ ਦਾ ਰਾਣੀ ਬਣੇ ਰਹਿਣਾ ਵੱਡੇ ਰਾਜਾ ਦੀ ਇੱਛਾ ਅਨੁਸਾਰ ਹੈ। ਇਹ ਗੱਲ ਰਹਿਣੀ ਚਾਹੀਦੀ ਹੈ। ਕਾਰੀਯੱਪਾ ਨੇ ਮੰਤਰੀ—ਪਦ ਦਿਵਾ ਕੇ ਜੋ ਉਪਕਾਰ ਕੀਤਾ ਸੀ ਉਸ ਨੂੰ ਭੁਲਾ ਕੇ ਲਿੰਗਰਾਜ ਨੇ ਉਸ ਨੂੰ ਵਿਰੋਧ ਮੰਨ ਲਿਆ ਅਤੇ ਜ਼ਬਰਦਸਤੀ ਗੱਦੀ ਪ੍ਰਾਪਤ ਕਰ ਲੈਣ ਤੋਂ ਬਾਅਦ ਉਸ ਤੇ ਇਕ ਝੂਠਾ ਦੋਸ਼ ਲਾਇਆ ਕਿ ਇਸ ਨੇ ਅਤੇ ਇਸ ਦੀ ਪਤਨੀ ਨੇ ਮੈਨੂੰ ਖਤਮ ਕਰਨ ਦਾ ਯਤਨ ਕੀਤਾ ਹੈ। ਕਾਰੀਯੱਪਾ ਨੂੰ ਸੂਲੀ ਤੇ ਚੜ੍ਹਾ ਦਿਤਾ ਅਤੇ ਉਸ ਦੀ ਪਤਨੀ ਨੂੰ ਦੇਸ਼ ਨਿਕਾਲਾ ਦੇ ਦਿਤਾ। ਜੇ ਰਾਜਾ ਆਪਣਾ ਵਿਵੇਕ ਖੋ ਬੈਠੇ ਤਾਂ ਕੀ ਬਾਹਰ ਵਾਲਿਆਂ ਨੂੰ ਵੀ ਵਿਵੇਕਹੀਣ ਹੋ ਜਾਣਾ ਚਾਹੀਦਾ ਹੈ ?

ਕਾਰੀਯੱਪਾ ਜਿਹੇ ਮਹਾਨ ਵਿਅਕਤੀ ਦੀ ਪਤਨੀ ਨੂੰ ਉਨ੍ਹਾਂ ਨੇ ਆਪਣੇ ਏਥੇ ਥਾਂ ਦੇਣ ਦਾ ਹੌਸਲਾ ਨਹੀਂ ਕੀਤਾ। ਕਾਰੀਯੱਪਾ ਸੂਲੀ 'ਤੇ ਮਾਰਿਆ। ਉਸ ਦੀ ਪਤਨੀ ਉਸ ਥਾਂ ਦੇ ਸਾਹਮਣੇ ਸੱਤ ਦਿਨ ਤੱਕ ਬਿਨਾਂ ਅੰਨ-ਪਾਣੀ ਦੇ ਪਈ ਰਹੀ ਅਤੇ ਅੱਠਵੇਂ ਦਿਨ ਚਲ ਵਸੀ। ਇਹ ਘਟਨਾ ਵਾਪਰਿਆਂ ਅਜੇ ਪੱਝੀ ਸਾਲ ਵੀ ਪੂਰੇ ਨਹੀਂ ਹੋਏ। ਉਦੋਂ ਕਾਰੀਯੱਪਾ ਦਾ ਇਕ ਦੀਵਾਨ ਸੀ। ਹੁਣ ਦੇ ਰਾਜਾ ਦੀ ਸਥਿਤੀ ਲਿੰਗਰਾਜ ਦੀ ਸਥਿਤੀ ਦੇ ਬਰਾਬਰ ਮਜ਼ਬੂਤ ਨਹੀਂ ਸੀ। ਫੇਰ ਵੀ ਜੇ ਉਹ ਚਾਹੁੰਦਾ ਤਾਂ ਬਸਵ ਬੋਪੰਣਾ ਦੇ ਪ੍ਰਾਣ ਲੈਣ ਵਿਚ ਨਾ ਝਿਜਕਦਾ। ਬਾਅਦ ਵਿਚ ਭਾਵੇਂ ਜਨਤਾ ਰੌਲਾ ਪਾਉਂਦੀ ਜਾਂ ਵਿਰੋਧ ਕਰਦੀ। ਪਰ ਬੋਪੰਣਾ ਜੀਉਂਦਾ ਨਹੀਂ ਰਹਿ ਸਕਦਾ ਸੀ। ਲਕਸ਼ਮੀਨਾਰਾਇਣ ਚਾਹੁੰਦਾ ਸੀ ਕਿ ਗੱਲ ਇਸ ਹੱਦ ਤਕ ਨਾ ਪਹੁੰਚੇ।

ਅਜਿਹੇ ਅਨਰਥ ਦੀ ਸੰਭਾਵਨਾ ਦੀ ਸੂਚਨਾ ਜੇ ਰਾਜਾ ਨੂੰ ਦੇ ਦਿਤੀ ਜਾਵੇ ਤਾਂ ਉਹ ਡਰਨ ਵਾਲਾ ਨਹੀਂ। ਬੋਪੰਣਾ ਨੂੰ ਵੀ ਡਰ ਨਹੀਂ ਹੈ। ਦੋਹਾਂ ਦਾ ਸੁਭਾਅ 'ਭਾਵੇ ਜੋ ਹੋਵੇ, ਹੋ ਜਾਵੇ' ਅਜਿਹਾ ਸੀ। ਰਾਜਾ ਨੂੰ ਵਿਵੇਕ ਦੀ ਗੱਲ ਕਹਿਕੇ ਮੁਸੀਬਤ ਵਿਚ ਪਾਣ ਦੀ ਸਥਿਤੀ ਨਹੀਂ ਸੀ। ਜੋ ਵੀ ਹੋਵੇ ਬੋਪੰਣਾ ਨੂੰ ਸਮਝਾਉਣਾ ਹੈ। ਇਹ ਸੋਚ ਕੇ ਲਕਸ਼ਮੀਨਾਰਾਇਣ ਫਿਲਹਾਲ ਚੁਪ ਹੋ ਗਿਆ।

## 37

ਦੁਬਾਨਰਾ ਜਦੋਂ ਲਕਸ਼ਮੀਨਾਰਾਇਣ ਬੋਪੰਣਾ ਨੂੰ ਮਿਲਿਆ ਤਾਂ ਜ਼ਰੂਰੀ ਗੱਲਾਂ ਕਰਨ ਤੋਂ ਬਾਅਦ ਬੋਲਿਆ," ਰਾਜਾ ਦੀ ਸਿਹਤ ਠੀਕ ਹੋਣ ਤਕ ਉਨ੍ਹਾਂ ਦੀਆਂ ਆਖੀਆਂ ਗੱਲਾਂ ਦੇ ਬਾਰੇ ਵਿਚ ਕੁਝ ਵੀ ਕਰਨਾ ਠੀਕ ਹੈ।"

"ਇਹ ਗੱਲ ਤਾਂ ਠੀਕ ਹੈ, ਪੰਡਤ ਜੀ, ਮੈਂ ਕੁਝ ਵੀ ਨਹੀਂ ਕਰਾਂਗਾ। ਜੋ ਕੁਝ ਕਹਿਣਾ ਹੈ ਉਹੀ ਕਰਨਾ ਹੈ। ਸਿਹਤ ਠੀਕ ਹੋਣ ਤੋਂ ਬਾਅਦ ਆਪਣੀਆਂ ਆਖੀਆਂ ਗੱਲਾਂ ਦਾ ਪਛਤਾਵਾ ਕਰਨ ਤਾਂ "ਚੰਗਾ ਮਹਾਰਾਜ" ਕਹਿ ਦਿਆਂਗਾ ਅਤੇ ਮੰਤਰੀ ਪਦ ਤਿਆਗ ਦਿਆਂਗਾ। ਉਹ ਆਪਣੀ ਮਰਜ਼ੀ ਨਾਲ ਕਰਨ ਮੈਂ ਆਪਣੇ ਢੰਗ ਨਾਲ ਰਹਾਂਗਾ। ਗਲਤੀ ਨਹੀਂ ਮੰਨਦੇ ਤਾਂ ਮੈਨੂੰ ਮਨਵਾਉਣੀ ਪਵੇਗੀ, ਨਹੀਂ ਤਾਂ ਮੇਰੀ ਇਜ਼ਤ ਕਿਥੇ ਰਹੇਗੀ? ਇਸ ਨਾਲ ਵਿਆਹ ਕਰਕੇ ਉਹ ਵਿਚਾਰੀ ਕੋਡਗੀ ਲੜਕੀ ਹੈ ਨਾ, ਉਸ ਦੀ ਇਜ਼ਤ ਕਿਥੇ ਰਹੇਗੀ? ਪਰ ਜਿਵੇਂ ਤੁਸੀਂ ਕਿਹਾ ਹੈ ਕਿ ਇਹ ਰਾਜਾ ਦੇ ਅਰੋਗ ਹੋਣ ਤੋਂ ਬਾਅਦ ਦੀਆਂ ਗੱਲਾਂ ਹਨ।"

"ਠੀਕ ਹੈ ਏਨੀ ਹੀ ਹੋ ਜਾਵੇ ਬਹੁਤ ਹੈ, ਫੇਰ ਵੀ ਰਾਜਾ ਨੂੰ ਆਪਣੀ ਗਲਤੀ ਮੰਨ ਲੈਣ ਲਈ ਕਹਿਣਾ ਸਾਡੇ ਲਈ ਠੀਕ ਹੈ?"

"ਇਹ ਗੰਦੀ ਰਾਜਕੀ ਗੱਲ ਨਹੀਂ, ਪਰਜਾ ਦੀ ਆਪਣੀ ਗੱਲ ਹੈ। ਗਲਤੀ ਮੰਨ ਲਵੇ ਰਾਜਤਵ ਵਿਚ ਕਮੀ ਨਹੀਂ ਆਵੇਗੀ।"

"ਇਹ ਗੱਲ ਠੀਕ ਹੈ, ਜਿਵੇਂ ਵੀ ਹੋਵੇ ਚਾਰ ਦਿਨ ਸ਼ਾਂਤੀ ਨਾਲ ਰਹਿ ਕੇ ਉਨ੍ਹਾਂ ਨੂੰ ਸਮਝਾ ਕੇ ਇਸ ਸੰਕਟ ਤੋਂ ਪਾਰ ਲਗਾਉਣਾ ਚਾਹੀਦਾ ਹੈ। ਜੇ ਰਾਣੀ ਮਾਂ ਅਧਿਕਾਰ ਨੂੰ ਆਪਣੇ ਹੱਥ ਵਿਚ ਨਹੀਂ ਲੈਣਾ ਚਾਹੁੰਦੀ ਤਾਂ ਰਾਜਾ ਦੇ ਹੱਥ ਵਿਚ ਹੀ ਰਹਿਣ ਦੇਣਾ ਚਾਹੀਦਾ ਹੈ।

"ਹੁਣ ਇਹ ਮੇਰੇ ਲਈ ਰਾਜਾ ਨਹੀਂ।" ਮੈਂ ਤਾਂ ਮੰਤਰੀ ਹਾਂ। ਉਨ੍ਹਾਂ ਨੇ ਅਜੇ ਤਕ "ਛੱਡ ਦੇ" ਨਹੀਂ ਕਿਹਾ, ਮੈਂ ਵੀ "ਛੱਡ ਦਿਤਾ" ਨਹੀਂ ਕਿਹਾ।"

"ਠੀਕ ਹੈ।"

"ਇਕ ਹੋਰ ਗੱਲ ਹੈ। ਉਹ ਗਲਤੀ ਮੰਨਣ ਜਾਂ ਨਾ ਮੰਨਣ। ਅਜਿਹੀਆਂ ਗੱਲਾਂ ਮੈਂ ਹੋਰ ਤਿੰਨ ਵਾਰ ਬਾਅਦ ਵਿਚ ਵੀ ਸਹਿਨ ਕਰ ਲਵਾਂਗਾ, ਉਹ ਕਹਿਣ ਤਾਂ ਮੈਂ ਉਨ੍ਹਾਂ ਨੂੰ ਗੱਦੀ 'ਤੇ ਨਹੀਂ ਰਹਿਣ ਦਿਆਂਗਾ। ਠੀਕ ਤਰ੍ਹਾਂ ਰਹਿਣ ਲੱਗੇ ਤਾਂ ਖੁਸ਼ੀ ਦੀ ਗੱਲ ਹੈ, ਨਹੀਂ ਤਾਂ ਵਿਰੋਧੀ ਬਣ ਕੇ ਲੜਾਂਗਾ ਅਤੇ ਗੱਦੀ ਤੋਂ ਉਤਾਰ ਦਿਆਂਗਾ। ਨਾ ਉਤਾਰ ਸਕਿਆ ਤਾਂ ਆਪਣੇ ਆਪ ਨੂੰ ਖਤਮ ਕਰ ਲਵਾਂਗਾ। ਮੈਂ ਬਹੁਤ ਸੋਚ ਵਿਚਾਰ ਕੇ ਇਸ ਵਾਰ ਇਹ ਨਿਸ਼ਚਾ ਕੀਤਾ ਹੈ।"

"ਹੁਣੇ ਤੋਂ ਅਜਿਹਾ ਕੋਈ ਨਿਸ਼ਚਾ ਨਾ ਕਰੋ, ਬੋਪੰਣਾ। ਅਰਾਮ ਨਾਲ ਸੋਚਾਂਗੇ ਅਤੇ ਸਥਿਤੀ ਨੂੰ ਸੁਧਾਰਾਂਗੇ। ਉਨ੍ਹਾਂ ਨੂੰ ਅਜਿਹੀ ਸਥਿਤੀ ਵਖਾਵਾਂਗੇ ਤਾਂ ਉਹ ਆਪਣੇ ਸਮਝਣਗੇ ਨਹੀਂ? ਉਹ ਮੰਨਣਗੇ ਨਹੀਂ, ਇਹ ਸੋਚ ਕੇ ਸਾਨੂੰ ਅਜਿਹਾ ਕਰਨਾ ਠੀਕ ਨਹੀਂ ਹੈ।

"ਤੁਹਾਡੀ ਗੱਲ ਤੁਹਾਡੇ ਲਈ ਠੀਕ ਹੈ । ਸ਼ਹਿਨਸ਼ੀਨਤਾ ਤੁਹਾਡਾ ਗੁਣ ਹੈ। ਸਹਿਣ ਕਰਨਾ ਹੈ, ਸਹਿਣ ਕਰੋ, ਪਰ ਜੋ ਤੁਹਾਡੇ ਲਈ ਠੀਕ ਹੈ ਉਹ ਸਾਡੇ ਲਈ ਨਹੀਂ, ਲੋਕ ਕਹਿਣਗੇ ਬੋਪੰਣਾ ਡਰਪੋਕ ਹੈ, ਗਾਲ੍ਹਾਂ ਸੁਣਕੇ ਵੀ ਮਹੱਲ ਦੀ ਜੂਠ ਖਾ ਰਿਹਾ ਹੈ। ਦੂਜੇ ਕਹਿਣ ਤਾਂ ਵੀ ਸਹਿਣ ਕੀਤਾ ਜਾ ਸਕਦਾ ਹੈ। ਪਰ ਜੇ ਸਾਥੀ ਤਕ ਲੋਕ ਕਹਿਣਗੇ ਤਾਂ ਕੋਡਗੀ ਸਹਿਨ ਕਰ ਸਕਦਾ ਹੈ ? ਸਹਿਨ ਕਰ ਲਿਆ ਤਾਂ ਤੱਕਪਣ ਬਚਿਆ ਰਹੇਗਾ ? ਅਜਿਹੇ ਵੇਲੇ ਤੁਹਾਡਾ ਅਤੇ ਮੇਰਾ ਰਾਹ ਇਕ ਨਹੀਂ ਹੈ ।"

"ਤੁਹਾਡੀਆਂ ਸਾਰੀਆਂ ਗੱਲਾਂ ਮੈਨੂੰ ਠੀਕ ਲਗਦੀਆਂ ਹਨ, ਪਰ ਤੁਸੀਂ ਮੰਤਰੀ-ਪਦ ਛੱਡ ਦਿਉਗੇ ਤਾਂ ਮੈਂ ਵੀ ਮੰਤਰੀ ਬਣਕੇ ਨਹੀਂ ਰਹਾਂਗਾ। ਦੋਵੇਂ ਛੱਡ ਦਈਏ ਤਾਂ ਰਾਜਾ ਨਹੀਂ ਬਚੇਗਾ । ਦੇਸ਼ ਨੂੰ ਨੁਕਸਾਨ ਹੋਵੇਗਾ । ਇਸ ਦੇ ਲਈ ਹੋਰ ਪ੍ਰਬੰਧ ਕਰਕੇ ਸਾਨੂੰ ਮੰਤਰੀ-ਪਦ ਛੱਡਣਾ ਚਾਹੀਦਾ ਹੈ । ਨਹੀਂ ਤਾਂ ਦੇਸ਼ ਦਾ ਭਲਾ ਨਹੀਂ ਹੋਵੇਗਾ।"

"ਇਹ ਗੱਲ ਮੈਂ ਮੰਨਦਾ ਹਾਂ। ਪੰਡਤ ਜੀ, ਤੁਸੀਂ ਹੀ ਸੋਚੋ, ਕੀ ਕਰਨਾ ਚਾਹੀਦਾ ਹੈ, ਦਸੋ। ਜੇਕਰ ਠੀਕ ਹੋਵੇ ਤਾਂ ਉਹੀ ਕਰਾਂਗੇ।"

## 38

ਵੈਦ ਨੇ ਦੱਸਿਆ ਕਿ ਵੀਰਰਾਜ ਦੀ ਇਸ ਵਾਰ ਦੀ ਬੀਮਾਰੀ ਦਾ ਕਾਰਨ ਕਿਸੇ ਦਾ ਪ੍ਰਕੋਪ ਹੈ। ਪਰ ਕਿਸ ਦਾ ਪ੍ਰਕੋਪ ਹੈ ਅਤੇ ਇਸ ਪ੍ਰਕੋਪ ਦਾ ਮਤਲਬ ਕੀ ਹੈ, ਇਸ ਨੂੰ ਜਾਣਨ ਲਈ ਕਿਸੇ ਨੇ ਵਿਸ਼ੇਸ਼ ਧਿਆਨ ਨਾ ਦਿਤਾ । ਜਿਸ ਸਚਾਈ ਨੂੰ ਸਾਰੇ ਜਾਣਦੇ ਹਨ ਉਸ ਨੂੰ ਛੁਪਾਉਣ ਲਈ ਵੈਦ ਲੋਕ ਇਕ ਕਿਸਮ ਦੇ ਸ਼ਬਦ-ਜਾਲ ਦੀ ਵਰਤੋਂ ਕਰ ਲਿਆ ਕਰਦੇ ਹਨ। ਇਹ ਗੱਲ ਸਾਰਿਆਂ ਨੂੰ ਪਤਾ ਸੀ ਕਿ ਰਾਜਵੈਦ ਨੇ ਇਸ ਸ਼ਬਦ ਦੀ ਵਰਤੋਂ ਇਸ ਵਾਰ ਵੀ ਕਿਸੇ ਉਦੇਸ਼ ਨੂੰ ਲੈ ਕੇ ਕੀਤੀ ਹੈ।

ਪ੍ਰਚਲਤ ਗੱਲ ਨੂੰ ਵੀ ਲੋਕ ਆਪਸ ਵਿਚ ਮੂੰਹ ਖੋਲ ਕੇ ਨਹੀਂ ਕਹਿੰਦੇ ਸਨ । ਜੇ ਕਿਸੇ ਨੇ ਕਿਹਾ ਤਾਂ ਉਹ ਸੀ ਰਾਜਮਹੱਲ ਦੀ ਰਣਵਾਸ ਦੀ ਮੁਖੀਆ ਬੁੱਢੀ ਦੋਡੱਬਾ। ਇਹ ਲਿੰਗਰਾਜ ਦੇ ਵੇਲੇ ਤੋਂ ਰਣਵਾਸ ਦੀ ਜਜਮਾਨ ਸੀ। ਉਹ ਰਾਜਾ ਅਤੇ ਬਸਵ ਨੂੰ ਬਚਪਨ ਤੋਂ ਜਾਣਦੀ ਸੀ। ਬਸਵ ਨੂੰ ਇਸੇ ਪਾਲਿਆ ਸੀ । ਇਹਨਾਂ ਕਈ ਕਾਰਨਾਂ ਕਰਕੇ ਬੁੱਢੀ ਨੂੰ ਰਾਜਾ ਜਾਂ ਬਸਵ ਦੇ ਨਾਲ ਕਿਸੇ ਵੀ ਵਿਸ਼ੇ 'ਤੇ ਖੁਲ੍ਹ ਕੇ ਗੱਲ ਕਰਨ ਦਾ ਅਧਿਕਾਰ ਸੀ।

ਰਾਜ ਮਹੱਲ ਦੀਆਂ ਸੇਵਕਾਵਾਂ ਦੇ ਨਿਵਾਸ ਲਈ ਰਾਖਵਾਂ ਇਹ ਹਿੱਸਾ ਰਾਜੇ ਦੇ ਲਈ ਫੜ ਕੇ ਲਿਆਂਦੀਆਂ ਇਸਤਰੀਆਂ ਦਾ ਨਿਵਾਸ ਅਸਥਾਨ ਸੀ। ਜ਼ਬਰਦਸਤੀ ਲਿਆਂਦੀ ਗਈ ਇਸਤਰੀ ਜੇਕਰ ਉਸ ਨਵੇਂ ਜੀਵਨ ਨੂੰ ਅਪਣਾ ਲੈਂਦੀ ਤਾਂ ਉਸ ਦੇ ਲਈ ਇਕ ਅਲੱਗ ਘਰ ਵਿਚ ਰਹਿਣ ਦਾ ਪ੍ਰਬੰਧ ਕਰ ਦਿਤਾ ਜਾਂਦਾ ਸੀ। ਇਨ੍ਹਾਂ

ਸਾਰਿਆਂ ਦਾ ਪ੍ਰਬੰਧ ਕਰਤਾ ਬਸਵ ਸੀ। ਉਸ ਦੇ ਅਧੀਨ ਸਾਰਿਆਂ ਦੀ ਮਾਲਕਣ ਦੋਡੁੱਬਾ ਸੀ।

ਵੀਰਰਾਜ ਜਿਸ ਦਿਨ ਬੇਹੋਸ਼ ਹੋਇਆ ਉਸ ਦਿਨ ਦੋਡੁੱਬਾ ਨੇ ਮਹੱਲ ਵਿਚ ਆ ਕੇ ਰਾਜੇ ਨੂੰ ਵੇਖਿਆ। ਉਸ ਨੇ ਬਸਵ ਨੂੰ ਅਲਗ ਬੁਲਾ ਕੇ ਕਿਹਾ, "ਮਾਲਕ ਦੇ ਸਰੀਰ ਵਿਚ ਸੱਤਵ ਨਹੀਂ ਹੈ, ਉਸ ਨੂੰ ਠੀਕ ਕਰਨ ਲਈ ਇਸ ਵੈਦ ਦੀ ਦਵਾਈ ਨਾਲ ਕੰਮ ਨਹੀਂ ਚੱਲੇਗਾ। ਮਲਯਾਲ ਦੀ ਦਵਾਈ ਹੀ ਕੰਮ ਕਰੇਗੀ। ਉਥੋਂ ਮੰਗਵਾਈ ਜਾ ਸਕੇ ਤਾਂ ਚੰਗਾ ਹੈ, ਪਰ ਇਕ ਭਗਵਤੀ ਵੀ ਅੱਜਕਲ੍ਹ ਇਧਰ ਆਈ ਹੋਈ ਹੈ। ਪਹਾੜ ਦੀ ਤਲਹੱਟੀ ਵਿਚ ਨਦੀ ਦੇ ਕਿਨਾਰੇ ਮੰਦਰ ਬਣਾ ਕੇ ਰਹਿੰਦੀ ਹੈ। ਉਸ ਨੂੰ ਬੁਲਾ ਕੇ ਦਿਖਾਉਣਾ ਵੀ ਠੀਕ ਹੈ।"

ਬਸਵ ਨੇ ਕਿਹਾ, "ਦੇਖਾਂਗੇ, ਠਹਿਰ ਜਾ"। ਉਸ ਦਾ ਵੀ ਉਹੀ ਵਿਚਾਰ ਸੀ। ਪਰ ਅਜਿਹੇ ਵਿਸ਼ੇ 'ਤੇ ਪਹਿਲਾਂ ਵੈਦ ਨੂੰ ਪੁਛਣਾ ਸੀ। ਬਾਅਦ ਵਿਚ ਰਾਣੀ ਤੋਂ ਆਗਿਆ ਲੈਣੀ ਸੀ। ਦੋ-ਤਿੰਨ ਦਿਨ ਬਾਅਦ ਜਦੋਂ ਰਾਜੇ ਨੂੰ ਹੋਸ਼ ਆਇਆ ਤਾਂ ਉਸ ਨੇ ਵੇਦ ਜੀ ਕੋਲ ਜ਼ਿਕਰ ਕੀਤਾ।

ਵੈਦ ਨੇ ਮਲਯਾਲੀ ਭਗਵਤੀ ਦੇ ਬਾਰੇ ਵਿਚ ਸੁਣਿਆ ਹੋਇਆ ਸੀ। ਇਕ ਬਾਰ ਜਦੋਂ ਉਹ ਮਡਕੇਰੀ ਦੇ ਇਕ ਵਡੇ ਘਰ ਵਿਚ ਦਵਾਈ ਦੇਣ ਆਈ ਸੀ ਉਦੋਂ ਉਸ ਨੇ ਉਸ ਨੂੰ ਉਥੇ ਵੇਖਿਆ ਸੀ, ਉਸ ਨਾਲ ਗੱਲਾਂ ਵੀ ਕੀਤੀਆਂ ਸਨ। ਉਸ ਦੀ ਚਾਲ ਢਾਲ ਅਤੇ ਉਸ ਦੇ ਵਿਅਕਤੀਤਵ ਨੂੰ ਵੇਖ ਕੇ ਉਸਨੂੰ ਲੱਗਿਆ ਕਿ ਉਹ ਇਕ ਪੂਰਨ ਵੈਦ ਹੈ। ਉਸ ਨੂੰ ਇਸ ਗੱਲ ਦੀ ਉਮੀਦ ਸੀ ਕਿ ਜੇ ਉਸ ਦੇ ਨਾਲ ਮਿਤਰਤਾ ਹੋਵੇ ਤਾਂ ਉਸ ਤੋਂ ਕੁਝ ਕੀਮਤੀ ਦਵਾਈਆਂ ਦੀ ਜਾਣਕਾਰੀ ਮਿਲ ਸਕਦੀ ਹੈ। ਜੇ ਉਹ ਰਾਜਮਹੱਲ ਆਉਣਾ ਮੰਨ ਜਾਵੇ ਤਾਂ ਉਸ ਨਾਲ ਮਿਤਰਤਾ ਵਧਾਉਣ ਦਾ ਮੌਕਾ ਮਿਲ ਸਕਦਾ ਹੈ। ਇਹ ਸਭ ਕੁਝ ਸੋਚ ਕੇ ਵੈਦ ਬੋਲਿਆ, "ਭਗਵਤੀ ਬਹੁਤ ਜਾਣਦੀ ਹੈ। ਉਸ ਨੂੰ ਬੁਲਾ ਕੇ ਦਿਖਾਉਣਾ ਠੀਕ ਹੈ।" ਨਾਲ ਹੀ ਉਸ ਨੇ ਇਹ ਚੇਤਾਨਵੀ ਵੀ ਦਿਤੀ," ਕਿਸੇ ਵੀ ਵਿਸ਼ੇ ਵਿਚ ਭਗਵਤੀ ਨੂੰ ਅਸੰਤੁਸ਼ਟ ਨਹੀਂ ਕਰਨਾ ਚਾਹੀਦਾ। ਇਹਨਾਂ ਉਪਾਸ਼ਨਾਵਾਂ ਅਤੇ ਇਹਨਾਂ ਦਵਾਈਆਂ ਦੀ ਗੱਲ ਹੀ ਅਜਿਹੀ ਹੁੰਦੀ ਹੈ। ਦਵਾਈਆਂ ਦੀ ਵਰਤੋਂ ਦੇ ਨਾਲ ਨਾਲ ਭਗਵਤੀ ਦੀ ਉਪਾਸ਼ਨਾ ਨਾਲ ਜ਼ਿਆਦਾ ਸ਼ਕਤੀ ਪੈਦਾ ਹੁੰਦੀ ਹੈ। ਉਸ ਉਪਾਸ਼ਨਾ ਦੇ ਲਈ ਸਾਰੀਆਂ ਸਹੂਲਤਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ।"

ਬਸਵ ਨੇ ਕਿਹਾ, "ਰਾਣੀ ਮਾਂ ਮੰਨ ਜਾਵੇ ਤਾਂ ਸਭ ਕੁਝ ਹੋ ਜਾਵੇਗਾ, ਦੂਜੇ ਦਿਨ ਰਾਣੀ ਕੋਲ ਉਸ ਨੇ ਇਸ ਗੱਲ ਦਾ ਜ਼ਿਕਰ ਕੀਤਾ।

ਰਾਣੀ ਨੇ ਇਹ ਗੱਲ ਭਗਵਾਨ ਦਾ ਪ੍ਰਸ਼ਾਦ ਲੈ ਕੇ ਆਏ ਦੀਕਸ਼ਤ ਨੂੰ ਦੱਸੀ। "ਭਗਵਤੀ ਨੂੰ ਬੁਲਾਣ ਦੀ ਇੱਛਾ ਹੋ ਰਹੀ ਹੈ। ਇਹ ਠੀਕ ਹੈ ਜਾਂ ਨਹੀਂ ਤੁਸੀਂ ਹੀ ਦੱਸੋ।"

ਦੀਕਸ਼ਤ ਨੇ ਵੀ ਭਗਵਤੀ ਦੇ ਬਾਰੇ ਵਿਚ ਸੁਣਿਆ ਸੀ, ਪਰ ਉਸ ਨੂੰ ਵੇਖਿਆ ਨਹੀਂ ਸੀ। ਉਸ ਨੂੰ ਆਇਆਂ ਕੁਝ ਹੀ ਮਹੀਨੇ ਹੋਏ ਸਨ। ਮਡਕੇਰੀ ਅਤੇ ਉਸ ਦੇ

ਨੇੜੇ-ਤੇੜੇ ਦੇ ਇਲਾਕੇ 'ਤੇ ਉਸ ਦਾ ਪ੍ਰਭਾਵ ਕਾਫੀ ਸੀ। ਲੋਕ ਭਗਵਤੀ ਨੂੰ ਬਹੁਤ ਦੁਖ ਭੋਗ ਰਹੀ ਇਸਤਰੀ ਦੱਸਦੇ ਸਨ।

ਰਾਣੀ ਦੇ ਪ੍ਰਸ਼ਨ ਤੇ ਉਸ ਨੇ ਕਿਹਾ, "ਬੁਲਾ ਸਕਦੇ ਹੋ, ਉਸ ਵਿਚ ਕੋਈ ਗੱਲ ਨਹੀਂ, ਪਰ ਬੁਲਾਣ ਤੇ ਸਾਵਧਾਨੀ ਨਾਲ ਰਹਿਣਾ ਪਵੇਗਾ।"

"ਜ਼ਰਾ ਜਿਹੀ ਭੁਲ ਨਾਲ ਬਹੁਤ ਨੁਕਸਾਨ ਹੋਵੇਗਾ ਕੀ ?"

ਇਹ ਸਭ ਦੈਵੀ ਸ਼ਕਤੀ ਹੈ। ਇਧਰ ਓਂਕਾਰੇਸ਼ਵਰ ਹਨ, ਉਧਰ ਮਹਾਂਕਾਲੀ ਹੈ। ਕੀ ਦੋਵੇਂ ਅਲੱਗ ਅਲੱਗ ਹਨ ? ਇਧਰ ਇਹ ਪ੍ਰਸੰਨ ਮੂਰਤੀ ਹੈ ਤਾਂ ਉਧਰ ਉਹ ਉਗਰ ਮੂਰਤੀ। ਅਸੀਂ ਏਥੇ ਸਾਧਾਰਨ ਢੰਗ ਨਾਲ ਪੂਜਾ ਕਰਦੇ ਹਾਂ। ਇਧਰ ਹੌਲੀ-ਹੌਲੀ ਭਗਵਾਨ ਦੀ ਮਿਹਰ ਹੁੰਦੀ ਹੈ। ਸਰੀਰ ਨੂੰ ਕਿਸੇ ਕਿਸਮ ਦਾ ਕਸ਼ਟ ਨਹੀਂ ਹੁੰਦਾ। ਹੌਲੀ ਹੌਲੀ ਆਰਾਮ ਹੁੰਦਾ ਹੈ। ਉਧਰ ਉਸ ਦਾ ਵੇਗ ਬਹੁਤ ਹੈ। ਉਸ ਦਾ ਫਲ ਵੀ ਉਸੇ ਤਰ੍ਹਾਂ ਦਾ ਹੈ। ਜੇ ਸਹੀ ਅਰਥਾਂ ਵਿਚ ਕਿਹਾ ਜਾਵੇ ਤਾਂ ਈਸ਼ਵਰ ਦਾ ਪ੍ਰਸ਼ਾਦ ਹੌਲੀ ਹੌਲੀ ਪ੍ਰਾਪਤ ਹੁੰਦਾ ਹੈ। ਭਗਵਤੀ ਦੇ ਪ੍ਰਸ਼ਾਦ ਦਾ ਪ੍ਰਭਾਵ ਛੇਤੀ ਹੁੰਦਾ ਹੈ।"

"ਲੋਕ ਇਸ ਨੂੰ ਭਗਵਤੀ ਕਹਿੰਦੇ ਹਨ ਨਾ, ਦੀਕਸ਼ਤ ਜੀ ?"

"ਭਗਵਤੀ ਮਹਾਂਕਾਲੀ ਦਾ ਨਾਂ ਹੈ। ਇਹ ਇਸਤਰੀ ਦੇਵੀ ਦੀ ਉਪਾਸਕਾ ਹੈ। ਉਪਾਸਨਾ ਦਾ ਲਾਭ ਉਠਾਉਣਾ ਹੋਵੇ ਤਾਂ ਬੜੀ ਚੌਕਸੀ ਨਾਲ ਰਹਿਣਾ ਪਵੇਗਾ। ਬਾਹਰ ਦੇ ਲੋਕਾਂ ਦੇ ਲਈ ਦੇਵੀ ਕੀ ਉਪਾਸਕਾ ਕੀ ? ਉਸ ਨੂੰ ਭਗਵਤੀ ਦੀ ਉਪਾਸਕਾ ਨਾ ਕਹਿ ਕੇ 'ਭਗਵਤੀ' ਕਹਿੰਦੇ ਹਨ।"

"ਘਾਟਾ ਵਾਧਾ ਹੋਣ ਤੇ ਬੁਰਾ ਹੋ ਸਕਦਾ ਹੈ ਤਾਂ ਬੁਲਾਣਾ ਠੀਕ ਨਹੀਂ ਹੈ।"

"ਮਾਲਕ ਨੂੰ ਹੁਣ ਹੋਸ਼ ਆਈ ਹੈ। ਗੁਣ ਨਜ਼ਰ ਆਉਂਦਾ ਹੈ। ਦਵਾਈਆਂ ਦੀ ਹੁਣ ਲੋੜ ਨਹੀਂ ਹੈ। ਦੋ-ਤਿੰਨ ਦਿਨ ਰੁਕ ਜਾਣ ਵਿਚ ਬੁਰਾਈ ਨਹੀਂ ਹੈ। ਜ਼ਰਾ ਵੇਖ ਕੇ ਦੁਬਾਰਾ ਵਿਚਾਰ ਕਰ ਸਕਦੇ ਹਾਂ।"

ਰਾਣੀ ਨੇ ਕੁਝ ਦਿਨ ਹੋਰ ਸੋਚਿਆ। ਦਿਨ-ਬਦਿਨ ਰਾਜਾ ਦੀ ਕਮਜ਼ੋਰੀ ਘੱਟ ਹੁੰਦੀ ਜਾ ਰਹੀ ਸੀ। ਇਹ ਨਿਸ਼ਚਾ ਕੀਤਾ ਕਿ ਭਗਵਤੀ ਨੂੰ ਬੁਲਾਣ ਦੀ ਲੋੜ ਨਹੀਂ ਹੈ, ਇਹ ਬਸਵ ਨੂੰ ਦੱਸਿਆ ਗਿਆ। ਪਰ ਉਸ ਨੇ ਮਨ ਵਿਚ ਸੋਚਿਆ, "ਭਗਵਤੀ ਨੂੰ ਉਂਜ ਹੀ ਬੁਲਾ ਕੇ ਰਾਜੇ ਦੀ ਕਲਿਆਣ ਲਈ ਦੇਵੀ ਦੀ ਪੂਜਾ ਕਰਨ ਲਈ ਕਹਿਣਾ ਚਾਹੀਦਾ ਹੈ।"

## 39

ਇਕ ਹਫ਼ਤੇ ਬਾਅਦ ਰਾਣੀ ਨੇ ਦੀਕਸ਼ਤ ਤੋਂ ਫੇਰ ਪੁਛਿਆ, "ਇਸ ਵਾਰ ਦੀ ਬੀਮਾਰੀ ਤੁਹਾਡੇ ਅਸ਼ੀਰਵਾਦ ਨਾਲ ਠੀਕ ਹੋਈ। ਭਗਵਤੀ ਨੂੰ ਬੁਲਾਣਾ ਪਿਆ ਫਿਰ

ਵੀ ਤੁਸੀਂ ਕਹਿੰਦੇ ਹੋ ਉਥੋਂ ਦੀ ਪੂਜਾ ਦਾ ਫਲ ਛੇਤੀ ਹੁੰਦਾ ਹੈ। ਇਸ ਲਈ ਕੁਝ ਪੂਜਾ ਕਰਾਉਣਾ ਚਾਹੁੰਦੀ ਹਾਂ।"

ਦੀਕਸ਼ਤ ਬੋਲਿਆ, "ਅਸੀਂ ਭਗਵਾਨ ਨੂੰ ਪ੍ਰਸੰਨ ਅਤੇ ਉਗਰ ਕਹਿੰਦੇ ਹਾਂ। ਸ਼ਬਦਾਂ ਦਾ ਸੂਖਮ ਅਰਥ ਨਾ ਜਾਨਣ ਵਾਲੇ ਇਸੇ ਨੂੰ ਸੌਮਯ ਅਤੇ ਕਰੂਰ ਕਹਿੰਦੇ ਹਨ। ਜੇ ਉਪਾਸਨਾ ਠੀਕ ਹੋਈ ਤਾਂ ਉਪਾਸਕ ਬਚ ਜਾਏਗਾ। ਉਸ ਦਾ ਪ੍ਰੇਰਕ ਵੀ ਬਚ ਜਾਵੇਗਾ ਅਤੇ ਜੇ ਉਹ ਠੀਕ ਨਾ ਚੱਲੀ, ਤਾਂ ਉਪਾਸ਼ਕ ਦਾ ਵੀ ਬੁਰਾ ਹੋਇਆ ਅਤੇ ਉਸ ਦੇ ਪ੍ਰੇਰਕ ਦਾ ਵੀ। ਗਲਤ ਰਾਹ 'ਤੇ ਚਲ ਕੇ ਕੰਮ ਵਿਗਾੜ ਕੇ ਲੋਕਾਂ ਨੇ ਭਗਵਾਨ ਨੂੰ ਬੁਰਾ ਕਿਹਾ ਹੈ। ਅਸੀਂ ਇਹ ਨਹੀਂ ਕਹਿ ਸਕਦੇ ਕਿ ਉਪਾਸਨਾ ਵਿਗੜਦੀ ਹੀ ਨਹੀਂ। ਹੁਣ ਭਗਵਤੀ ਨੂੰ ਲੱਭ ਕੇ ਕਿਉਂ ਲਿਆਂਦਾ ਜਾਵੇ ? ਵਾਂਛਤ ਮੰਗਲ ਦੀ ਪ੍ਰਾਪਤੀ ਲਈ ਵਡੇਰਿਆਂ ਦੇ ਬਣਾਏ ਮੰਦਰ ਵਿਚ ਓਂਕਾਰੇਸ਼ਵਰ ਹਨ। ਪ੍ਰਤਖ ਰੂਪ ਵਿਚ ਹਨ। ਜੇ ਅਸੀਂ ਠੀਕ ਢੰਗ ਨਾਲ ਚੱਲੀਏ ਤਾਂ ਕ੍ਰੋਪੀ ਆਉਂਦੀ ਹੀ ਨਹੀਂ। ਵੈਦ ਦੀ ਜ਼ਰੂਰਤ ਹੀ ਨਹੀਂ। ਰਾਣੀ ਮਾਂ, ਤੁਸੀਂ ਇਹ ਸਭ ਕੁਝ ਵਿਚਾਰ ਲਵੋ।"

ਉਂਜ ਦੀਕਸ਼ਤ ਦੀ ਗੱਲ ਨਾਲ ਰਾਣੀ ਸਹਿਮਤ ਸੀ। ਫਿਰ ਵੀ ਉਸ ਨੇ ਸੋਚਿਆ ਇਹ ਬੁੱਢਾ ਕਿਉਂ ਭਗਵਾਨ ਦੀ ਪੂਜਾ ਤੋਂ ਮਨ੍ਹਾ ਕਰਦਾ ਹੈ। ਪਿੰਡ ਵਿਚ ਲੋਕ ਭਗਵਤੀ ਦੀ ਬਹੁਤ ਪ੍ਰਸੰਸਾ ਕਰ ਰਹੇ ਹਨ। ਕੀ ਬੁੱਢੇ ਨੂੰ ਇਸ ਗੱਲ ਦਾ ਸ਼ੱਕ ਹੈ ਕਿ ਉਸ ਦੇ ਮਹੱਲ ਵਿਚ ਆਉਣ ਨਾਲ ਇਸ ਦਾ ਮਹੱਤਵ ਘੱਟ ਹੋ ਜਾਵੇਗਾ। ਉਂਜ ਦੀਕਸ਼ਤ ਅਜਿਹੇ ਵਿਚਾਰ ਦਾ ਆਦਮੀ ਨਹੀਂ। ਫੇਰ ਵੀ ਇਹ ਈਰਖਾ ਅਸੰਭਵ ਵੀ ਨਹੀਂ। ਰਾਣੀ ਨੇ ਬਸਵ ਨੂੰ ਕਿਹਾ, "ਅਜੇ ਭਾਗਵਤੀ ਦੇ ਮਹੱਲ ਵਿਚ ਆਉਣ ਦੀ ਲੋੜ ਨਹੀਂ। ਪਰ ਸਾਨੂੰ ਇਹ ਭੁੱਲ ਵੀ ਨਹੀਂ ਕਰਨੀ ਚਾਹੀਦੀ ਕਿ ਦੇਸ਼ ਭਰ ਵਿਚ ਜਿਸ ਦੀ ਪੂਜਾ ਹੋ ਰਹੀ ਹੋਵੇ ਅਸੀਂ ਉਸ ਤੋਂ ਦੂਰ ਰਹੀਏ। ਰਾਜ ਮਹੱਲ ਵਲੋਂ ਇਕ ਦਿਨ ਪੂਜਾ ਦਾ ਪ੍ਰਬੰਧ ਕਰੋ। ਇਹ ਸਭ ਕੁਝ ਤੈਨੂੰ ਹੀ ਕਰਨਾ ਹੋਵੇਗਾ।"

ਬਸਵ ਨੂੰ ਇਹੀ ਚਾਹੀਦਾ ਸੀ। ਜੇ ਰਾਣੀ ਨਾ ਵੀ ਸਹਿਮਤ ਹੁੰਦੀ ਤਾਂ ਵੀ ਉਹ ਆਪ ਭਗਵਤੀ ਨੂੰ ਮਿਲ ਕੇ ਰਾਜੇ ਦੀ ਸਰੀਰਕ ਸ਼ਕਤੀ ਦੀ ਪ੍ਰਾਪਤੀ ਦਾ ਯਤਨ ਕਰਦਾ। ਇਹ ਸਰੀਰਕ ਸ਼ਕਤੀ ਦੀ ਪ੍ਰਾਪਤੀ ਰਾਣੀ ਅਤੇ ਬਾਕੀ ਲੋਕਾਂ ਦੇ ਹਿਸਾਬ ਨਾਲ ਨਹੀਂ ਬਲਕਿ ਰਾਜੇ ਦੀ ਵਾਸ਼ਨਾਤਮਕ ਤਰੁੱਟੀ ਦੀ ਦ੍ਰਿਸ਼ਟੀ ਤੋਂ ਸੀ।

ਦੋਡੁੱਬਾ ਬੋਲੀ, "ਰਾਣੀ ਮਾਂ ਦਾ ਮੰਨ ਜਾਣਾ ਚੰਗਾ ਹੋਇਆ। ਨਹੀਂ ਤਾਂ ਅਸੀਂ ਗੁਪਤ ਢੰਗ ਨਾਲ ਜਾਣਾ ਸੀ ਅਤੇ ਇਸ ਨੂੰ ਭਗਵਤੀ ਨਹੀਂ ਚਾਹੁੰਦੀ।"

ਦੋਡੁੱਬਾ ਦੀ ਇਸ ਗੱਲ ਤੋਂ ਬਸਵ ਨੂੰ ਲੱਗਿਆ ਕਿ ਹੁਣ ਉਹ ਭਗਵਤੀ ਨਾਲ ਗੱਲ ਕਰ ਚੁਕੀ ਹੈ ਅਤੇ ਭਗਵਤੀ ਨੇ ਕਹਿ ਵੀ ਦਿਤਾ ਹੈ, ਜੇ ਰਾਜਮਹੱਲ ਵਿਚ ਢੰਗ ਨਾਲ ਉਸ ਦਾ ਸਵਾਗਤ ਨਾ ਹੋਵੇ ਤਾਂ ਉਹ ਉਥੇ ਆਉਣਾ ਪਸੰਦ ਨਹੀਂ ਕਰੇਗੀ। ਬਸਵ ਨੇ ਉਸ ਨੂੰ ਪੁਛਿਆ, "ਤਾਂ ਤੂੰ ਭਗਵਤੀ ਨੂੰ ਪਹਿਲਾਂ ਹੀ ਮਿਲ ਚੁਕੀ ਏਂ ?"

"ਨਾ ਮਿਲਦੀ ਤਾਂ ਰਾਜੇ ਨੇ ਬਚਣਾ ਨਹੀਂ ਸੀ, ਜੋ ਪੂਜਾ ਚਾਹੀਦੀ ਸੀ ਉਹ ਮੈਂ ਕਰਾ ਦਿਤੀ। ਨਹੀਂ ਤਾਂ ਕੀ ਮਹਾਰਾਜ ਏਨੀ ਛੇਤੀ ਠੀਕ ਹੋ ਜਾਂਦੇ ?"

"ਤਾਂ ਵੈਦ ਦੀ ਦਵਾਈ, ਭੱਟ ਦੀ ਪੂਜਾ ਅਤੇ ਪਾਦਰੀ ਦੀ ਦਵਾਈ ਇਨ੍ਹਾਂ ਨਾਲ ਕੁਝ ਨਹੀਂ ਹੋਇਆ। ਭਗਵਤੀ ਦੀ ਪੂਜਾ ਹੀ ਸਭ ਤੋਂ ਵੱਡੀ ਹੋ ਗਈ ?"

"ਵੈਦ ਦੀ ਗੱਲ ਜਾਣ ਦਿਉ, ਇਸ ਤਰ੍ਹਾਂ ਵੀ ਠੀਕ, ਉਸ ਤਰ੍ਹਾਂ ਵੀ। ਉਹ ਤਾਂ ਦੀਕਸ਼ਤ ਅਤੇ ਪਾਦਰੀ ਦੀ ਹਾਂ ਵਿਚ ਹਾਂ ਮਿਲਾਉਂਦਾ ਹੈ। ਇਨ੍ਹਾਂ ਦੀ ਦਵਾਈ ਇਸ ਰੋਗ ਵਿਚ ਕਿਸ ਕੰਮ ਦੀ ? ਭੂਤ ਨੂੰ ਭਜਾਣ ਲਈ ਕਿਤੇ ਧੂਫ਼ ਦੀ ਬੱਤੀ ਜਗਾਉਂਦੇ ਹਨ, ਬੇਟਾ ? ਉਸ ਦੇ ਲਈ ਤਾਂ ਝਾੜੂ ਦੀ ਲੋੜ ਪੈਂਦੀ ਹੈ। ਮਹਾਰਾਜ ਨੂੰ ਕੀ ਛੋਟੀ ਮੋਟੀ ਬੀਮਾਰੀ ਹੋਈ ਸੀ ? ਇਧਰ ਤੁਸੀਂ ਲੋਕ ਇਹ ਦਵਾਈ ਦਿਵਾ ਰਹੇ ਸੀ ਉਧਰ ਮੈਂ ਭਗਵਤੀ ਤੋਂ ਪੂਜਾ ਕਰਾਈ। ਨਹੀਂ ਤਾਂ ਜੋ ਸੰਕਟ ਆਇਆ ਸੀ ਉਸ ਵਿਚ ਕੀ ਰਾਜਾ ਬਚ ਸਕਦੇ ਸੀ ?" "ਅਜਿਹੀ ਗੱਲ ਵਿਚ ਤੂੰ ਆਪਣੀ ਮਰਜ਼ੀ ਨਾਲ ਕਿਉਂ ਚੱਲੀ ਦੋਡੱਬਾ ?"

"ਆਪਣੀ ਮਰਜ਼ੀ ਨਾਲ ਚੱਲਣ ਦੀ ਕੀ ਗੱਲ ਹੈ, ਭਾਈ ? ਕੀ ਮਾਲਕ ਮੇਰੇ ਨਹੀਂ ? ਰਾਣੀ ਮਾਂ ਦਾ ਹਿੱਸਾ ਇਕ ਸੇਰ ਹੈ ਤਾਂ ਮੇਰਾ ਸਵਾ ਸੇਰ ਹੈ।"

ਬਸਵ ਹੱਸ ਕੇ ਬੋਲਿਆ, "ਤਾਂ ਤੂੰ ਉਸ ਭਗਵਤੀ ਨੂੰ ਜਾਣਦੀ ਏਂ ?"

"ਹਾਂ ਜਾਣਦੀ ਹਾਂ, ਮੇਰੇ ਤੋਂ ਅਣਜਾਣ ਹੈ ਕਿ ਇਹ ਭਗਵਤੀ ?"

"ਇਹ ਕੌਣ ਹੈ ? ਲੋਕ ਕਹਿੰਦੇ ਹਨ ਕਿ ਮਲਯਾਲ ਤੋਂ ਆਇਆਂ ਉਸ ਨੂੰ ਪੰਜ ਛੇ ਮਹੀਨੇ ਹੋਏ ਹਨ।"

"ਮਲਯਾਲ ਤੋਂ ਆਇਆਂ ਤਾਂ ਛੇ ਮਹੀਨੇ ਹੋਏ ਹਨ ਇਹ ਤਾਂ ਠੀਕ ਹੈ ਪਰ ਮਲਯਾਲ ਗਏ ਕਿੰਨੇ ਸਾਲ ਹੋਏ ? ਇਹ ਕੋਈ ਨਹੀਂ ਜਾਣਦਾ।"

"ਤਾਂ ਕੀ ਭਗਵਤੀ ਏਥੇ ਦੀ ਹੀ ਹੈ ?"

"ਹੋਰ ਮੇਰੇ ਕੋਲੋਂ ਕੁਝ ਨਾ ਪੁਛ। ਮੇਰਾ ਮੂੰਹ ਖੋਲ੍ਹਣਾ ਹੀ ਬੁਰਾ ਹੈ। ਮੂੰਹ ਨਾ ਖੋਲ੍ਹਣ ਦੀ ਕਸਖ ਖਾਧੀ ਹੈ। ਮੈਂ ਬੱਚੀ ਦੀ ਕਸਮ ਖਾਧੀ ਹੈ। ਜਦੋਂ ਸਭ ਕੁਝ ਤੈਨੂੰ ਪਤਾ ਲਗ ਜਾਵੇਗਾ ਤਾਂ ਬਾਅਦ ਵਿਚ ਮੇਰੇ ਕੋਲੋਂ ਪੁਛਣਾ।"

ਦੋਡੱਬਾ ਦੀ ਗੱਲ ਨੇ ਬਸਵ ਦੀ ਉਤਸੁਕਤਾ ਨੂੰ ਵਧਾ ਦਿਤਾ, ਪਰ ਉਹ ਜਾਣਦਾ ਸੀ ਕਿ ਉਹ ਗੱਲ ਅੱਗੇ ਨਹੀਂ ਦੱਸੇਗੀ। ਇਸ ਲਈ ਗੱਲ ਨੂੰ ਉਥੇ ਹੀ ਖਤਮ ਕਰਕੇ ਇਕ ਨੌਕਰ ਨੂੰ ਬੁਲਾ ਕੇ ਕਿਹਾ, "ਓਏ ਭਗਵਤੀ ਦੇ ਮੰਦਰ ਵਿਚ ਜਾ ਕੇ ਕਹਿ ਕਿ ਕਲ੍ਹ ਅਸੀਂ ਮੰਦਰ ਵਿਚ ਪੂਜਾ ਕਰਾਉਣ ਆ ਰਹੇ ਹਾਂ।"

## 40

ਅਗਲੇ ਦਿਨ ਬਸਵ ਨੇ ਰਾਜੇ ਨੂੰ ਦੱਸਿਆ ਕਿ ਉਹ ਭਗਵਤੀ ਦੇ ਪੂਜਾ ਕਰਾਣ ਜਾ ਰਿਹਾ ਹੈ। ਰਾਜਾ ਬੋਲਿਆ, "ਖੂਹ ਵਿਚ ਜਾ, ਹੁਣ ਤੇਰੇ ਤੋਂ ਮੈਨੂੰ ਕੀ ਲਾਭ ?"

ਬਸਵ ਬੋਲਿਆ, "ਉਹੀ ਠੀਕ ਕਰਾਣ ਜਾ ਰਿਹਾ ਹਾਂ ਮਾਲਕ। ਜੇ ਭਗਵਤੀ ਦੀ ਮਿਹਰ ਹੋ ਗਈ ਤਾਂ ਗਈ ਜਵਾਨੀ ਵਾਪਸ ਆਵੇਗੀ।"

"ਮੁੜ ਆਵੇਗਾ ਤੇਰਾ ਪਿੰਡ । ਹੁਣ ਕੀ ਪਿਆ ਹੈ ਇਸ ਸਰੀਰ ਵਿਚ ਤੇਰੇ ਨਾਲ ਇਹ ਖੇਡ ਖੇਡਕੇ ਮੈਂ ਅੱਜ ਜੀਉਂਦੀ ਲਾਸ਼ ਬਣ ਗਿਆ ਹਾਂ ।"

"ਹਾਰੀ ਬੀਮਾਰੀ ਤਾਂ ਲੱਗੀ ਹੀ ਰਹਿੰਦੀ ਏ । ਮਾਲਕ । ਅੱਜ ਖਰਾਬ ਤਾਂ ਕਲ੍ਹ ਠੀਕ ਹੋਵੇਗਾ । ਮੈਂ ਠੀਕ ਕਰ ਦੇਵਾਂਗਾ, ਤੁਸੀਂ ਵੇਖਦੇ ਰਹੋ,"

"ਤੈਨੂੰ ਕਿਸ ਨੇ ਰੋਕਿਆ ਰੰਡੀ ਦੇ । ਜੋ ਜੋ ਕਰ ਸਕਦਾ ਏਂ, ਜਾ ਕੇ ਕਰ । ਮੈਂ ਸਭ ਦਾ ਮਾਲਕ ਹਾਂ, ਤੂੰ ਮੇਰਾ ਮਾਲਕ ਏਂ ।"

ਰਾਜਾ ਖੁਸ਼ ਸੀ, ਬਸਵ ਨਮਸਕਾਰ ਕਰਕੇ ਉਥੋਂ ਚਲ ਪਿਆ ।

ਉਸ ਤੋਂ ਪਹਿਲਾਂ ਹੀ ਪੂਜਾ ਦੀ ਸਮੱਗਰੀ ਦਸ ਆਦਮੀਆਂ ਦੇ ਸਿਰ 'ਤੇ ਚੁਕਾ ਕੇ ਭੇਜ ਦਿਤੀ ਸੀ । ਭਗਵਤੀ ਦੀ ਆਗਿਆ ਅਨੁਸਾਰ ਪੂਜਾ ਦੇ ਸਮੇਂ ਕੇਵਲ ਬਸਵ ਨੇ ਹੀ ਮੰਦਰ ਵਿਚ ਰਹਿਣਾ ਸੀ । ਹੋਰ ਕੋਈ ਉਸ ਵੇਲੇ ਉਥੇ ਰਹਿੰਦਾ ਤਾਂ ਪੂਜਾ ਦਾ ਫਲ ਨਿਸਫਲ ਹੁੰਦਾ । ਇਸ ਕਰਕੇ ਪੂਜਾ ਦੀ ਸਮੱਗਰੀ ਲੈ ਕੇ ਜਾਣ ਵਾਲੇ ਵਾਪਸ ਆ ਗਏ ਸਨ । ਬਸਵ ਇਕਲਾ ਹੀ ਘੋੜੇ 'ਤੇ ਸਵਾਰ ਹੋ ਕੇ ਆਸ਼ਰਮ ਦੇ ਨੇੜੇ ਗਿਆ ਅਤੇ ਉਥੇ ਨਦੀ ਦੇ ਕਿਨਾਰੇ ਉਤਰ ਕੇ ਪੈਦਲ ਮੰਦਰ ਗਿਆ ।

ਮੰਦਰ ਦੇ ਚਾਰੇ ਪਾਸੇ ਹਰੀਆਂ ਝਾੜੀਆਂ ਸਨ । ਝਾੜੀਆਂ ਵਿਚੋਂ ਅੰਦਰ ਜਾਣ ਲਈ ਇਕ ਰਸਤਾ ਸੀ । ਉਥੇ ਇਕ ਇਸਤਰੀ ਖੜੀ ਸੀ । ਉਹ ਲੰਗੜੇ ਨੂੰ ਇਸ਼ਾਰੇ ਨਾਲ ਬੁਲਾ ਕੇ ਅੰਦਰ ਚਲੀ ਗਈ ।

ਇਹ ਮੰਦਰ ਪਰਬਤ ਦੀ ਤਲਹੱਟੀ ਵਿਚ ਸਥਿਤ ਪ੍ਰਚੀਨ ਕਾਲ ਦੀ ਇਕ ਗੁਫ਼ਾ ਹੀ ਸੀ । ਇਸ ਬਾਰੇ ਇਹ ਕਹਾਵਤ ਸੀ ਕਿ ਇਸ ਗੁਫ਼ਾ ਵਿਚ ਮਤੰਗ ਜਾਂ ਗੌਤਮ—ਕਿਸੇ ਰਿਸ਼ੀ ਨੇ ਤੱਪਸਿਆ ਕੀਤੀ ਸੀ । ਭਗਵਤੀ ਨੇ ਇਸ ਗੁਫ਼ਾ ਦੇ ਸਾਹਮਣੇ ਲਕੜੀ ਦੀਆਂ ਚਾਰ ਦੀਵਾਰਾਂ ਬਣਵਾਈਆਂ । ਗੁਫ਼ਾ ਦੇ ਸਾਹਮਣੇ ਇਕ ਦੁਆਰ ਸੀ । ਦਰਵਾਜ਼ੇ 'ਤੇ ਢਲਵਾਂ ਇਕ ਛੱਪਰ ਸੀ । ਉਸ ਉਤੇ ਵੇਲਾਂ ਫੈਲੀਆਂ ਸਨ । ਕੁਲ ਮਿਲਾ ਕੇ ਮੰਦਰ ਦੇ ਕੋਲ ਪਹੁੰਚਦਿਆਂ ਪਹੁੰਚਦਿਆਂ ਮਨ ਵਿਚ ਭਾਵਨਾ ਉਠਦੀ ਕਿ ਇਹ ਇਕ ਵਸ਼ਿਸ਼ਟ ਥਾਂ ਹੈ ।

ਬਸਵ ਦੇ ਮਨ ਵਿਚ ਇਕ ਕਿਸਮ ਦਾ ਡਰ ਸੀ । ਲੋਕਾਂ ਦਾ ਕਹਿਣਾ ਸੀ ਕਿ ਭਗਵਤੀ ਇਕ ਗੁਸੈਲੀ ਇਸਤਰੀ ਹੈ । ਪਤਾ ਨਹੀਂ ਉਹ ਕੀ ਪੁਛੇ ਅਤੇ ਕੀ ਜਵਾਬ ਦੇਣਾ ਪਵੇਗਾ ? ਕੀ ਕਹਿਣਾ ਚਾਹੀਦਾ ਤੇ ਕੀ ਨਹੀਂ ਕਹਿਣਾ ਚਾਹੀਦਾ ? ਰਾਜਾ ਦਾ ਸਰੀਰ ਬਹੁਤ ਕਮਜ਼ੋਰ ਹੋ ਗਿਆ ਹੈ । ਉਨ੍ਹਾਂ ਨੂੰ ਸ਼ਕਤੀ ਪ੍ਰਦਾਨ ਕਰੋ ਕਹਿਣਾ ਹੈ ਨਾ ? ਇਹ ਕਿਵੇਂ ਕਿਹਾ ਜਾਵੇ ? ਕਿੰਨ੍ਹਾਂ ਸ਼ਬਦਾਂ ਵਿਚ ਕਹਿਣਾ ਹੈ ? ਆਦਿ ਸੋਚਦਿਆਂ ਉਹ ਦਰਵਾਜ਼ੇ ਕੋਲ ਆਇਆ । ਪਲ ਭਰ ਲਈ ਉਸ ਨੂੰ ਲੱਗਿਆ ਕਿ ਉਸ ਦਾ ਆਉਣਾ ਗਲਤ ਹੋਇਆ, ਉਸ ਨੂੰ ਮੁੜ ਜਾਣਾ ਚਾਹੀਦਾ ਹੈ । ਉਸੇ ਪਲ ਉਸ ਨੂੰ ਮੰਦਰ ਦੇ ਦੁਆਰ 'ਤੇ ਭਗਵਤੀ ਦੀ ਮੂਰਤੀ ਨਜ਼ਰ ਆਈ । ਉਸ ਨੇ ਦੂਰੋਂ ਨਸਮਕਾਰ ਕੀਤਾ ਅਤੇ ਅੱਗੇ ਕਦਮ ਰੱਖਿਆ ।

ਬਸਵ ਲੰਗੜਾਂਦਿਆਂ ਲੰਗੜਾਂਦਿਆਂ ਦਰਵਾਜ਼ੇ ਕੋਲ ਆ ਰਿਹਾ ਸੀ ਤਾਂ ਭਗਵਤੀ ਉਸ ਨੂੰ ਸਿਧੀ ਨਜ਼ਰ ਨਾਲ ਵੇਖ ਰਹੀ ਸੀ । ਉਸ ਨੂੰ ਆਪਣੀ ਵਲ ਵੇਖਦਿਆਂ ਦੇਖ

ਕੇ ਬਸਵ ਦੇ ਮਨ ਵਿਚ ਇਕ ਭੈ ਵਾਲੀ ਖਿਚ ਪੈਦਾ ਹੋਈ। ਆਹ—ਹਾ ਕਿਹੀ ਸੁੰਦਰ ਮੂਰਤੀ ਹੈ। ਉਮਰ ਢਲਣ ਤੇ ਵੀ ਮੁਖ 'ਤੇ ਕਿਹੀ ਚਮਕ ਹੈ। ਲਗਾਤਾਰ ਸਿਧਾ ਵੇਖਣਾ ਠੀਕ ਨਹੀਂ, ਸੋਚ ਕੇ ਉਸ ਨੇ ਆਪਣੀਆਂ ਅੱਖਾਂ ਇਕ ਬਾਰ ਝੁਕਾਈਆਂ। ਦੁਬਾਰਾ ਸਿਰ ਉਠਾ ਕੇ ਦੇਖਣ 'ਤੇ ਇਸ ਤਰ੍ਹਾਂ ਲੱਗਿਆ ਕਿ ਭਗਵਤੀ ਖੱਬੇ ਹੱਥ ਨਾਲ ਅੱਖ ਦੀ ਕੋਰ ਵਿਚੋਂ ਕੁਝ ਝਟਕ ਰਹੀ ਸੀ। ਉਦੋਂ ਤਕ ਉਹ ਉਸ ਦੇ ਕੋਲ ਆ ਗਿਆ। ਉਸ ਨੇ ਵੇਖਿਆ ਉਸ ਦੀਆਂ ਅੱਖਾਂ ਭਰੀਆਂ ਹੋਈਆਂ ਸਨ।

ਭਗਵਤੀ ਬਸਵ ਨੂੰ ਅੰਦਰ ਆਉਣ ਦਾ ਸੰਕੇਤ ਕਰਕੇ ਘੁੰਮ ਗਈ। ਉਹ ਸੱਚਮੁਚ ਬਹੁਤ ਗੰਭੀਰ ਸੀ। ਉਹ ਸਿਧੀ ਖੜੀ ਹੁੰਦੀ ਸੀ ਅਤੇ ਗਰਦਨ ਵੀ ਸਿਧੀ ਹੀ ਸੀ। ਬਸਵ ਨੇ ਮਨ ਵਿਚ ਕਿਹਾ, "ਭਗਵਤੀ ਸਧਾਰਨ ਨਹੀਂ, ਮਜ਼ਬੂਤ ਔਰਤ ਹੈ।"

ਭਗਵਤੀ ਬਸਵ ਨੂੰ ਗੁਫ਼ਾ ਵਿਚ ਲੈ ਗਈ। ਗੁਫ਼ਾ ਵਿਚ ਤਿੰਨ ਹਿੱਸੇ ਸਨ। ਵਿਚਕਾਰਲੇ ਹਿੱਸੇ ਦੀ ਪਿਛਲੀ ਦੀਵਾਰ ਨਾਲ ਲੱਗੇ ਦੋ ਦਰਵਾਜ਼ੇ ਵਾਲੇ ਕਮਰੇ ਵਿਚ ਦੀਵੇ ਦਾ ਚਾਨਣ ਨਜ਼ਰ ਆ ਰਿਹਾ ਸੀ। ਖੱਬੇ ਪਾਸੇ ਦੇ ਕਮਰੇ ਵਿਚ ਚਾਨਣ ਘੱਟ ਸੀ। ਵਿਚਾਲੇ ਪਿਛਲੀ ਦੀਵਾਰ ਦੇ ਇਕ ਆਲੇ ਵਿਚ ਚਿੱਤਰ ਸੀ, ਉਸ ਦੇ ਸਾਹਮਣੇ ਇਕ ਦੀਵਾ ਬਲ ਰਿਹਾ ਸੀ।

## 41

ਭਗਵਤੀ ਬਸਵ ਨੂੰ ਮੰਦਰ ਦੇ ਦਰਵਾਜ਼ੇ ਦੇ ਨੇੜੇ ਬੈਠਣ ਦਾ ਸੰਕੇਤ ਕਰਕੇ ਅੰਦਰ ਗਈ। ਮੰਦਰ ਵਿਚ ਦਰਵਾਜ਼ੇ ਵਲ ਮੂੰਹ ਕਰਕੇ ਕਮਰੇ ਦੇ ਵਿਚ ਦੇਵੀ ਦੀ ਮੂਰਤੀ ਸੀ। ਉਹ ਇਕ ਲੋਹੇ ਦੀ ਮੂਰਤੀ ਸੀ। ਉਸ ਦਾ ਰੰਗ ਅਜਿਹਾ ਸੀ ਕਿ ਤਾਂਬੇ ਜਾਂ ਸੋਨੇ ਦੀ ਹੋਣ ਦਾ ਸ਼ੱਕ ਪੈਂਦਾ ਸੀ। ਇਹ ਅਗਮ ਰੀਤ ਤੋਂ ਦੇਵਤਿਆਂ ਦੇ ਵਿਗ੍ਰਿਹਾਂ ਨੂੰ ਟਾਲਣ ਲਈ ਵਡੇਰਿਆਂ ਵਲੋਂ ਪ੍ਰਵਾਨਤ ਪੰਚਲੋਹ ਨਾਮਕ ਧਾਤੂ ਦੀ ਮੂਰਤੀ ਸੀ। ਇਹ ਮੂਰਤੀ ਆਮ ਮੰਦਰਾਂ ਵਿਚ ਪਾਈਆਂ ਜਾਣ ਵਾਲੀਆਂ ਮੂਰਤੀਆਂ ਤੋਂ ਕੁਝ ਲੰਬੀ ਸੀ। ਉਸ ਦਾ ਨੱਕ ਅਤੇ ਮੂੰਹ ਬਹੁਤ ਸਾਵਧਾਨੀ ਨਾਲ ਬਣਾਇਆ ਗਿਆ ਸੀ। ਸੰਸਾਰ ਨੂੰ ਚਲਾਉਣ ਵਾਲੀ ਸ਼ਕਤੀ ਸਾਧਾਰਨ ਨਹੀਂ, ਇਹ ਭਾਵ ਉਸ ਮੂਰਤੀ ਵਿਚ ਮੌਜੂਦ ਸੀ। ਉਸ ਨੂੰ ਵੇਖਣ ਤੋਂ ਆਪਣੇ ਆਪ ਭਗਵਤੀ ਪੈਦਾ ਹੁੰਦੀ ਸੀ। ਮੂਰਤੀ ਦੇ ਇਕ ਹੱਥ ਵਿਚ ਖੜਗ ਸੀ। ਮੂਰਤੀ ਦੇ ਆਕਾਰ ਅਤੇ ਗੰਭੀਰਤਾ ਨੂੰ ਪ੍ਰਚੰਡ ਕਰਨ ਰਈ ਉਸ ਦਾ ਫੁੱਲਾਂ ਨਾਲ ਸ਼ਿੰਗਾਰ ਕੀਤਾ ਗਿਆ ਸੀ। ਉਨ੍ਹਾਂ ਫੁੱਲਾਂ ਵਿਚ ਲਾਲ ਰੰਗ ਜ਼ਿਆਦਾ ਸੀ। ਭੈ ਪੈਦਾ ਕਰਨ ਵਿਚ ਇਹ ਵੀ ਇਕ ਮੁੱਖ ਕਾਰਨ ਸੀ। ਇਹ ਲਾਲ ਰੰਗ ਅਜਿਹਾ ਲਗਦਾ ਸੀ ਕਿ ਸਾਰੇ ਵਿਚ ਭਰ ਗਿਆ ਹੈ। ਉਹ ਅੱਖਾਂ ਨੂੰ ਚੁੰਧਿਆ ਦੇਂਦਾ ਸੀ। ਮੂਰਤੀ ਦੇ ਸਾਹਮਣੇ ਫੁੱਲਾਂ ਦੇ ਵਿਚ ਕੁੰਕੁਮ ਦੀ ਰਾਸ਼ੀ ਸੀ।

ਬਸਵ ਮੰਦਰਾਂ ਵਿਚ ਘੱਟ ਵੱਧ ਹੀ ਜਾਂਦਾ ਸੀ। ਇਹ ਸਭ ਕੁਝ ਉਸ ਲਈ ਨਵਾਂ

ਸੀ। ਆਉਂਦਿਆਂ ਹੀ ਉਸ ਦੇ ਮਨ ਵਿਚ ਜੋ ਡਰ ਬੈਠ ਗਿਆ ਸੀ, ਇਥੋਂ ਦਾ ਸੁੰਨਸਾਨ ਵਾਤਾਵਰਨ, ਗੂੜ੍ਹਾ ਹਨੇਰਾ ਅਤੇ ਫੁੱਲਾਂ ਦੇ ਲਾਲ ਰੰਗ ਨੇ ਉਸ ਨੂੰ ਹੋਰ ਵੀ ਵਧਾ ਦਿਤਾ ਸੀ। ਉਸ ਦੇ ਮਨ ਵਿਚ ਇਕ ਅਪੂਰਵ ਭਗਤੀ ਜਾਗਰਤ ਹੋਈ ਅਤੇ ਉਹ ਹੱਥ ਜੋੜ ਕੇ ਟਿਕ ਟਿਕੀ ਬੰਨ੍ਹ ਕੇ ਮੂਰਤੀ ਵਲ ਵੇਖਣ ਲੱਗਾ। ਉਸ ਦਾ ਦਿਲ ਜ਼ੋਰ ਨਾਲ ਧੜਕ ਰਿਹਾ ਸੀ।

ਭਗਵਤੀ ਮੂਰਤੀ ਦੇ ਸਾਹਮਣੇ ਇਕ ਪੁਸਤਕ ਖੋਲ ਕੇ ਬਹਿ ਗਈ। ਉਸ ਨੇ ਮੂਰਤੀ ਦੇ ਦੋਹਾਂ ਪਾਸਿਆਂ ਦੀਆਂ ਬੱਤੀਆਂ ਨੂੰ ਠੀਕ ਕਰਕੇ ਚਾਨਣ ਵਧਾਇਆ। ਬਸਵ ਵਲ ਮੁੜ ਕੇ ਮੂੰਹ ਨਾ ਖੋਲਣ ਦਾ ਇਸ਼ਾਰਾ ਕਰਕੇ ਆਪ ਪੁਸਤਕ ਵਿਚੋਂ ਮੰਤਰਾਂ ਦਾ ਜਾਪ ਕਰਨ ਲੱਗੀ।

ਬਸਵ ਭਗਵਤੀ ਦੀ ਆਵਾਜ਼ ਸੁਣਦਿਆਂ ਹੀ ਡਰ ਕੇ ਚੌਂਕ ਗਿਆ। ਉਹ ਉਚੀ ਅਤੇ ਗੰਭੀਰ ਆਵਾਜ਼ ਸੀ। ਉਸ ਨੂੰ ਲੱਗਿਆ ਉਸ ਦੇ ਵਿਸ਼ੇਸ਼ ਆਕਾਰ ਦੀ ਤਰ੍ਹਾਂ ਉਸ ਦੀ ਅਵਾਜ਼ ਦੀ ਵਿਸ਼ੇਸ਼ ਹੈ।

ਉਹ ਮੰਤਰ ਜਾਪ ਕਿੰਨੀ ਦੇਰ ਚੱਲਿਆ, ਬਸਵ ਸਮੇਂ ਦਾ ਅਨੁਮਾਨ ਨਹੀਂ ਲਾ ਸਕਿਆ। ਉਹ ਦੋ ਤਿੰਨ ਮਿੰਟ ਤੋਂ ਘਟ ਨਹੀਂ ਰਿਹਾ ਹੋਵੇਗਾ, ਇੰਨਾ ਲੰਬਾ ਸੀ। ਪੜ੍ਹਨ ਦੇ ਨਾਲ ਨਾਲ ਵਿਚੋਂ ਰੁਕ ਕੇ ਭਗਵਤੀ ਕੁੰਕੰਮ ਅਤੇ ਫੁੱਲ ਮੂਰਤੀ ਦੇ ਚਰਨਾਂ ਵਿਚ ਚੜ੍ਹਾਂਦੀ ਜਾਂਦੀ ਅਤੇ ਮੂਰਤੀ ਤੇ ਨਜ਼ਰ ਟਿਕਾ ਕੇ ਹੱਥ ਜੋੜਦੀ। ਇਸ ਸਾਰੇ ਕਰਮ ਕਾਂਡ ਤੋਂ ਬਸਵ ਨੂੰ ਲੱਗਿਆ ਇਹ ਥਾਂ ਸਾਧਾਰਨ ਨਹੀਂ, ਇਹ ਮੂਰਤੀ ਵੀ ਸਾਧਾਰਨ ਨਹੀਂ ਅਤੇ ਇਹ ਅਰਚਿਕਾ ਵੀ ਸਾਧਾਰਨ ਨਹੀਂ।

ਨਿਰਵਿਘਨ ਰੂਪ ਵਿਚ ਪੂਜਾ ਸਮਾਪਤ ਹੁੰਦਿਆਂ ਹੀ ਭਗਵਤੀ ਖੜੀ ਹੋ ਗਈ ਅਤੇ ਉਸ ਨੇ ਬਸਵ ਨੂੰ ਵੀ ਖੜਾ ਹੋਣ ਦਾ ਇਸ਼ਾਰਾ ਕੀਤਾ। ਪਹਿਲਾਂ ਤੋਂ ਹੀ ਤਿਆਰ ਕੀਤਾ ਕਪੂਰ ਆਰਤੀ ਕੀਤਾ ਕਪੂਰ ਆਰਤੀ ਦੀ ਥਾਲੀ ਵਿਚ ਜਲਾ ਕੇ ਉਸ ਮੂਰਤ ਦੀ ਆਰਤੀ ਕੀਤੀ। ਉਸ ਵੇਲੇ ਉਸ ਦੇ ਮੂੰਹ ਵਿਚੋਂ ਨਿਕਲੇ ਮੰਤਰ ਬਸਵ ਨੂੰ ਇਸ ਤਰ੍ਹਾਂ ਲਗੇ ਕਿ ਪਹਿਲਾਂ ਵੀ ਉਨ੍ਹਾਂ ਨੂੰ ਉਸ ਨੇ ਦੀਕਸ਼ਤ ਦੇ ਮੂੰਹੋਂ ਮੰਦਰ ਵਿਚ ਸੁਣਿਆ ਸੀ।

ਆਰਤੀ ਖਤਮ ਕਰਕੇ ਭਗਵਤੀ ਨੇ ਮੂਰਤੀ ਦੇ ਕੋਲੋਂ ਪੰਜ ਵਾਰ ਚੂਲੀ ਭਰਕੇ ਕੁੰਕੁਮ ਅਤੇ ਪੰਜ ਵਾਰ ਚੂਲੀ ਭਰ ਕੇ ਫੁਲ ਮਹੱਲ ਤੋਂ ਆਈਆਂ ਥਾਲੀਆਂ ਵਿਚ ਪਾਇਆ ਅਤੇ ਲਿਆ ਕੇ ਬਸਵ ਦੇ ਸਾਹਮਣੇ ਰੱਖ ਦਿਤਾ ਅਤੇ ਬੋਲੀ, "ਅੱਜ ਦੀ ਪੂਜਾ ਖਤਮ ਹੋਈ. ਇਹ ਪੂਜਾ ਘੱਟ ਤੋਂ ਘੱਟ ਪੰਜ ਦਿਨ ਚੱਲੇਗੀ। ਤੁਹਾਨੂੰ ਠੀਕ ਸਹੂਲਤ ਹੋਵੇ ਤਾਂ ਹਫਤਾ ਜਾਂ ਦੋ ਹਫਤੇ ਕਰਕੇ ਚਾਰ ਵਾਰ ਹੋਰ ਪੂਜਾ ਕਰਾਉ।"

ਬਸਵ : "ਠੀਕ ਹੈ, ਮਾਂ।"

"ਐਸੀ ਰਾਣੀ ਮਾਂ ਨਾਲ ਵੀ ਗੱਲ ਕਰਨੀ ਹੈ। ਅਸੀਂ ਰਾਜ ਮਹੱਲ ਆਵਾਂਗੇ। ਉਨ੍ਹਾਂ ਨੂੰ ਦਸ ਦੇਣਾ।"

"ਚੰਗੀ ਗੱਲ ਹੈ, ਮਾਂ।"

ਇਹ ਉਤਰ ਦੇਂਦਿਆਂ ਹੋਇਆਂ ਬਸਵ ਦੇ ਮਨ ਵਿਚ ਆਇਆ, ਭਗਵਤੀ ਦਾ

ਮੇਰੇ ਨਾਲ ਇਕ ਬਚਨ ਵਿਚ ਗੱਲ ਕਰਨ ਦਾ ਕਾਰਨ ਕੀ ਹੈ ? ਕੀ ਉਸ ਨੂੰ ਪਤਾ ਨਹੀਂ ਕਿ ਮੰਤਰੀ ਹਾਂ ਜਾਂ ਜਾਣਨ 'ਤੇ ਵੀ ਲੰਗੜਾ ਸਮਝਕੇ ਮੇਰਾ ਮਜ਼ਾਕ ਕਰ ਰਹੀ ਹੈ । ਜਾਂ ਭਗਵਤੀ ਹੈ ਇਸ ਲਈ ਸਾਰਿਆਂ ਨਾਲ ਇਸੇ ਤਰ੍ਹਾਂ ਗੱਲ ਕਰਦੀ ਹੈ ।

ਉਸ ਨੇ ਸੋਚਿਆ ਜੋ ਵੀ ਹੋਵੇ ਜਿੰਨੀ ਜਲਦੀ ਹੋ ਸਕੇ ਉਨੀ ਜਲਦੀ ਮੈਨੂੰ ਏਥੋਂ ਚਲੇ ਜਾਣਾ ਚਾਹੀਦਾ ਹੈ । ਉਸ ਨੇ ਪ੍ਰਸ਼ਾਦ ਦੀਆਂ ਦੋਵੇਂ ਥਾਲੀਆਂ ਨੂੰ ਚੁਕ ਕੇ ਪੁਛਿਆ, "ਇਹ ਬਾਅਦ ਵਿਚ ਮੰਗਵਾ ਲਵਾਂ ।"

"ਤੂੰ ਘੋੜੇ 'ਤੇ ਆਇਆ ਏਂ ?"

"ਜੀ ਹਾਂ ।"

"ਨਦੀ ਕੋਲ ਛਡ ਕੇ ਆਏ ਹੋ ?"

"ਜੀ ਹਾਂ ।"

"ਠੀਕ ਹੈ, ਸਾਡੀ ਸੇਵਕਾ ਉਥੇ ਪਹੁੰਚਾ ਦੇਵੇਗੀ ।"

"ਠੀਕ ਹੈ ਮਾਂ ।" ਕਹਿਕੇ ਲੰਗੜਾਂਦਾ ਹੋਇਆ ਉਹ ਦਰਵਾਜ਼ੇ ਵਲ ਵਧਿਆ ।

ਉਸ ਪਲ ਕੀ ਹੋਇਆ ਉਸ ਨੂੰ ਪਤਾ ਨਹੀਂ ਲੱਗਿਆ । ਭਗਵਤੀ ਦੀਆਂ ਦੋਵੇਂ ਬਾਹਾਂ ਉਸ ਨੂੰ ਲਿਪਟੀਆਂ ਸਨ । ਉਸ ਨੇ ਇਸ ਨੂੰ ਖਿਚ ਕੇ ਛਾਤੀ ਨਾਲ ਲਾ ਲਿਆ ਸੀ । ਇਸ ਦੇ ਸਿਰ ਨੂੰ ਆਪਣੀ ਛਾਤੀ ਨਾਲ ਦਬਾ ਕੇ ਸਿਰ ਉਤੇ ਆਪਣੀ ਗਲ੍ਹ ਰੱਖ ਦਿਤੀ ਸੀ । ਉਸ ਪਲ ਉਸ ਨੂੰ ਲੱਗਿਆ ਕਿ ਉਹ ਸਿਸਕ ਰਹੀ ਹੈ । ਦੂਜੇ ਪਲ ਹੀ ਉਸ ਨੇ ਉਸ ਨੂੰ ਛੱਡ ਦਿਤਾ ਅਤੇ ਬੜੀ ਤੇਜ਼ੀ ਨਾਲ ਥੋੜੀ ਦੂਰ ਜਾ ਕੇ ਖੜੀ ਹੋ ਗਈ । ਹੁਣ ਏਥੇ ਨਾ ਰੁਕੋ, ਜਾਓ । ਇਥੇ ਜੋ ਵੀ ਹੋਇਆ ਹੈ ਉਹ ਕਿਸੇ ਨੂੰ ਨਾ ਦੱਸਣਾ, ਖਬਰਦਾਰ । ਇਹ ਕਹਿਕੇ ਬਸਵ ਤੋਂ ਪਹਿਲਾਂ ਹੀ ਬਾਹਰ ਜਾ ਕੇ ਸੇਵਕਾ ਨੂੰ ਬੁਲਾ ਲਿਆਈ ਅਤੇ ਆਪ ਪੂਜਾ ਘਰ ਵਿਚ ਚਲੀ ਗਈ ।

ਬਸਵ ਇਸ ਅਜੀਬ ਵਿਵਹਾਰ ਤੋਂ ਘਬਰਾਇਆ ਉਸ ਵੇਲੇ ਉਹ ਕੁਝ ਵੀ ਸੋਚਣ ਦੀ ਸਥਿਤੀ ਵਿਚ ਨਹੀਂ ਸੀ । ਉਸ ਦੇ ਸਿਰ ਨੂੰ ਕੁਝ ਹੋ ਗਿਆ ਹੈ । ਸੋਚ ਕੇ ਉਸ ਨੇ ਝੂਮ ਕੇ ਵੇਖਿਆ । ਉਸ ਦੇ ਸਿਰ ਦੇ ਵਾਲ ਗਿੱਲੇ ਸਨ ।

ਇਸ ਔਰਤ ਨੇ ਇਹ ਕੀ ਕੀਤਾ ? ਪਰ ਉਸ ਦਾ ਸ਼ਾਇਦ ਇਥੇ ਅਜਿਹਾ ਸੋਚਣਾ ਗਲਤ ਹੋਵੇ । ਉਸ ਨੂੰ ਇਹ ਵੀ ਡਰ ਸੀ । ਇਥੇ ਰਹਿਣਾ ਹੀ ਠੀਕ ਨਹੀਂ ਸੋਚ ਕੇ ਜਲਦੀ ਜਲਦੀ ਲੰਗੜਾਂਦਾ ਹੋਇਆ ਤੇਜ਼ੀ ਨਾਲ ਬਾਹਰ ਆਇਆ । ਉਹ ਹੌਂਕਦੇ ਹੌਂਕਦੇ ਨਦੀ ਤਕ ਆ ਕੇ ਘੋੜੇ ਉਪਰ ਸਵਾਰ ਹੋ ਗਿਆ, ਉਦੋਂ ਤਕ ਭਗਵਤੀ ਦੀ ਸੇਵਕਾ ਪ੍ਰਸਾਦ ਦੀਆਂ ਦੋਵੇਂ ਥਾਲੀਆਂ ਲੈ ਕੇ ਉਥੇ ਪਹੁੰਚ ਗਈ ਸੀ । ਉਨ੍ਹਾਂ ਨੂੰ ਨੌਕਰ 'ਤੋਂ ਉਠਵਾ ਕੇ ਬਸਵ ਮਹੱਲ ਵਿਚ ਵਾਪਸ ਮੁੜ ਆਇਆ ।

## 42

ਘੋੜੇ 'ਤੇ ਬੈਠਣ ਤੋਂ ਬਾਅਦ ਬਸਵ ਨੇ ਸ਼ਾਮ ਦੇ ਸਾਰੇ ਅਨੁਭਵ ਨੂੰ ਦੁਹਰਾਇਆ ।

ਮੰਦਰ ਵਿਚ ਜਾਗੀ ਇਕ ਭਾਵਨਾ ਹੁਣ ਜ਼ੋਰ ਫੜਦੀ ਜਾ ਰਹੀ ਸੀ। ਉਹ ਸੀ ਕਿ ਭਗਵਤੀ ਇਕ ਬਹੁਤ ਸੁੰਦਰ ਔਰਤ ਹੈ।

ਸਾਰੇ ਰਾਜਮਹੱਲਾਂ ਵਿਚ ਇਕ ਹੀ ਗੱਲ ਹੈ। ਮਡਕੇਰੀ ਦੇ ਮਹੱਲ ਵਿਚ ਵੀ ਉਹੀ ਗੱਲ ਹੈ। ਰਾਜਮਹੱਲ ਹੀ ਕਿਉਂ? ਅਮੀਰ ਦੇ ਘਰ ਵਿਚ ਵੀ ਉਹੀ ਗੱਲ ਹੈ। "ਕੀ ਇਸ ਨੂੰ ਖਰੀਦਾਂਗੇ" ਕਹਿ ਕੇ ਇਸਤਰੀ ਸੁੰਦਰਤਾ ਦਾ ਵਪਾਰ ਚਲਦਾ ਹੈ। ਜੇ ਇਹ ਪਤਾ ਲੱਗ ਜਾਵੇ ਕਿ ਘਰ ਦੇ ਸਵਾਮੀ ਦਾ ਇਸ ਵਲ ਝੁਕਾਓ ਹੈ ਤਾਂ ਰਾਜਮਹੱਲ ਹੀ ਸੁੰਦਰਤਾ ਦੀ ਹੱਦ ਬਣ ਜਾਂਦਾ ਹੈ। ਵੀਰਰਾਜ ਦੇ ਰਾਜਾ ਬਣਨ ਤੋਂ ਪਹਿਲਾਂ ਹੀ ਉਸ ਦੀ ਨਜ਼ਰ ਨੂੰ ਮੋਹਿਤ ਕਰਨ ਲਈ ਕਈ ਤਰ੍ਹਾਂ ਦੀ ਸੁੰਦਰਤਾ ਮਹੱਲ ਵਿਚ ਆ ਚੁਕੀ ਸੀ। ਰਾਜਾ ਦੀ ਨਜ਼ਰ ਉਸ ਉਤੇ ਪੈਣ ਨਾਲ ਉਸ ਨੇ ਆਪਣੇ ਆਪ ਨੂੰ ਸਮਝਿਆ। ਇੰਨੀ ਆਸਾਨੀ ਨਾਲ ਮਿਲ ਜਾਣ ਦੇ ਕਾਰਨ ਰਾਜਾ ਨੂੰ ਉਹ ਸੁੰਦਰਤਾ ਫਿੱਕੀ ਲੱਗੀ ਅਤੇ ਉਸ ਦਾ ਮਨ ਇਧਰ ਉਧਰ ਚੱਕਰ ਕੱਟਣ ਲੱਗਾ। ਉਸ ਨੂੰ ਖੁਸ਼ ਰੱਖਣ ਲਈ ਬਸਵ ਨੇ ਹੀ ਕੋਸ਼ਿਸ਼ ਕਰਕੇ ਬਹੁਤ ਕੁਝ ਸੁੰਦਰਤਾ ਪ੍ਰਾਪਤੀ ਕਰਾਈ ਸੀ। ਬਸਵ ਨੂੰ ਲੱਗਿਆ ਜਿਵੇਂ ਆਪਣੇ ਆਪ ਮਿਲੀ ਸੁੰਦਰਤਾ ਅਤੇ ਕੋਸ਼ਿਸ਼ ਨਾਲ ਪ੍ਰਾਪਤ ਕੀਤੀ ਸੁੰਦਰਤਾ ਵਿਚ ਵੀ ਜੋ ਅੱਜ ਤਕ ਨਜ਼ਰ ਨਹੀਂ ਆਈ, ਉਹ ਸੁੰਦਰਤਾ ਇਸ ਅਧਖੜ ਇਸਤਰੀ ਭਗਵਤੀ ਵਿਚ ਹੈ।

ਇਸ ਦੇ ਨਾਲ ਹੀ ਬਸਵ ਦੇ ਮਨ ਵਿਚ ਇਹ ਪ੍ਰਸ਼ਨ ਉਠਿਆ ਕਿ ਕੀ ਇਹ "ਇਸਤਰੀ ਚਰਿਤਰ ਵਾਲੀ" ਹੈ। ਇਸ ਨੇ ਮੈਨੂੰ ਕਿਉਂ ਇਸ ਤਰ੍ਹਾਂ ਬਾਹਾਂ ਵਿਚ ਕਸ ਲਿਆ? ਅਣਜਾਣ ਆਦਮੀ ਦੇ ਸਿਰ ਨੂੰ ਉਸ ਨੇ ਆਪਣੀ ਛਾਤੀ ਨਾਲ ਕਿਉਂ ਲਗਾ ਲਿਆ? ਉਸ ਨੂੰ ਕੀ ਚਾਹੀਦਾ ਸੀ? ਕੀ ਆਉਣ ਵਾਲੇ ਸਾਰੇ ਵਿਅਕਤੀਆਂ ਨੂੰ ਇਸੇ ਤਰ੍ਹਾਂ ਹੀ ਗਲ ਨਾਲ ਲਾ ਲੈਂਦੀ ਹੈ? ਅਜਿਹਾ ਨਹੀਂ ਹੋ ਸਕਦਾ। ਤਾਂ ਮੈਨੂੰ ਹੀ ਕਿਉਂ ਇਸ ਤਰ੍ਹਾਂ ਬਾਹਾਂ ਵਿਚ ਕਸ ਲਿਆ? ਕਾਮੁਕ ਰਾਜਾ ਦੇ ਨਾਲ ਰਹਿ ਕੇ ਕਾਮੁਕ ਜੀਵਨ ਨੂੰ ਉਸ ਨੇ ਤਹਿ ਤਕ ਵੇਖਿਆ ਸੀ। ਪਰ ਉਸ ਨੂੰ ਪਤਾ ਸੀ ਕਿ ਜਿਨ੍ਹਾਂ ਲੜਕੀਆਂ ਨੇ ਉਸ ਨੂੰ ਗਲੇ ਨਾਲ ਲਗਾਇਆ ਸੀ ਉਹ ਉਸਦੀ ਸੁੰਦਰਤਾ 'ਤੇ ਮੋਹਿਤ ਹੋ ਕੇ ਨਹੀਂ ਆਈਆਂ ਸਨ। ਇਸ ਔਰਤ ਨੇ ਕਿਉਂ ਬਿਨਾਂ ਕਿਸੇ ਕਾਰਨ ਮੈਨੂੰ ਖਿਚ ਕੇ ਆਪਣੀਆਂ ਬਾਹਾਂ ਵਿਚ ਕਸ ਲਿਆ?

ਇਹ ਸੋਚਦਿਆਂ-ਸੋਚਦਿਆਂ ਉਸ ਨੂੰ ਖਿਆਲ ਆਇਆ। ਪੁਜਾਰੀ ਲੋਕ ਮੰਤਰ ਜਾਪ ਤੋਂ ਬਾਅਦ ਰੋਗੀ ਨੂੰ ਠੀਕ ਕਰਨ ਲਈ ਉਸ ਨੂੰ ਛੂਹਦੇ ਹਨ ਅਤੇ ਗਲ ਨਾਲ ਲਾਉਂਦੇ ਹਨ। ਰਾਜਾ ਦੀ ਸਿਹਤ ਠੀਕ ਹੋਵੇ, ਇਸ ਲਈ ਤਾਂ ਅਸੀਂ ਪੂਜਾ ਕਰਾਈ ਹੈ। ਪੂਜਾ ਦੇ ਲਈ ਰਾਜਾ ਤਾਂ ਨਹੀਂ ਆਇਆ, ਉਨ੍ਹਾਂ ਦਾ ਪ੍ਰਤੀਨਿਧ ਬਣ ਕੇ ਮੈਂ ਆਇਆ ਹਾਂ। ਇਹ ਹੋ ਸਕਦਾ ਹੈ ਕਿ ਭਗਵਤੀ ਨੇ ਇਸ ਲਈ ਮੈਨੂੰ ਗਲ ਨਾਲ ਲਾਇਆ ਹੋਵੇ ਤਾਂ ਕਿ ਰਾਜੇ ਨੂੰ ਸ਼ਕਤੀ ਪ੍ਰਾਪਤ ਹੋਵੇ।

ਇਹ ਵੀ ਕਿਵੇਂ ਹੋ ਸਕਦਾ ਹੈ? ਭਗਵਤੀ ਮੈਨੂੰ ਗਲ ਨਾਲ ਲਾ ਕੇ ਰੋ ਪਈ ਸੀ। ਰੋਣ ਵੇਲੇ ਉਸ ਦੀ ਸਿਸਕੀ ਵੀ ਸੁਣੀ ਸੀ, ਉਸ ਦੇ ਅੱਥਰੂਆਂ ਨਾਲ ਮੇਰਾ ਸਿਰ

ਵੀ ਭਿੱਜ ਗਿਆ ਸੀ ਨਾ ? ਉਹ ਰੋਣਾ ਅਤੇ ਸਿਸਕਣਾ ਕਿਉਂ ? ਇਹ ਕਿਸੇ ਇਸ ਚਕਿਸਤੀ ਦਾ ਅੰਗ ਤਾਂ ਨਹੀਂ ?

ਜੇ ਅਜਿਹਾ ਸੀ ਤਾਂ ਉਸ ਨੂੰ ਪਹਿਲਾਂ ਹੀ ਮੈਨੂੰ ਦੱਸ ਦੇਣਾ ਚਾਹੀਦਾ ਸੀ। ਇਸ ਦੌਰਾਨ ਉਸ ਦੇ ਮਹੱਲ ਵਿਚ ਆਉਣ ਦੀ ਗੱਲ ਵੀ ਹੈ । ਪੂਜਾ ਕਿਵੇਂ ਖਤਮ ਹੋਵੇਗੀ। ਮਹੱਲ ਵਿਚ ਆ ਕੇ ਪਤਾ ਨਹੀਂ ਇਹ ਕੀ ਹੋਰ ਕਰੇਗੀ ? ਅਗੇ ਕੀ ਕੀ ਹੋਵੇਗਾ ? ਰਾਜਾ ਦਾ ਵਰਤਾਉ ਕਿਸ ਤਰ੍ਹਾਂ ਦਾ ਹੋਵੇਗਾ ? ਸ਼ਹਿਰ ਦੇ ਲੋਕ ਇਸ ਬਾਰੇ ਕੀ ਕਹਿਣਗੇ ?

ਬਸਵ ਦੀ ਸਮਝ ਵਿਚ ਕੁਝ ਨਹੀਂ ਆਇਆ। ਉਹ ਮਹੱਲ ਪੁਜਿਆ। ਪੂਜਾ ਦੀ ਥਾਲੀ ਰਾਣੀ ਦੀ ਸੇਵਾ ਵਿਚ ਪੁਚਾ ਕੇ ਕਿਹਾ, "ਭਗਵਤੀ ਮਹੱਲ ਵਿਚ ਆਉਣਾ ਚਾਹੁੰਦੀ ਹੈ ਅਤੇ ਚਾਰ ਵਾਰ ਪੂਜਾ ਹੋਣੀ ਹੈ।"

ਰਾਣੀ ਬੋਲੀ, "ਚੰਗੀ ਗੱਲ ਹੈ ਬਸਵਯਾ"।

ਉਸ ਵੇਲੇ ਰਾਜਾ ਸ਼ਰਾਬ ਪੀ ਕੇ ਆਪਣੇ ਕਮਰੇ ਵਿਚ ਬੇਹੋਸ਼ ਪਿਆ ਸੀ। ਪ੍ਰਸ਼ਾਦ ਬਿਨਾਂ ? ਉਹ ਕਿਸੇ ਨੂੰ ਕੋਲ ਆਉਣ ਨਹੀਂ ਦੇਂਦਾ ਸੀ। ਉਸ ਹਾਲਤ ਵਿਚ ਉਸ ਨੂੰ ਸਮਝ ਵੀ ਨਹੀਂ ਸੀ ਸਕਦਾ। ਫੇਰ ਵੀ ਰਾਣੀ ਕੁਝ ਕੁੰਕੁਮ ਅਤੇ ਦੋ ਫੁੱਲ ਲੈ ਕੇ ਉਸ ਦੇ ਮੱਥੇ 'ਤੇ ਕੁੰਕੁਮ ਲਾ ਕੇ ਫੁੱਲਾਂ ਨੂੰ ਆਪਣੀਆਂ ਅੱਖਾਂ ਨੂੰ ਛੁਹਾ ਕੇ ਕੋਲ ਰੱਖ ਦਿਤਾ। ਉਸ ਨੇ ਆਪ ਕੁੰਕੰਮ ਮੱਥੇ ਤੇ ਲਾ ਕੇ ਫੁੱਲਾਂ ਨੂੰ ਵਾਲਾ ਵਿਚ ਲਾ ਲਿਆ। ਬਾਅਦ ਵਿਚ ਉਹ ਆਪਣੇ ਕਮਰੇ ਵਿਚ ਗਈ, ਬੇਟੀ ਨੂੰ ਵੀ ਕੁੰਕੁਮ ਲਾ ਕੇ ਥੋੜਾ ਪ੍ਰਸਾਦ ਦਿਤਾ ।

## 43

ਰਾਣੀ ਨੇ ਆਗਿਆ ਦਿਤੀ ਕਿ ਬਾਕੀ ਪੂਜਾ ਹਫਤੇ ਵਿਚ ਇਕ ਵਾਰ ਕਰਾਈ ਜਾਵੇ। ਦੂਜੀ ਤੀਜੀ ਪੂਜਾ ਵਿਚ ਬਸਵ ਨਹੀਂ ਗਿਆ । ਚੌਥੀ ਪੂਜਾ ਦੇ ਲਈ ਭਗਵਤੀ ਨੇ ਬਸਵ ਨੂੰ ਹੀ ਬੁਲਾਇਆ। ਉਹ ਗਿਆ। ਉਸ ਦਿਨ ਭਗਵਤੀ ਵਿਚ ਉਸ ਨੂੰ ਪਹਿਲੇ ਦਿਨ ਦੀ ਤਰ੍ਹਾਂ ਅਜੀਬ ਵਰਤਾਉ ਨਜ਼ਰ ਨਹੀਂ ਆਇਆ। "ਪੰਜਵੀ ਪੂਜਾ ਅਗਲੇ ਹਫਤੇ ਨਹੀਂ ਹੋਵੇਗੀ, ਕਿਉਂਕਿ ਉਸ ਦੇ ਲਈ ਵਿਸ਼ੇਸ਼ ਪ੍ਰਬੰਧ ਕਰਨਾ ਹੈ। ਸਾਰੀ ਤਿਆਰੀ ਕਰਕੇ ਦੱਸਾਂਗੀ।" ਇਹ ਕਹਿ ਕੇ ਭਗਵਤੀ ਨੇ ਉਸ ਨੂੰ ਭੇਜ ਦਿਤਾ।

ਚਾਰ ਦਿਨ ਬਾਅਦ ਕਿਸੇ ਆ ਕੇ ਖਬਰ ਦਿਤੀ ਕਿ ਭਗਵਤੀ ਪਿੰਡ ਵਿਚ ਆਈ ਹੈ। ਕੁਝ ਦੇਰ ਬਾਅਦ ਉਸੇ ਦੀ ਭੇਜੀ ਸੇਵਕਾ ਨੇ ਆ ਕੇ ਕਿਹਾ, "ਭਗਵਤੀ ਏਥੇ ਆ ਰਹੀ ਹੈ, ਰਾਜਮਹੱਲ ਵਿਚ ਸੂਚਨਾ ਦੇਣ ਲਈ ਮੈਨੂੰ ਭੇਜਿਆ ਹੈ।"

ਰਾਣੀ ਦੇ ਮਨ ਵਿਚ ਕਿਹਾ, "ਇਨ੍ਹਾਂ ਦੇ ਆਉਣ ਦੀ ਸੂਚਨਾ ਕੁਝ ਦੇਰ ਪਹਿਲਾਂ ਮਿਲਦੀ ਤਾਂ ਠੀਕ ਸੀ। ਹੁਣ ਅਸੀਂ ਉਨ੍ਹਾਂ ਦਾ ਆਦਰ ਕਰ ਸਕਾਂਗੇ ਜਾਂ ਨਹੀਂ,

ਪਰ ਕੀ ਕਰੀਏ ? ਉਨ੍ਹਾਂ ਨੇ ਆਪਣੇ ਆਉਣ ਦੀ ਸੂਚਨਾ ਭੇਜੀ ਹੈ ਤਾਂ ਸਵਾਗਤ ਹੋਣਾ ਚਾਹੀਦਾ ਹੈ। ਜਿੰਨੀ ਸੰਭਵ ਹੋਵੇ ਉਨੀ ਮਰਯਾਦਾ ਵਖਾਵਾਂਗੇ। ਫੇਰ ਸੇਵਕਾਵਾਂ ਨੂੰ ਬੋਲੀ, "ਇਹ ਪਿੱਠ ਇਧਰ ਰੱਖੋ, ਥਾਲੀ ਵਿਚ ਪਾਨ ਫੁੱਲ ਲੈ ਆਉ ।" ਬਾਅਦ ਵਿਚ ਆਪ ਭਗਵਤੀ ਦੇ ਸਵਾਗਤ ਲਈ ਵਿਹੜੇ ਵਿਚ ਆ ਗਈ।

ਵਿਹੜੇ ਵਿਚ ਆ ਕੇ ਥੋੜ੍ਹਾ ਇਧਰ ਉਧਰ ਵੇਖਣ ਹੀ ਲੱਗੀ ਸੀ ਕਿ ਭਗਵਤੀ ਆ ਗਈ। ਉਸ ਦੇ ਪਿਛੇ ਕੇਵਲ ਇਕ ਸੇਵਕਾ ਸੀ। ਭਗਵਤੀ ਸੇਵਕਾ ਨੂੰ ਉਥੇ ਦਰਵਾਜ਼ੇ 'ਤੇ ਖੜਾ ਕਰਕੇ ਅੰਦਰ ਚਲੀ ਆਈ। ਰਣਵਾਸ ਦੇ ਚੇਟੀ ਨੇ ਉਸ ਨੂੰ ਨਮਸਕਾਰ ਕਰਕੇ ਕਿਹਾ, "ਰਾਣੀ ਮਾਂ ਦੁਆਰ 'ਤੇ ਤੁਹਾਡਾ ਹੀ ਇੰਤਜ਼ਾਰ ਕਰ ਰਹੀ ਹੈ।" ਭਗਵਤੀ "ਚੰਗਾ" ਕਹਿ ਕੇ ਇਸ਼ਾਰੇ ਨਾਲ ਹੀ ਉਤਰ ਦੇ ਕੇ ਅੰਦਰ ਵਿਹੜੇ ਵਿਚ ਆ ਗਈ।

ਭਗਵਤੀ ਦਾ ਚੱਲਣ ਦਾਂ ਢੰਗ ਅਤੇ ਇਸ਼ਾਰਾ ਕਰਨ ਦਾ ਤਰੀਕਾ ਵੇਖਕੇ ਰਾਣੀ ਨੂੰ ਲੱਗਿਆ ਕਿ ਉਹ ਇਕ ਅਜੀਬ ਔਰਤ ਹੈ। ਉਸ ਅੱਧਖੜ ਇਸਤ੍ਰੀ ਦਾ ਰੂਪ ਇਸ ਯੁਵਤੀ ਨੂੰ ਬੜਾ ਭਲਾ ਲੱਗਿਆ। ਰਾਣੀ ਨੇ ਜਦੋਂ ਨਮਸਕਾਰ ਕੀਤਾ ਉਦੋਂ ਉਸ ਦੇ ਮਨ ਵਿਚ ਭਗਵਤੀ-ਭਾਵਨਾ ਸੀ।

ਰਾਣੀ ਨੂੰ ਵੇਖ ਕੇ ਭਗਵਤੀ ਵੀ ਪ੍ਰਭਾਵਤ ਹੋਈ। ਉਸ ਨੇ ਲੋਕਾਂ ਦੇ ਮੂੰਹੋਂ ਰਾਣੀ ਦੀ ਪ੍ਰਸੰਸਾ ਸੁਣੀ ਸੀ। ਪਰ ਉਸ ਨੇ ਇਹ ਕਲਪਨਾ ਤਕ ਨਹੀਂ ਕੀਤੀ ਸੀ ਕਿ ਇਸ ਦਰਮਿਆਨੀ ਉਮਰ ਦੀ ਇਸਤਰੀ ਦੀਆਂ ਅੱਖਾਂ ਵਿਚ ਏਨਾ ਵੱਡਪਣ ਰਹੇਗਾ। ਭਗਵਤੀ ਉਮਰ ਵਿਚ ਆਪਣੇ ਤੋਂ ਵੱਡਿਆਂ ਤੋਂ ਇਲਾਵਾ ਸਾਰੇ ਲੋਕਾਂ ਨੂੰ ਇਕ ਵਚਨ ਨਾਲ ਸੰਬੋਧਨ ਕਰਦੀ ਸੀ। ਰਾਜਮਹੱਲ ਆਉਣ ਵੇਲੇ ਉਸ ਨੇ ਇਹ ਨਹੀਂ ਸੋਚਿਆ ਸੀ ਕਿ ਰਾਣੀ ਨੂੰ ਇਕ ਵਚਨ ਨਾਲ ਸੰਬੋਧਨ ਕਰਨਾ ਚਾਹੀਦਾ ਹੈ ਜਾਂ ਬਹੁਵਚਨ ਵਿਚ। ਪਰ ਸਾਹਮਣੇ ਹੱਥ ਜੋੜੀ ਖੜੀ ਮੂਰਤੀ ਨੂੰ ਦੇਖ ਕੇ ਉਸ ਦੇ ਮੂੰਹ ਤੋਂ ਇਕ ਵਚਨ ਨਹੀਂ ਨਿਕਲਿਆ। ਉਹ ਆਮ ਤੌਰ 'ਤੇ ਭਗਵਾਨ ਜਾਂ ਗੁਰੂ ਤੋਂ ਬਿਨਾਂ ਕਿਸੇ ਨੂੰ ਹੱਥ ਜੋੜਨ ਵਾਲੀ ਨਹੀਂ ਸੀ ਪਰ ਹੱਥ ਜੋੜ ਕੇ ਖੜੀ ਰਾਣੀ ਨੂੰ ਵੇਖ ਕੇ ਉਸ ਨੇ ਆਪ ਸਹਿਜ ਹੀ ਹੱਥ ਜੋੜ ਕੇ ਕਿਹਾ, "ਤੁਸੀਂ ਏਥੇ ਤਕ ਕਿਉਂ ਆ ਗਏ, ਅਸੀਂ ਅੰਦਰ ਆ ਹੀ ਰਹੇ ਸਾਂ।"

ਰਾਣੀ ਬੋਲੀ, "ਤੁਹਾਡੇ ਆਉਣ ਬਾਰੇ ਕੁਝ ਦੇਰ ਪਹਿਲਾਂ ਪਤਾ ਪਤਾ ਲਗ ਜਾਂਦਾ ਤਾਂ ਤੁਹਾਡੇ ਸਵਾਗਤ ਲਈ ਚੰਗਾ ਪ੍ਰਬੰਧ ਕੀਤਾ ਜਾ ਸਕਦਾ ਸੀ। ਪਰ ਹੁਣ ਜੋ ਵੀ ਕਮੀ ਰਹਿ ਜਾਵੇ ਉਸ ਨੂੰ ਤੁਹਾਨੂੰ ਸਹਿਨ ਕਰਨਾ ਪਵੇਗਾ।"

ਇਹ ਕਹਿ ਕੇ ਰਾਣੀ ਭਗਵਤੀ ਨੂੰ ਅੰਦਰ ਲੈ ਗਈ। ਇਥੇ ਇਸ ਦੇ ਲਈ ਪਹਿਲਾਂ ਤੋਂ ਹੀ ਰੱਖੇ ਪੀੜ੍ਹੇ 'ਤੇ ਬਿਠਾਇਆ ਅਤੇ ਆਪ ਕੁਰਸੀ 'ਤੇ ਬਹਿ ਗਈ। ਸੇਵਕਾਵਾਂ ਆਸ ਪਾਸ ਖੜੀਆਂ ਸਨ। ਰਾਣੀ ਨੇ ਉਨ੍ਹਾਂ ਵਿਚੋਂ ਇਕ ਨੂੰ ਬੁਲਾ ਕੇ ਕਿਹਾ, "ਪੁੱਟਵਾ ਨੂੰ ਬੁਲਾਣਾ। ਉਹ ਭਗਵਤੀ ਦੇ ਚਰਨ ਛੋਹੇ।

ਭਗਵਤੀ ਬੋਲੀ, "ਤੁਹਾਡੀ ਬੇਟੀ ਹੈ ਨਾ।"

ਰਾਣੀ, "ਜੀ ਹਾਂ।"

ਭਗਵਤੀ, "ਵਿਆਹ ਯੋਗ ਹੋ ਗਈ।"

"ਉਹ ਤਾਂ ਬੱਚੀ ਹੈ। ਪਰ ਅਜਿਹੀਆਂ ਲੜਕੀਆਂ ਵੀ ਹਨ ਜੋ ਇਸ ਉਮਰ ਤਕ ਮਾਂ ਬਣ ਜਾਂਦੀਆਂ ਹਨ। ਰਾਜਮਹੱਲ ਦੀਆਂ ਬੇਟੀਆਂ ਦਾ ਵਿਆਹ ਜ਼ਰਾ ਦੇਰ ਨਾਲ ਹੀ ਹੁੰਦਾ ਹੈ।"

"ਤੁਹਾਡੀ ਇਕ ਨਣਦ ਵੀ ਹੈ ਨਾ ?"

"ਜੀ ਹਾਂ ਹੈ।"

ਇਹ ਪ੍ਰਸ਼ਨ ਕਰਨ ਵੇਲੇ ਭਗਵਤੀ ਨੂੰ ਰਾਜਾ ਅਤੇ ਉਸ ਦੀ ਭੈਣ ਵਿਚਕਾਰ ਅਣਬਣ ਦਾ ਪਤਾ ਲਗ ਗਿਆ ਸੀ। ਫੇਰ ਵੀ ਉਸ ਨੇ ਇਸ ਤਰ੍ਹਾਂ ਪੁੱਛਿਆ ਜਿਵੇਂ ਪਤਾ ਨਾ ਹੋਵੇ। ਰਾਣੀ ਨੇ ਸੁਭਾਵਿਕ ਰੂਪ ਨਾਲ ਜਦੋਂ ਇਕ ਉਤਰ ਦਿਤਾ ਕਿ ਜੀ ਹਾਂ ਇਕ ਨਣਦ ਹੈ ਤਾਂ ਉਸ ਪਲ ਉਸ ਦੇ ਮਨ ਵਿਚ ਸ਼ੱਕ ਹੋਇਆ। ਕੀ ਇਹ ਸਾਰੀਆਂ ਗੱਲਾਂ ਸਚਮੁੱਚ ਹੀ ਨਹੀਂ ਜਾਣਦੀ ਜਾਂ ਬਹਾਨਾ ਕਰ ਰਹੀ ਹੈ ? ਪਰ ਉਸ ਨੇ ਆਪਣੇ ਭਾਵ ਨੂੰ ਪ੍ਰਗਟ ਨਹੀਂ ਹੋਣ ਦਿਤਾ।

ਭਗਵਤੀ ਨੇ ਕਿਹਾ, "ਰਿਸ਼ਤੇਦਾਰੀ ਵਿਚ ਅਣਬਣ ਹੋਵੇ ਤਾਂ ਉਸ ਨੂੰ ਠੀਕ ਕਰਨ ਲਈ ਭਗਵਤੀ ਦੀ ਸੇਵਾ ਕੀਤੀ ਜਾ ਸਕਦੀ ਹੈ। ਉਹ ਛੇਤੀ ਹੀ ਫਲ ਦੇਂਦੀ ਹੈ। ਤੁਹਾਡੀ ਏਸ ਵੇਲੇ ਪੂਜਾ ਆਗਮ ਦੀ ਰੀਤ ਹੈ ਅਤੇ ਉਹ ਪੂਜਾ ਤੰਤਰ ਦੀ ਪੂਜਾ ਹੈ। ਉਨ੍ਹਾਂ ਵਿਚ ਨੇਮ ਅਤੇ ਨਿਸ਼ਠਾ ਜ਼ਿਆਦਾ ਹੈ। ਉਨ੍ਹਾਂ ਦਾ ਖਰਚ ਵੀ ਥੋੜ੍ਹਾ ਜ਼ਿਆਦਾ ਹੈ। ਪਰ ਮਹੱਲ ਦੇ ਲਈ ਖਰਚ ਆਦਿ ਦੀ ਕੋਈ ਗੱਲ ਨਹੀਂ ਹੈ।

ਇਸ ਦੀ ਇਸ ਗੱਲ ਤੋਂ ਇਹ ਪਤਾ ਲੱਗਿਆ ਕਿ ਭਰਾ-ਭੈਣ ਦੀ ਅਣਬਣ ਦੀ ਗੱਲ ਇਸ ਨੂੰ ਪਤਾ ਹੈ। ਰਾਣੀ ਬੋਲੀ, "ਘਰ-ਗ੍ਰਹਿਸਥੀ ਵਿਚ ਉਚ-ਨੀਚ ਲੱਗਿਆ ਹੀ ਰਹਿੰਦਾ ਹੈ। ਸਭ ਠੀਕ ਠਾਕ ਚਲਦਾ ਰਹੇ ਇਸ ਦੇ ਲਈ ਤੁਸੀਂ ਭਗਵਤੀ ਕੋਲ ਪ੍ਰਾਰਥਨਾ ਕਰੋ। ਤਾਂਤਰਿਕ ਪੂਜਾ ਹਾਲੇ ਨਹੀਂ ਚਾਹੀਦੀ।"

"ਚਾਹੀਦੀ ਹੈ ਜਾਂ ਹੁਣੇ ਕਹਿਣ ਦੀ ਲੋੜ ਨਹੀਂ। ਬਾਅਦ ਵਿਚ ਸੋਚ-ਵਿਚਾਰ ਕੇ ਨਿਸ਼ਚਾ ਕਰੋ। ਸਰੋਦਰ ਦੀ ਗੱਲ ਨਹੀਂ ਪਤੀ-ਪਤਨੀ, ਮਾਂ-ਬੇਟੀ, ਨੌਕਰ-ਮਾਲਕ ਆਦਿ ਕਿਸੇ ਸੰਬੰਧ ਵਿਚ ਵੀ ਵਿਗਾੜ ਹੋਵੇ ਤਾਂ ਉਸ ਨੂੰ ਠੀਕ ਕਰਨ ਲਈ ਤਾਂਤਰਿਕ ਪੂਜਾ ਵਿਚ ਗੁੰਜਾਇਸ਼ ਹੈ।

"ਠੀਕ ਹੈ ਮਾਂ।"

ਭਗਵਤੀ ਨੇ ਵੇਖਿਆ ਕਿ ਹੁਣ ਗੱਲ ਅੱਗੇ ਵਧਾਉਣ ਦੀ ਗੁੰਜਾਇਸ਼ ਨਹੀਂ ਤਾਂ ਉਹ ਚੁਪ ਹੋ ਗਈ। ਦੋ ਪਲ ਬਾਅਦ ਉਹ ਬੋਲੀ, "ਪੂਜਾ ਕਰਾਉਣ ਵਾਲੇ ਭਗਤਾਂ ਨੂੰ ਮਿਲਣ ਦੀ ਪ੍ਰਥਾ ਹੈ। ਹੁਣ ਅਸੀਂ ਮਿਲ ਲਿਆ। ਚਲਦੇ ਹਾਂ, ਫੇਰ ਆਵਾਂਗੇ। ਕਹਿਕੇ ਖੜੀ ਹੋ ਗਈ। ਰਾਣੀ ਉਠੀ। ਉਸ ਨੇ ਦਾਸੀ ਨੂੰ ਇਸ਼ਾਰੇ ਨਾਲ ਪਾਨ ਦੀ ਥਾਲੀ ਲਿਆਉਣ ਲਈ ਕਿਹਾ। ਆਪ ਹੱਥ ਵਿਚ ਥਾਲੀ ਫੜ ਕੇ ਭਗਵਤੀ ਦੇ ਸਾਹਮਣੇ ਰੱਖੀ। ਭਗਵਤੀ ਪਾਨ-ਸਪਾਰੀ ਲੈ ਕੇ ਵਿਦਾ ਹੋਈ।

## 44

ਭਗਵਤੀ ਖੁਦ ਆਪਣੇ-ਆਪ ਰਾਜਮਹੱਲ ਨਾਲ ਸੰਬੰਧ ਵਧਾਉਣ ਦਾ ਯਤਨ ਕਰ ਰਹੀ ਹੈ ਇਸ ਗੱਲ ਦਾ ਸਾਰਿਆਂ ਨੂੰ ਸ਼ੱਕ ਹੋਇਆ। ਉਸ ਦੀ ਗੱਲ ਪਹਿਲਾਂ ਦੱਸਣ ਵਾਲੀ ਦੋਡੱਬਾ ਸੀ। ਉਸ ਬੁੱਢੀ ਦੀ ਗੱਲ ਤੋਂ ਉਸ ਨੂੰ ਪਤਾ ਲੱਗਿਆ ਕਿ ਭਗਵਤੀ ਉਸ ਨੂੰ ਜਾਣਦੀ ਹੈ, ਪਹਿਲਾਂ ਉਹ ਕੋਡਗ ਵਿਚ ਹੀ ਸੀ। ਇਸ ਔਰਤ ਦਾ ਉਦੇਸ਼ ਕੀ ਹੋ ਸਕਦਾ ਹੈ ? ਰਾਜਾ ਨੂੰ ਦਵਾਈ ਦੇ ਕੇ ਠੀਕ ਕਰਨ ਦਾ ਹੈ ਜਾਂ ਕੁਝ ਹੋਰ ? ਇਹ ਸ਼ੱਕ ਉਸ ਦੇ ਮਨ ਵਿਚ ਹੋਇਆ।

ਜੇ ਉਹ ਆਮ ਔਰਤ ਹੁੰਦੀ ਤਾਂ ਬਸਵ ਇਕ ਪਲ ਵੀ ਸੰਕੋਚ ਕੀਤੇ ਬਿਨਾਂ ਉਸ ਦੇ ਪਿਛੇ ਆਪਣੇ ਆਦਮੀਆਂ ਨੂੰ ਲਾ ਦੇਂਦਾ। ਭਗਵਤੀ ਬਹੁਤ ਪਹੁੰਚੀ ਹੋਈ ਭਗਤ ਸੀ। ਜੇਕਰ ਅਜਿਹਾ ਕੀਤਾ ਜਾਵੇ ਤਾਂ ਹੋ ਸਕਦਾ ਹੈ ਉਸ ਦੀ ਦੇਵੀ ਮੇਰੀ ਗਰਦਨ ਹੀ ਮਰੋੜ ਦੇਵੇ ! ਤਾਂ ਕੀ ਹੋਵੇਗਾ ? ਅਜਿਹਾ ਸੋਚ ਕੇ ਉਸ ਨੇ ਅੱਗੇ ਵੇਖਿਆ। ਅੰਤ ਵਿਚ ਇਸ ਦਾ ਕੁਝ ਕੀਤਾ ਤਾਂ ਨਹੀਂ ਪਰ ਸਥਿਤੀ ਨੂੰ ਜਾਨਣ ਲਈ ਉਸ ਦੀ ਗਤੀਵਿਧੀ 'ਤੇ ਨਜ਼ਰ ਰੱਖਣ ਲਈ ਕੁਝ ਆਪਣੇ ਆਦਮੀ ਲਾ ਦਿਤੇ। ਇਕ ਦੋ ਮਹੀਨੇ ਵਿਚ ਉਸ ਨੂੰ ਪਤਾ ਲੱਗਿਆ ਕਿ ਭਗਵਤੀ ਮਡਕੇਰੀ ਅਤੇ ਆਸ ਪਾਸ ਦੇ ਕੁਝ ਵੱਡੇ ਘਰਾਂ ਵਿਚ ਜਾਣ ਲਈ ਕੋਈ ਬਹਾਨਾ ਬਣਾ ਕੇ ਜਾਇਆ ਕਰਦੀ ਸੀ। ਇਨ੍ਹਾਂ ਵਿਚ ਕੁਝ ਲੋਕ ਰਾਜਾ ਦੇ ਵਿਰੋਧੀ ਸਨ, ਕੁਝ ਹੀ ਕਿਉਂ, ਜ਼ਿਆਦਾ ਲੋਕ ਅਜਿਹੇ ਹੀ ਸਨ। ਬਸਵ ਦੇ ਜਸੂਸ ਹਰ ਥਾਂ ਹੋਣ ਵਾਲੀ ਹਰ ਗੱਲ ਦਾ ਪਤਾ ਤਾਂ ਨਹੀਂ ਲਾ ਸਕਦੇ ਸਨ, ਪਰ ਕਈ ਪ੍ਰਸੰਗਾਂ ਤੋਂ ਪਤਾ ਲੱਗਿਆ ਕਿ ਇਹ ਸਭ ਕੁਝ ਗੁਪਤ ਢੰਗ ਨਾਲ ਚਲ ਰਿਹਾ ਹੈ।

ਭਗਵਤੀ ਦੇ ਇਸੇ ਤਰ੍ਹਾਂ ਆਉਣ ਜਾਣ ਵਾਲੇ ਘਰਾਂ ਵਿਚ ਅੱਪਗੋਲੇ ਦਾ ਰਾਜ-ਮਹੱਲ ਵੀ ਇਕ ਸੀ। ਉਥੇ ਜੋ ਕੁਝ ਹੋਇਆ ਉਹ ਵੇਰਵੇ ਨਾਲ ਬਸਵ ਤਕ ਪਹੁੰਚਿਆ।

ਚੇਨਬਸਵਯਾ ਦੀ ਤਬੀਅਤ ਥੋੜ੍ਹੀ ਜਿਹੀ ਖਰਾਬ ਸੀ। ਉਦੋਂ ਕਿਸੇ ਆਸ ਪਾਸ ਦੇ ਮਿਲਣ ਵਾਲੇ ਨੇ ਭਗਵਤੀ ਨੂੰ ਬੁਲਾ ਕੇ ਦਿਖਾਉਣ ਲਈ ਕਿਹਾ। ਇਸ ਗੱਲ ਦਾ ਕਾਰਨ ਆਪ ਭਗਵਤੀ ਹੀ ਹੋ ਸਕਤੀ ਸੀ। ਚੇਨਬਸਵਯਾ ਨੇ ਉਸ ਨੂੰ ਬੁਲਵਾ ਭੇਜਿਆ। ਭਗਵਤੀ ਨੇ ਖਬਰ ਭੇਜੀ ਕਿ ਪੂਜਾ ਕਰਾਉ। ਉਸ ਦੀ ਪ੍ਰਵਾਨਗੀ ਲੈ ਕੇ ਪੂਜਾ ਭੇਜੀ ਗਈ। ਉਸ ਦੇ ਅਰੋਗ ਹੋਣ ਬਾਅਦ ਉਸ ਨੂੰ ਮਿਲਣ ਲਈ ਆਪ ਪ੍ਰਸਾਦ ਦੇ ਬਹਾਨੇ ਦੋ ਵਾਰ ਮਹੱਲ ਵਿਚ ਆਈ।

ਪਹਿਲੀ ਹੀ ਮੁਲਾਕਾਤ ਵਿਚ ਇਸ ਨੇ ਚੇਨਬਸਵਯਾ ਅਤੇ ਰਾਜ ਘਰਾਣੇ ਦੀ ਗੱਲ ਕਹੀ ਅਤੇ ਉਸ ਨੂੰ ਠੀਕ ਕਰਨ ਲਈ ਪੂਜਾ ਕਰਾਉਣ ਲਈ ਕਿਹਾ 'ਚੇਨਬਸਵਯਾ ਗੁੱਸੇ ਵਿਚ ਬੋਲਿਆ, "ਹੁਣ ਇਸ ਨੂੰ ਠੀਕ ਕਰਨ ਲਈ ਪੂਜਾ ਕਰਾਵਾਂਗਾ। ਇਸ ਨੂੰ ਖਤਮ ਕਰਨ ਲਈ ਭੂਤ ਜਗਾਵਾਂਗਾ।"

ਭਗਵਤੀ ਨੇ ਉਸ ਨੂੰ ਤਸੱਲੀ ਦੇਣ ਦੇ ਬਹਾਨੇ ਰਾਜਮਹੱਲ ਵਿਚ ਹੋਇਆ ਉਸ ਦਾ

ਅਪਮਾਨ ਯਾਦ ਕਰਾ ਕੇ ਉਸ ਦੇ ਮਨ ਵਿਚ ਗੁੱਸਾ ਪੈਦਾ ਕਰ ਦਿਤਾ। ਉਸ ਨੇ ਜੋ ਸ਼ਕਾਇਤ ਅੰਗਰੇਜ਼ਾਂ ਨੂੰ ਭੇਜੀ ਸੀ ਉਸ ਦਾ ਵੀ ਪਤਾ ਲਗਾਇਆ। ਮੂੰਹ ਤੇ ਤਾਂ ਇਹ ਠੀਕ ਨਹੀਂ ਕਿਹਾ ਪਰ ਉਸ ਦਾ ਵਿਰੋਧ ਵੀ ਨਹੀਂ ਕੀਤਾ। ਅੰਤ ਵਿਚ ਜੋ ਗੱਲਾਂ ਹੋਈਆਂ ਉਨ੍ਹਾਂ 'ਤੇ ਜਦੋਂ ਚੇਨਬਸਵਯਾ ਨੇ ਕਿਹਾ ਕਿ ਇਕ ਹੋਰ ਸ਼ਕਾਇਤ ਭੇਜਣੀ ਹੈ। ਉਸ 'ਤੇ ਭਗਵਤੀ ਨੇ ਇਸ ਤਰ੍ਹਾਂ ਦਿਖਾਇਆ ਜਿਵੇਂ ਇਸ ਵਿਚ ਕੋਈ ਬੁਰਾਈ ਨਹੀਂ। ਇਨ੍ਹਾਂ ਦੀ ਗੱਲਬਾਤ ਤੋਂ ਪਤਾ ਲੱਗਿਆ ਕਿ ਦੇਵੰਮਾਜੀ ਨੂੰ ਗੱਦੀ 'ਤੇ ਬਿਠਾਉਣ ਲਈ ਉਹ ਪੂਜਾ ਕਰਨ ਨੂੰ ਵੀ ਤਿਆਰ ਹੈ।

ਅੱਪਗੋਲ ਵਿਚ ਹੋਈਆਂ ਸਾਰੀਆਂ ਗੱਲਾਂ ਜਾਨਣ 'ਤੇ ਬਸਵ ਨੇ ਸੋਚਿਆ ਕਿ ਇਹ ਔਰਤ ਰਾਜੇ ਦੇ ਵਿਰੋਧੀਆਂ ਨਾਲ ਅਜਿਹੀਆਂ ਗੱਲਾਂ ਕਰ ਰਹੀ ਹੈ। ਇਹ ਰਾਜੇ ਨੂੰ ਨੁਕਸਾਨ ਪੁਚਾਣ ਦੀ ਕੋਸ਼ਿਸ਼ ਕਰੇ ਤਾਂ ਉਹ ਚੁਪ ਨਹੀਂ ਰਹਿ ਸਕਦਾ। ਇਸ ਦਾ ਵਿਰੋਧ ਕਰਨਾ ਪਵੇਗਾ। ਇਹ ਉਹ ਇਕੱਲਾ ਕਿਵੇਂ ਕਰ ਸਕੇਗਾ? ਜੇ ਕਿਸੇ ਦੀ ਸਹਾਇਤਾ ਦੀ ਲੋੜ ਹੋਵੇ ਤਾਂ ਉਹ ਕੌਣ ਦੇ ਸਕਦਾ ਹੈ? ਰਾਜੇ ਨਾਲ ਨਿਸ਼ਕਾਮ ਪ੍ਰੇਮ ਅਤੇ ਸਨੇਹ ਕੇਵਲ ਰਾਣੀ ਵਿਚ ਹੈ। ਕਿਸੇ ਹੋਰ 'ਤੇ ਉਹ ਵਿਸ਼ਵਾਸ ਨਹੀਂ ਕਰ ਸਕਦਾ। ਰਾਣੀ ਤਕ ਉਸ ਦੀ ਪਹੁੰਚ ਨਹੀਂ। ਰਾਜੇ ਨੂੰ ਪੁੱਛਣ 'ਤੇ ਦੋ ਪੈਸੇ ਦਾ ਵੀ ਲਾਭ ਨਹੀਂ। ਉਹ ਤਾਂ ਇਹੀ ਕਹਿਣਗੇ, "ਭਗਵਤੀ ਦਾ ਸਿਰ ਕਲਮ ਕਰ ਦਿਉ, ਚਮਾਰਾਂ ਕੋਲ ਭੇਜ ਦੇਵੋ।" ਹੁਣ ਕੀ ਕੀਤਾ ਜਾਵੇ।

ਬਹੁਤ ਦੇਰ ਤਕ ਸੋਚਣ ਤੋਂ ਬਾਅਦ ਬਸਵ ਨੇ ਦੋਡੁੱਬਾ ਨਾਲ ਵਿਚਾਰ-ਵਟਾਂਦਰਾ ਕਰਨ ਦਾ ਨਿਸ਼ਚਾ ਕੀਤਾ ਅਤੇ ਇਕ ਦਿਨ ਉਸ ਨੇ ਉਸ ਬੁੱਢੀ ਤੋਂ ਪੁਛਿਆ, "ਕਿਉਂ ਦੋਡੁੱਬਾ ਤੇਰੇ ਕੋਲੋਂ ਇਕ ਗੱਲ ਪੁੱਛਾਂ?"

ਦੋਡੁੱਬਾ ਬੋਲੀ, "ਇਕ ਕੀ ਦਸ ਗੱਲਾਂ ਪੁਛੋਂ ਭਾਈ। ਤੁਹਾਡੀਆਂ ਗੱਲਾਂ ਮੋਤੀਆਂ ਜਿਹੀਆਂ ਹਨ।

ਦੋਡੁੱਬਾ ਦੀ ਗੱਲ ਦਾ ਢੰਗ ਹੀ ਕੁਝ ਅਜਿਹਾ ਸੀ। ਵੱਡੇ ਲੋਕਾਂ ਦੀ ਸੇਵਾ ਵਿਚ ਰਹਿ ਕੇ ਉਸ ਨੇ ਸਭ ਨਾਲ ਗੱਲ ਕਰਨ ਦਾ ਅਧਿਕਾਰ ਪ੍ਰਾਪਤ ਕਰ ਲਿਆ ਸੀ। ਇਸ 'ਤੇ ਬਸਵ ਉਸੇ ਦੇ ਹੱਥਾਂ ਵਿਚ ਪਲਿਆ ਹੋਇਆ ਸੀ। ਇਨ੍ਹਾਂ ਦੋ ਕਾਰਨਾਂ ਤੋਂ ਬੁੱਢੀ ਬਸਵ ਨਾਲ ਗੱਲ ਕਰਨ ਵੇਲੇ ਕਿਸੇ ਕਿਸਮ ਦੀ ਝਿਜਕ ਨਹੀਂ ਕਰਦੀ ਸੀ।

"ਦਸ ਗੱਲਾਂ ਤਾਂ ਬਾਅਦ ਵਿਚ ਦੱਸਣਾ ਪਹਿਲਾਂ ਇਕ ਹੀ ਦੱਸੋ।" ਉਹ ਭਗਵਤੀ ਮਾਂ ਹੈ ਨਾ, ਕੀ ਇਹ ਪਹਿਲਾਂ ਇਥੇ ਹੀ ਸੀ? ਦੱਸੋ ਦੋਡੁੱਬਾ?"

"ਦੇਖ ਬੇਟਾ, ਇਹੀ ਇਕ ਗੱਲ ਨਾ ਪੁੱਛ, ਮੈਂ ਇਹੀ ਇਕ ਗੱਲ ਦੱਸ ਨਹੀਂ ਸਕਾਂਗੀ। ਫੇਰ ਜੇ ਜਾਣਨਾ ਹੀ ਚਾਹੁੰਦੇ ਹੋ ਤਾਂ ਉਸੇ ਤੋਂ ਜਾ ਕੇ ਪੁਛੋ।"

"ਇਹ ਪੁਛਣ ਤੋਂ ਬੁਰਾ ਮੰਨ ਕੇ ਜੇ ਉਹ ਸਰਾਪ ਦੇ ਬੈਠੀ ਤਾਂ?"

"ਤੁਹਾਡੀ ਗੱਲ ਦਾ ਉਹ ਬੁਰਾ ਨਹੀਂ ਮੰਨੇਗੀ, ਸਰਾਪ ਵੀ ਨਹੀਂ ਦੇਵੇਗੀ। ਨਿਡਰ ਹੋ ਕੇ ਜਾਓ ਅਤੇ ਪੁਛੋ।"

ਬਸਵ ਨੂੰ ਯਾਦ ਆਇਆ ਕਿ ਜਦੋਂ ਉਹ ਭਗਵਤੀ ਦੇ ਮੰਦਰ ਗਿਆ ਸੀ ਤਾਂ ਉਦੋਂ ਉਸ ਨੇ ਉਸ ਨੂੰ ਗਲ ਨਾਲ ਲਾ ਲਿਆ ਸੀ। ਦੋਡੁੱਬਾ ਦੀ ਗੱਲ ਵਿਚ ਉਸ ਨੂੰ

ਤੱਥ ਦਿਖਾਈ ਦਿਤਾ ਪਰ ਉਸ 'ਤੇ ਭਗਵਤੀ ਦਾ ਖ਼ੁਸ਼ ਹੋਣਾ ਕਿਵੇਂ ਪਤਾ ਲੱਗੇ। ਭਗਵਤੀ ਦਾ ਉਸ ਦਿਨ ਦਾ ਵਿਵਹਾਰ ਦੋਡੱਬਾ ਨੂੰ ਦੱਸ ਕੇ ਉਸ ਦਾ ਕਾਰਨ ਪੁਛਾਂ ? ਪ੍ਰਸ਼ਨ ਜ਼ਬਾਨ ਤਕ ਆਇਆ ਪਰ ਮਨ ਨੇ ਉਸ ਨੂੰ ਉਥੇ ਹੀ ਰੋਕ ਲਿਆ ਕਿਉਂਕਿ ਭਗਵਤੀ ਦੀ ਉਹ ਚੇਤਾਵਨੀ ਵੀ ਆਈ, "ਇਹ ਹਰ ਕਿਸੇ ਨੂੰ ਨਾ ਦੱਸਣਾ, ਖਬਰਦਾਰ।"

## 45

ਦੋਡੱਬਾ ਤੋਂ ਜਦੋਂ ਗੱਲ ਦਾ ਪਤਾ ਨਾ ਲੱਗ ਸਕਿਆ ਤਾਂ ਬਸਵ ਨੇ ਬੁੱਢੀ ਦੇ ਕਹਿਣ ਅਨੁਸਾਰ ਭਗਵਤੀ ਦੇ ਕੋਲ ਜਾਣ ਦਾ ਨਿਸ਼ਚਾ ਕੀਤਾ। ਭਗਵਤੀ ਦੀ ਦੇਵੀ ਬਹੁਤ ਪ੍ਰਬਲ ਸੀ, ਉਸ ਨੂੰ ਦੁਸ਼ਮਣ ਨਹੀਂ ਬਣਾਉਣਾ ਚਾਹੀਦਾ। ਇਸ ਦ੍ਰਿਸ਼ਟੀ ਤੋਂ ਉਹਨੂੰ ਥੋੜਾ ਡਰ ਸੀ। ਪਰ ਮੰਦਰ ਵਿਚ ਜਾਣ ਅਤੇ ਭਗਵਤੀ ਨਾਲ ਗੱਲਬਾਤ ਕਰਨ ਦੀ ਇੱਛਾ ਉਸ ਨੂੰ ਸੀ। ਇਸ ਦਾ ਮੁਖ ਕਾਰਨ ਸੀ, ਬਸਵ ਦਾ ਅਨਾਥ ਹੋ ਕੇ ਮਹੱਲ ਦੀ ਚਾਰ ਦੀਵਾਰੀ ਵਿਚ ਪਾਲਤੂ ਕੁੱਤਿਆਂ ਦੇ ਨਾਲ ਇਕ ਕੁੱਤੇ ਦੀ ਤਰ੍ਹਾਂ ਰਹਿਣਾ। ਉਸ ਨੂੰ ਆਪਣੀ ਮਾਂ ਦੀ ਯਾਦ ਨਹੀਂ। ਉਸ ਨੂੰ ਪਾਲਣ ਵਾਲਿਆਂ ਵਿਚ ਪਹਿਲਾ ਥਾਂ ਦੋਡੱਬਾ ਦਾ ਸੀ। ਅਸਲ ਵਿਚ ਦੋਡੱਬਾ ਨੇ ਜਿਸ ਢੰਗ ਨਾਲ ਉਸ ਨੂੰ ਪਾਲਿਆ ਸੀ ਉਸ ਨੂੰ 'ਪਾਲਣ ਕਰਨਾ' ਕਹਿਣਾ ਗਲਤ ਹੋਵੇਗਾ। ਅਨਾਥ ਬੱਚੇ ਨੂੰ ਆਲੇ ਦੁਆਲੇ ਦੇ ਲੋਕ ਬੱਚਾ ਸਮਝਣ ਦੀ ਥਾਂ ਕੁੱਤਾ ਹੀ ਮੰਨ ਲੈਂਦੇ ਹਨ। ਮੁੜੇ ਹੋਏ ਪੈਰ ਵਾਲੇ ਲੰਗੜਾਣ ਵਾਲੇ ਬੱਚੇ ਨੂੰ ਸਾਰਿਆਂ ਨੇ ਲੰਗੜਾ ਕਹਿਣਾ ਸ਼ੁਰੂ ਕਰ ਦਿਤਾ ਸੀ। ਅਣਚਾਹੇ ਅਨਾਥ ਲੜਕੇ ਨੂੰ ਚਾਹੇ ਕਿਸੇ ਵੀ ਕਾਰਨ ਹੋਵੇ ਸਭ ਤੋਂ ਪਹਿਲਾਂ ਪਿਆਰ ਨਾਲ ਦੇਖਣ ਵਾਲਾ ਜੇ ਕੋਈ ਸੀ ਤਾਂ ਉਹ ਕੰਵਰ ਵੀਰਰਾਜ ਸੀ, ਉਸ ਤੋਂ ਦੋ ਸਾਲ ਛੋਟੇ ਰਾਜੇ ਦੇ ਬੇਟੇ ਨੇ ਆਪਣੇ ਤੋਂ ਵੱਡੇ ਲੰਗੜੇ ਨੂੰ ਸਾਥੀ ਬਣਾਇਆ। ਬਸਵ ਵੀ ਉਸ ਨੂੰ ਬਹੁਤ ਪਿਆਰ ਕਰਦਾ ਸੀ। ਇਸ ਤਰ੍ਹਾਂ ਵੀਰਰਾਜ ਅਤੇ ਲੰਗੜਾ ਬਸਵ ਬਚਪਨ ਤੋਂ ਹੀ ਇਨੇ ਪੱਕੇ ਮਿਤਰ ਬਣੇ ਜਿਵੇਂ ਦੋ ਸਰੀਰ ਇਕ ਜਾਨ ਹੋਵੇ। ਇਸ ਮਿਤਰਤਾ ਦਾ ਵਿਕਾਸ ਕਿਵੇਂ ਹੋਇਆ ਇਹ ਵਰਨਣ ਪਹਿਲਾਂ ਹੋ ਚੁਕਿਆ ਹੈ। ਸਾਰ ਇਹ ਹੈ ਕਿ ਬਸਵ ਨੂੰ ਹੁਣ ਤੋਂ ਛੇ ਮਹੀਨੇ ਪਹਿਲਾਂ ਤਕ ਜੇ ਕਿਸੇ ਦਾ ਪਿਆਰ ਮਿਲਿਆ ਤਾਂ ਉਹ ਇਸ ਰਾਜੇ ਦਾ ਹੀ ਸੀ। ਇਸ ਤਰ੍ਹਾਂ ਇਸ ਦੇ ਜੀਵਨ ਦੀ ਭੂਮੀ ਵਿਚ ਉਸ ਦਿਨ ਭਗਵਤੀ ਦਾ ਸਨੇਹ ਹਰਿਆਲੀ ਵਾਂਗ ਬਣ ਗਿਆ ਸੀ। ਰਾਜਾ ਦੇ ਕਾਮੁਕ ਜੀਵਨ ਦਾ ਸਕੱਤਰ ਬਣ ਕੇ ਇਸਤਰੀ ਜਾਤੀ ਨਾਲ ਇਸ ਦੀ ਜਾਣ ਪਛਾਣ ਬਹੁਤ ਪੁਰਾਣੀ ਸੀ। ਉਹ ਪੁਰਾਣੀ ਵੀ ਨਹੀਂ ਸੀ ਬਲਕਿ ਬੇਹੀ ਵੀ। ਢਲਦੀ ਉਮਰ ਵਿਚ ਵੀ ਸੁੰਦਰੀ ਭਗਵਤੀ ਨੇ ਜਦੋਂ ਅਚਾਨਕ ਇਸ ਨੂੰ ਛਾਤੀ ਨਾਲ ਲਾ ਕੇ ਪਿਆਰ ਕੀਤਾ ਤਾਂ ਇਸ ਨੂੰ ਭੈ ਦੇ ਨਾਲ ਨਾਲ ਕਾਫੀ ਸੰਤੁਸ਼ਟਤਾ ਵੀ ਹੋਈ। ਇਸ ਜਨਮ ਵਿਚ ਇਸ ਤਰ੍ਹਾਂ ਦਾ ਸੁੱਖ ਉਸ ਨੂੰ ਪਹਿਲੀ ਵਾਰ ਮਿਲਿਆ

ਸੀ। ਇਸ ਲਈ ਭਗਵਤੀ ਦੇ ਕੋਲ ਜਾਣਾ ਉਸ ਦੇ ਲਈ ਪਿਆਰਾ ਸੀ। ਇਸ ਤਰ੍ਹਾਂ ਦਿਲ ਨਾਲ ਲਾ ਲੈਣ ਵਾਲੀ ਔਰਤ ਉਸ ਨੂੰ ਨੁਕਸਾਨ ਹੀ ਪੁਚਾਵੇਗੀ, ਇਸ ਵਿਸ਼ਵਾਸ ਦੇ ਨਾਲ ਨਾਲ ਬਸਵ ਦੇ ਹਿਰਦੇ ਵਿਚ ਇਕ ਇੱਛਾ ਸੀ ਜਿਸ ਦਾ ਉਸ ਨੂੰ ਆਪ ਨੂੰ ਵੀ ਪਤਾ ਨਹੀਂ ਸੀ ਉਸ ਦਿਨ ਜਿਵੇਂ ਦਿਲ ਨਾਲ ਲਾਇਆ ਸੀ ਫਿਰ ਲਾਵੇਗੀ? ਮਨੁੱਖ ਔਰਤ ਨੂੰ ਜਦੋਂ ਦਿਲ ਨਾਲ ਲਾ ਲੈਂਦਾ ਹੈ ਤਾ ਉਸ ਵਿਚ ਉਸ ਨੂੰ ਇਕ ਆਨੰਦ ਮਿਲਦਾ ਹੈ। ਜਦੋਂ ਔਰਤ ਮਨੁੱਖ ਨੂੰ ਦਿਲ ਨਾਲ ਲਗਾ ਲੈਂਦੀ ਹੈ ਉਦੋਂ ਦਾ ਆਨੰਦ ਕੁਝ ਹੋਰ ਹੀ ਕਿਸਮ ਦਾ ਹੁੰਦਾ ਹੈ। ਪਹਿਲੀ ਤਰ੍ਹਾਂ ਦਾ ਆਨੰਦ ਦੂਜੇ ਤੋਂ ਉਤਮ ਨਹੀਂ ਹੈ। ਇਹ ਉਸ ਦੀ ਪੱਧਰ ਤਕ ਪਹੁੰਚ ਹੀ ਨਹੀਂ ਸਕਦਾ।

ਭਗਵਤੀ ਬਸਵ ਨੂੰ ਇਹ ਆਨੰਦ ਦੇ ਕੇ ਉਸ ਦੇ ਲਈ ਇਕ ਪਿਆਰੀ ਚੀਜ਼ ਬਣ ਗਈ ਸੀ।

## 46

ਇਕ ਦਿਨ ਬਸਵ ਸਾਰੇ ਕੰਮ ਨਿਬੇੜ ਕੇ ਨੌਕਰ ਨਾਲ ਇਕੱਲਾ ਭਗਵਤੀ ਕੋਲ ਪਹੁੰਚਿਆ। ਆਸ਼ਰਮ ਜਾਂਦਿਆਂ ਹੋਇਆਂ ਰਾਹ ਵਿਚ ਉਸ ਨੇ ਇਹ ਨਿਸ਼ਚਾ ਕੀਤਾ ਕਿ ਹੁਣ ਤਕ ਆਸ਼ਰਮ ਵਿਚ ਜਾਂਦਿਆਂ ਹੋਇਆਂ ਜਿਸ ਕੰਮ ਨੂੰ ਸੋਚ ਰਿਹਾ ਸੀ ਉਸ ਨੂੰ ਅੱਜ ਕਰ ਹੀ ਦੇਵੇਗਾ। ਰਾਜੇ ਨੂੰ ਸਰੀਰਕ ਸ਼ਕਤੀ ਪ੍ਰਦਾਨ ਕਰਨ ਲਈ ਭਗਵਤੀ ਨੂੰ ਪ੍ਰਾਰਥਨਾ ਕਰਨੀ ਹੈ। ਪਹਿਲੇ ਦੀ ਤਰ੍ਹਾਂ ਘੋੜੇ ਨੂੰ ਨਦੀ ਕਿਨਾਰੇ ਛੱਡ ਕੇ ਮੰਦਰ ਦੇ ਸਾਹਮਣੇ ਪਹੁੰਚ ਕੇ ਉਸ ਨੇ ਆਵਾਜ਼ ਦਿਤੀ "ਮਾਂ।" ਸੇਵਕਾ ਆਈ ਅਤੇ ਬਸਵ ਦੀ ਆਪਣੀ ਇੱਛਾ ਨਾਲ ਆਉਣ ਦੀ ਗੱਲ ਭਗਵਤੀ ਨੂੰ ਦੱਸੀ। ਭਗਵਤੀ ਨੇ ਉਸ ਨੂੰ ਬੁਲਾਇਆ ਅਤੇ ਵਿਹੜੇ ਦੇ ਛੱਪਰ ਥੱਲੇ ਬੈਠਣ ਲਈ ਕਿਹਾ। ਬਾਅਦ ਵਿਚ ਸੇਵਕਾ ਨੂੰ ਬਾਹਰ ਦੇ ਦਰਵਾਜੇ ਤੇ ਖੜੇ ਹੋਣ ਲਈ ਕਿਹਾ। ਉਸ ਦੇ ਦੁਆਰ ਵਲ ਜਾਣ ਤੋਂ ਬਾਅਦ ਬਸਵ ਤੋਂ ਪੁੱਛਿਆ, "ਕਿਵੇਂ ਆਏ?" ਬਸਵ ਦਾ ਦਿਲ ਜ਼ੋਰ ਨਾਲ ਧੜਕਣ ਲੱਗਾ। ਭਗਵਤੀ ਦੀ ਉਸ ਆਵਾਜ਼ ਵਿਚ ਪਿਆਰ ਦੀ ਮਹਿਕ ਵੀ ਨਹੀਂ ਸੀ। ਉਸ ਦ੍ਰਿਸ਼ਟੀ ਵਿਚ ਉਸ ਨੂੰ ਗਲ ਨਾਲ ਲਾ ਲਵੇਗੀ ਇਸ ਵਿਚਾਰ ਦਾ ਸੁਪਨਾ ਤਕ ਵੀ ਨਹੀਂ ਸੀ।

"ਤੁਹਾਨੂੰ ਬੇਨਤੀ ਕਰਨ ਲਈ ਇਕ ਗੱਲ ਸੀ ਮਾਂ ਇਸ ਲਈ ਆਇਆ! ਗਲਤੀ ਹੋਵੇ ਤਾਂ ਬੁਰਾ ਨਾ ਮੰਨਣਾ।"

"ਕਿਸ ਦੀ ਗੱਲ, ਰਾਣੀ ਮਾਂ ਦੀ ਗੱਲ?"

"ਨਹੀਂ ਮਾਂ, ਮੇਰੀ ਹੀ ਹੈ।"

"ਆਪਣੀ, ਕੀ ਮਤਲਬ ਕੀ ਰਾਜੇ ਨੇ ਭੇਜਿਆ ਹੈ?"

"ਨਹੀਂ ਮਾਂ, ਮੇਰੀ ਆਪਣੀ।"

"ਕੀ ਗੱਲ ਹੈ ਦੱਸੋ ।"

"ਦੱਸਦਾ ਹਾਂ ਕਾਹਲੇ ਨਾ ਪਵੋ । ਤੁਸੀਂ ਇਹਨਾਂ ਦੋ ਮਹੀਨਿਆਂ ਵਿਚ ਏਧਰ-ਉਧਰ ਕਾਫੀ ਲੋਕਾਂ ਨੂੰ ਮਿਲੇ ਹੋ । ਇਹਨਾਂ ਵਿਚ ਜ਼ਿਆਦਾਤਰ ਲੋਕ ਰਾਜਾ ਦੇ ਵਿਰੋਧੀ ਹਨ । ਅਜਿਹੇ ਲੋਕਾਂ ਨਾਲ ਤੁਹਾਡਾ ਮਿਲਣਾ ਵੇਖ ਕੇ ਡਰ ਲਗਦਾ ਹੈ ਕਿ ਕਿਤੇ ਰਾਜੇ ਦਾ ਨੁਕਸਾਨ ਨਾ ਹੋਵੇ । ਇਸ ਲਈ ਤੁਹਾਨੂੰ ਮਿਲਣ ਆਇਆ ।"

"ਤੂੰ ਕੀ ਚਾਹੁੰਦਾ ਏਂ ?" ਭਗਵਤੀ ਦੀ ਆਵਾਜ਼ ਸਖਤ ਹੋ ਗਈ ।

"ਰਾਜੇ 'ਤੇ ਮਿਹਰ ਕਰੋ ।"

"ਤੈਨੂੰ ਕੀ ਚਾਹੀਦਾ ਹੈ ?"

"ਮੈਂ ਕੀ ਉਨ੍ਹਾਂ ਤੋਂ ਅਲੱਗ ਹਾਂ, ਮੈਂ ਤਾਂ ਰਾਜੇ ਦੇ ਪਿਛੇ ਚਲਣ ਵਾਲਾ ਕੁੱਤਾ ਹਾਂ ।"

"ਰਾਜੇ ਦੇ ਪਿਛੇ ਚਲਣ ਵਾਲਾ ਕੁੱਤਾ, ਸ਼ਰਮ ਨਹੀਂ ਆਉਂਦੀ, ਅਜਿਹੀਆਂ ਗੱਲਾਂ ਕਰਦਿਆਂ । ਆਦਮੀ ਦਾ ਜਨਮ ਲੈ ਕੇ ਕੁੱਤੇ ਦੀ ਤਰ੍ਹਾਂ ਜੀਉਗੇ । ਕੀ ਤੇਰੀ ਮਾਂ ਨੇ ਕੁੱਤਾ ਬਣਨ ਲਈ ਤੈਨੂੰ ਜਨਮ ਦਿਤਾ ? ਅਸੀਂ ਕੀ ਕਰਨਾ ਹੈ, ਕਿਵੇਂ ਚੱਲਣਾ, ਕਿਥੇ ਜਾਣਾ ਹੈ ਅਤੇ ਕਿਸ ਤਰ੍ਹਾਂ ਰਹਿਣਾ ਹੈ ? ਇਹ ਸਾਡੀ ਆਪਣੀ ਮਰਜ਼ੀ 'ਤੇ ਨਿਰਭਰ ਹੈ ਇਹ ਸਭ ਦੱਸਣਾ ਕਿਸੇ ਦਾ ਅਧਿਕਾਰ ਨਹੀਂ ਹੈ । ਹੁਣ ਅਸੀਂ ਅੱਗੇ ਕੀ ਕਰਾਂਗੇ, ਅਤੇ ਕਿਥੇ ਜਾਵਾਂਗੇ, ਇਹ ਸਭ ਕੁਝ ਪਤਾ ਲਾਉਣ ਦੀ ਕੋਸ਼ਿਸ਼ ਨਾ ਕਰਨਾ, ਖਬਰਦਾਰ । ਤੈਨੂੰ ਵੀ ਇਸ ਨੂੰ ਵੇਖਣ ਦੀ ਲੋੜ ਨਹੀਂ ਹੈ ਅਤੇ ਕਿਸੇ ਤੋਂ ਦਿਖਵਾਣ ਦੀ ਲੋੜ ਵੀ ਨਹੀਂ । ਜੇ ਕਿਸੇ ਤਰ੍ਹਾਂ ਕੋਸ਼ਿਸ਼ ਕੀਤੀ ਤਾਂ ਕੰਮ ਖਤਮ ਹੋ ਜਾਵੇਗਾ, ਸਮਝਿਆ ।" ਭਗਵਤੀ ਦੀ ਇਕ ਇਕ ਗੱਲ ਬਸਵ ਦੇ ਦਿਲ ਵਿਚ ਛੁਰੀ ਦੀ ਤਰ੍ਹਾਂ ਉਤਰਦੀ ਚਲੀ ਗਈ ਅਤੇ ਉਥੇ ਦੀ ਉਥੇ ਅੜ ਕੇ ਰਹਿ ਗਈ ? ਉਸ ਦਾ ਧੀਰਜ ਖਤਮ ਹੋ ਗਿਆ । ਉਹ ਆਦਮੀਆਂ ਤੋਂ ਡਰਨ ਵਾਲਾ ਵਿਅਕਤੀ ਨਹੀਂ ਸੀ । ਪਰ ਇਥੇ ਆਦਮੀਆਂ ਦੀ ਗੱਲ ਨਹੀਂ ਸੀ । ਦੇਵੀ ਦੀ ਪ੍ਰਤੀਨਿਧ ਦੀ ਗੱਲ ਸੀ । ਉਹ ਉਠ ਖੜਿਆ ਭਗਵਤੀ ਨੂੰ ਹੱਥ ਜੋੜੇ, ਡਰ ਨਾਲ ਉਸ ਦੀਆਂ ਲੱਤਾਂ ਕੰਬ ਰਹੀਆਂ ਸਨ । ਉਹ ਬੋਲਿਆ, "ਗਲਤੀ ਹੋਈ ਮਾਂ, ਗੁੱਸਾ ਨਾ ਕਰੋ, ਆਗਿਆ ਹੋਵੇ ਤਾਂ ਹੁਣ ਚਲਦਾ ਹਾਂ ।"

ਭਗਵਤੀ ਨੇ ਮਹਿਸੂਸ ਕੀਤਾ ਕਿ ਉਹ ਉਸ ਨਾਲ ਜ਼ਰੂਰਤ ਤੋਂ ਵੱਧ ਕਠੋਰ ਹੋ ਗਈ ਸੀ । ਉਸ ਨੂੰ ਕੁਝ ਧੀਰਜ ਦੇਣ ਲਈ ਉਸ ਨੇ ਗੱਲ ਅੱਗੇ ਵਧਾਈ । "ਤੂੰ ਰਾਜੇ ਨੂੰ ਇੰਨਾ ਵੱਡਾ ਮੰਨਦਾ ਏਂ ਅਤੇ ਆਪਣੇ ਆਪ ਨੂੰ ਇੰਨਾ ਛੋਟਾ ਇਸ ਗੱਲ ਤੋਂ ਗੁੱਸਾ ਆਇਆ । ਅਜਿਹਾ ਨਹੀਂ ਸੋਚਣਾ ਚਾਹੀਦਾ । ਰਾਜੇ ਨੇ ਤੁਹਾਡੇ ਲਈ ਅਜਿਹਾ ਕੀ ਕੀਤਾ ਹੈ ।"

ਬਸਵ ਨੂੰ ਕੁਝ ਹੌਸਲਾ ਹੋਇਆ, ਪਰ ਉਹ ਰਾਜਾ ਨੂੰ ਛੱਡਣ ਲਈ ਤਿਆਰ ਨਹੀਂ ਸੀ । ਉਹ ਬੋਲਿਆ, "ਕੀ ਕਰਾਂ ਮਾਂ । ਮੈਨੂੰ ਇਕ ਆਦਮੀ ਮੰਨ ਕੇ ਪਿਆਰ ਕਰਨ ਵਾਲੇ ਦੁਨੀਆਂ ਵਿਚ ਬਹੁਤ ਘੱਟ ਹਨ । ਅਜਿਹੇ ਵਿਅਕਤੀ ਨਾਲ ਕੁੱਤੇ ਵਾਂਗ ਰਹਿਣ ਵਿਚ ਕੋਈ ਬੇਇਜ਼ਤੀ ਨਹੀਂ ।"

"ਦੁਬਾਰਾ ਅਜਿਹੀ ਗੱਲ ਨਾ ਕਰੋ ਤੁਸੀਂ ਰਾਜਾ ਹੁੰਦੇ ਅਤੇ ਉਹ ਕੁੱਤਾ ਹੁੰਦਾ ਤਾਂ ਕੋਈ ਮਨਾਹੀ ਸੀ।"

"ਸ਼ਿਵ ! ਸ਼ਿਵ ! ਅਜਿਹੀ ਗੱਲ ਨਾ ਕਹੋ।"

"ਮੇਰੀ ਗੱਲ ਦਾ ਵਿਰੋਧ ਨਾ ਕਰੋ। ਜੇ ਤੁਹਾਨੂੰ ਨਹੀਂ ਚਾਹੀਦਾ ਤਾਂ ਉਹ ਦੂਜਿਆਂ ਨੂੰ ਵੀ ਨਹੀਂ ਚਾਹੀਦਾ। ਮੈਨੂੰ ਤੁਹਾਡੇ ਰਾਜੇ ਦੀ ਚਿੰਤਾ ਨਹੀਂ, ਜਨਤਾ ਦਾ ਭਲਾ ਕਿਸ ਕੋਲੋਂ ਉਹੀ ਅਸੀਂ ਵੇਖਣਾ ਹੈ। ਸਾਡੇ ਕੰਮ ਵਿਚ ਰੁਕਾਵਟ ਨਾ ਪਾਉਣਾ। ਖ਼ਬਰਦਾਰ—"

"ਖ਼ਬਰਦਾਰ ਹਾਂ ਮਾਂ ਪਰ ਮਾਲਕ ਦੀ ਹਾਨੀ ਨਾ ਹੋਵੇ ਜ਼ਰਾ ਇਹੀ ਖਿਆਲ ਰੱਖਣਾ।"

"ਠੀਕ ਹੈ। ਤੁਸੀਂ ਏਨਾ ਕਹਿੰਦੇ ਹੋ ਤਾਂ ਇਸ ਲਈ ਤੁਹਾਡੀ ਖਾਤਰ ਇਹ ਵਚਨ ਦੇਂਦੀ ਹਾਂ, ਤੁਹਾਡੇ ਰਾਜੇ ਦੀ ਜਾਨ ਦਾ ਨੁਕਸਾਨ ਨਹੀਂ ਹੋਵੇਗਾ। ਇੰਨਾ ਖਿਆਲ ਅਸੀਂ ਜ਼ਰੂਰ ਰੱਖਾਂਗੇ।"

"ਇੰਨਾ ਹੀ ਹੋ ਜਾਵੇ ਤਾਂ ਬਹੁਤ ਹੈ, ਮਾਂ। ਹੁਣ ਮੇਰੇ ਮਨ ਨੂੰ ਸ਼ਾਂਤੀ ਮਿਲੀ। ਹੁਣ ਤੁਸੀਂ ਆਗਿਆ ਦਿਉ। ਮੈਂ ਚਲਦਾ ਹਾਂ ਮਾਂ।"

"ਚੰਗਾ ਜਾਉ।"

ਰਾਜੇ ਦੀ ਰੱਖਿਆ ਦਾ ਭਰੋਸਾ ਲੈ ਕੇ ਖ਼ੁਸ਼ੀ ਨਾਲ ਬਸਵ ਬਾਹਰ ਆਇਆ। ਪਹਿਲਾਂ ਦੀ ਤਰ੍ਹਾਂ ਭਗਵਤੀ ਨੇ ਖਿਚ ਕੇ ਗਲ ਨਾਲ ਨਹੀਂ ਲਾਇਆ। ਉਹ ਸੁਖ ਸ਼ਾਇਦ ਮਿਲ ਜਾਵੇ ਇਸ ਆਸ ਤੋਂ ਆਇਆ ਬਸਵ ਉਸ ਦੇ ਨਾ ਮਿਲਣ ਕਾਰਨ ਅਸੰਤੁਸ਼ਟ ਹੋ ਕੇ ਆਸਰਮ ਤੋਂ ਨਿਕਲਿਆ। ਰਾਜੇ ਦੀ ਸਰੀਰਕ ਸ਼ਕਤੀ ਦੇ ਲਈ ਜੜ੍ਹੀ-ਬੂਟੀ ਦੀ ਪ੍ਰਾਰਥਨਾ ਅੱਜ ਵੀ ਉਹ ਨਹੀਂ ਕਰ ਸਕਿਆ।

## 47

ਇਸੇ ਦੌਰਾਨ ਇਕ ਦਿਨ ਅਪਰੰਪਰ ਸਵਾਮੀ ਓਂਕਾਰੇਸ਼ਵਰ ਮੰਦਰ ਦੇ ਸਾਹਮਣੇ ਵਾਲੀ ਥੜੀ ਦੇ ਉਪਰ ਦੀ ਪੌੜੀ 'ਤੇ ਧਿਆਨ ਦੇ ਬਹਾਨੇ ਬੈਠਿਆ ਸੀ। ਉਸ ਵੇਲੇ ਸਦਾ ਵਾਂਗ ਬਜ਼ੁਰਗ ਦੀਕਸ਼ਤ ਥੜੀ ਦੇ ਕੋਲ ਆਇਆ ਅਤੇ ਪਾਣੀ ਵਿਚ ਉਤਰ ਕੇ ਹੱਥ ਮੂੰਹ ਧੋ ਕੇ ਮੰਦਰ ਜਾਣ ਲਈ ਥੜੀ ਦੀਆਂ ਪੌੜੀਆਂ ਚੜ੍ਹਨ ਲੱਗਾ। ਸਾਹਮਣੇ ਉਪਰ ਦੀ ਪੌੜੀ 'ਤੇ ਤਰੁਣ ਸੰਨਿਆਸੀ ਬੈਠਾ ਸੀ। ਕੋਈ ਸੰਨਿਆਸੀ ਸੰਧਿਆ ਦੇ ਲਈ ਬੈਠੀ ਹੈ, ਸਮਝ ਕੇ ਦੀਕਸ਼ਤ ਅੱਗੇ ਚਲਿਆ। ਨੇੜੇ ਆਉਣ 'ਤੇ ਸੰਨਿਆਸੀ ਨੇ 'ਸ਼ਰਨ ਮਹਾਂਰਾਜ' ਕਿਹਾ।

ਦੀਕਸ਼ਤ ਚੌਂਕਿਆ। ਉਸ ਦੇ ਚੌਂਕਣ ਦਾ ਕਾਰਨ ਉਸ ਵਿਅਕਤੀ ਦਾ ਬੋਲਣਾ ਨਹੀਂ ਸੀ ਸਗੋਂ ਕੁਝ ਹੋਰ ਸੀ। ਉਤਰ ਵਿਚ ਉਸ ਨੇ ਵੀ 'ਸ਼ਰਨ ਸਵਾਮੀ ਜੀ, ਕਿਥੋਂ ਆਏ ਹੋ ਪੁੱਛਿਆ।

"ਅਸੀਂ ਸਕਲੇਸ਼ਪੁਰ ਦੇ ਹਾਂ, ਕਦੇ-ਕਦਾਈਂ ਏਧਰ ਆਉਂਦੇ ਹੀ ਰਹਿੰਦੇ ਹਾਂ।"

"ਓਹ ! ਇਹ ਗੱਲ ਹੈ, ਇਹ ਜਾਣ ਕੇ ਬਹੁਤ ਖੁਸ਼ੀ ਹੋਈ। ਮੰਦਰ ਵਿਚ ਤੁਹਾਨੂੰ ਕਦੇ ਵੇਖਿਆ ਨਹੀਂ। ਇਥੇ ਯਾਤਰੀਆਂ ਲਈ ਠਹਿਰਨ ਦਾ ਪ੍ਰਬੰਧ ਹੈ। ਪੂਜਾ ਦੇ ਵੇਲੇ ਆਉਣ 'ਤੇ ਪ੍ਰਸਾਦ ਵੀ ਮਿਲ ਜਾਂਦਾ ਹੈ। ਜੇ ਤੁਸੀਂ ਹਰ ਰੋਜ਼ ਆਉਗੇ ਤਾਂ ਸਾਨੂੰ ਬਹੁਤ ਖੁਸ਼ੀ ਹੋਵੇਗੀ। ਸਾਨੂੰ ਤੁਹਾਡੇ ਦਰਸ਼ਨ ਹੋ ਜਾਣਗੇ ਤੁਹਾਨੂੰ ਭਿਖਿਆ ਮਿਲ ਜਾਵੇਗੀ।"

"ਠੀਕ ਹੈ ਦੀਕਸ਼ਤ ਜੀ। ਅੱਜ ਅਸੀਂ ਠਹਿਰਾਂਗੇ। ਪਰ ਤੁਹਾਡੇ ਕੋਲੋਂ ਇਕ ਗੱਲ ਪੁਛਣੀ ਸੀ।"

"ਹੁਣ ਅੱਗੇ ਪੁਛਣ ਦੀ ਲੋੜ ਨਹੀਂ ਜੇ ਹਰ ਰੋਜ਼ ਦਸ ਸੰਨਿਆਸੀ ਵੀ ਆਉਣ ਤਾਂ ਵੀ ਪ੍ਰਸਾਦ ਦੇਣ ਵਿਚ ਕਠਿਨਾਈ ਨਹੀਂ ਹੋਵੇਗੀ ?"

"ਉਹ ਤਾਂ ਠੀਕ ਹੈ ਦੀਕਸ਼ਤ ਜੀ ਪਰ ਜੋ ਮੈਂ ਪੁਛਣਾ ਚਾਹੁੰਦਾ ਹਾਂ ਉਹ ਇਹ ਨਹੀਂ।"

"ਕੀ ਪੁਛਣਾ ਚਾਹੁੰਦੇ ਹੋ ?"

"ਮੇਰੀ ਆਵਾਜ਼ ਸੁਣਕੇ ਤੁਸੀਂ ਚੌਂਕ ਪਏ ਸੀ, ਇਹੀ ਜਾਣਨ ਦੀ ਇੱਛਾ ਸੀ।"

ਇੰਨੇ ਵਿਚ ਦੀਕਸ਼ਤ ਅਖੀਰਲੀ ਪੌੜੀ 'ਤੇ ਪਹੁੰਚ ਗਿਆ। ਸੰਨਿਆਸੀ ਉਸ ਦੇ ਸਾਹਮਣੇ ਆ ਗਿਆ। ਦੋਵੇਂ ਮੰਦਰ ਵਲ ਚੱਲੇ। ਦੀਕਸ਼ਤ ਉਸ ਵਲ ਧਿਆਨ ਨਾਲ ਵੇਖ ਕੇ ਫਿਰ ਕੁਝ ਸੋਚ ਕੇ ਬੋਲਿਆ, "ਤੁਹਾਡੀ ਆਵਾਜ਼ ਸਾਡੇ ਜਾਣ-ਪਛਾਣ ਵਾਲਿਆਂ ਜਿਹੀ ਹੈ। ਇਸੇ ਤੋਂ ਅਸੀਂ ਚੌਂਕ ਪਏ ਹੋਵਾਂਗੇ।"

"ਹਾਂ ਚੌਂਕੇ ਸੀ। ਉਹ ਕੌਣ ਹਨ ਤੁਹਾਡੇ ਜਾਣਕਾਰ।"

"ਉਹ ਸਭ ਕਹਿਣ ਤੋਂ ਲਾਭ ?"

"ਰਾਜ ਮਹੱਲ ਦੇ ਅੱਪਾਜੀ ਦੀ ਆਵਾਜ਼ ਜਿਹੀ ਹੈ ਕੀ ਸਾਡੀ ਆਵਾਜ਼ ਦੀਕਸ਼ਤ ਜੀ ?"

ਚਲਦਿਆਂ ਚਲਦਿਆਂ ਦੀਕਸ਼ਤ ਠਿਠਕ ਕੇ ਖੜਾ ਹੋ ਗਿਆ। ਸੰਨਿਆਸੀ ਨੂੰ ਵੇਖ ਕੇ ਬੋਲੇ, "ਕੀ ਤੁਸੀਂ ਵੀਰੰਣਾ ਹੋ ਭਾਈ ?"

"ਜੀ ਹਾਂ, ਦੀਕਸ਼ਤ ਜੀ।"

"ਵਾਹ ! ਇਹ ਗੱਲ ਪਹਿਲਾਂ ਹੀ ਨਾ ਦੱਸ ਕੇ ਡਰਾ ਦਿਤਾ ਸੀ ਨਾ ਵੀਰੰਣਾ। ਠੀਕ ਤਾਂ ਹੋ। ਅੱਪਾਜੀ ਠੀਕ ਠਾਕ ਹਨ ? ਅੱਪਾ ਜੀ ਕਿਥੇ ਹਨ, ਕਿਵੇਂ ਹਨ ?"

"ਅੱਪਾ ਜੀ ਤਿੰਨ ਦਿਨ ਸ਼ਹਿਰ ਵਿਚ, ਤਿੰਨ ਦਿਨ ਮੈਸੂਰ ਵਿਚ, ਤਿੰਨ ਦਿਨ ਅਰਕਲਗੂੜ ਵਿਚ ਰਹਿੰਦੇ ਹਨ। ਅੱਜ ਕਲ੍ਹ ਬੈਂਗਲੂਰ ਵਿਚ ਛੇ ਦਿਨਾਂ ਤੋਂ ਠਹਿਰੇ ਹਨ। ਘਰ ਛੱਡ ਕੇ ਦਰ ਦਰ ਭਟਕਣ ਵਾਲੇ ਜਿੰਨੇ ਸੁਖੀ ਹੋ ਸਕਦੇ ਹਨ ਉਨੇ ਸੁਖੀ ਉਹ ਹਨ। ਮੈਂ ਵੀ ਨਾਲ ਹਾਂ।"

"ਜੀਵਨ ਦਾਤੇ" ਜਿਥੇ ਵੀ ਰਹਿਣ ਸੁਖੀ ਰਹਿਣ ਅਤੇ ਸਾਰੇ ਸੁੱਖ ਆਪਣੇ ਆਪ ਆ ਜਾਂਦੇ ਹਨ। ਇਸ ਤੋਂ ਪਹਿਲਾਂ ਏਥੇ ਪਰਤਣ ਦੀ ਗੱਲ ਕਿਉਂ ਨਹੀਂ ਸੋਚੀ ?"

"ਗੱਲ ਤੁਹਾਡੇ ਤੋਂ ਕੀ ਛੁਪਾਉਣ ਵਾਲੀ ਹੈ ?" ਪਰਤਣ ਤੇ ਕਿਤੇ ਮੇਰਾ ਬੁਰਾ ਨਾ ਹੋਵੇ ਇਸ ਵਿਚਾਰ ਤੋਂ ਅੱਪਾਜੀ ਨੇ ਆਪ ਹੀ ਇਥੇ ਕਦਮ ਨਹੀਂ ਰੱਖਿਆ ਅਤੇ ਮੈਨੂੰ ਵੀ ਏਧਰ ਆਉਣ ਨਹੀਂ ਦਿਤਾ। ਅਰਕਲਗੂੜ ਦੇ ਚਿੱਕਰਾਮ ਸ਼ੇਟੀ ਨੇ ਅੱਪਾਜੀ ਨੂੰ ਬੇਨਤੀ ਕੀਤੀ ਸੀ ਕਿ ਮਡਕੇਰੀ ਅਤੇ ਸਾਰਾ ਕੋਡਗ ਤੁਹਾਡੇ ਭਤੀਜੇ ਨੂੰ ਪਸੰਦ ਨਹੀਂ ਕਰਦਾ। ਜੇ ਹੁਣ ਜਾ ਕੇ ਕੋਸ਼ਿਸ਼ ਕਰੋ ਤਾਂ ਵੀਰੰਣਾ ਜੀ ਦਾ ਰਾਜਾ ਬਣਨਾ ਸਾਰੇ ਪ੍ਰਵਾਨ ਕਰਨਗੇ। ਮੈਨੂੰ ਵੀ ਖਬਰ ਮਿਲੀ ਸੀ ਕਿ ਰਾਜਮਹੱਲ ਦੇ ਅੱਤਿਆਚਾਰ ਤੋਂ ਕੋਡਗ ਦੇ ਲੋਕ ਤੰਗ ਆ ਗਏ ਹਨ। ਇਸ ਲਈ ਮੇਰੇ ਇਧਰ ਆਉਣ ਦੀ ਗੱਲ ਅੱਪਾਜੀ ਨੇ ਪ੍ਰਵਾਨ ਕਰ ਲਈ। ਸੱਤ ਮਹੀਨੇ ਪਹਿਲਾਂ ਵੀ ਇਕ ਵਾਰ ਆਇਆ ਸਾਂ। ਇਕ ਹਫਤਾ ਰਹਿ ਕੇ ਫੇਰ ਚਲਿਆ ਗਿਆ ਸਾਂ। ਹੁਣ ਫੇਰ ਆਇਆ ਹਾਂ।"

"ਕੀ ਇਸ ਤੋਂ ਪਹਿਲਾਂ ਵੀ ਆਏ ਸੀ ? ਮੈਂ ਨਹੀਂ ਵੇਖਿਆ।"

"ਲੋਕ ਜਿਸ ਨੂੰ ਅਪਰੰਪਰ ਸਵਾਮੀ ਕਹਿੰਦੇ ਹਨ ਉਹ ਮੈਂ ਹੀ ਹਾਂ।"

"ਓਹ !"

"ਮੈਂ ਆਲੇ ਦੁਆਲੇ ਦੀਆਂ ਸਾਰੀਆਂ ਗੱਲਾਂ ਜਾਣ ਕੇ ਅੱਪਾਜੀ ਨੂੰ ਸੂਚਿਤ ਕੀਤਾ ਹੈ। ਉਹਨਾਂ ਨੇ ਜੋਤਸ਼ੀ ਤੋਂ ਪੁਛਿਆ। ਉਸ ਦੇ ਇਹ ਕਹਿਣ ਤੇ ਕਿ ਲੱਛਣ ਚੰਗੇ ਹਨ, ਮੈਨੂੰ ਇਥੇ ਭੇਜਿਆ। ਉਨ੍ਹਾਂ ਨੇ ਮੈਨੂੰ ਕਿਹਾ, "ਜਾ ਕੇ ਦੀਕਸ਼ਤ ਨੂੰ ਮਿਲਣਾ। ਉਹ ਕੀ ਕਹਿੰਦੇ ਹਨ ਸਮਝਣਾ, ਇਸ ਲਈ ਮੈਂ ਆਇਆ ਹਾਂ।"

"ਲੋਕਾਂ ਨੂੰ ਤਾਂ ਪਤਾ ਨਹੀਂ ਕਿ ਤੁਸੀਂ ਕੌਣ ਹੋ ?"

"ਕੇਵਲ ਸੁਰੱਪਾ ਹੀ ਜਾਣਦੇ ਹਨ।"

"ਉਸ ਨਾਲ ਕੋਈ ਨੁਕਸਾਨ ਨਹੀਂ। ਉਹ ਤਾਂ ਤੁਹਾਡਾ ਹੀ ਆਦਮੀ ਹੈ। ਕਿਸੇ ਵੀ ਝਗੜੇ ਵਿਚ ਪੈਣ ਵਾਲਾ ਨਹੀਂ ਹੈ।"

ਸੁਰੱਪਾ ਲਕਸ਼ਮੀ ਨਾਰਾਇਣ ਦਾ ਛੋਟਾ ਭਰਾ ਸੀ। ਪਹਿਲਾਂ ਅੱਪਾਜੀ ਦੇ ਸੇਵਕਾਂ ਵਿਚ ਸੀ ਅਤੇ ਉਸ ਦਾ ਬਹੁਤ ਹੀ ਪਿਆਰਾ ਸੀ। ਹੁਣ ਉਹ ਰਾਜਮਹੱਲ ਦੇ ਸੰਗੀਤ ਨਾਟਕ ਵਿਭਾਗ ਦਾ ਮੁਖੀ ਸੀ।

## 48

ਅਗਲੇ ਦਿਨ ਵੀਰੰਣਾ ਫੇਰ ਮੰਦਰ ਦੀ ਥੜੀ ਦੇ ਨੇੜੇ ਬੈਠਾ ਸੀ। ਦੀਕਸ਼ਤ ਨੇ ਜੋਤਸ਼ ਲਾ ਕੇ ਉਸ ਦਾ ਫਲ ਉਸ ਨੂੰ ਦੱਸਿਆ, "ਗ੍ਰਹਿ ਤਾਂ ਅਨਕੂਲ ਹੈ, ਪਰ ਬਹੁਤ ਪ੍ਰਬਲ ਹੋਣ ਦੀ ਕੋਈ ਸੂਚਨਾ ਨਹੀਂ। ਜਾਨ ਦਾ ਡਰ ਨਹੀਂ, ਕੁਝ ਤਾਂ ਲਾਭ ਹੀ ਹੈ, ਪਰ ਉਸ ਦਾ ਸਵਰੂਪ ਕੁਝ ਸਪੱਸ਼ਟ ਨਹੀਂ ਹੈ। ਜੇ ਅੱਪਾਜੀ ਇਥੇ ਆ ਕੇ ਰਹਿਣਾ ਚਾਹੁੰਦੇ ਹਨ, ਤਾਂ ਰਾਜਾ ਨੂੰ ਦੱਸ ਕੇ ਰਹਿ ਸਕਦੇ ਹਨ, ਪਰ ਬਾਹਰ ਰਹਿਣ ਵਿਚ ਹੀ ਭਲਾਈ ਹੈ। ਰਾਜਮਹੱਲ ਦੀਆਂ ਹੋਰ ਜਨਮ-ਪੱਤਰੀਆਂ ਦਾ ਵੀ ਤਾਂ ਫਲ

ਹੈ ਉਹ ਜੋਤਸ਼ੀ ਨੂੰ ਦੂਜਿਆਂ ਨੂੰ ਨਹੀਂ ਦੱਸਣਾ ਚਾਹੀਦਾ । ਇਕ ਸਾਲ ਗੁਪਤ ਢੰਗ ਨਾਲ ਰਹਿ ਕੇ ਇਥੇ ਆ ਜਾ ਸਕਦੇ ਹਨ । ਗੁਪਤ ਢੰਗ ਨਾਲ ਰਹਿ ਕੇ ਅਜਿਹਾ ਕੰਮ ਕੀਤਾ ਜਾ ਸਕਦਾ ਹੈ ਜਿਸ ਤੋਂ ਸਾਰਿਆਂ ਨੂੰ ਲਾਭ ਹੋਵੇ ।

ਵੀਰੰਣਾ ਨੇ ਪੁਛਿਆ, ''ਅਜਿਹਾ ਕਿਹੜਾ ਕੰਮ ਹੈ ਜਿਸ ਨਾਲ ਸਾਰਿਆਂ ਦਾ ਭਲਾ ਹੋਵੇ ?''

''ਤੁਹਾਡੇ ਬਜ਼ੁਰਗ ਇਕ ਦੂਜੇ ਨਾਲ ਮਿੱਤਰਤਾ ਨਾਲ ਨਹੀਂ ਰਹੇ, ਵੀਰੰਣਾ । ਅਧਿਕਾਰ ਦੀ ਲਾਲਸਾ ਵਿਚ ਜ਼ਿਆਦਾ ਲੋਕ ਗਲਤ ਰਾਹ 'ਤੇ ਚੱਲੇ । ਵੱਡੇ ਭਰਾ ਨੇ ਛੋਟੇ ਨੂੰ, ਬੇਟੇ ਨੇ ਬਾਪ ਨੂੰ, ਚਾਚੇ ਨੇ ਭਤੀਜਿਆਂ ਨੂੰ; ਛੋਟੇ ਭਰਾ ਨੇ ਵੱਡੇ ਭਰਾ ਨੂੰ, ਵੱਡੀ ਭੈਣ ਨੇ ਛੋਟੀ ਭੈਣ ਨੂੰ, ਨੁਕਸਾਨ ਪਹੁੰਚਾ ਕੇ ਆਪਣੇ ਆਪ ਅੱਗੇ ਵਧਣ ਦੀ ਸੋਚੀ । ਕੇਵਲ ਤੁਹਾਡੇ ਪਿਤਾ ਅੱਪਾਜੀ ਨੇ ਇਹ ਪਸੰਦ ਨਹੀਂ ਕੀਤਾ । ਸਿਰ 'ਤੇ ਗਠੜੀ ਧਰ ਕੇ ਚਲੇ ਗਏ । ਉਨ੍ਹਾਂ ਨੇ ਕਿਹਾ, ''ਅਨਿਆਂ ਕਰਨਾ ਮੇਰੇ ਵਸ ਦੀ ਗੱਲ ਨਹੀਂ ਭਾਵੇਂ ਦੇਸ਼ ਛੱਡਣਾ ਪਵੇ । ''ਉਹ ਬਹੁਤ ਸਚਾਈ ਵਾਲੇ ਹਨ । ਅਜਿਹੇ ਵਿਅਕਤੀ ਨੂੰ ਕਹਿਣ ਲਈ ਮੇਰੇ ਕੋਲ ਕੀ ਹੈ ? ਅੱਪਾਜੀ ਆਪ ਜਾਣਦੇ ਹਨ ਕਿ ਸਾਰਿਆਂ ਦੇ ਲਈ ਠੀਕ ਕੀ ਹੈ ?''

''ਉਹ ਤਾਂ ਠੀਕ ਹੈ ਪਰ ਹੁਣ ਉਹ ਰਾਜਾ ਬਣਨਾ ਨਹੀਂ ਚਾਹੁੰਦੇ । ਉਨ੍ਹਾਂ ਦਾ ਬੇਟਾ ਰਾਜਾ ਬਣ ਜਾਵੇ, ਇਹੀ ਉਨ੍ਹਾਂ ਦੀ ਇੱਛਾ ਹੈ ।''

''ਨਿਆਂ ਨਾਲ ਹੱਥ ਲੱਗੇ ਤਾਂ ਠੀਕ, ਨਹੀਂ ਤਾਂ ਅੱਪਾਜੀ ਇਹ ਪਸੰਦ ਨਹੀਂ ਕਰਨਗੇ,''

''ਤੁਹਾਡੀ ਗੱਲ ਠੀਕ ਹੀ ਲਗਦੀ ਹੈ, ਦੀਕਸ਼ਤ ਜੀ, ਰਾਜਾ ਅਤੇ ਉਸ ਦੀ ਬੇਟੀ ਨੂੰ ਹਟਾ ਕੇ ਰਾਜ ਲੈਣ ਦੀ ਗੱਲ ਅੱਪਾਜੀ ਮਨਜ਼ੂਰ ਨਹੀਂ ਕਰਨਗੇ ।''

''ਮੈਨੂੰ ਵੀ ਇਸੇ ਤਰ੍ਹਾਂ ਲਗਦਾ ਹੈ ।''

ਵੀਰੰਣਾ ਨੇ ਕੁਝ ਹੋਰ ਸੋਚਿਆ ਅਤੇ ਇਹ ਨਿਸ਼ਚਾ ਕੀਤਾ ਕਿ ਦੀਕਸ਼ਤ ਦੀ ਸਲਾਹ ਲੈ ਕੇ ਸੰਨਿਆਸੀ ਪਹਿਰਾਵੇ ਵਿਚ ਹੀ ਮਡਕੇਰੀ ਅਤੇ ਆਲੇ ਦੁਆਲੇ ਘੁੰਮ ਕੇ ਸਥਿਤੀ ਦਾ ਵੇਰਵਾ ਲੈ ਕੇ ਵਾਪਸ ਜਾ ਕੇ ਆਪਣੇ ਪਿਤਾ ਨੂੰ ਦੱਸੇਗਾ । ਅਤੇ ਉਹ ਜਿਸ ਤਰ੍ਹਾਂ ਕਹਿਣਗੇ ਉਸੇ ਤਰ੍ਹਾਂ ਹੀ ਕਰੇਗਾ । ਉਸ ਨੂੰ ਵਿਦਾ ਕਰਨ ਵੇਲੇ ਦੀਕਸ਼ਤ ਬੋਲਿਆ, ''ਭਾਈ ਸੁਣੋ ਰਾਜਮਹੱਲ ਦੇ ਜੋਤਸ਼ੀ ਦੀ ਕਿਸਮਤ ਚੰਗੀ ਨਹੀਂ । ਮੇਰਾ ਤੁਹਾਡੇ ਨਾਲ ਕੋਈ ਵੀ ਗੱਲ ਕਰਨਾ ਰਾਜ ਧਰੋਹ ਹੈ । ਮੈਂ ਤੁਹਾਡੇ ਨਾਲ ਗੱਲ ਕਰਨ ਦਾ ਹੌਸਲਾ ਇਸ ਲਈ ਕੀਤਾ ਕਿ ਮੈਨੂੰ ਪਤਾ ਹੈ ਕਿ ਤੁਹਾਡੇ ਪਿਤਾ ਧਰਮ ਛੱਡ ਕੇ ਨਹੀਂ ਚਲਦੇ ।''

ਵੀਰੰਣਾ ਬੋਲਿਆ, ''ਠੀਕ ਹੈ ਦੀਕਸ਼ਤ ਜੀ ।''

## 49

ਓਂਕਾਰੇਸ਼ਵਰ ਮੰਦਰ ਦੇ ਪੁਜਾਰੀ ਦਾ ਅਹੁਦਾ ਅਤੇ ਰਾਜਮਹੱਲ ਦੇ ਜੋਤਸ਼ੀ ਦਾ ਅਹੁਦਾ ਦੀਕਸ਼ਤ ਨੂੰ ਵੰਸ਼ ਪਰੰਪਰਾ ਤੋਂ ਮਿਲੇ ਸਨ । ਵੱਡੇ ਰਾਜੇ ਨੇ ਜਦੋਂ ਓਂਕਾਰੇਸ਼ਵਰ ਦਾ ਮੰਦਰ ਬਣਵਾਇਆ ਉਦੋਂ ਇਨ੍ਹਾਂ ਨੇ ਇਸ ਦੇ ਪਿਤਾ ਨੂੰ ਮੁਖ ਅਰਚਕ ਨਿਯੁਕਤ ਕੀਤਾ ਉਦੋਂ ਦੀਕਸ਼ਤ ਜਵਾਨ ਲੜਕਾ ਸੀ । ਪਿਤਾ ਦੇ ਨਾਲ ਮੰਦਰ ਦੀ ਪੂਜਾ ਵਿਚ ਹਿੱਸਾ ਲੈਣ ਅਤੇ ਰਾਜਮਹੱਲ ਵਿਚ ਆਉਂਦਿਆਂ ਜਾਂਦਿਆਂ ਰਹਿਣ ਕਰਕੇ ਵਿਵਹਾਰ ਕੁਸ਼ਲ ਬਣ ਗਿਆ ਸੀ । ਜੋਤਸ਼ ਵਿਚ ਪਿਤਾ ਨੂੰ ਹਿਸਾਬ ਕਿਤਾਬ ਲਾ ਕੇ ਦੇਂਦਿਆਂ ਦੇਂਦਿਆਂ ਉਸ ਵਿਦਿਆ ਵਿਚ ਵੀ ਪਿਤਾ ਦੇ ਵਾਂਗ ਨਿਪੁੰਨ ਹੋ ਗਿਆ ਸੀ । ਤਿੰਨ ਸਾਲ ਪਹਿਲਾਂ ਜਦੋਂ ਇਸ ਦੇ ਪਿਤਾ ਦਾ ਸਵਰਗਵਾਸ ਹੋਇਆ ਉਦੋਂ ਇਸ ਨੂੰ ਅਸਾਨੀ ਨਾਲ ਮੰਦਰ ਦੇ ਮੁੱਖ ਪੁਜਾਰੀ ਅਤੇ ਰਾਜਮਹੱਲ ਦੇ ਜੋਤਸ਼ੀ ਦਾ ਪਦ ਮਿਲ ਗਿਆ ਸੀ ।

ਜਦੋਂ ਕੋਈ ਜੋਤਸ਼ੀ ਹੋਵੇ ਉਸ ਤੇ ਵੀ ਇਕ ਸਫਲ ਜੋਤਸ਼ੀ ਤਾਂ ਆਪਣੇ ਪ੍ਰਾਂਤ ਹੀ ਕੀ, ਆਲੇ ਦੁਆਲੇ ਦੇ ਲੋਕ ਵੀ ਆਪਣਾ ਭਵਿਖ ਜਾਣਨ ਲਈ ਆਇਆ ਕਰਦੇ ਹਨ । ਦੀਕਸ਼ਤ ਸਾਰੇ ਗੁਆਂਢੀ ਪ੍ਰਾਂਤਾਂ ਵਿਚ ਪ੍ਰਸਿੱਧ ਹੋ ਗਿਆ ।

ਪਿਤਾ ਦੀਆਂ ਦਿਤੀਆਂ ਹੋਈਆਂ ਤਿੰਨ ਨਸੀਹਤਾਂ ਨੂੰ ਨਿਰੰਤਰ ਧਿਆਨ ਵਿਚ ਰਖਕੇ ਇਸ ਨੇ ਜਨਤਾ ਦਾ ਪ੍ਰੇਮ ਅਤੇ ਗੌਰਵ ਪ੍ਰਾਪਤ ਕੀਤਾ ਸੀ । ਪਹਿਲੀ ਨਸੀਹਤ ਇਹ ਸੀ ਕਿ ਜੋਤਸ਼ ਲਾਉਂਦਿਆਂ ਹੋਇਆਂ ਕਦੇ ਕਿਸੇ ਤੋਂ ਪੈਸਾ ਨਹੀਂ ਲੈਣਾ । ਬਾਕੀ ਲਾਭ ਇਕ ਪਾਸੇ ਰਿਹਾ, ਇਸ ਘਰਾਣੇ ਦਾ ਵਿਸ਼ਵਾਸ ਸੀ ਕਿ ਜੇ ਪੈਸਾ ਲੈ ਲਿਆ ਜਾਵੇ ਤਾਂ ਗ੍ਰਹਿਫਲ ਠੀਕ ਦੱਸਿਆ ਨਹੀਂ ਜਾ ਸਕਦਾ । ਪੈਸਾ ਲੈ ਕੇ ਜੋਤਸ਼ ਲਾਉਣ ਵਾਲਾ ਜੋਤਸ਼ੀ ਭਵਿਖ ਦੇ ਫਲ ਦੀ ਠੀਕ ਗਣਨਾ ਨਹੀਂ ਕਰ ਸਕਦਾ । ਉਹ ਅਮੀਰ ਭਾਵੇਂ ਹੋ ਜਾਵੇ ਪਰ ਜੋਤਸ਼ੀ ਨਹੀਂ ਬਣ ਸਕਦਾ । ਦੂਜੀ ਗੱਲ ਇਹ ਸੀ । ਗ੍ਰਹਿ-ਫਲ ਦਾ ਨਿਰਦੇਸ਼ ਕਰਨ ਵੇਲੇ ਫਲ ਪ੍ਰਾਪਤੀ ਦਾ ਰਾਹ ਨਹੀਂ ਦੱਸ ਸਕਦਾ । ਇਸੇ ਲਈ ਜੋਤਸ਼ੀ ਕਿਸਮਤ ਦੀ ਦਿਸ਼ਾ ਦੱਸ ਸਕਦਾ ਹੈ ਪਰ ਉਸ ਨੂੰ ਇਹੀ ਹੋਵੇਗਾ ਅਤੇ ਉਹ ਨਹੀਂ ਹੋਵੇਗਾ, ਕਹਿਣਾ ਨਹੀਂ ਚਾਹੀਦਾ । ਜੀਵਨ ਵਿਚ ਗ੍ਰਹਿ ਗਤੀ ਵੀ ਹੈ ਅਤੇ ਉਸ ਦੇ ਨਾਲ ਹੀ ਨਾਲ ਮਨੁੱਖ ਦੀ ਕੋਸ਼ਿਸ਼ ਵੀ ਚਾਹੀਦੀ ਹੈ ਅਤੇ ਉਸ ਤੋਂ ਵੀ ਵਧ ਕੇ ਭਗਵਾਨ ਦੀ ਮਿਹਰ ਚਾਹੀਦੀ ਹੈ । ਯੋਗ ਜੋਤਸ਼ੀ ਨੂੰ ਇਹਨਾਂ ਗ੍ਰਹਿਆਂ ਦਾ ਮਿਲਣ ਅਤੇ ਲੀਨ ਹੋਣਾ ਸਮਝ ਵਿਚ ਆ ਸਕਦਾ ਹੈ ਪਰ ਸਾਧਾਰਨ ਮਨੁੱਖ ਦੀ ਦ੍ਰਿਸ਼ਟੀ ਇੰਨੀ ਸੂਖਮ ਨਹੀਂ ਹੁੰਦੀ । ਤੀਜੀ ਗੱਲ ਇਹ ਹੈ ਕਿ ਜੋਤਸ਼ੀ ਨੂੰ ਜੋ ਵੀ ਜੋਤਸ਼ ਪੁਛਣ ਆਉਂਦਾ ਹੈ ਉਸ ਦੀ ਸਹਾਇਤਾ ਕਰਨੀ ਚਾਹੀਦੀ ਹੈ । ਉਸ ਦੇ ਕੰਮ ਵਿਚ ਉਹ ਗ੍ਰਹਿਆਂ ਦਾ ਪ੍ਰਤੀਨਿਧ ਹੈ । ਸੂਰਜ, ਚੰਦ ਕਿਸੇ ਚੰਗੇ ਬੁਰੇ ਆਦਮੀ ਦਾ ਫਰਕ ਨਹੀਂ ਕਰਦੇ, ਸਾਰਿਆਂ ਨੂੰ ਬਰਾਬਰ ਗਰਮੀ ਅਤੇ ਠੰਢਕ ਦੇਂਦੇ ਹਨ । ਜੋਤਸ਼ੀ ਨੂੰ ਚਾਹੀਦਾ ਹੈ ਕਿ ਉਹ ਚੰਗੇ ਅਤੇ ਬੁਰੇ, ਸੱਚੇ ਅਤੇ ਝੂਠੇ, ਉਚ ਅਤੇ ਨੀਚ,

ਦੁਸ਼ਮਣ ਅਤੇ ਮਿੱਤਰ, ਇਸ ਭੇਦ-ਭਾਵ ਨੂੰ ਛੱਡ ਦੇਵੇ। ਜਿਥੋਂ ਤਕ ਹੋ ਸਕੇ ਭਾਗਾਂ ਦਾ ਦਿਤਾ ਸਹਿਨ ਕਰੇ, ਅਤੇ ਪੁਛਣ ਵਾਲੇ ਨੂੰ ਸਮਝਾ ਦੇਵੇ।

ਪਿਤਾ ਦੇ ਰਹਿੰਦਿਆਂ ਇਨ੍ਹਾਂ ਨਸੀਹਤਾਂ 'ਤੇ ਚੱਲਣ ਦੀ ਜ਼ਿੰਮੇਵਾਰੀ ਉਸ ਉਤੇ ਨਹੀਂ ਸੀ ਪਰ ਉਨ੍ਹਾਂ ਦੇ ਪ੍ਰਲੋਕ ਸਿਧਾਰਨ ਤੋਂ ਬਾਅਦ ਤੀਹ ਸਾਲਾਂ ਵਿਚ ਇਹਨਾਂ ਨਸੀਹਤਾਂ ਨੂੰ ਉਸ ਨੇ ਇਕ ਦਿਨ ਵੀ ਨਹੀਂ ਭੁਲਾਇਆ।

## 50

ਵੀਰੰਣਾ ਦੇ ਆ ਕੇ ਸਲਾਹ ਮਸ਼ਵਰਾ ਕਰਨ ਤੇ ਦੀਕਸ਼ਤ ਨੇ ਇਕ ਦਿਨ ਦੀ ਆਗਿਆ ਮੰਗੀ। ਉਸ ਨੇ ਘਰ ਆ ਕੇ ਵੀਰੰਣਾ, ਰਾਜਾ ਅਤੇ ਰਾਣੀ ਦੀਆਂ ਜਨਮ ਪੱਤਰੀਆਂ ਨੂੰ ਫੇਰ ਤੋਂ ਵੇਖਿਆ ਕਿ ਉਹ ਕਿਹੜੀ ਦਿਸ਼ਾ ਨਿਰਦੇਸ਼ ਕਰਦੀਆਂ ਹਨ। ਸਥੂਲ ਗਣਨਾ ਕਰਨ ਨਾਲ ਉਸ ਨੂੰ ਲੱਗਿਆ ਕਿ ਰਾਜਾ ਆਪਣੇ ਵਿਰੋਧੀਆਂ ਨੂੰ ਨੁਕਸਾਨ ਪੁਚਾਵੇਗਾ। ਇਹ ਵੀ ਦਿਸਿਆ ਕਿ ਵਿਰੋਧੀਆਂ ਵਲੋਂ ਉਸ ਦਾ ਵੀ ਨੁਕਸਾਨ ਹੋਵੇਗਾ। ਪਰ ਰਾਜਾ ਵਲੋਂ ਉਨ੍ਹਾਂ ਨੂੰ ਜ਼ਿਆਦਾ ਨੁਕਸਾਨ ਹੋਵੇਗਾ। ਇਹ ਗ੍ਰਹਿਆਂ ਦੁਆਰਾ ਜਾਣਨ ਦਾ ਰਹੱਸ ਤਾਂ ਨਹੀਂ ਸੀ। ਰਾਜੇ ਨੇ ਭੈਣ ਨੂੰ ਕੈਦ ਵਿਚ ਰੱਖਿਆ ਹੋਇਆ ਸੀ। ਉਸ ਦਾ ਪਤੀ ਰਾਜਾ ਨਾਲ ਈਰਖਾ ਕਰਦਾ ਸੀ, ਪਰ ਵੀਰੰਣਾ ਦੇ ਮਡਕੇਰੀ ਆਉਣ ਤੋਂ ਰਾਜਾ ਨੂੰ ਕੋਈ ਵਿਸ਼ੇਸ਼ ਹਾਨੀ ਦੀ ਸੂਚਨਾ ਨਜ਼ਰ ਨਹੀਂ ਆਈ ਅਜਿਹਾ ਨਜ਼ਰ ਆਉਣ ਤੋਂ ਹੀ ਦੀਕਸ਼ਤ ਨੇ ਕਲ ਵਾਲੀ ਗੱਲ ਵੀਰੰਣਾ ਨੂੰ ਆਖੀ ਸੀ। ਇਸ ਤੇ ਰਾਜਾ ਕਿਹੋ ਜਿਹੀ ਹਾਨੀ ਪੁਚਾਵੇਗਾ ਇਹ ਵੇਖਣ ਲਈ ਦੀਕਸ਼ਤ ਨੇ ਫੇਰ ਸੋਚ ਵਿਚਾਰ ਕੀਤੀ। ਉਸ ਦ੍ਰਿਸ਼ਟੀ ਤੋਂ ਵੇਖਣ ਤੇ ਇਸ ਨੂੰ ਅਜਿਹਾ ਲੱਗਿਆ ਕਿ ਪਹਿਲਾਂ ਵਾਲੀ ਗ੍ਰਹਿ-ਸਥਿਤੀ ਹੀ ਹੋਰ ਸਪੱਸ਼ਟ ਰੂਪ ਨਾਲ ਦਿਸਣ ਲੱਗੀ। ਪੜਦਾਦਾ ਅਤੇ ਨਗੜਦਾਦਾ ਦੇ ਵੇਲੇ ਦੀ ਕੁਝ ਗਤੀ ਦੇ ਚਿੱਤਰ ਸਨ। ਜੋਤਸ਼ੀ ਉਨ੍ਹਾਂ ਨੂੰ ਕਦੇ ਕਦੇ ਵੇਖਿਆ ਕਰਦਾ ਸੀ। ਉਸ ਦਿਨ ਉਸ ਨੇ ਉਨ੍ਹਾਂ ਚਿੱਤਰਾਂ ਨੂੰ ਕੱਢ ਕੇ ਫਿਰ ਤੋਂ ਦੇਖਿਆ। ਉਨ੍ਹਾਂ ਵਿਚ ਵਿਰੋਧੀਆਂ ਦੇ ਈਰਖਾ ਦੇ ਚਿੱਤਰਾ ਨੂੰ ਲੱਭ ਕੇ ਅਲੱਗ ਕੱਢਣ ਤੇ ਰਾਜੇ ਦੀ ਗ੍ਰਹਿਸਤੀ ਇਸ ਸਾਲ ਕੰਸ ਦੇ ਅਖੀਰਲੇ ਸਾਲ ਦੀ ਗ੍ਰਹਿਸਤੀ ਦੇ ਹੂ-ਬਹੂ ਸਮਾਨ ਖੜੀ ਨਜ਼ਰ ਆਈ। ਭੈਣ ਨੂੰ ਲਿਆ ਕੇ ਕੈਦ ਵਿਚ ਰੱਖਿਆ ਹੈ ਇਸ ਗੱਲ ਤੋਂ ਅਜਿਹੀ ਸ਼ੰਕਾ ਹੋ ਸਕਦੀ ਸੀ ਕਿ ਇਸ ਵਿਚ ਵਿਰੋਧੀ ਈਰਖਾ ਨਜ਼ਰ ਆਉਂਦੀ ਹੈ।

ਇਹ ਤਾਂ ਇਸ ਤਰ੍ਹਾਂ ਹੋ ਗਿਆ। ਰਾਜੇ ਨੂੰ ਅਜਿਹੇ ਸੰਕਟ ਤੋਂ ਬਚਾਉਣਾ ਮੇਰਾ ਫਰਜ਼ ਹੈ। ਰਾਜੇ ਦੀ ਭੈਣ ਨੂੰ ਜੇਕਰ ਕੈਦ ਵਿਚੋਂ ਛੁਡਾ ਦਿਤਾ ਜਾਵੇ ਤਾਂ ਇਸ ਨੁਕਸਾਨ ਦੇ ਪ੍ਰਭਾਵ ਦਾ ਇਕ ਹਿੱਸਾ ਘੱਟ ਕੀਤਾ ਜਾ ਸਕਦਾ ਹੈ। ਇਹ ਕਿਵੇਂ ਹੋਵੇ ? ਭਵਿਖ ਦੀ ਗ੍ਰਹਿ-ਦਿਸ਼ਾ ਨੂੰ ਰਾਣੀ ਪਾਸ ਬੇਨਤੀ ਕਰਕੇ ਉਸ ਰਾਹੀਂ ਰਾਜੇ

ਨੂੰ ਰੋਕਿਆ ਜਾਵੇ। ਕਿਸੇ ਵੀ ਉਪਾਅ ਨਾਲ ਰਾਜੇ ਦੀ ਭੈਣ ਨੂੰ ਅੱਪਗੋਲ ਭੇਜਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

ਹਫਤੇ ਵਿਚ ਇਕ ਦੋ ਬਾਰ ਪ੍ਰਸ਼ਾਦ ਪੁਚਾਣ ਲਈ ਦੀਕਸ਼ਤ ਆਪ ਵੀ ਰਾਜਮਹੱਲ ਜਾਇਆ ਕਰਦਾ ਸੀ। ਦੀਕਸ਼ਤ ਨੇ ਨਿਸ਼ਚਾ ਕੀਤਾ ਕਿ ਇਸ ਵਾਰ ਜਦੋਂ ਉਹ ਮਹੱਲ ਜਾਵੇਗਾ ਤਾਂ ਰਾਣੀ ਨਾਲ ਇਸ ਢੰਗ ਨਾਲ ਗੱਲ ਕਰੇਗਾ ਕਿ ਉਹ ਆਪ ਹੀ ਇਸ ਪ੍ਰਸ਼ਨ ਤੇ ਆ ਜਾਵੇ। ਫੇਰ ਉਸ ਨੂੰ ਭਵਿਸ਼ ਦੇ ਫਲ ਦੀ ਚੇਤਾਵਨੀ ਦੇ ਦੇਵੇਗਾ। ਅਚਾਨਕ ਰਾਣੀ ਨੇ ਉਸ ਨੂੰ ਉਸੇ ਦਿਨ ਬੁਲਵਾ ਭੇਜਿਆ। ਦੀਕਸ਼ਤ ਮਹੱਲ ਗਿਆ।

ਉਸ ਦਿਨ ਰਾਣੀ ਦਾ ਉਸ ਨੂੰ ਬੁਲਾਣ ਦਾ ਕਾਰਨ ਸੀ ਕਿ ਉਹ ਰਾਜੇ ਵਲੋਂ ਅੰਗਰੇਜ਼ਾਂ ਨੂੰ ਦਿਤੇ ਜਾਣ ਵਾਲੇ ਭੋਜ ਦੇ ਬਾਰੇ ਵਿਚ ਉਸ ਨਾਲ ਗੱਲ ਕਰਨਾ ਚਾਹੁੰਦੀ ਸੀ। ਰਾਣੀ ਨੇ ਉਸ ਨੂੰ ਕਿਹਾ ਕਿ ਅਗਲੇ ਮਹੀਨੇ ਜਾਂ ਡੇਢ ਮਹੀਨੇ ਵਿਚ ਬਰਸਾਤ ਸ਼ੁਰੂ ਹੋਣ ਤੋਂ ਪਹਿਲਾਂ ਇਕ ਅਜਿਹਾ ਦਿਨ ਕੱਢੋ ਜਿਸ ਦਿਨ ਮੰਦਰ ਵਿਚ ਵਿਸ਼ੇਸ਼ ਉਤਸਵ ਪੂਜਾ ਨਾ ਹੋਵੇ ਅਤੇ ਮਹੱਲ ਦੇ ਸੇਵਕਾਂ ਦਾ ਕੋਈ ਤੀਜ-ਤਿਉਹਾਰ ਨਾ ਹੋਵੇ। ਦੀਕਸ਼ਤ ਬੋਲਿਆ ਕਿ ਪੰਚਾਗ ਦੇਖ ਕੇ ਠੀਕ ਦੋ-ਤਿੰਨ ਦਿਨ ਵਿਚ ਤੁਹਾਨੂੰ ਦੱਸ ਦੇਵਾਂਗਾ।

ਇਸ ਤੋਂ ਬਾਅਦ ਰਾਣੀ ਆਪ ਬੋਲੀ, "ਦੀਕਸ਼ਤ ਜੀ, ਅਗਲੇ ਦੋ ਤਿੰਨ ਮਹੀਨਿਆਂ ਵਿਚ ਮਹਾਰਾਜ ਦੀ ਸਿਹਤ ਅਤੇ ਦੂਜੀਆਂ ਗੱਲਾਂ ਕਿਵੇਂ ਹਨ ? ਜ਼ਰਾ ਦੇਖ ਕੇ ਦੱਸੋ ?"

ਦੀਕਸ਼ਤ ਨੂੰ ਇਸ ਤਰ੍ਹਾਂ ਲੱਗਿਆ ਕਿ ਰਾਣੀ ਈਸ਼ਵਰ ਦੀ ਪ੍ਰੇਰਨਾ ਨਾਲ ਹੀ ਇਹ ਗੱਲ ਕਰ ਰਹੀ ਹੈ। ਨਹੀਂ ਤਾਂ ਮੇਰੀ ਇੱਛਾ ਅਤੇ ਉਹਨਾਂ ਦਾ ਪ੍ਰਸ਼ਨ ਦੋਵੇਂ ਕਿਵੇਂ ਇਕ ਹੋ ਸਕਦੇ ਹਨ ? ਦੀਕਸ਼ਤ ਬੋਲਿਆ, "ਉਹ ਸਭ ਵੇਖ ਚੁਕਿਆ ਹਾਂ ਮਾਂ ਜੀ ਇਕ ਦੋ ਦਿਨਾਂ ਵਿਚ ਤੁਹਾਨੂੰ ਦੱਸਾਂਗਾ।"

"ਕੋਈ ਹਾਨੀ ਤਾਂ ਨਹੀਂ ਹੈ ਨਾ ?"

"ਰਾਜੇ ਨੂੰ ਅਤੇ ਉਨ੍ਹਾਂ ਦੇ ਪ੍ਰਵਾਰ ਨੂੰ ਕੋਈ ਹਾਨੀ ਨਹੀਂ ਹੈ ਪਰ ਦੂਜੇ ਢੰਗ ਤੋਂ ਗ੍ਰਹਿ ਦਿਸ਼ਾ ਕਾਫ਼ੀ ਕਠੋਰ ਹੈ।"

ਰਾਣੀ ਦਾ ਦਿਲ ਧੱਕ ਕਰਕੇ ਰਹਿ ਗਿਆ। ਫੇਰ ਵੀ ਡਰ ਨੂੰ ਛੁਪਾ ਕੇ ਬੋਲੀ, "ਕੀ ਹਾਨੀ ਹੈ ? ਸ਼ਾਂਤੀ ਦੇ ਲਈ ਕੀ ਉਪਾਅ ਕਰਨਾ ਚਾਹੀਦਾ ਹੈ ? ਤੁਸੀਂ ਆਗਿਆ ਦਿਉ ਅਸੀਂ ਕਰਾਵਾਂਗੇ ?"

"ਇਹ ਗ੍ਰਹਿ ਸ਼ਾਂਤੀ ਦੂਰ ਹੋਣ ਵਾਲੀ ਗੱਲ ਨਹੀਂ। ਮਹਾਰਾਜ ਤੋਂ ਤੁਹਾਨੂੰ ਇਕ ਕੰਮ ਕਰਾਉਣਾ ਹੋਵੇਗਾ।" ਇਹ ਕਹਿਕੇ ਦੀਕਸ਼ਤ ਨੇ ਗ੍ਰਹਿਸਤੀ ਦਾ ਵੇਰਵਾ ਦੇਂਦੇ ਹੋਏ ਦੱਸਿਆ, "ਜਲਦੀ ਤੋਂ ਜਲਦੀ ਆਪਣੀ ਨਣਦ ਨੂੰ ਕੈਦ ਤੋਂ ਛੁਡਾ ਕੇ ਅੱਪਗੋਲ ਭੇਜ ਦੇਵੋ।"

"ਪਰ ਦੀਕਸ਼ਤ ਜੀ, ਮਹਾਰਾਜ ਇਹ ਗੱਲ ਮੰਨਣਗੇ ? ਤੁਹਾਡੇ ਤੋਂ ਇਹ ਗੱਲ ਛਿਪੀ ਹੈ ?"

"ਜੀ ਅੰਮਾਂ ਜੀ, ਤੁਹਾਡਾ ਕਹਿਣਾ ਤਾਂ ਸਭ ਠੀਕ ਹੈ ਪਰ ਸਾਡੇ ਲਈ ਇਹੀ ਇਕ ਰਾਹ ਹੈ।"

"ਤੁਸੀਂ ਕੰਸ ਵਾਲੀ ਦਸ਼ਾ ਦੱਸ ਰਹੇ ਹੋ। ਨਣਦ ਜੀ ਦੇ ਬੱਚੇ ਨਹੀਂ, ਇਹ ਡਰ ਕਿਵੇਂ ?"

ਗ੍ਰਹਿ ਦਸ਼ਾ ਜਦੋਂ ਇਹ ਕਹਿ ਰਹੀ ਹੈ ਤਾਂ ਇਸ ਦਾ ਵਿਸ਼ਵਾਸ ਕਰਨਾ ਹੀ ਚਾਹੀਦਾ ਹੈ ਉਸ ਦਾ ਵੇਰਵਾ ਅਸੀਂ ਲਾ ਨਹੀਂ ਸਕਦੇ। ਇਹ ਗ੍ਰਹਿ ਦਸ਼ਾ ਮੁੱਖ ਰੂਪ ਤੋਂ ਇਹ ਦੱਸਦੀ ਹੈ ਕਿ ਉਨ੍ਹਾਂ ਦੇ ਵਿਰੋਧੀ ਨੂੰ ਉਨ੍ਹਾਂ ਤੋਂ ਦੂਰ ਰੱਖਿਆ ਜਾਵੇ। ਇਸੇ ਵਿਚ ਰਾਜੇ ਦਾ ਬਚਾਅ ਹੈ। ਰਾਜੇ ਦੇ ਹਿੱਤ ਲਈ ਇਸ ਤੋਂ ਵੱਡਾ ਹੋਰ ਕੋਈ ਕੰਮ ਨਹੀਂ ਹੈ।"

"ਠੀਕ ਗੱਲ ਹੈ ਦੀਕਸ਼ਤ ਜੀ ਸਾਡੇ ਕੋਲੋਂ ਜੋ ਹੋ ਸਕੇਗਾ ਕਰਾਂਗੇ। ਇਸ ਸੰਕਟ ਤੋਂ ਮਹਾਰਾਜ ਮੁਕਤ ਹੋ ਜਾਣ, ਅਜਿਹੀ ਪ੍ਰਾਰਥਨਾ ਕਰੋ ਅਤੇ ਮੰਦਰ ਵਿਚ ਪੂਜਾ ਕਰਾਉ।"

"ਕਰਾਵਾਂਗੇ ਰਾਣੀ ਮਾਂ, ਤੁਸੀਂ ਚਿੰਤਾ ਨਾ ਕਰੋ। ਏਧਰ ਤੁਸੀਂ ਮਹਾਰਾਜ ਨੂੰ ਕਿਸੇ ਤਰ੍ਹਾਂ ਸਮਝਾ ਕੇ ਨਣਦ ਨੂੰ ਅੱਪਗੋਲ ਭੇਜਣ ਦਾ ਯਤਨ ਕਰੋ।"

ਇਹ ਕਹਿ ਕੇ ਦੀਕਸ਼ਤ ਰਾਣੀ ਤੋਂ ਆਗਿਆ ਲੈ ਵਾਪਸ ਪਰਤਿਆ। ਰਾਣੀ ਅੱਗੇ ਦੇ ਮਾਰਗ 'ਤੇ ਚਿੰਤਾ ਕਰਦੀ ਹੋਈ ਬਹਿ ਗਈ। ਚਿੰਤਾ ਦਾ ਜੋ ਕਾਰਨ ਹੁਣ ਤਕ ਨਹੀਂ ਸੀ ਉਹ ਉਸ ਨੂੰ ਅੱਜ ਹੀ ਸ਼ਾਮ ਨੂੰ ਪਤਾ ਲੱਗਾ।

## 51

ਬੈਂਗਲੂਰ ਵਿਚ ਸਥਿਤ ਅੰਗਰੇਜ਼ੀ ਰਾਜ ਦੇ ਪ੍ਰਤੀਨਿਧ ਅਤੇ ਉਸ ਦੇ ਇਕ ਅੰਗਰੇਜ਼ ਸਾਥੀ ਵਲੋਂ ਮਡਕੇਰੀ ਵਿਚ ਜੋ ਪੱਤਰ ਹੋਏ ਉਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ ?

ਪ੍ਰਤੀਨਿਧ ਵਲੋਂ ਲਿਖਿਆ ਹੋਇਆ ਪੱਤਰ ਇਸ ਤਰ੍ਹਾਂ ਸੀ :

"ਕੋਡਗ ਦੇ ਮਹਾਰਾਜ ਸ੍ਰੀ ਮਾਨ ਚਿੱਕਵੀਰ ਰਾਜੇਂਦਰ ਓਡੇਅਰ ਦੀ ਸੇਵਾ ਵਿਚ ਅੰਗਰੇਜ਼ ਸਰਵਭੂਮਿ ਕੰਪਨੀ ਸਰਕਾਰ ਦੇ ਮਸੂਰ ਦੇਸ਼ ਦੇ ਰੇਜ਼ੀਡੈਂਟ ਸਾਹਿਬ ਦਾ ਆਦਰ ਪੂਰਵਕ ਨਮਸਕਾਰ ਅਤੇ ਯੁਗਾਦਿ ਦੀਆਂ ਸੁਭਕਾਮਨਾਵਾਂ। ਤੁਹਾਡੀ ਸਿਹਤ ਦੇ ਬਾਰੇ ਵਿਚ ਤੁਹਾਡੇ ਪ੍ਰਤੀਨਿਧ ਦਾ ਲਿਖਿਆ ਪੱਤਰ ਹੁਣੇ ਮਿਲਿਆ। ਇਸ ਦੇ ਲਈ ਅਸੀਂ ਸ੍ਰੀਮਾਨ ਜੀ ਦੀ ਸੇਵਾ ਵਿਚ ਅਨੇਕਾਂ ਧੰਨਵਾਦ ਭੇਜਦੇ ਹਾਂ। ਇਹ ਗੱਲ ਜਾਣ ਕੇ ਸਾਨੂੰ ਬਹੁਤ ਹੀ ਖੁਸ਼ੀ ਹੋਈ ਕਿ ਸਰਵਭੂਮਿ ਪ੍ਰਭੂ ਦੇ ਮਿੱਤਰ ਥੋੜਾ ਸਮਾਂ ਬੀਮਾਰ ਰਹਿਣ ਤੋਂ ਬਾਅਦ ਅਰੋਗ ਹੋ ਗਏ ਹਨ। ਅਤੇ ਹੁਣ ਪ੍ਰਭੂ ਪ੍ਰਸੰਨਚਿਤ ਹਨ। ਮਹਾਰਾਜ ਦੀ ਸਿਹਤ ਲਾਭ ਦੀ ਇਹ ਗੱਲ ਵੈਦਰਾਜ ਸਾਹਿਬ ਦੀ ਸੇਵਾ ਵਿਚ ਨਿਵੇਦਨ ਕਰ ਦਿਤੀ ਗਈ ਹੈ। ਇਹ ਤੁਹਾਨੂੰ ਪਤਾ ਲੱਗ ਗਿਆ ਹੋਵੇਗਾ। ਮਹਾਰਾਜ

ਨੇ ਇਸ ਤੋਂ ਪਹਿਲਾਂ ਸਾਨੂੰ ਆਪਣੇ ਪ੍ਰਵਾਰ ਸਮੇਤ ਮੜਕੇਰੀ ਆਉਣ ਦਾ ਸੱਦਾ ਦਿਤਾ ਸੀ। ਹੁਣ ਇਹ ਜਾਣ ਕੇ ਸਾਰਿਆਂ ਨੂੰ ਬਹੁਤ ਖੁਸ਼ੀ ਹੋਈ ਹੈ ਕਿ ਮਹਾਰਾਜ ਨੇ ਉਸ ਨੂੰ ਫੇਰ ਯਾਦ ਕਰਕੇ ਸਾਨੂੰ ਆਉਣ ਦਾ ਸੱਦਾ ਦਿਤਾ ਹੈ। ਮਹਾਰਾਜ ਦੇ ਆਦਰ ਨਾਲ ਦਿਤੇ ਗਏ ਸੱਦੇ ਨੂੰ ਪ੍ਰਵਾਨ ਕਰਨ ਵਿਚ ਸਾਨੂੰ ਨਾ ਕੇਵਲ ਖੁਸ਼ੀ ਮਹਿਸੂਸ ਹੋ ਰਹੀ ਹੈ ਸਗੋਂ ਗੌਰਵ ਅਨੁਭਵ ਹੋ ਰਿਹਾ ਹੈ, ਅਤੇ ਇਹ ਬੇਨਤੀ ਕਰਨ ਵਿਚ ਸਾਨੂੰ ਵੱਡੀ ਪ੍ਰਸੰਨਤਾ ਹੋ ਰਹੀ ਹੈ ਕਿ ਅਸੀਂ ਅਤੇ ਸਾਡਾ ਪ੍ਰਵਾਰ ਇਸ ਸੱਦੇ ਨੂੰ ਸਵੀਕਾਰ ਕਰਨ ਵਿਚ ਖੁਸ਼ੀ ਦਾ ਅਨੁਭਵ ਕਰ ਰਿਹਾ ਹੈ। ਯੁਗਾਦਿ ਵੇਲੇ ਅਸੀਂ ਤੁਹਾਡੀ ਸੇਵਾ ਵਿਚ ਹਾਜ਼ਰ ਹੋ ਸਕਦੇ ਸਾਂ। ਪਰ ਅਜਿਹਾ ਨਾ ਹੋ ਸਕਿਆ। ਮਹਾਰਾਜ ਦੀ ਸਹੂਲਤ ਦੇ ਅਨੁਸਾਰ ਬਰਸਾਤ ਤੋਂ ਪਹਿਲਾਂ ਇਨ੍ਹਾਂ ਦੋ ਮਹੀਨਿਆਂ ਦੌਰਾਨ ਸਮਾਂ ਸੁਵਿਧਾਜਨਕ ਹੋਵੇਗਾ, ਉਸੇ ਵੇਲੇ ਅਸੀਂ ਸਾਰੇ ਤੁਹਾਡੀ ਸੇਵਾ ਵਿਚ ਹਾਜ਼ਰ ਹੋ ਸਕਾਂਗੇ। ਹੁਣ ਜੇਕਰ ਕੋਈ ਹੋਰ ਦਿਨ ਸੁਵਿਧਾਜਨਕ ਨਾ ਹੋਵੇ ਤਾਂ ਨਵਰਾਤਰੀ ਵਿਚ ਆ ਸਕਦੇ ਹਾਂ। ਉਂਜ ਇਹ ਯਾਤਰਾ ਮਹਾਰਾਜ ਦੇ ਦਰਸ਼ਨਾਂ ਦੇ ਸੰਬੰਧ ਵਿਚ ਹੀ ਕੀਤੀ ਜਾ ਰਹੀ ਹੈ, ਪਰ ਇਸ ਯਾਤਰਾ ਤੋਂ ਲਾਭ ਉਠਾ ਕੇ ਉਸੇ ਵੇਲੇ ਸਰਵਭੂਮਿ ਸੱਤਾ ਦੇ ਪ੍ਰਤੀਨਿਧ ਅਤੇ ਮਹਾਰਾਜ ਵਿਚਕਾਰ ਕੁਝ ਗੱਲਾਂ ਤੇ ਵਿਚਾਰ ਹੋਣਾ ਹੈ। ਉਹ ਤੁਹਾਡੇ ਸਾਹਮਣੇ ਰੱਖ ਕੇ ਫ਼ੈਸਲਾ ਤੁਹਾਡੇ ਕੋਲੋਂ ਕਰਾਉਣਾ ਚਾਹੁੰਦਾ ਹਾਂ। ਇਸ ਬਾਰੇ ਵਿਚ ਇਕ ਹੋਰ ਪੱਤਰ ਤੁਹਾਡੀ ਸੇਵਾ ਵਿਚ ਭੇਜਿਆ ਜਾ ਰਿਹਾ।

ਤੁਹਾਡੀ ਸੇਵਾ ਵਿਚ ਇਸ ਤਰ੍ਹਾਂ ਬੇਨਤੀ ਕਰਨ ਵਾਲਾ—

ਕੈਸਮਾਈਜ਼ਰ
ਮੈਸੂਰ ਰੈਜੀਡੈਂਟ

ਇਸ ਪੱਤਰ ਦੇ ਨਾਲ ਰੈਜੀਡੈਂਟ ਦੇ ਨਿਜੀ ਸਹਾਇਕ ਪਾਰਕਰ ਸਾਹਿਬ ਨੇ ਮੰਤਰੀ ਸ੍ਰੀ ਬਸਵਯਾ ਨੂੰ ਇਕ ਵਿਅਕਤੀਗਤ ਪੱਤਰ ਭੇਜਿਆ ਸੀ। ਉਹ ਇਸ ਤਰ੍ਹਾਂ ਸੀ :

''ਪਿਆਰੇ ਮਿੱਤਰ ਸੁਭਾਗਵਤੀ ਮਹਾਰਾਣੀ ਅਤੇ ਸ੍ਰੀਮਾਨ ਮਹਾਰਾਜ ਵਲੋਂ ਭੇਜੇ ਗਏ ਸੱਦਾ ਪੱਤਰ ਦਾ ਰੈਡੀਡੈਂਟ ਸਾਹਿਬ ਨੇ ਸਹੀ ਉਤਰ ਭੇਜਣ ਦੀ ਕ੍ਰਿਪਾ ਕੀਤੀ ਹੈ ਉਸੇ ਦੇ ਨਾਲ ਮੈਂ ਇਹ ਪੱਤਰ ਭੇਜ ਰਿਹਾ ਹਾਂ।

ਉਥੇ ਆਉਣ ਦੀ ਸੰਭਾਵਨਾ ਤੋਂ ਮਹਾਮਹਿਮ ਦੀਆਂ ਪਿਆਰੀਆਂ ਕੁਝ ਚੀਜ਼ਾਂ ਪਹਿਲਾਂ ਹੀ ਮੰਗਵਾ ਰੱਖੀਆਂ ਹਨ, ਆਉਂਦਿਆਂ ਹੋਇਆਂ ਉਹ ਲੈਂਦਾ ਆਵਾਂਗਾ। ਰੈਜੀਡੈਂਟ ਸਾਹਿਬ ਅਤੇ ਉਨ੍ਹਾਂ ਦੇ ਸਹਾਇਕ ਸੈਨਾ ਅਧਿਕਾਰੀ ਅਤੇ ਮੈਂ ਆ ਰਹੇ ਹਾਂ। ਸ੍ਰੀਮਤੀ ਲੂਸੀ ਅਤੇ ਉਸ ਦੀ ਸਹੇਲੀ ਹੇਲਨ ਵੀ ਸਾਡੇ ਨਾਲ ਆ ਰਹੀਆਂ ਹਨ।

ਅਸੀਂ ਆ ਤਾਂ ਰਹੇ ਹਾਂ ਅਤੇ ਸਾਡੇ ਨਿਘੇ ਮਿੱਤਰਾਂ ਦਾ ਵਿਚਾਰ ਹੈ ਕਿ ਇਕ ਦੋ ਦਿਨ ਸ਼ਿਕਾਰ ਖੇਡਿਆ ਜਾਵੇ। ਬੇਨਤੀ ਹੈ ਕਿ ਜੇ ਸੰਭਵ ਹੋਵੇ ਤਾਂ ਇਸ ਦਾ ਪ੍ਰਬੰਧ ਕੀਤਾ ਜਾਵੇ।

ਸ੍ਰੀਮਤੀ ਲੂਸੀ ਓਡੇਅਰ ਨੂੰ ਅਤੇ ਤੁਹਾਨੂੰ ਸਨਮਾਨ ਭੇਜਦੀ ਹੈ। ਕ੍ਰਿਪਾ ਕਰਕੇ

ਮੇਰੇ ਵਲੋਂ ਆਦਰ ਪ੍ਰਵਾਨ ਕਰਨਾ ਅਤੇ ਇਹ ਸਾਰੀਆਂ ਗੱਲਾਂ ਮਹਾਰਾਜ ਨੂੰ ਵੀ ਬੇਨਤੀ ਕਰਨੀਆਂ ।

ਤੁਹਾਡਾ ਹੀ

............

ਬਾਅਦ ਵਿਚ ਇਹ ਲਿਖਿਆ ਸੀ : ''ਅਸੀਂ ਤੁਹਾਡੇ ਏਥੇ ਇਸ ਤੋਂ ਪਹਿਲਾਂ ਕਈ ਵਾਰ ਆ ਚੁਕੇ ਹਾਂ, ਫੇਰ ਵੀ ਤੁਹਾਡੇ ਇਥੇ ਦੀਆਂ ਚੰਗੇ ਘਰਾਣੇ ਦੀਆਂ ਲੜਕੀਆਂ ਦੀ ਸੁੰਦਰਤਾ ਅਤੇ ਵਿਵਹਾਰ ਦੇਖਣ ਦਾ ਸੁਭਾਗ ਨਹੀਂ ਮਿਲਿਆ । ਇਸਦੇ ਬਾਰੇ ਵਿਚ ਮੈਂ ਇਸ ਤੋਂ ਪਹਿਲਾਂ ਵੀ ਥੋੜ੍ਹਾ ਜਿਹਾ ਸੰਕੇਤ ਦਿਤਾ ਸੀ, ਉਮੀਦ ਹੈ ਤੁਹਾਨੂੰ ਇਹ ਯਾਦ ਹੋਵੇਗਾ । ਜੇ ਇਸ ਵਾਰ ਇਹ ਖੁਸ਼ੀ ਸਾਨੂੰ ਦਵਾ ਸਕੋ ਤਾਂ ਅਸੀਂ ਤੁਹਾਡੇ ਚਿਰ-ਰਿਣੀ ਹੋਵਾਂਗੇ । ਉਚ ਵਰਗ ਦੀਆਂ ਇਸਤਰੀਆਂ ਦੇ ਸੰਪਰਕ ਵਿਚ ਜਾਣ ਦੀ ਸ੍ਰੀਮਤੀ ਲੂਸੀ ਨੂੰ ਬਹੁਤ ਇੱਛਾ ਹੈ । ਇਸ ਗੱਲ ਨੂੰ ਵੱਖਰਾ ਲਿਖਿਆ ਜਾ ਰਿਹਾ ਹੈ । ਇਹ ਮੇਰਾ ਵਿਸ਼ਵਾਸ ਹੈ ਕਿ ਤੁਸੀਂ ਇਸ ਦਾ ਕੁਝ ਹੋਰ ਮਤਲਬ ਨਹੀਂ ਕੱਢੋਗੇ ।''

ਇਹਨਾ ਦੋ ਪੱਤਰਾਂ ਤੋਂ ਇਲਾਵਾ ਰਾਣੀ ਦੇ ਨਾਂ ਇਕ ਛੋਟਾ ਜਿਹਾ ਪੱਤਰ ਸੀ, ''ਤੁਹਾਡੇ ਆਦਰ ਨਿਮੰਤਰਣ ਦੇ ਬਾਰੇ ਵਿਚ ਪੱਤਰ ਦਾ ਉਤਰ ਮਹਾਰਾਜ ਦੇ ਹੀ ਪੱਤਰ ਵਿਚ ਭੇਜ ਦਿਤਾ ਹੈ ।''

## 52

ਰਾਣੀ ਦੁਆਰਾ ਦੀਕਸ਼ਤ ਨੂੰ ਬੁਲਾਣ ਦਾ ਕਾਰਨ ਇਹ ਤੀਜਾ ਪੱਤਰ ਸੀ । ਰਾਜੇ ਦੇ ਪੱਤਰ ਨੂੰ ਬਸਵ ਨੇ ਰਾਜੇ ਨੂੰ ਸੁਣਾ ਕੇ ਉਸ ਨੂੰ ਮੰਤਰੀਆਂ ਕੋਲ ਭੇਜ ਦਿਤਾ । ਆਪਣੇ ਲਈ ਆਏ ਪੱਤਰ ਆਪ ਪੜ ਕੇ ਰਾਜੇ ਨੂੰ ਇਕਾਂਤ ਵਿਚ ਪੜ ਕੇ ਸੁਣਾਇਆ ।

ਰਾਜੇ ਲਈ ''ਪਿਆਰੀ ਚੀਜ਼'' ਦਾ ਜੋ ਵਰਨਣ ਉਸ ਪੱਤਰ ਵਿਚ ਸੀ ਉਸ ਤੋਂ ਉਨ੍ਹਾਂ ਨੇ ਉਸਨੂੰ ਬਹੁਤ ਹੀ ਉਤਮ ਮਦ ਸਮਝਿਆ । ਲੂਸੀ ਨੂੰ ਬਹੁਤ ਸੰਤੁਸ਼ਟਤਾ ਹੋਈ । ਸ਼ਿਕਾਰ ਦੇ ਲਈ ਪ੍ਰਬੰਧ ਕਰਨਾ ਕੋਈ ਕਠਿਨ ਕੰਮ ਨਹੀਂ ਸੀ । ਪਰ ਅੰਤ ਵਿਚ ਜਿਸ ਗੱਲ ਦਾ ਵਰਨਣ ਕੀਤਾ ਗਿਆ ਸੀ ਉਹ ਇਕ ਮਾਤਰ ਰਹਿ ਗਿਆ । ਰਾਜਾ ਨੇ ਬਸਵ ਤੋਂ ਪੁਛਿਆ, ''ਉਦੋਂ ਇਸ ਪਾਰਕਰ ਨੂੰ ਕੀ ਚਾਹੀਦਾ ਸੀ ।''

''ਉਹ ਆਦਮੀ ਠੀਕ ਨਹੀਂ ਮਹਾਰਾਜ ।'' ਇਸ ਦੇ ਕੋਲ ਜਿਨ੍ਹਾਂ ਲੜਕੀਆਂ ਨੂੰ ਦੋਡੁੱਬਾ ਨੇ ਭੇਜਿਆ ਸੀ ਉਨ੍ਹਾ ਦੇ ਬਾਰੇ ਵਿਚ ਇਸ ਦਾ ਕਹਿਣਾ ਸੀ ਕਿ ਇਹ ਉਚ ਵਰਗ ਦੀਆਂ ਔਰਤਾਂ ਨਹੀਂ ਹਨ । ਗੱਲਬਾਤ ਵਿਚ ਉਹ ਨਫਾਸਤ ਨਹੀਂ ਹੈ ।''

' ਤਾਂ ਉਚ ਵਗਗ ਦੀਆਂ ਔਰਤਾਂ, ਬ੍ਰਾਹਮਣ, ਕੋਡਗੀ, ਇਸਤਰੀਆਂ, ਬੁਲਾਈਆਂ ਜਾਣ ਤਾਂ ਚੰਗਾ ਹੈ ।''

''ਓਏ ਚਮਾਰ ਦਿਆ...ਝੂਠ ਨਹੀਂ ਕਿਹਾ ਸੀ । ਕੀ ਚਖ ਕੇ ਵੇਖਿਆ ਹੈ ?''

"ਹਾਂ ਮਾਲਕ ।"

"ਹੋਰ ਕਦੇ ਹੁੰਦਾ ਤਾਂ ਮੂੰਹ ਤੇ ਥੁੱਕਿਆ ਜਾ ਸਕਦਾ ਸੀ । ਹੁਣ ਕਿਸੇ ਹੋਰ ਗੱਲ ਦਾ ਜ਼ਿਕਰ ਕਰ ਰਹੇ ਹਨ ਨਾ ?"

"ਹਾਂ ਮਾਲਕ ।"

"ਉਸ ਆਵਾਰੇ ਚੇਨਬਸਵ ਨੇ ਸਾਡੀ ਸ਼ਿਕਾਇਤ ਲਿਖ ਭੇਜੀ ਹੈ ਅਤੇ ਚੰਦ ਸੂਰਜ ਦੇ ਰਹਿਣ ਤਕ ਦੋਸਤੀ ਦਾ ਦਮ ਭਰਨ ਵਾਲੇ ਇਹ ਲੋਕ ਸਾਡੀ ਜਵਾਬ ਤਲਬੀ ਕਰਨ ਲਈ ਆ ਰਹੇ ਹਨ ।"

"ਹੋ ਸਕਦਾ ਹੈ ਮਾਲਕ ।"

"ਹੁਣ ਇਹਨਾਂ ਨਾਲ ਝਗੜਨਾ ਨਹੀਂ ਚਾਹੀਦਾ । ਇਕ ਬ੍ਰਾਹਮਣ ਅਤੇ ਇਕ ਕੋਡਕੀ ਲੜਕੀ ਲਿਆ ਕੇ ਇਹਨਾਂ ਦੇ ਮੂੰਹ 'ਤੇ ਮਾਰਦੇ ।"

"ਇਸ ਤੋਂ ਤਾਂ ਹੋਰ ਵੀ ਸ਼ਿਕਾਇਤਾਂ ਹੋ ਸਕਦੀਆਂ ਹਨ ।"

"ਜਾਣ ਦਿਉ । ਕੀ ਹੁੰਦਾ ਹੈ ? ਜਵਾਬ ਤਲਬੀ ਕਰਨ ਤਾਂ ਅਸੀਂ ਇਹ ਤੁਹਾਡੇ ਹੀ ਲਈ ਹੋਇਆ ਕਹਿ ਦੇਵਾਂਗੇ ।"

"ਉਸ ਵਲ ਉਹ ਧਿਆਨ ਨਹੀਂ ਦੇਂਦੇ ਮਾਲਕ । ਉਹ ਤਾਂ ਇਹੀ ਕਹਿੰਦੇ ਹਨ ਜੋ ਕੁਝ ਤੁਸੀਂ ਲੈ ਕੇ ਆਉ ਉਸ ਵਿਚ ਮੇਰਾ ਹਿੱਸਾ ਹੈ । ਜੋ ਕੁਝ ਵੀ ਹੋ ਗਿਆ ਤਾਂ ਤੁਹਾਡਾ ਜ਼ਿੰਮਾ ।"

"ਜੋ ਤੂੰ ਕਰ ਸਕਦਾ ਏਂ ਉਸ ਨੂੰ ਕਰ । ਦੇਵਤੇ ਨੂੰ ਨਿਊਂਦਣ ਤੋਂ ਬਾਅਦ ਬਕਰਾ ਚੜ੍ਹਾਉਣਾ ਹੀ ਪਵੇਗਾ ।"

ਬਸਵ : "ਚੰਗਾ ਮਾਲਕ ।"

"ਹੁਣ ਇਨ੍ਹਾਂ ਲੋਕਾਂ ਨੂੰ ਵਖਰਾ ਬੁਲਾਇਆ ਜਾਵੇ ਤਾਂ ਠੀਕ ਰਹੇਗਾ । ਜੇ ਅਜਿਹਾ ਨਹੀਂ ਹੁੰਦਾ ਤਾਂ ਨਵਰਾਤਰੀ ਵਿਚ ਹੀ ਆਉਣ ਦਿਉ । ਇਹ ਗੱਲ ਚਾਰ ਦਿਨ ਬਾਅਦ ਲਿਖ ਭੇਜੋ ।"

"ਚੰਗਾ ਮਾਲਕ ।"

## 53

ਇਹ ਪਹਿਲਾਂ ਹੀ ਦੱਸਿਆ ਗਿਆ ਹੈ ਕਿ ਰਾਣੀ ਨੂੰ ਨਣਦ ਦੇ ਬਾਰੇ ਵਿਚ ਜੋ ਚਿੰਤਾ ਸੀ ਅਤੇ ਜਿਸ ਨੂੰ ਉਹ ਪਹਿਲਾਂ ਸੋਚ ਨਹੀਂ ਸਕੀ ਉਹ ਉਸ ਨੂੰ ਅੱਜ ਸ਼ਾਮ ਨੂੰ ਪਤਾ ਲੱਗਿਆ । ਉਸ ਨੂੰ ਹੁਣ ਵਿਸਥਾਰ ਨਾਲ ਜਾਣਿਆ ਜਾ ਸਕਦਾ ਹੈ ।

ਉਤਯ ਨੂੰ ਰਾਜਮਹੱਲ ਦੇ ਸੁਰੱਖਿਅਤ ਦਲ ਦਾ ਨਾਇਕ ਨਿਯੁਕਤ ਹੋਇਆਂ ਲਗਭਗ ਦੋ ਮਹੀਨੇ ਹੋ ਗਏ ਸਨ ।

ਤਦੇ ਇਕ ਦਿਨ ਰਾਜਕੁਮਾਰੀ ਮਾਂ ਦੇ ਕੋਲ ਆ ਕੇ ਬੋਲੀ, "ਮਾਂ ਭੂਆ ਬਹੁਤ ਰੋ ਰਹੀ ਹੈ । ਫੁੱਫਾ ਜੀ ਦੇ ਏਥੇ ਆ ਜਾਣ ਦਾ ਪ੍ਰਬੰਧ ਕਰੀਏ ?"

ਰਾਣੀ ਬੋਲੀ, "ਤੇਰੇ ਪਿਤਾ ਜੀ ਨਹੀਂ ਮੰਨਣਗੇ, ਬੇਟਾ ।"

"ਇਹ ਗੱਲ ਪਿਤਾ ਜੀ ਨੂੰ ਪਤਾ ਹੀ ਨਾ ਲੱਗੇ ।"

"ਗੁਪਤ ਢੰਗ ਨਾਲ ਅਜਿਹਾ ਕੰਮ ਕਰਨਾ ਬੁਰੀ ਗੱਲ ਹੈ ਬੇਟਾ । ਕੁਲ ਘੱਟ ਵਧ ਹੋਵੇ ਤਾਂ ਤੇਰੇ ਪਿਤਾ ਜੀ ਆਪਣੀ ਭੈਣ ਅਤੇ ਭਣੋਈ ਨੂੰ ਕੁਝ ਕਰ ਬੈਠੇ, ਤਾਂ ਕੀ ਹੋਵੇਗਾ ?"

"ਇਹ ਸਭ ਮੈਨੂੰ ਪਤਾ ਨਹੀਂ ਮਾਂ । ਭੂਆ ਇਸੇ ਘਰ ਵਿਚ ਪੈਦਾ ਹੋ ਕੇ ਇਥੇ ਹੀ ਇਸ ਤਰ੍ਹਾਂ ਦੁਖੀ ਹੋਵੇ, ਇਹ ਮੇਰੇ ਕੋਲੋਂ ਨਹੀਂ ਵੇਖਿਆ ਜਾਂਦਾ । ਲਗਦਾ ਹੈ ਜਿਵੇਂ ਇਸੇ ਤਰ੍ਹਾਂ ਕਲ੍ਹ ਨੂੰ ਮੇਰੇ ਨਾਲ ਵੀ ਬੀਤੇਗੀ ।"

ਅੰਤਮ ਵਾਕ ਤੋਂ ਰਾਣੀ ਕੁਝ ਢਿੱਲੀ ਪੈ ਗਈ । "ਅਜਿਹੀਆਂ ਗੱਲਾਂ ਮੂੰਹੋਂ ਨਹੀਂ ਕੱਢਦੇ ਬੇਟਾ । ਘਰ ਦੀ ਬੇਟੀ ਕਿਉਂ ਰੋਵੇ ਪਰ ਨਣਦੋਈ ਜੀ ਆਉਣ ਤਾਂ ਕਿਵੇਂ ?"

"ਜਦੋਂ ਉਹ ਆਉਣਗੇ ਉਦੋਂ ਬਾਹਰ ਦੇ ਦਰਵਾਜ਼ੇ ਤੇ ਖੜੀ ਹੋ ਜਾਵਾਂਗੀ । ਸਾਡੀ ਜਾਣ-ਪਛਾਣ ਦੇ ਹਨ ਅਜਿਹਾ ਵਿਖਾ ਕੇ ਉਨ੍ਹਾਂ ਨੂੰ ਅੰਦਰ ਲੈ ਆਵਾਂਗੀ ਤਾਂ ਕੌਣ ਰੋਕ ਸਕਦਾ ਹੈ ?"

"ਬਿਨਾਂ ਪਛਾਣਿਆਂ ਪਹਿਰੇਦਾਰ ਕਿਸੇ ਨੂੰ ਅੰਦਰ ਨਹੀਂ ਆਉਣ ਦੇਣਗੇ ।"

"ਮੈਂ ਲੈ ਆਵਾਂਗੀ । ਉਤੱਯਾ ਜੀ ਨੂੰ ਕਹਿ ਦੇਵਾਂਗੀ ।"

"ਉਤੱਯਾ ਮੰਨ ਲਵੇਗਾ ਬੇਟਾ ?"

"ਮੰਨ ਲੈਣਗੇ ਮਾਂ ।"

ਰਾਣੀ ਨੂੰ ਆਪਣੀ ਬੇਟਾ ਦੇ ਇਸ ਵਿਸ਼ਵਾਸ ਨੂੰ ਦੇਖ ਕੇ ਹਾਸਾ ਆ ਗਿਆ । ਉਹ ਬੋਲੀ, "ਕਲ੍ਹ ਨੂੰ ਕਿਤੇ ਇਸ ਤੋਂ ਉਤੱਯਾ ਦਾ ਨੁਕਸਾਨ ਹੋ ਸਕਦਾ ਹੈ ।"

"ਕੀ ਨੁਕਸਾਨ ਹੋ ਸਕਦਾ ਹੈ ਮਾਂ, ਰਾਤ ਨੂੰ ਬੁਲਾ ਕੇ ਲੈ ਆਉਣਾ ਅਤੇ ਸਵੇਰੇ ਸਵੇਰੇ ਵਾਪਸ ਭੇਜ ਦੇਣਾ ਕਿਸ ਨੂੰ ਪਤਾ ਲੱਗੇਗਾ ?"

"ਰਾਣੀ ਨੇ ਇਸ ਗੱਲ ਨੂੰ ਕਾਫੀ ਸੋਚਿਆ, ਏਧਰ ਆਪਣੀ ਬੇਟੀ ਦੀ ਇੱਛਾ ਅਤੇ ਨਣਦ ਦਾ ਦੁੱਖ, ਬਾਹਰ ਜਵਾਈ ਮਹੱਲ ਦੇ ਲਈ ਜ਼ਹਿਰ ਫੈਲਾ ਰਿਹਾ ਹੈ । ਕੀ ਰਾਜਮਹੱਲ ਨੂੰ ਨੁਕਸਾਨ ਤੋਂ ਬਚਾਉਣ ਲਈ ਭਗਵਾਨ ਨੇ ਇਸ ਲੜਕੀ ਦੇ ਮਨ ਵਿਚ ਇਸ ਭਾਵਨਾ ਨੂੰ ਜਨਮ ਦਿਤਾ । ਵਾਰ ਵਾਰ ਸੋਚ ਕੇ ਉਹ ਬੋਲੀ, "ਚੰਗੀ ਗੱਲ ਹੈ ਪੁਟੱਵਾ । ਜਿਵੇਂ ਤੈਨੂੰ ਠੀਕ ਲੱਗੇ, ਕਰ, ਦੇਖੋ, ਕੇਵਲ ਇਕ ਹੀ ਵਾਰ ।"

ਉਤੱਯਾ ਨੂੰ ਮਨਾਉਣਾ ਰਾਜ ਕੁਮਾਰੀ ਵਾਸਤੇ ਕੋਈ ਮੁਸ਼ਕਲ ਕੰਮ ਨਹੀਂ ਸੀ ।

ਅੱਠ ਦਸ ਦਿਨ ਬਾਅਦ ਇਕ ਰਾਤ ਚੇਨਬਸਵਯਾ ਰਾਜਮਹੱਲ ਵਿਚ ਆਇਆ । ਪਤਨੀ ਨੂੰ ਮਿਲ ਕੇ ਸਵੇਰੇ ਹੀ ਉਠ ਕੇ ਚਲਿਆ ਗਿਆ ।

ਇਕ ਵਾਰ ਆਉਣ ਤੋਂ ਬਾਅਦ ਫੇਰ ਉਸ ਨੂੰ ਆਪਣੇ ਆਪ ਨੂੰ ਰੋਕਣਾ ਸੰਭਵ ਨਹੀਂ ਹੋ ਸਕਿਆ । ਦੇਵੰਮਾਜੀ ਵੀ ਰਹਿ ਨਾ ਸਕੀ । ਰਾਜੇ ਦੀ ਲੜਕੀ ਨੂੰ ਹਾਨੀ ਨਾ ਹੋਵੇ, ਇਹ ਸਮਝ ਕੇ ਉਹ ਦਸ ਦਿਨ ਬਾਅਦ ਜਾਂ ਮਹੀਨੇ ਬਾਅਦ ਮਿਲਦੇ ਰਹੇ ।

ਤੀਜੇ ਮਹੀਨੇ ਮਿਲਣ 'ਤੇ ਜਦੋਂ ਪਤਾ ਲੱਗਿਆ ਕਿ ਦੇਵੰਮਾਜੀ ਗਰਭਵਤੀ ਹੋ ਗਈ ਹੈ ਤਾਂ ਦੋਵੇਂ ਡਰ ਗਏ। ਚੇਨਬਸਵਯਾ ਨੇ ਆਉਣਾ ਬੰਦ ਕਰ ਦਿਤਾ।

ਦੇਵੰਮਾਜੀ ਦਾ ਗਰਭਵਤੀ ਹੋਣਾ ਰਾਣੀ ਨੂੰ ਛੇ ਮਹੀਨੇ ਤਕ ਪਤਾ ਨਾ ਲੱਗ ਸਕਿਆ। ਕਈ ਮਹੀਨੇ ਬਾਅਦ ਜਵਾਈ ਦਾ ਨਾ ਆਉਣਾ ਦੇਖ ਕੇ ਉਸ ਨੂੰ ਸੰਤੁਸ਼ਟਤਾ ਹੋਈ ਪਰ ਇਹ ਸੰਤੁਸ਼ਟਤਾ ਬਹੁਤੀ ਦੇਰ ਨਾ ਰਹੀ।

ਭੂਆ ਦੇ ਨਾਲ ਪਾਂਸੇ ਖੇਲ ਕੇ ਪਰਤਣ ਤੋਂ ਬਾਅਦ ਬੇਟੀ ਨੇ ਆਪਣੀ ਭੂਆ ਦੇ ਗਰਭਵਤੀ ਹੋਣ ਦੀ ਗੱਲ ਦੱਸੀ। ਦੀਕਸ਼ਤ ਨੇ ਉਸੇ ਦੁਪਹਿਰ ਰਾਣੀ ਨੂੰ ਰਾਜਾ ਦੇ ਕੰਸ-ਯੋਗ ਦੇ ਬਾਰੇ ਵਿਚ ਦੱਸਿਆ ਸੀ। ਗ੍ਰਹਿ-ਯੋਗ ਦੀ ਇੰਨੀ ਕਰੂਰ ਗਤੀ ਦੇਖ ਕੇ ਰਾਣੀ ਨੂੰ ਬਹੁਤ ਡਰ ਲੱਗਿਆ। ਚੇਨਬਸਵ ਦੇ ਬਾਰੇ ਵਿਚ ਬੇਟੀ ਦੀ ਗੱਲ ਮੰਨ ਕੇ ਜੋ ਗਲਤੀ ਉਸ ਨੇ ਕੀਤੀ ਸੀ ਉਸ ਦੇ ਸਿੱਟੇ ਵਜੋਂ ਹੁਣ ਕੀ ਕੀ ਅਨਰਥ ਹੋਵੇਗਾ, ਇਹ ਸੋਚ ਕੇ ਰਾਣੀ ਬਹੁਤ ਫਿਕਰਮੰਦ ਹੋਈ।

ਉਸ ਦੀ ਚਿੰਤਾ ਬਿਲਕੁਲ ਠੀਕ ਹੀ ਸੀ। ਇਹ ਗੱਲ ਇਸ ਨੂੰ ਕੋਈ ਪੰਦਰਾਂ ਵੀਹ ਦਿਨ ਬਾਅਦ ਸਮਝ ਵਿਚ ਆਈ। ਰਾਜਾ ਕਦੇ ਕਦਾਈ ਜਾ ਕੇ ਭੈਣ ਨੂੰ ਜਲੀ-ਕਟੀ ਸੁਣਾ ਕੇ ਆਉਂਦਾ ਸੀ। ਇਸ ਬਾਰ ਜਦੋਂ ਉਹ ਆਇਆ ਤਾ ਬਸਵ ਨੇ ਭੈਣ ਦੇ ਗਰਭਵਤੀ ਹੋਣ ਦੀ ਗੱਲ ਉਸ ਦੇ ਕੰਨ ਵਿਚ ਦੱਸੀ। ਰਾਜੇ ਨੇ ਭੈਣ ਨੂੰ ਪੁਛਿਆ ਪਰ ਦੇਵੰਮਾ ਕੁਝ ਨਾ ਬੋਲੀ। ਰਾਜੇ ਨੇ ਗੁੱਸਾ ਕੀਤਾ, ਚਿਲਾਇਆ ਅਤੇ ਕਿਹਾ, "ਦੱਸ ਕਿਸ ਦਾ ਗਰਭ ਹੈ ਨਹੀਂ ਤਾਂ ਚਮਾਰਾਂ ਦੇ ਕੋਲ ਭੇਜ ਦੇਵਾਂਗਾ।" ਉਦੋਂ ਵੀ ਉਹ ਚੁੱਪ ਹੀ ਰਹੀ। ਰਾਜੇ ਨੇ ਬਸਵ ਨੂੰ ਕਿਹਾ, "ਇਸ ਨੂੰ ਆਪਣੀ ਗੋਦ ਵਿਚ ਬਿਠਾ ਲੈ, ਬਸਵ।" ਬਸਵ ਵੀ ਰਾਜੇ ਦੇ ਨਾਲ ਪੀ ਕੇ ਆਇਆ ਸੀ। ਉਸ ਦਾ ਦਿਮਾਗ ਵੀ ਟਿਕਾਣੇ ਨਹੀਂ ਸੀ। ਉਸ ਨੇ ਫੜ ਕੇ ਦੇਵੰਮਾ ਨੂੰ ਗੋਦੀ ਵਿਚ ਬਿਠਾ ਲਿਆ। ਰਾਜੇ ਨੂੰ ਖੁਸ਼ ਕਰਨ ਲਈ ਉਸ ਨੂੰ ਬੇਇੱਜ਼ਤੀ ਨਾਲ ਖਿਚਿਆ। ਇੰਨਾ ਕਰਕੇ ਰਾਜਾ ਬਾਹਰ ਆਉਂਦਿਆਂ ਬਸਵ ਨੂੰ ਕਹਿਣ ਲੱਗਾ, "ਓਏ ਬਸਵ, ਇਹ ਕਿਸ ਤੋਂ ਗਰਭਵਤੀ ਹੋਈ ਪਤਾ ਲਗਾਏਂਗਾ ? ਹੁਣ ਇਸ ਦੇ ਕਮਰੇ ਦਾ ਜੰਦਰਾ ਲਾ ਦੇ। ਸਾਡੇ ਪੁਛੇ ਬਿਨਾਂ ਕਿਸੇ ਨੂੰ ਅੰਦਰ ਨਾ ਆਉਣ ਦੇਣਾ।"

ਕਥਾ ਦੇ ਸ਼ੁਰੂ ਵਿਚ ਜਿਵੇਂ ਦਸਿਆ ਗਿਆ ਹੈ ਇਸ ਤੋਂ ਅਗਲੇ ਹੀ ਦਿਨ ਕੁਮਾਰੀ ਅਤੇ ਰਾਣੀ ਨੇ ਦੇਵੰਮਾ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ।

# 4. ਕਥਾ ਗਰਭ

54

ਗਰਭਵਤੀ ਭੈਣ 'ਤੇ ਹੱਥ ਦੁਕਣ ਦੀ ਗੱਲ ਉਥੇ ਹੀ ਛੱਡ ਕੇ ਵੀਰਰਾਜ ਬੇਟੀ ਦੇ ਨਾਲ ਲੰਬੇ ਲੰਬੇ ਕਦਮ ਚੁਕਦਾ ਆਪਣੇ ਨਿਵਾਸ ਵਲ ਚਲਿਆ ਗਿਆ। ਉਹ ਇਸ ਭਰਮ ਵਿਚ ਨਹੀਂ ਸੀ ਕਿ ਉਸੇ ਦਾ ਰਾਹ ਠੀਕ ਹੈ, ਪਰ ਇਸ ਗੱਲ ਨੂੰ ਠੀਕ ਕਰਨ ਦਾ ਕੋਈ ਸੌਖਾ ਰਾਹ ਵੀ ਉਸ ਦੀ ਸਮਝ ਵਿਚ ਨਹੀਂ ਆ ਰਿਹਾ ਸੀ। ਪਰਤਦਿਆਂ ਉਸ ਦੇ ਮਨ ਵਿਚ ਮੁੱਖ ਰੂਪ ਵਿਚ ਤਿੰਨਾਂ ਗੱਲਾਂ ਸਨ। ਆਪਣੀ ਹੀ ਬੇਟੀ ਆਪਣਾ ਭਲਾ ਬੁਰਾ ਨਾ ਸਮਝ ਕੇ ਰਾਜੇ ਦੇ ਵਿਰੋਧ ਵਿਚ ਵਿਰੋਧੀ ਹੋ ਕੇ ਭੂਆ ਦੇਵੰਮਾ ਦੇ ਵਲ ਹੋ ਰਹੀ ਹੈ। ਉਂਜ ਹੀ ਰਾਣੀ ਗੌਰੰਮਾ ਜੀ ਵੀ ਆਪਣੇ ਪਤੀ ਦਾ ਵਿਰੋਧ ਕਰਕੇ ਆਪਣੀ ਨਣਦ ਦੇ ਪੱਖ ਵਿਚ ਜਾ ਖੜੀ ਹੋਈ ਹੈ। ਇਨ੍ਹਾਂ ਸਾਰਿਆਂ ਦਾ ਮੁੱਖ ਕਾਰਨ ਜੋਤਸ਼ੀ ਦੁਆਰਾ ਰਾਜ ਦੀ ਜਨਮ-ਕੁੰਡਲੀ ਵੇਖ ਕੇ ਕੰਸ ਦੇਵਕੀ ਯੋਗ ਦੀ ਭਵਿਖ-ਬਾਣੀ ਹੀ ਸੀ। "ਇਹ ਪੰਡਤ ਆਪਣਾ ਖਾ ਪੀ ਕੇ ਚੁਪ ਕਿਉਂ ਨਹੀਂ ਰਹਿੰਦਾ। ਇਸ ਨੂੰ ਬਕਵਾਸ ਤੋਂ ਮਤਲਬ ਕੀ ? ਉਸ ਨੂੰ ਬੁਲਾ ਕੇ ਚੰਗੀ ਸੁਣਾਣੀ ਪਵੇਗੀ।"

ਇਹ ਸੋਚ ਕੇ ਵੀਰਰਾਜ ਨੇ ਇਕ ਸੇਵਕ ਨੂੰ ਬੁਲਾਇਆ ਅਤੇ ' ਓਏ ਜਾ ਕੇ ਉਸ ਮੰਦਰ ਦੇ ਪੁਜਾਰੀ ਨੂੰ ਤਾਂ ਬੁਲਾ ਕੇ ਲਿਆ" ਕਹਿਕੇ ਆਪਣੀ ਬੈਠਕ ਵਿਚ ਜਾ ਬੈਠਿਆ। ਪਿਤਾ ਜੀ ਪਤਾ ਨਹੀਂ ਕੀ ਕਰਨਗੇ, ਸੋਚ ਕੇ ਰਾਜਕੁਮਾਰੀ ਥੋੜ੍ਹੀ ਦੇਰ ਉਨ੍ਹਾਂ ਦੇ ਕੋਲ ਬੈਠੀ, ਫੇਰ ਉਨ੍ਹਾਂ ਦੇ ਗੁੱਸੇ ਨੂੰ ਘੱਟ ਕਰਨ ਦੇ ਵਿਚਾਰ ਨਾਲ ਬੋਲੀ, "ਪਿਤਾ ਜੀ, ਕਲ੍ਹ ਦੁਪਹਿਰ ਤੋਂ ਪੁਜਾਰੀ ਬਾਬਾ ਰਣਵਾਸ ਵਿਚ ਪੁਰਾਣ ਦੀ ਕਥਾ ਕਰਨਗੇ।"

ਪਰ ਇਹ ਗੱਲ ਰਾਜੇ ਦੇ ਮਨ ਵਿਚ ਪਈ ਜਾਂ ਨਹੀਂ, ਕਿਹਾ ਨਹੀਂ ਜਾ ਸਕਦਾ। ਉਸ ਦਾ ਖ਼ੂਨ ਗੁੱਸੇ ਨਾਲ ਉਬਲ ਰਿਹਾ ਸੀ। ਬੇਟੀ ਨੇ ਬਾਪ ਵਲ ਵੇਖਿਆ, ਉਸ ਦਾ ਧਿਆਨ ਕਿਤੇ ਹੋਰ ਹੈ, ਦੇਖ ਕੇ ਉਹ ਚੁਪ ਕਰ ਗਈ। ਥੋੜ੍ਹੀ ਦੇਰ ਹੋਰ ਬਹਿ ਕੇ ਰਾਜਕੁਮਾਰੀ ਰਣਵਾਸ ਵਲ ਚਲ ਪਈ। ਦੁਆਰ 'ਤੇ ਖੜੇ ਸੇਵਕ ਨੂੰ ਬੋਲੀ,

"ਪੁਜਾਰੀ ਬਾਬਾ ਜੇ ਉਥੇ ਆਉਣ ਤਾਂ ਉਨ੍ਹਾਂ ਨੂੰ ਨਾਲ ਲੈ ਕੇ ਆਉਂਦੀ ਹਾਂ, ਜੇ ਇਧਰ ਆਏ ਤਾਂ ਉਨ੍ਹਾਂ ਨੂੰ ਕਹਿਣਾ, ਮਾਂ ਉਹਨਾਂ ਨੂੰ ਬੁਲਾ ਰਹੀ ਹੈ।"

ਰਾਜਾ ਆਪਣੇ ਗੁੱਸੇ ਨੂੰ ਜੁਗਾਲੀ ਕਰਦਾ ਹੋਇਆ ਕਾਫੀ ਦੇਰ ਬੈਠਾ ਰਿਹਾ ! ਉਦੋਂ ਹੀ ਦੁਆਰ 'ਤੇ ਖੜੇ ਸੇਵਕ ਨੂੰ ਦੀਕਸ਼ਤ ਰਣਵਾਸ ਵਲ ਜਾਂਦੇ ਨਜ਼ਰ ਆਏ।

ਕੁਝ ਦੇਰ ਬਾਅਦ ਰਾਜਕੁਮਾਰੀ ਪਿਤਾ ਦੇ ਕੋਲ ਆ ਕੇ ਬੋਲੀ, "ਪਿਤਾ ਜੀ ਪੁਜਾਰੀ ਬਾਬਾ ਆ ਗਏ ਹਨ, ਇਥੇ ਭੇਜ ਦੇਵਾਂ ?"

ਵੀਰਰਾਜ ਨੇ "ਹੂੰ" ਕਿਹਾ। ਉਸ ਵੇਲੇ ਆਪਣੇ ਭਵਿਖ ਦੇ ਬਾਰੇ ਸੋਚ ਕੇ ਉਸ ਦਾ ਸਾਰਾ ਗੁੱਸਾ ਦੀਕਸ਼ਤ 'ਤੇ ਕੇਂਦ੍ਰਤ ਹੋ ਗਿਆ ਸੀ। ਦੀਕਸ਼ਤ ਦੇ ਸਾਹਮਣੇ ਨਾ ਆਉਣ ਦੇ ਕਾਰਨ ਜੋ ਵੀ ਉਸ ਦੇ ਸਾਹਮਣੇ ਆਉਂਦਾ ਉਸ 'ਤੇ ਵਰ੍ਹ ਪੈਂਦਾ।

ਰਾਜਕੁਮਾਰੀ ਆਪ ਰਣਵਾਸ ਵਿਚ ਜਾ ਕੇ ਦੀਕਸ਼ਤ ਨੂੰ ਬੁਲਾ ਲਿਆਈ। ਉਨ੍ਹਾਂ ਦੇ ਪਿਛੇ ਪਿਛੇ ਰਾਣੀ ਵੀ ਆਈ।

## 55

ਦੀਕਸ਼ਤ ਨੂੰ ਵੇਖਦਿਆਂ ਹੀ ਰਾਜੇ ਦਾ ਗੁੱਸਾ ਸੱਤਵੇਂ ਅਸਮਾਨ 'ਤੇ ਪੁਜ ਗਿਆ। ਉਹ ਬੋਲਿਆ, "ਆਉ ਪੁਜਾਰੀ ਜੀ, ਪੁਛਣ-ਗਿਛਣ ਵਾਲਾ ਕੋਈ ਨਹੀਂ ਹੈ ਕੀ ? ਤੁਸੀਂ ਕੀ ਕਿਹਾ ਸੀ, ਕੰਸ ਦੇਵਕੀ ਵਾਲੀ ਗੱਲ ? ਔਰਤਾਂ ਨੂੰ ਡਰਾਉਣ ਦਾ ਹੀ ਕੰਮ ਹੈ ਕੀ ? ਜ਼ਰਾ ਜਬਾਨ ਨੂੰ ਤਾਲਾ ਲਾ ਕੇ ਰੱਖੋ ?"

ਪਲ ਭਰ ਦੀਕਸ਼ਤ ਹੱਕਾ ਬੱਕਾ ਰਹਿ ਗਿਆ। ਉਸ ਦੇ ਮੂੰਹ ਤੋਂ ਕੰਸ ਦੇਵਕੀ ਦੀ ਗੱਲ ਸੁਣ ਕੇ ਉਸ ਦੀ ਸਮਝ ਵਿਚ ਆ ਗਿਆ ਕਿ ਉਸ ਦੇ ਜਿਓਤਸ਼ ਦਾ ਪ੍ਰਸੰਗ ਹੈ। ਰਾਜਾ ਦੇ ਕੋਲ ਆਉਣ ਵੇਲੇ ਉਸ ਨੂੰ ਰਾਣੀ ਨੇ ਦੱਸਿਆ ਸੀ ਕਿ ਉਸ ਦੀ ਨਣਦ ਗਰਭਵਤੀ ਹੈ।

ਦੀਕਸ਼ਤ ਨੂੰ ਰਾਜੇ ਦੀ ਭੈਣ ਬਾਰੇ ਇਹ ਗੱਲ ਸੁਣ ਕੇ ਹੈਰਾਨੀ ਹੋਈ। ਜਨਮ ਕੁੰਡਲੀ ਦੇਖ ਕੇ ਜਦੋਂ ਉਸ ਨੇ ਕਿਹਾ ਕਿ ਰਾਜਾ ਦੀ ਯੋਗ ਕੰਸ ਯੋਗ ਹੈ ਤਾਂ ਉਸ ਨੂੰ ਪਤਾ ਲੱਗਿਆ ਸੀ ਕਿ ਰਾਜਾ ਦੀ ਭੈਣ ਕੈਦ ਵਿਚ ਹੈ ਅਤੇ ਉਸ ਦੇ ਗਰਭਵਤੀ ਹੋਣ ਦੀ ਸੰਭਾਵਨਾ ਨਹੀਂ ਹੈ। ਉਸ ਨੂੰ ਇਹ ਲੱਛਣ ਸ਼ੁਭ ਹੀ ਨਜ਼ਰ ਆਇਆ ਸੀ। ਭੈਣ ਦੇ ਇਥੇ ਬੱਚਾ ਹੋਣ 'ਤੇ ਇਹ ਭਾਣਜਾ ਉਸ ਨੂੰ ਮਾਰ ਦੇਵੇਗਾ। ਬੱਚਾ ਹੋਵੇਗਾ ਹੀ ਨਹੀਂ ਇਹੀ ਚੰਗਾ ਹੈ, ਪਰ ਇਹ ਕਿਹੋ ਜਿਹੀ ਦੇਵ-ਇੱਛਾ ਹੈ ਕਿ ਕੈਦ ਵਿਚ ਹੋਣ 'ਤੇ ਵੀ ਭੈਣ ਗਰਭਵਤੀ ਹੋ ਗਈ। ਅਜਿਹਾ ਲਗਦਾ ਹੈ ਗ੍ਰਹਿ ਆਪਣਾ ਕੰਮ ਕਰਨ ਦਾ ਹੀ ਨਿਸ਼ਚਾ ਕਰ ਚੁਕੇ ਹਨ।

ਆਪਣੇ ਸ਼ਾਸਤਰ ਗਿਆਨ ਦੇ ਬਾਰੇ ਵਿਚ ਅਭਿਮਾਨ ਕਰਨ ਵਾਲੇ ਦੀਕਸ਼ਤ ਨੂੰ ਰਾਜੇ ਦੀਆਂ ਕੌੜੀਆਂ ਗੱਲਾਂ ਇਸ ਤਰ੍ਹਾਂ ਲੱਗੀਆਂ ਜਿਵੇਂ ਕਿਸੇ ਨੇ ਉਸ 'ਤੇ ਥੁੱਕ

ਦਿਤਾ ਹੋਵੇ । ਦੀਕਸ਼ਤ ਨੂੰ ਇਕ ਪਲ ਭਰ ਗੁੱਸਾ ਆਇਆ ਪਰ ਉਸ ਨੇ ਆਪਣੇ ਆਪ ਨੂੰ ਸੰਭਾਲ ਲਿਆ । ਉਹ ਰਾਜਾ ਨੂੰ ਸੰਬੋਧਨ ਕਰਕੇ ਬੋਲਿਆ, "ਮਹਾਰਾਜ ਜਿਸ ਵਿਸ਼ੇ ਦੇ ਬਾਰੇ ਵਿਚ ਤੁਸੀਂ ਪੁੱਛ ਰਹੇ ਹੋ, ਉਹ ਸ਼ਾਂਤੀ ਨਾਲ, ਆਗਿਆ ਦੇਵੋ ਤਾਂ ਦੇਖ ਕੇ ਦੱਸਾਂਗਾ ।"

"ਹੋਰ ਕੀ ਆਗਿਆ ਦੇਣ ਦੀ ਗੱਲ ਹੈ ? ਇਹ ਗੱਲ ਕੀ ਹੈ ? ਸੁਣਿਆ ਹੈ ਤੁਸੀਂ ਕੰਸ ਦੇਵਕੀ ਯੋਗ ਦੀ ਗੱਲ ਆਖੀ ਹੈ, ਉਹ ਸਭ ਕੁਝ ਕੀ ਹੈ ? ਤੁਸੀਂ ਤਾਂ ਸਾਰੇ ਭਵਿਖ ਦੇ ਜਾਣਕਾਰ ਹੋ । ਦੱਸੋ ਜ਼ਰਾ ਸੁਣੀਏ ।"

ਦੀਕਸ਼ਤ ਰਾਣੀ ਵਲ ਘੁੰਮ ਕੇ ਬੋਲਿਆ, "ਤੁਸੀਂ ਮਹਾਰਾਜ ਨਾਲ ਇਹਨਾਂ ਗੱਲਾਂ ਦੀ ਚਰਚਾ ਕੀਤੀ ਹੈ ਰਾਣੀ ਮਾਂ ?"

ਰਾਣੀ : "ਜੀ ਹਾਂ ! ਪਰ ਤੁਸੀਂ ਸਾਰੀ ਗੱਲ ਠੀਕ ਤਰ੍ਹਾਂ ਦੱਸੋ । ਮਹਾਰਾਜ ਭੈਣ ਜੀ ਨੂੰ ਅੱਪਗੋਲ ਭੇਜਣਾ ਚਾਹੁੰਦੇ ਹਨ । ਉਸ ਦਾ ਠੀਕ ਠੀਕ ਮਹੂਰਤ ਜਾਨਣ ਲਈ ਹੀ ਤੁਹਾਨੂੰ ਬੁਲਾਇਆ ਹੈ ।

ਰਾਜੇ ਦੇ ਅਵਿਵੇਕ ਨੂੰ ਹੀ ਰਾਣੀ ਸੁਧਾਰ ਰਹੀ ਸੀ । ਇਹ ਗੱਲ ਰਾਜਾ ਵੀ ਸਮਝਦਾ ਸੀ । ਉਸ ਨੇ ਪਤਨੀ ਨੂੰ ਤਿਖੀ ਨਜ਼ਰ ਨਾਲ ਵੇਖਿਆ ਅਤੇ ਬਿਨਾਂ ਕੁਝ ਕਹੇ ਦੀਕਸ਼ਤ ਵਲ ਮੁੜਿਆ ।

ਦੀਕਸ਼ਤ : "ਮੈਂ ਸਾਰੀ ਗੱਲ ਬੇਨਤੀ ਕਰ ਸਕਦਾ ਹਾਂ । ਹੁਣੇ ਕਹਾਂ ਜਾਂ ਫੇਰ ਕਦੇ ਆਵਾਂ, ਇਹ ਤੁਸੀਂ ਸੋਚੋ । ਮੇਰੀ ਗੱਲ ਸੁਣ ਕੇ ਪ੍ਰੇਸ਼ਾਨ ਨਾ ਹੋਣਾ । ਜਦੋਂ ਮਨ ਸ਼ਾਂਤ ਹੋਵੇ ਉਦੋਂ ਪ੍ਰਸ਼ਨ ਪੁਛਣ 'ਤੇ ਜਿਥੋਂ ਤਕ ਮੈਨੂੰ ਪਤਾ ਹੈ ਉਥੋਂ ਤਕ ਸਭ ਗੱਲਾਂ ਦਸ ਦੇਵਾਂਗਾ ।"

ਇਹਨਾਂ ਸ਼ਾਂਤੀ ਦੀਆਂ ਸਾਰੀਆਂ ਗੱਲਾਂ ਤੋਂ ਵੀਰਰਾਜ ਹੋਰ ਚਿੜ ਗਿਆ ਹੋਰ ਕੁਝ ਫਾਇਦਾ ਨਾ ਹੋਇਆ । ਉਹ ਫੇਰ ਪਹਿਲਾਂ ਜਿਹੀ ਸਖਤ ਆਵਾਜ਼ ਵਿਚ ਬੋਲਿਆ, "ਬਹਾਨੇਬਾਜ਼ੀ ਨਾ ਕਰੋ । ਉਸ ਯੋਗ ਦੀ ਗੱਲ ਦੱਸੋ । ਕਲ੍ਹ ਜੋ ਕਹਿਣਾ ਹੈ ਅੱਜ ਕਹਿ ਦਿਉ । ਅਸੀਂ ਸੁਣਨ ਲਈ ਤਿਆਰ ਹਾਂ । ਦੱਸ ਕੇ ਦਫਾ ਹੋ ਜਾਉ ।"

ਦੀਕਸ਼ਤ ਬੋਲਿਆ : "ਮੇਰੀ ਗੱਲ ਚੰਗੀ ਨਾ ਲੱਗੇ ਤਾਂ ਵੀ ਮਹਾਰਾਜ ਗੁੱਸਾ ਨਾ ਕਰਨ । ਸਾਡੇ ਵਡੇਰਿਆਂ ਦੀ ਸਿਖਾਈ ਵਿਦਿਆ, ਜੋ ਦਿਖਾਉਂਦੀ ਹੈ, ਉਹੀ ਦੱਸਦਾ ਹਾਂ । ਮਹਾਰਾਜ ਦਾ ਯੋਗ ਇਸ ਵੇਲੇ ਸਾਡੇ ਏਥੇ ਰੱਖੀ ਇਕ ਪੁਰਾਣੀ ਕੁੰਡਲੀ ਦਾ ਇਕ ਦਮ ਪ੍ਰਤੀਰੂਪ ਹੈ । ਉਸ ਦੇ ਅਨੁਸਾਰ ਹੁਣ ਦੇ ਗ੍ਰਹਿ ਇਹ ਦੱਸਦੇ ਹਨ ਕਿ ਭਰਾ ਭੈਣ ਨੂੰ ਅਤੇ ਉਸ ਦੀ ਸੰਤਾਨ ਨੂੰ ਕਸ਼ਟ ਪੁਚਾਵੇਗਾ । ਵੱਡਿਆਂ ਨੇ ਅਜਿਹਾ ਹੀ ਕਿਹਾ ਹੈ । ਗ੍ਰਹਿ ਜੋ ਕੁਝ ਦਿਖਾਉਂਦੇ ਹਨ ਉਹ ਸਭ ਜਾਣ ਕੇ ਉਸ ਤੋਂ ਬਚਣ ਦਾ ਯਤਨ ਕਰਨਾ ਚਾਹੀਦਾ ਹੈ । ਅਜ ਕਲ੍ਹ ਮਹਾਰਾਜ ਨੇ ਭੈਣ ਨੂੰ ਜਵਾਈ ਤੋਂ ਅਲੱਗ ਕਰਕੇ ਇਥੇ ਰੱਖਿਆ ਹੋਇਆ ਹੈ । ਗ੍ਰਹਿ ਦਸ਼ਾ ਚੇਤਾਵਨੀ ਦੇ ਰਹੀ ਹੈ ਕਿ ਭੈਣ ਨੂੰ ਜਵਾਈ ਦੇ ਨਾਲ ਭੇਜ ਦੇਣਾ ਚਾਹੀਦਾ ਹੈ । ਪਹਿਲਾਂ ਜਦੋਂ ਮੈਂ ਵੇਖਿਆ ਉਦੋਂ ਅਜਿਹਾ ਮਲੂਮ ਨਹੀਂ ਸੀ ਕਿ ਭੈਣ ਗਰਭਵਤੀ ਹੈ । ਇਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਗ੍ਰਹਿ ਜੋ ਵੀ ਦਿਖਾਉਂਦੇ ਹਨ ਉਨ੍ਹਾਂ ਵਿਚ [illegible]

ਅੱਪਗੋਲ ਭੇਜ ਦੇਣਾ ਚਾਹੀਦੇ ਅਤੇ ਬੱਚਾ ਹੋਣ ਦੇ ਇਕ ਸਾਲ ਤਕ ਮਹਾਰਾਜ ਨੂੰ ਉਧਰ ਨਹੀਂ ਜਾਣਾ ਚਾਹੀਦਾ । ਭੈਣ ਅਤੇ ਉਸ ਦੇ ਬੱਚੇ ਨੂੰ ਇਧਰ ਆਉਣ ਤੋਂ ਪੂਰੀ ਤਰ੍ਹਾਂ ਰੋਕ ਦੇਣਾ ਚਾਹੀਦਾ ਹੈ । ਇਸ ਦੌਰਾਨ ਭਗਵਾਨ ਅੱਗੇ ਪ੍ਰਾਰਥਨਾ ਕਰਦੇ ਰਹਿਣਾ ਚਾਹੀਦਾ ਹੈ ਕਿ ਕੋਈ ਅਨਰਥ ਨਾ ਹੋਵੇ । ਬਿਨਾਂ ਕਿਸੇ ਸੰਕਟ ਦੇ ਜੇ ਇਕ ਸਾਲ ਬੀਤ ਜਾਵੇ ਤਾਂ ਫੇਰ ਕੋਈ ਖਤਰਾ ਨਹੀਂ ।"

ਰਾਜਾ : "ਸਾਨੂੰ ਕਦੇ ਵੀ ਡਰ ਨਹੀਂ । ਤੁਹਾਡੇ ਡਰਾਣ ਤੋਂ ਡਰਨ ਲਈ ਅਸੀਂ ਕੋਈ ਸਾੜ੍ਹੀ ਨਹੀਂ ਪਾਈ ਹੋਈ । ਤੁਸੀਂ ਭਾਵੇਂ ਕੁਝ ਵੀ ਦੱਸੋ । ਅਸੀਂ ਉਸ ਤਰ੍ਹਾਂ ਕਰਨ ਵਾਲੇ ਨਹੀਂ । ਤੁਹਾਡੀ ਪੋਥੀ ਨੂੰ ਝੂਠਾ ਬਣ ਕੇ ਦਿਖਾ ਦੇਵਾਂਗੇ, ਵੇਖਦੇ ਰਹੋ । ਸਾਡੀ ਭੈਣ ਏਥੇ ਰਹੇਗੀ ।"

ਦੀਕਸ਼ਤ, "ਇਹ ਮਹਾਰਾਜ ਦੀ ਮਰਜ਼ੀ, ਜਿਸ ਤਰ੍ਹਾਂ ਚਾਹੁੰਣ ਕਰਨ ।"

ਰਾਜਕੁਮਾਰੀ ਪਿਤਾ ਦੇ ਕੋਲ ਆ ਕੇ ਉਨ੍ਹਾਂ ਦੀ ਠੋਡੀ ਫੜ ਕੇ ਬੋਲੀ, ਪਿਤਾ ਜੀ ਭੂਆ ਜੀ ਇਥੇ ਰਹਿ ਕੇ ਭੋਜਨ ਨਹੀਂ ਕਰੇਗੀ । ਉਨ੍ਹਾਂ ਨੂੰ ਉਹਨਾਂ ਦੇ ਮਹੱਲ ਭੇਜ ਦੇਵੋ ।"

ਰਾਣੀ : ਭੈਣ ਦੇ ਮਹੱਲ ਵਿਚ ਰਹਿਣ ਵਿਚ ਕੋਈ ਦੋਸ਼ ਨਹੀਂ । ਸਾਡੇ ਏਥੇ ਹੀ ਉਨ੍ਹਾਂ ਦਾ ਛਿਲਾ ਹੋਣ ਦਿਉ । ਬਾਅਦ ਵਿਚ ਮਾਂ ਅਤੇ ਬੱਚੇ ਨੂੰ ਸੁੱਖ ਨਾਲ ਉਹਨਾਂ ਦੇ ਘਰ ਭੇਜਿਆ ਜਾ ਸਕਦਾ ਹੈ । ਤਾਂ ਵੀ ਜਵਾਈ ਇਸ ਤੋਂ ਖੁਸ਼ ਨਹੀਂ ਹੋਣਗੇ । ਹੁਣ ਭੇਜ ਦਈਏ ਤਾਂ ਉਨ੍ਹਾਂ ਨੂੰ ਵੀ ਤਸੱਲੀ ਹੋਵੇਗੀ ਅਤੇ ਦੇਸ਼ ਵਿਚ ਵੀ ਯਸ਼ ਹੋਵੇਗਾ । ਭੈਣ ਨੂੰ ਵੀ ਖੁਸ਼ੀ ਹੋਵੇਗੀ । ਸ਼ਾਸਤਰ ਦੀ ਗੱਲ ਵੀ ਪੂਰੀ ਹੋ ਜਾਵੇਗੀ । ਪੁਟੱਮਾਜੀ ਜਦੋਂ ਚਾਹੇ ਵੇਖ ਕੇ ਆ ਸਕਦੀ ਹੈ । ਇਸ ਵੇਲੇ ਭੇਜ ਦੇਣਾ ਹੀ ਠੀਕ ਮਲੂਮ ਹੁੰਦਾ ਹੈ ।"

ਰਾਜਕੁਮਾਰੀ ਪਿਤਾ ਦੇ ਗਲ ਵਿਚ ਬਾਹਾਂ ਪਾ ਕੇ ਗੱਲ੍ਹ 'ਤੇ ਗੱਲ੍ਹ ਰੱਖ ਕੇ ਗਿੜ-ਗਿੜਾਂਦਿਆਂ ਬੋਲੀ, "ਹਾਂ ਪਿਤਾ ਜੀ ਉਨ੍ਹਾਂ ਨੂੰ ਭੇਜ ਹੀ ਦੇਵੋ ਨਾ ।"

ਕਿਸੇ ਤੋਂ ਵੀ ਹਾਰ ਨਾ ਮੰਨਣ ਵਾਲਾ ਵੀਰਰਾਜ ਬੇਟੀ ਦੇ ਪ੍ਰੇਮ ਦੇ ਸਾਹਮਣੇ ਹਾਰ ਗਿਆ । "ਚੰਗਾ ਜਾਉ ਇਵੇਂ ਹੀ ਸਹੀ, ਉਸ ਨੂੰ ਭੇਜ ਦਿਉ । ਅੱਜ ਹੀ ਦਫਾ ਕਰ ਦਿਉ । ਪੰਡਤ ਨੂੰ ਜਿਤ ਜਾਣ ਦਿਉ । ਪੂਜਾ ਪੂਜ਼ਾ ਰਟ ਰਿਹਾ ਹੈ । ਉਸ ਨੂੰ ਜੋ ਕੁਝ ਅੰਨ, ਸੋਨਾ-ਚਾਂਦੀ ਅਤੇ ਗਹਿਣੇ ਕਪੜੇ ਚਾਹੀਦਾ ਹਨ, ਦੇ ਕੇ ਭੇਜ ਦੇਵੋ ।"

ਰਾਣੀ ਨੂੰ ਇਸ ਗੱਲ ਦਾ ਡਰ ਸੀ ਕਿ ਕਿਤੇ ਇਸ ਵਿਅੰਗ 'ਤੇ ਦੀਕਸ਼ਤ ਕੁਝ ਕਹਿ ਨਾ ਦੇਵੇ, ਪਰ ਦੀਕਸ਼ਤ ਨੇ ਉਠ ਕੇ "ਸਵਸਤਯਸਤ" ਆਗਿਆ ਹੋਵੇ ਤਾਂ ਮੈਂ ਚਲਦਾ ਹਾਂ", ਕਿਹਾ ।

ਰਾਜੇ ਨੇ ਕੁਝ ਜਵਾਬ ਨਹੀਂ ਦਿਤਾ ਉਸ ਵਲ ਵੇਖਿਆ ਵੀ ਨਹੀਂ ।

ਰਾਜਕੁਮਾਰੀ ਇਸ ਤੋਂ ਪਹਿਲਾਂ ਹੀ ਬਾਹਰ ਭੱਜ ਗਈ ਸੀ । ਛੇਤੀ ਹੀ ਬਸਵ ਨੂੰ ਨਾਲ ਲੈ ਕੇ ਪਰਤ ਆਈ । ਰਾਜਾ ਨੂੰ ਬੋਲੀ, "ਪਿਤਾ ਜੀ ਬਸਵਯਾ ਜੀ ਨੂੰ ਕਹਿ ਦੇਵੋ ।"

ਰਾਜਾ ਨੇ ਬਸਵ ਨੂੰ ਕਿਹਾ, "ਦੇਵੰਮਾ ਨੂੰ ਅੱਪਗੋਲ ਦਫਾ ਕਰ ਦੇ ਲੰਗੜੇ । ਉਂਜ

ਰਾਜਮਹੱਲ ਦੇ ਪਹਿਰੇ 'ਤੇ ਕੌਣ ਸੀ ਜਿਸ ਨੇ ਚੇਨਬਸਵ ਨੂੰ ਅੰਦਰ ਆਉਣ ਦਿਤਾ। ਉਸ ਹਰਾਮਖੋਰ ਨੂੰ ਜ਼ਰਾ ਬੁਲਾ। ਉਸ ਨੇ ਉਸ ਨੂੰ ਕਿਵੇਂ ਅੰਦਰ ਆਉਣ ਦਿਤਾ। ਬੈਂਤ ਲਗਾਵਾਂਗੇ।"

ਰਾਜਾ ਦੇ ਅੰਤਮ ਸ਼ਬਦ ਸੁਣਦਿਆਂ ਹੀ ਰਾਜਕੁਮਾਰੀ ਨੇ ਰਾਣੀ ਵਲ ਵੇਖਿਆ। ਰਾਣੀ ਨੇ ਇਸ ਨੂੰ ਵੇਖ ਕੇ ਅਣਵੇਖਿਆ ਕਰਕੇ ਦੀਕਸ਼ਤ ਨੂੰ ਬੋਲੀ, "ਪਧਾਰੋ, ਦੀਕਸ਼ਤ ਜੀ, ਸਾਰੀ ਸਮੱਗਰੀ ਦਿਵਾਉਂਦੇ ਹਾਂ।" ਅਤੇ ਰਣਵਾਸ ਵਲ ਚਲ ਪਈ। ਦੀਕਸ਼ਤ ਵੀ ਰਾਜੇ ਨੂੰ ਹੱਥ ਜੋੜ ਕੇ ਉਸ ਦੇ ਪਿਛੇ ਚਲ ਪਿਆ।

ਅੰਦਰ ਜਾਣ ਵੇਲੇ ਰਾਣੀ ਨੇ ਸਿਰ ਹਿਲਾ ਕੇ ਬੇਟੀ ਨੂੰ ਆਉਣ ਦਾ ਸੰਕੇਤ ਕੀਤਾ। ਰਾਜਕੁਮਾਰੀ ਮਾਂ ਦੇ ਪਿਛੇ ਪਿਛੇ ਗਈ।

## 56

ਵੀਰਰਾਜ ਦਾ ਭੈਣ ਨੂੰ ਕੈਦ ਤੋਂ ਮੁਕਤ ਕਰਨ ਲਈ ਮੰਨ ਜਾਣਾ ਹੀ ਰਾਣੀ ਦੇ ਲਈ ਸੰਤੁਸ਼ਟਤਾ ਅਤੇ ਹੈਰਾਨੀ ਦੀ ਗੱਲ ਸੀ। ਅਸਲ ਵਿਚ ਉਸ ਨੂੰ ਸੰਤੁਸ਼ਟਤਾ ਤੋਂ ਵਧ ਕੇ ਹੈਰਾਨੀ ਹੀ ਸੀ। ਉਸਨੂੰ ਇਸ ਵੇਲੇ ਇਕ ਹੀ ਗੱਲ ਦੀ ਚਿੰਤਾ ਸੀ...ਰਾਜਾ ਦਾ ਹੋਰ ਕਿਸੇ ਗੱਲ ਨੂੰ ਲੈ ਕੇ ਆਪਣੇ ਵਚਨ ਤੋਂ ਫਿਰਨ ਤੋਂ ਪਹਿਲਾਂ ਹੀ ਦੇਵੰਮਾ ਨੂੰ ਅੱਪਗੋਲ ਭੇਜ ਦਿਤਾ ਜਾਵੇ। ਰਣਵਾਸ ਦੇ ਅੰਦਰ ਜਾਂਦਿਆਂ ਹੀ ਰਾਣੀ ਨੇ ਦੀਕਸ਼ਤ ਨੂੰ ਬਿਠਾ ਕੇ ਪੁਛਿਆ, "ਭੈਣ ਪੇਕੇ ਤੋਂ ਜਾਣ ਦਾ ਦਿਨ ਅੱਜ ਠੀਕ ਤਾਂ ਹੈ ਨਾ ਦੀਕਸ਼ਤ ਜੀ?"

ਦੀਕਸ਼ਤ ਬੋਲਿਆ, "ਉਹ ਸਭ ਦੇਖਣਾ ਹੀ ਨਹੀਂ ਚਾਹੀਦਾ। ਚੰਗਾ ਕੰਮ ਕਰਨ ਦਾ ਮੌਕਾ ਮਿਲਦੇ ਹੀ ਕਿਸੇ ਦੂਜੀ ਗੱਲ ਨੂੰ ਸੋਚਣ ਦੀ ਲੋੜ ਨਹੀਂ। ਉਨ੍ਹਾਂ ਨੂੰ ਇਸੇ ਵੇਲੇ ਇਥੋਂ ਭੇਜ ਦੇਣ ਦੇ ਕੰਮ ਵਿਚ ਲਗ ਜਾਵੋ। ਭਗਵਾਨ ਰੱਖਿਆ ਕਰਨਗੇ।"

ਰਾਣੀ ਲੜਕੀ ਨੂੰ ਬੋਲੀ, "ਬੇਟੀ ਭੂਆ ਜੀ ਨੂੰ ਜਾ ਕੇ ਆਖੋ ਅੱਜ ਹੀ ਜਾਣਾ ਹੈ। ਪਿਤਾ ਜੀ ਮੰਨ ਗਏ ਹਨ ਅਤੇ ਉਨ੍ਹਾ ਨੂੰ ਏਥੇ ਹੀ ਲੈ ਆਉ। ਇੰਨੇ ਵਿਚ ਮੈਂ ਇਥੇ ਸਮਾਨ ਤਿਆਰ ਕਰਵਾਉਂਦੀ ਹਾਂ। ਸਮਝ ਗਈ ਨਾ ਮੇਰੀ ਰਾਣੀ ਬੇਟੀ।" ਰਾਜਕੁਮਾਰੀ ਤੁਰੰਤ ਭੂਆ ਦੇ ਕੋਲ ਚਲੀ ਗਈ।

ਨਣਦ ਦੇ ਆਉਣ ਤੋਂ ਪਹਿਲਾਂ ਸਾਰੀਆਂ ਚੀਜ਼ਾਂ ਤਿਆਰ ਕਰਾਣ ਦੇ ਲਈ ਰਾਣੀ ਨੇ ਤਿੰਨ ਸੇਵਕਾਵਾਂ ਨੂੰ ਇਕ ਤੋਂ ਬਾਅਦ ਇਕ ਕਰਕੇ ਬੁਲਾਇਆ। ਇਕ ਨੂੰ ਕਿਹਾ, "ਤੂੰ ਜਾ ਕੇ ਗੁਰਿਕਾਰਜੀ ਨੂੰ ਕਹਿ ਤੁਰੰਤ ਇਕ ਪਾਲਕੀ ਦੁਆਰ ਤੇ ਮੰਗਵਾਣ। ਨਾਲ ਦੋ ਕਹਾਰ ਜ਼ਿਆਦਾ ਭੇਜ ਦੇਣਾ। ਨਾਲ ਦੋ ਬੰਦੂਕ ਵਾਲੇ ਵੀ ਰਹਿਣ। ਸਾਰੇ ਤਿਆਰ ਹੋ ਕੇ ਉਥੇ ਆ ਜਾਣ ਤਾਂ ਸਾਨੂੰ ਖਬਰ ਕਰ ਦੇਣ।"

ਫੇਰ ਦੂਜੀ ਨੂੰ ਬੁਲਾ ਕੇ ਕਿਹਾ, "ਰਣਵਾਸ ਵਿਚ ਜਾ ਕੇ ਕਹੋ ਦੇਵੰਮਾਜੀ ਇਥੇ ਆ ਰਹੀ ਹੈ। ਥਾਲੀ ਵਿਚ ਫਲ-ਫੁੱਲ-ਦੁੱਧ ਤਿਆਰ ਰੱਖਣ। ਤੀਜੀ" ਸੇਵਕਾ ਨੂੰ

ਕਿਹਾ, "ਦੋ ਵੱਡੀਆਂ ਥਾਲੀਆਂ ਵਿਚ ਪਾਨ, ਸੁਪਾਰੀ, ਫੁਲ, ਗੰਧ, ਚਾਵਲ ਛੇਤੀ ਤਿਆਰ ਕਰੋ।" ਨਣਦ ਨੂੰ ਦੇਣ ਲਈ ਕਪੜੇ ਆਦਿ ਲਿਆਉਣ ਲਈ ਮੈਨੂੰ ਆਪ ਜਾਣਾ ਪਵੇਗਾ। ਰਾਣੀ ਨੇ ਇਹ ਸੋਚ ਕੇ ਦੀਕਸ਼ਤ ਜੀ ਨੂੰ "ਕੁਝ ਦੇਰ ਠਹਿਰੋ ਪੰਡਤ ਜੀ, ਲੜਕੀ ਨੂੰ ਅਸ਼ੀਰਵਾਦ ਦੇ ਕੇ ਜਾਣਾ" ਕਹਿਕੇ ਅੰਦਰਲੇ ਕਮਰੇ ਵਿਚ ਗਈ।

ਜਲਦੀ ਕੰਮ ਨਿਬੇੜਨ ਲਈ ਰਾਣੀ ਜਲਦੀ ਦੋ ਕੜੇ, ਦੋ ਸਾੜੀਆਂ, ਦੋ ਬਲਾਊਜ਼ ਦੇ ਕਪੜੇ ਲੈ ਕੇ ਪਰਤੀ। ਇਹਨਾਂ ਸਾਰਿਆਂ ਨੂੰ ਇਕ ਪਾਸੇ ਰੱਖ ਕੇ ਦੀਕਸ਼ਤ ਨੂੰ ਕਹਿਣ ਲੱਗੀ, "ਮੈਂ ਤੁਹਾਨੂੰ ਇਕ ਬੇਨਤੀ ਕਰਦੀ ਹਾਂ ਪੰਡਤ ਜੀ।"

ਦੀਕਸ਼ਤ ਬੋਲਿਆ, "ਸੰਕੋਚ ਦੀ ਲੋੜ ਨਹੀਂ ਮਾਂ, ਆਗਿਆ ਦਿਉ।"

"ਕਿਸੇ ਕਾਰਨ ਚਿੜ ਕੇ ਮਹਾਰਾਜ ਨੇ ਤੁਹਾਡੇ ਨਾਲ ਢੰਗ ਨਾਲ ਗੱਲ ਨਹੀਂ ਕੀਤੀ। ਇਸ ਲਈ ਬੁਰਾ ਨਾ ਮੰਨਣਾ। ਉਨ੍ਹਾਂ ਦੀ ਗੱਲ ਨੂੰ ਭੁੱਲ ਜਾਵੋ।

ਦੀਕਸ਼ਤ ਬੋਲਿਆ, "ਰਾਣੀ ਮਾਂ ਤੁਹਾਨੂੰ ਇਸ ਦੇ ਬਾਰੇ ਵਿਚ ਚਿੰਤਾ ਕਰਨ ਦੀ ਲੋੜ ਨਹੀਂ। ਮਹਾਰਾਜ ਕੀ ਮੇਰੇ ਲਈ ਨਵੇਂ ਹਨ? ਕੀ ਉਹ ਮੇਰੇ ਬਰਾਬਰ ਦੇ ਹਨ? ਤੁਹਾਡੇ ਸਹੁਰਾ ਜੀ ਵੀ ਮੇਰੇ ਨਾਲੋਂ ਉਮਰ ਵਿਚ ਛੋਟੇ ਸਨ। ਉਨ੍ਹਾਂ ਦੇ ਪੁੱਤਰ ਨੂੰ ਮੈਂ ਅਸ਼ੀਰਵਾਦ ਦੇਣ ਤੋਂ ਇਲਾਵਾ ਕਹਿ ਹੀ ਕੀ ਸਕਦਾ ਹਾਂ।

"ਸਾਡਾ ਕੀ ਹੈ ਅਸੀਂ ਤਾਂ ਸੱਤ ਫੇਰੇ ਲੈ ਕੇ ਉਨ੍ਹਾਂ ਦੇ ਨਾਲ ਆਏ ਹਾਂ, ਸਾਕਾਂ ਅਤੇ ਆਪਣੇ ਜਾਇਆਂ ਨੂੰ ਤਾਂ ਸਹਿਣਾ ਹੀ ਪੈਂਦਾ ਹੈ। ਦੂਜੇ ਅਜਿਹੀਆਂ ਗੱਲਾਂ ਤੋਂ ਦੁਖੀ ਹੋ ਹੀ ਜਾਂਦੇ ਹਨ। ਤੁਹਾਡਾ ਉਨ੍ਹਾਂ ਨੂੰ ਮੁਆਫ ਕਰਨਾ ਹੀ ਕਾਫੀ ਨਹੀਂ ਤੁਹਾਨੂੰ ਇਹ ਵੀ ਵੇਖਣਾ ਪਵੇਗਾ ਕਿ ਉਨ੍ਹਾਂ ਦੇ ਮੂੰਹ ਤੋਂ ਨਿਕਲੇ ਸ਼ਬਦਾਂ ਦੇ ਕਾਰਨ ਉਨ੍ਹਾਂ ਦਾ ਕੋਈ ਨੁਕਸਾਨ ਨਾ ਹੋਵੇ।"

"ਉਸ ਨੂੰ ਭਗਵਾਨ ਸੰਭਾਲੇ ਰਾਣੀ ਮਾਂ। ਤੁਸੀਂ ਵੀ ਪ੍ਰਾਰਥਨਾ ਕਰੋ। ਇਕ ਪਲ ਤਾਂ ਮੈਂ ਹੱਕਾ-ਬੱਕਾ ਰਹਿ ਗਿਆ ਸਾਂ। ਤੁਰੰਤ ਭਗਵਾਨ ਨੂੰ ਯਾਦ ਕੀਤਾ। ਹੇ ਓਂਕਾਰ, ਮੇਰੀ ਰੱਖਿਆ ਕਰੋ ਮੇਰੀ ਪ੍ਰੀਖਿਆ ਨਾ ਲਵੋ।"

"ਇਹੀ ਮਨ ਵਿਚ ਸੋਚਿਆ। ਉਸੇ ਵੇਲੇ ਬੁੱਧੀ ਵਸ ਵਿਚ ਆ ਗਈ।"

"ਤੁਸੀਂ ਵੀ ਪੁਨਿਆਤਮਾ ਹੋ, ਪੰਡਤ ਜੀ।"

"ਵੱਡਿਆਂ ਦਾ ਅਸ਼ੀਰਵਾਦ ਹੈ ਰਾਣੀ ਮਾਂ। ਮੈਨੂੰ ਸਦਾ ਯਾਦ ਰਹਿੰਦਾ ਹੈ ਕਿ ਇਸ ਮਹੱਲ ਦੇ ਅੰਨ ਨਾਲ ਮੈਂ ਪਲਿਆ ਹਾਂ। ਤਿੰਨ ਪੀੜ੍ਹੀਆਂ ਤੋਂ ਇਸ ਘਰ ਨਾਲ ਮੇਰਾ ਪਰਿਵਾਰ ਚਲਦਾ ਰਿਹਾ ਹੈ। ਸੱਠ ਸਾਲ ਤੋਂ ਕੀਤਾ ਗਿਆ ਉਪਕਾਰ ਕਿਤੇ ਭੁਲਾਇਆ ਜਾ ਸਕਦਾ ਹੈ ਮਾਂ। ਖਾਣੇ ਦੀ ਥਾਲੀ ਵਿਚ ਜੇ ਇਕ ਪੱਥਰ ਰਲ ਜਾਵੇ ਤਾਂ ਉਸ ਨਾਲ ਕੀ ਹੋ ਜਾਂਦਾ ਹੈ? ਕੀ ਉਹ ਭੋਜਨ ਨਹੀਂ ਰਹਿੰਦਾ? ਕੁਝ ਹੋਰ ਹੋ ਜਾਂਦਾ ਹੈ? ਜੇ ਮੈਂ ਬੁਰਾ ਮੰਨਾਂ ਤਾਂ ਮੇਰਾ ਹੀ ਬੁਰਾ ਹੋਵੇਗਾ। ਭਗਵਾਨ ਅੱਗੇ ਤੁਸੀਂ ਵੀ ਪ੍ਰਾਰਥਨਾ ਕਰੋ ਕਿ ਮੇਰੀ ਕੋਈ ਹਾਨੀ ਨਾ ਹੋਵੇ।"

ਦੀਕਸ਼ਤ ਦੀਆਂ ਇਹਨਾਂ ਉਤਸ਼ਾਹ ਭਰੀਆਂ ਗੱਲਾਂ ਤੋਂ ਰਾਣੀ ਦੀ ਵਿਆਕੁਲਤਾ ਸ਼ਾਂਤ ਹੋ ਗਈ। ਇਸ ਵੇਲੇ ਤਕ ਬਾਹਰ ਵਾਲੀ ਸੇਵਕਾ ਨੇ ਆ ਕੇ ਖਬਰ ਦਿਤੀ ਕਿ ਪਾਲਕੀ ਆ ਗਈ ਹੈ। ਉਸੇ ਵੇਲੇ ਰਾਜਕੁਮਾਰੀ ਦੇਵੰਮਾਜੀ ਅਤੇ ਉਨ੍ਹਾਂ ਦੇ ਪਿਛੇ

ਪਿਛੇ ਬਸਵ ਆ ਪਹੁੰਚੇ । ਬਸਵ ਨੇ ਰਾਣੀ ਨੂੰ ਹੱਥ ਜੋੜੇ ਅਤੇ ਪੁਛਿਆ, "ਪਾਲਕੀ ਅੰਦਰ ਮੰਗਵਾ ਲਵਾਂ ਰਾਣੀ ਮਾਂ ।"

ਰਾਣੀ : "ਕਹਿ ਦਿਤਾ ਹੈ ਬਸਵਯਾ । ਭੈਣ ਨੂੰ ਲੈ ਕੇ ਆਉਂਦੇ ਹਾਂ । ਸਾਰੇ ਮਿਲ ਕੇ ਵਿਦਾ ਕਰਾਂਗੇ, ਨੌਕਰ ਨੂੰ ਬਾਹਰ ਰਹਿਣ ਲਈ ਕਹੋ ।"

ਬਸਵ ਦੁਆਰ ਤਕ ਗਿਆ ਅਤੇ ਫੇਰ ਉਨ੍ਹਾਂ ਵਲ ਘੁੰਮ ਕੇ ਬੋਲਿਆ, "ਭੈਣ ਜੀ ਮੇਰੇ 'ਤੇ ਗੁੱਸਾ ਨਾ ਕਰਨਾ ।" ਰਾਜਕੁਮਾਰੀ ਇਕ ਦਮ ਹੱਸ ਪਈ । ਰਾਣੀ ਅਤੇ ਦੇਵੰਮਾ ਜੀ ਦੇ ਮੂੰਹ 'ਤੇ ਵੀ ਮੁਸਕਾਨ ਦਿਖਾਈ ਦਿਤੀ । ਦੀਕਸ਼ਤ ਦੇ ਮੁੱਖ 'ਤੇ ਹਾਸੇ ਦੀ ਰੇਖਾ ਨਜ਼ਰ ਆਈ । ਬਸਵ ਉਤਰ ਦੀ ਉਡੀਕ ਕੀਤੇ ਬਿਨਾਂ ਬਾਹਰ ਚਲਿਆ ਗਿਆ ।

ਰਣਵਾਸ ਦੇ ਨੌਕਰ ਦੁੱਧ ਫਲ ਲੈ ਕੇ ਆ ਗਏ ਸਨ । ਰਾਣੀ ਨੇ ਉਹ ਸਭ ਕੁਝ ਦੇਵੰਮਾਜੀ ਨੂੰ ਦਿਤਾ । ਫਿਰ ਫੁੱਲ ਵਿਭੂਤੀ ਦੇ ਕੇ ਅਤੇ ਕੁੰਕੁਮ ਲਾ ਕੇ ਕੜੇ ਪਹਿਨਾਏ, ਨਵੇਂ ਕਪੜੇ ਦੇ ਕੇ ਬੋਲੀ, "ਹੁਣ ਤੁਸੀਂ ਆਪਣੇ ਘਰ ਜਾਉ । ਭਗਵਾਨ ਤੁਹਾਡੇ 'ਤੇ ਮਿਹਰ ਕਰਨ । ਤੁਸੀਂ ਵੀ ਆਪਣੇ ਭਗਵਾਨ ਤੋਂ ਆਪਣੇ ਭਰਾ ਦੇ ਘਰ ਦੇ ਵਧਣ-ਫੁਲਣ ਦੀ ਮੰਗਲ—ਕਾਮਨਾ ਕਰੋ । ਜਾਣ ਤੋਂ ਪਹਿਲਾਂ ਦੀਕਸ਼ਤ ਜੀ ਦੇ ਚਰਨ ਛੋਹ ਕੇ ਅਸ਼ੀਰਵਾਦ ਲਵੋ ।"

ਦੇਵੰਮਾਜੀ ਦੇ ਮੂੰਹ ਵਿਚੋਂ ਸ਼ਬਦ ਨਾ ਨਿਕਲ ਸਕੇ । ਜਿਸ ਗੱਲ ਨੂੰ ਸੁਪਨੇ ਵਿਚ ਵੀ ਸੋਚ ਨਹੀਂ ਸਕਦੀ ਸੀ ਉਹ ਸਭ ਮੌਕਾ ਅਚਾਨਕ ਅੱਜ ਉਸ ਨੂੰ ਆਪ ਅੱਗੇ ਵਧ ਕੇ ਮਿਲਿਆ । ਅੱਥਰੂ ਭਰੀਆਂ ਅੱਖਾਂ ਨਾਲ ਵੇਖ ਕੇ ਅਤੇ ਭਰੀ ਗੋਦ ਨੂੰ ਸੰਭਾਲ ਕੇ ਉਸ ਨੇ ਦੀਕਸ਼ਤ ਨੂੰ ਨਮਸਕਾਰ ਕੀਤਾ । ਬਿਨਾਂ ਇਕ ਸ਼ਬਦ ਬੋਲੇ ਭਾਬੀ ਦੀ ਛਾਤੀ 'ਤੇ ਸਿਰ ਰੱਖਿਆ ਅਤੇ ਭਤੀਜੀ ਦਾ ਮੱਥਾ ਚੁੰਮ ਕੇ ਪਿਆਰ ਕੀਤਾ । ਮਨ ਹੀ ਮਨ ਵਿਚ ਭਗਵਾਨ ਤੂੰ ਹੀ ਮੇਰੀ ਰੱਖਿਆ ਕੀਤੀ, ਕਹਿ ਕੇ ਈਸ਼ਵਰ ਦਾ ਧੰਨਵਾਦ ਕਰਕੇ ਮਹੱਲ ਤੋਂ ਬਾਹਰ ਨਿਕਲੀ । ਰਾਣੀ ਅਤੇ ਰਾਜਕੁਮਾਰੀ ਵੀ ਉਸ ਦੇ ਪਿਛੇ ਪਿਛੇ ਚੱਲੀ । ਦੀਕਸ਼ਤ ਵੀ ਸ਼ਗਨ ਦੇ ਚਾਰ ਚਾਵਲ ਲੈ ਕੇ ਨਾਲ ਨਾਲ ਪਿਛੇ ਗਿਆ ।" ਸਵਸਤਯਸਤ ਕਹਿ ਕੇ ਦੇਵੰਮਾਜੀ ਦੇ ਚੱਲਣ ਵੇਲੇ ਉਨ੍ਹਾਂ 'ਤੇ ਬਰਸਾਏ ।

ਰਾਜੇ ਦੀ ਭੈਣ ਨੂੰ ਲੈ ਕੇ ਪਾਲਕੀ ਅੱਪਗੋਲ ਵਲ ਚੱਲ ਪਈ । ਪਾਣੀ ਤੋਂ ਲੈ ਕੇ ਝਾੜੂ ਦੇਣ ਵਾਲੀ ਜਮਾਦਾਰਨ ਤਕ ਨੇ ਇਸ ਗੱਲ ਨੂੰ ਮਹਿਸੂਸ ਕੀਤਾ ਕਿ ਵਰ੍ਹਿਆਂ ਤੋਂ ਪਸਰਿਆ ਹੋਇਆ ਹਨੇਰਾ ਜਿਵੇਂ ਅੱਜ ਖਤਮ ਹੋ ਗਿਆ ਹੈ ।

## 57

ਨਣਦ ਦੀ ਰੱਖਿਆ ਦਾ ਕੰਮ ਹੋਇਆ । ਹੁਣ ਰਾਣੀ ਦੇ ਲਈ ਓਨਾ ਹੀ ਮੁਸ਼ਕਲ ਕੰਮ ਇਕ ਹੋਰ ਸੀ । ਉਸ ਦੀ ਗੱਲ 'ਤੇ ਚਲ ਕੇ ਸੰਕਟ ਵਿਚ ਫਸੇ ਉਤੱਯਾ ਦੀ ਰੱਖਿਆ ਕਰਨਾ ਹੈ । ਇਸ ਤੋਂ ਪਹਿਲਾਂ ਹੀ ਉਸ ਨੂੰ ਇਸ ਗੱਲ ਦਾ ਸ਼ੱਕ ਸੀ ਕਿ

ਮੁਸੀਬਤ ਆਵੇਗੀ । ਪਰ ਪਹਿਲਾਂ ਉਸ ਸ਼ੱਕ ਤੋਂ ਏਨਾ ਡਰ ਨਹੀਂ ਸੀ ਜਿੰਨਾ ਹੁਣ ਹੋਇਆ । ਰਾਜੇ ਦੇ ਮਨ ਦੀ ਹੁਣ ਦੀ ਸਥਿਤੀ ਨੂੰ ਵੇਖਣ ਤੋਂ ਇਸ ਤਰ੍ਹਾਂ ਲਗਦਾ ਸੀ ਕਿ ਉਹ ਉਤੱਯਾ ਦਾ ਕੀ ਕਰ ਦੇਵੇ । ਇਸ ਲੜਕੇ ਦਾ ਕੀ ਬਣੇਗਾ ? ਆਪਣੀ ਬੇਟੀ ਦਾ ਕੀ ਬਣੇਗਾ ? ਬੋਪੰਣਾ ਕੀ ਕਰੇਗਾ ? ਦੇਸ਼ ਦਾ ਭਲਾ ਕਿਵੇਂ ਹੋਵੇਗਾ ? ਆਉਣ ਵਾਲੇ ਸੰਕਟ ਦੇ ਬਾਰੇ ਵਿਚ ਜਿੰਨਾ ਉਹ ਸੋਚਦੀ ਗਈ ਓਨਾ ਹੀ ਡਰ ਲੱਗਿਆ । ਰਾਣੀ ਨੂੰ ਲੱਗਿਆ ਕਿ ਕਿਸੇ ਕਾਰਨ ਤੋਂ ਰਾਜਾ ਉਤੱਯਾ ਨੂੰ ਬੁਲਾਉਣਾ ਭੁੱਲ ਜਾਵੇ ਤਾਂ ਫਿਲਹਾਲ ਚੰਗਾ ਹੀ ਹੋਵੇਗਾ । ਕਿਹੜਾ ਕਾਰਨ ਹੋ ਸਕਦਾ ਹੈ ? ਉਸ ਦੇ ਅਚੇਤ ਮਨ ਵਿਚ ਇਹ ਗੱਲ ਵੀ ਸੀ ਕਿ ਰਾਜਾ ਕੁਝ ਜ਼ਿਆਦਾ ਪੀਵੇ । ਰਾਣੀ ਨੂੰ ਹਮੇਸ਼ਾਂ ਇਸ ਗੱਲ ਦਾ ਦੁੱਖ ਸੀ ਕਿ ਰਾਜਾ ਪੀਂਦਾ ਹੈ, ਉਸ ਦੀ ਸਿਹਤ ਵਿਗੜ ਰਹੀ ਹੈ । ਪਰ ਰਾਣੀ ਨੂੰ ਉਸ ਵੇਲੇ ਲੱਗਿਆ ਕਿ ਹੁਣ ਪੀ ਕੇ ਹੋਸ਼ ਵਿਚ ਨਾ ਰਹਿਣਾ ਹੀ ਚੰਗਾ ਹੈ ।

ਪਰ ਇਹ ਆਸ਼ਾ ਪੂਰੀ ਨਾ ਹੋਈ । ਰਾਜਾ ਜਿੰਨੀ ਜ਼ਿਆਦਾ ਪੀਂਦਾ ਸੀ ਉਨਾ ਹੀ ਉਸ ਨੂੰ ਗੁੱਸਾ ਚੜ੍ਹਦਾ ਜਾਂਦਾ ਸੀ । ਉਸ ਦਿਨ ਉਹ ਪੀਂਦਾ ਹੀ ਰਿਹਾ ਅਤੇ ਉਸੇ ਦੌਰਾਨ ਚਾਰ ਵਾਰ ਬਸਵ ਤੋਂ ਪੁੱਛਿਆ, "ਉਹ ਉੱਤਾ ਕਿਥੇ ਹੈ ?"

ਉਤੱਯਾ ਦੇ ਜ਼ਿੰਮੇ ਰਾਜਮਹੱਲ ਦੇ ਪਹਿਰੇ ਦੇ ਨਾਲ ਹੀ ਨਾਲ ਨਗਰ ਦੇ ਪਹਿਰੇ ਦਾ ਕੰਮ ਵੀ ਸੀ । ਉਹ ਉਸੇ ਦੁਪਹਿਰ ਨਗਰ ਦੇ ਕਿਸੇ ਇਕ ਕੰਮ ਨੂੰ ਦੇਖਣ ਗਿਆ ਸੀ, ਇਸ ਲਈ ਉਹ ਰਾਜਮਹੱਲ ਦੇ ਰਾਤ ਦੇ ਪਹਿਰੇ ਦਾ ਹੀ ਪ੍ਰਬੰਧ ਦੇਖਣ ਆ ਸਕਿਆ ।

ਮਹੱਲ ਦੇ ਬਾਹਰਲੇ ਦੁਆਰ 'ਤੇ ਪਹੁੰਚਦਿਆਂ ਹੀ ਪਹਿਰੇਦਾਰ ਨੇ ਕਿਹਾ, "ਮਹਾਰਾਜ ਨੇ ਦੁਪਹਿਰ ਵੇਲੇ ਤੁਹਾਨੂੰ ਬੁਲਾਇਆ ਸੀ ।" ਉਤੱਯਾ ਸੋਚ ਹੀ ਰਿਹਾ ਸੀ ਕਿ ਕੀ ਕੰਮ ਹੋ ਸਕਦਾ ਹੈ ਕਿ ਇੰਨੇ ਵਿਚ ਉਸ ਨੂੰ ਲੱਭਦਿਆ ਹੋਇਆਂ ਇਕ ਹੋਰ ਸੇਵਕ ਪਿਛੋਂ ਆ ਮਿਲਿਆ । ਉਸ ਨੇ ਰਾਜੇ ਦਾ ਬੁਲਾਣ ਦਾ ਕਾਰਨ ਦੱਸਿਆ ਅਤੇ ਨਾਲ ਹੀ ਉਸ ਸ਼ਾਮ ਰਾਜੇ ਦੀ ਭੈਣ ਦੇ ਅੱਪਗੋਲ ਜਾਣ ਦੀ ਗੱਲ ਦੱਸੀ ।

ਉਤੱਯਾ ਦੇ ਦਿਮਾਗ ਵਿਚ ਇਕ ਹੀ ਗੱਲ ਸੀ । ਰਾਜਾ ਮਨਮਾਨੀ ਜ਼ਬਾਨ ਚਲਾ ਸਕਦਾ ਹੈ । ਪਰ ਜੇ ਮੈਂ ਵੀ ਗੁੱਸੇ ਨਾਲ ਹੀ ਜਵਾਬ ਦਿਆਂ ਤਾਂ ਉਹ ਅਵਿਵੇਕ ਹੀ ਹੋਵੇਗਾ । ਬਾਕੀ ਕੁਝ ਵੀ ਗੱਲ ਹੋਵੇ ਮੈਨੂੰ ਇਹ ਨਹੀਂ ਦੱਸਣਾ ਚਾਹੀਦਾ ਕੇ ਚੇਨਬਸਵਯਾ ਨੂੰ ਅੰਦਰ ਆਉਣ ਦੇਣ ਵਿਚ ਰਾਜਕੁਮਾਰੀ ਦਾ ਹੱਥ ਸੀ । ਮਨ ਹੀ ਮਨ ਇਹ ਸਭ ਸੋਚਦਿਆਂ ਹੋਇਆਂ ਉਹ ਰਾਜੇ ਦੇ ਨਿਵਾਸ 'ਤੇ ਪਹੁੰਚਿਆ । ਦੁਆਰਪਾਲ ਨੇ 'ਥੋੜ੍ਹਾ ਠਹਿਰੋ' ਕਹਿ ਕੇ ਉਸ ਦੇ ਆਉਣ ਦੀ ਸੂਚਨਾ ਬਸਵਯਾ ਨੂੰ ਦੇਣ ਦੇ ਲਈ ਇਕ ਆਦਮੀ ਭੇਜਿਆ । ਥੋੜ੍ਹੀ ਦੇਰ ਵਿਚ ਬਸਵਯਾ ਆਇਆ । ਰਾਜੇ ਦੇ ਕਮਰੇ ਵਿਚ ਝਾਤੀ ਮਾਰ ਕੇ ਵੇਖਿਆ । ਉਸ ਨੂੰ ਨੀਂਦ ਵਿਚ ਸਮਝ ਕੇ ਚੁਪਚਾਪ ਦੁਆਰ 'ਤੇ ਵਾਪਸ ਆਇਆ । ਇੰਨੇ ਵਿਚ ਰਾਜਾ ਜਾਗ ਕੇ ਗਰਜਿਆ, "ਕੌਣ ਹੈ ? ਕੀ ਲੰਗੜਾ ਹੈ ? ਉਤਾ ਨੂੰ ਬੁਲਾਇਆ ਨਹੀਂ । ਇਸ ਵਿਚ ਇੰਨੀ ਦੇਰ ਕਿਉਂ ?"

''ਪਹਿਰੇ ਦੇ ਨਾਇਕ ਆ ਗਏ ਮਹਾਰਾਜ।''

''ਇਧਰ ਆਉਣ ਲਈ ਕਹੋ ਉਸ ਹਰਾਮਖੋਰ ਨੂੰ।''

ਬਸਵ ਫੇਰ ਦੁਆਰ 'ਤੇ ਆ ਕੇ ਬੋਲਿਆ, ''ਮਹਾਰਾਜ ਬਹੁਤ ਗੁੱਸੇ ਵਿਚ ਹਨ, ਅਜੇ ਤੁਸੀਂ ਕਿਸੇ ਕੰਮ ਦੇ ਬਹਾਨੇ ਜਾ ਸਕਦੇ ਹੋ ਤਾਂ ਚਲੇ ਜਾਵੋ। ਮੈਨੂੰ ਡਾਂਟਣਗੇ ਤਾਂ ਮੈਂ ਸੰਭਾਲ ਲਵਾਂਗਾ। ਕੀ ਵਿਚਾਰ ਹੈ ?''

ਉਤੱਯਾ ਨੂੰ ਇਹ ਗੱਲ ਠੀਕ ਨਹੀਂ ਲੱਗੀ। ਇਸ ਤੋਂ ਇਲਾਵਾ ਉਸ ਨੂੰ ਪਤਾ ਲੱਗਿਆ ਸੀ ਕਿ ਉਸ ਦਾ ਬੋਪੰਣਾ ਦਾ ਸੰਬੰਧੀ ਹੋਣ ਦੇ ਕਾਰਨ ਬਸਵਯਾ ਉਸ ਤੋਂ ਸੜਦਾ ਸੀ। ਇਹ ਸੱਚ ਵੀ ਸੀ। ਹੋਰ ਕੋਈ ਵੇਲਾ ਹੁੰਦਾ ਤਾਂ ਬਸਵ ਬੋਪੰਣਾ ਦੇ ਇਸ ਸੰਬੰਧੀ ਨੂੰ ਅਪਮਾਨਤ ਕਰਾਉਣ ਵਿਚ ਨਾ ਝਿਜਕਦਾ। ਪਰ ਹੁਣ ਉਸ ਨੂੰ ਇਸ ਗੱਲ ਦਾ ਡਰ ਸੀ ਕਿ ਬੋਪੰਣਾ ਨੂੰ ਹੇਠੀ ਵਿਖਾਣ ਦੇ ਯਤਨ ਵਿਚ ਰਾਜੇ ਦੇ ਦੁਸ਼ਮਣਾਂ ਨੂੰ ਇਕੱਠਾ ਕਰ ਦੇਣ ਦੇ ਬਰਾਬਰ ਹੋ ਜਾਵੇਗਾ। ਉਤੱਯਾ ਨੂੰ ਇਸ ਗੱਲ ਦਾ ਪਤਾ ਨਹੀਂ ਸੀ। ਉਸ ਨੂੰ ਇਸ ਗੱਲ ਦਾ ਸ਼ੱਕ ਸੀ ਕਿ ਬਸਵਯਾ ਦੀ ਇਹ ਚੇਤਾਵਨੀ ਉਸ ਨੂੰ ਨੁਕਸਾਨ ਪੁਚਾਣ ਦੇ ਲਈ ਹੈ। ਇਸ ਤੋਂ ਇਲਾਵਾ ਉਸ ਵਿਚ ਹੌਸਲੇ ਦੇ ਨਾਲ ਕਠਿਨਾਈਆਂ ਨੂੰ ਸਹਿਨ ਕਰਨ ਦੀ ਆਦਤ ਸੀ : 'ਕਿਤੇ ਮੁਸੀਬਤ ਹੈ' ਪਤਾ ਲੱਗੇ ਤਾਂ ਉਸ ਦੀ ਪਹਿਲੀ ਪ੍ਰਤਿਕ੍ਰਿਆ ਇਹ ਹੁੰਦੀ ਹੈ ਕਿ ਉਹ ਕਿਹੋ ਜਿਹਾ ਸੰਕਟ ਹੈ ਮੈਂ ਵੀ ਜ਼ਰਾ ਵੇਖਾਂ। ਬਸਵ ਦੀ ਗੱਲ ਸੁਣ ਕੇ ਇਕ ਪਲ ਭਰ ਰੁਕ ਕੇ ਉਹ ਬੋਲਿਆ, ''ਉਹ ਜੋ ਪੁਛਣਾ ਚਾਹੁੰਦੇ ਹਨ ਪੁਛ ਲੈਣ। ਚਲੋ ਅੰਦਰ ਚੱਲੀਏ।'' ਬਸਵ ਉਸ ਨੂੰ ਨਾਲ ਲੈ ਕੇ ਦੁਆਰ ਤਕ ਗਿਆ ਅਤੇ ਆਪ ਇਕ ਪਾਸੇ ਖੜ ਕੇ ਉਸ ਨੂੰ ਦੂਜੇ ਪਾਸੇ ਖੜਾ ਹੋਣ ਲਈ ਕਹਿ ਕੇ ਬੋਲਿਆ ''ਉਤੱਯਾ ਜੀ ਆ ਗਏ ਹਨ, ਮਾਲਕ।''

## 58

ਇਸ ਵੇਲੇ ਰਾਣੀ ਗੌਰੰਮਾ ਅਤੇ ਰਾਜਕੁਮਾਰੀ ਰਣਵਾਸ ਤੋਂ ਇਥੇ ਆ ਕੇ ਕਮਰੇ ਦੇ ਬਾਹਰ ਵਿਹੜੇ ਵਿਚ ਇਕ ਪਾਸੇ ਖੜੀਆਂ ਹੋ ਗਈਆਂ। ਰਾਜਾ ਇਹਨਾਂ ਨੂੰ ਵੇਖ ਨਹੀਂ ਸਕਦਾ ਸੀ। ਪਹਿਲਾਂ ਤਾਂ ਉਤੱਯਾ ਨੂੰ ਵੀ ਇਹ ਨਜ਼ਰ ਨਹੀਂ ਆਈਆਂ। ਉਸ ਨੂੰ ਰਾਣੀ ਅਤੇ ਰਾਜਕੁਮਾਰੀ ਦਾ ਹੋਣਾ ਸਾਹਮਣੇ ਦੀਵਾਰ ਤੋਂ ਲੱਗੇ ਸ਼ੀਸ਼ੇ ਵਿਚ ਨਜ਼ਰ ਆਇਆ। ਉਦੋਂ ਵਸਵ ਨੇ ਉਨ੍ਹਾਂ ਵਲ ਵੇਖਿਆ। ਆਪਣੇ ਬਾਰੇ ਵਿਚ ਉਸ ਨੇ ਰਾਜੇ ਦੇ ਸਾਹਮਣੇ ਜੋ ਕੁਝ ਕਹਿਣ ਦਾ ਨਿਸ਼ਚਾ ਕੀਤਾ ਸੀ ਉਹ ਇਹਨਾਂ ਲੋਕਾਂ ਨੂੰ ਵੇਖ ਕੇ ਹੋਰ ਵੀ ਦ੍ਰਿੜ੍ਹ ਹੋ ਗਿਆ।

ਬਸਵ ਦੀ ਆਵਾਜ਼ ਸੁਣ ਕੇ ਰਾਜੇ ਨੇ ਪੁਛਿਆ, ''ਕੌਣ ਹੈ ਓਏ, ਉਤੱਯਾ ਤੂੰ ਆ ਗਿਆ ਏਂ ?''

''ਉਤੱਯਾ ਬੋਲਿਆ, ''ਜੀ ਹਾਂ ਮਾਲਕ।''

"ਓਏ ਉਤੇ ਤੈਨੂੰ ਮਹੱਲ ਦੀ ਰਖਵਾਲੀ ਦੀ ਜ਼ਿੰਮੇਵਾਰੀ ਦਿਤੀ। ਤੂੰ ਉਸ ਚੇਨਬਸਵ ਨੂੰ ਅੰਦਰ ਕਿਵੇਂ ਆਉਣ ਦਿਤਾ ?"

ਉਤੱਯਾ ਨੇ ਕੋਈ ਉਤਰ ਨਹੀਂ ਦਿਤਾ।

ਰਾਜਾ ਬੋਲਿਆ, "ਕਿਉਂ ਬੇਟੇ, ਗੱਲ ਦਾ ਜਵਾਬ ਕਿਉਂ ਨਹੀਂ ਦੇਂਦਾ ?"

ਉਤੱਯਾ ਬੋਲਿਆ, "ਬੇਟਾ-ਬੇਟਾ ਸੁਣਨ ਦੀ ਆਦਤ ਸਾਨੂੰ ਨਹੀਂ ਹੈ ਮਹਾਰਾਜ। ਗਲਤੀ ਹੋਵੇ ਤਾਂ ਜਵਾਬ-ਤਲਬੀ ਕਰੋ, ਦੋਸ਼ ਹੋਵੇ ਤਾਂ ਦੰਡ ਦੇ ਸਕਦੇ ਹੋ ਪਰ ਅਸੀਂ ਬੇਟੇ ਅਤੇ ਹਰਾਮਖੋਰ ਨਹੀਂ ਹਾਂ ?"

"ਦੰਡ ਦਿਆਂਗੇ, ਛੱਡਾਂਗੇ ਕੀ ? ਦੰਡ ਦਿਆਂਗੇ ਦੱਸੋ ਕਿਉਂ ਆਉਣ ਦਿਤਾ ?"

"ਆਉਣ ਤਾਂ ਜ਼ਰੂਰ ਦਿਤਾ ਸੀ ਮਹਾਰਾਜ। ਜ਼ਿਆਦਾ ਬਹਿਸ ਦੀ ਲੋੜ ਨਹੀਂ। ਦੰਡ ਕੀ ਹੈ ਉਸ ਦੀ ਆਗਿਆ ਦਿਉ, ਭੁਗਤਣ ਲਈ ਤਿਆਰ ਹਾਂ ?"

"ਭੁਗਤੋਗੇ ਕੀ ਸੂਰ। ਖਤਮ ਹੋ ਜਾਓਗੇ ਸਿਰ ਕਲਮ ਕਰਾ ਦਿਆਂਗਾ, ਸੂਲੀ 'ਤੇ ਚੜ੍ਹਾ ਦਿਆਂਗਾ।"

ਰਾਣੀ ਨੂੰ ਲੱਗਿਆ ਹੁਣ ਲੜਕੇ ਨੂੰ ਬੇਸਹਾਰਾ ਛੱਡਣਾ ਠੀਕ ਨਹੀਂ। ਉਹ ਅਜੇ ਸੋਚ ਹੀ ਰਹੀ ਸੀ ਕਿ ਇਸ ਗੱਲ ਦੇ ਵਿਚ ਕਿਵੇਂ ਬੋਲੇ ਕਿ ਇੰਨੇ ਵਿਚ ਪਤਾ ਨਹੀਂ ਰਾਜਕੁਮਾਰੀ ਕੀ ਸੋਚ ਕੇ ਮਾਂ ਨੂੰ ਕੁਝ ਕਹਿਣ ਦਾ ਮੌਕਾ ਦਿਤੇ ਬਿਨਾਂ ਇਕ ਦਮ ਕਮਰੇ ਵਿਚ ਵੜ ਗਈ। ਪਿਤਾ ਦੇ ਨੇੜੇ ਗੋਡੇ ਟੇਕੇ ਉਸ ਦੀਆਂ ਬਾਹਾਂ ਨੂੰ ਫੜ ਕੇ ਬੋਲੀ, "ਪਿਤਾ ਜੀ ਤੁਸੀਂ ਉਤੱਯਾ ਨੂੰ ਕੁਝ ਨਾ ਆਖੋ। ਫੁਫੜ ਜੀ ਨੂੰ ਮੈਂ ਹੀ ਚੋਰੀ ਨਾਲ ਅੰਦਰ ਲੈ ਆਈ ਸਾਂ। ਭੂਆ ਜੀ ਬਹੁਤ ਰੋਂਦੀ ਸੀ, ਮੈਥੋਂ ਵੇਖਿਆ ਨਹੀਂ ਗਿਆ। ਜੋ ਵੀ ਦੋਸ਼ ਹੈ ਮੇਰਾ ਹੈ।"

"ਬਾਹਰ ਚੱਲੋ ਪੁਟੱਮਾ। ਤੂੰ ਏਥੇ ਕਿਉਂ ਆਈ। ਤੂੰ ਚੋਰੀ ਛਿਪੇ ਉਸ ਨੂੰ ਅੰਦਰ ਲਿਆਈ। ਤੈਨੂੰ ਚੋਰੀ ਕਰਨ ਦਾ ਮੌਕਾ ਇਸ ਨੇ ਕਿਉਂ ਦਿਤਾ ? ਤੇਰੀ ਸੁੰਦਰਤਾ 'ਤੇ ਮੋਹਿਤ ਹੋ ਕੇ ਆਉਣ ਦਿਤਾ ਕੀ ?"

"ਹਾਂ ਪਿਤਾ ਜੀ, ਮਾਲਕ ਦੀ ਬੇਟੀ ਨੇ ਕਿਹਾ ਤਾਂ ਮਾਲਕ ਕੀ ਅਤੇ ਬੇਟੀ ਕੀ। ਦੋਹਾਂ ਵਿਚ ਫ਼ਰਕ ਕੀ ਹੈ ? ਇਸੇ ਤੋਂ ਮੇਰਾ ਮੂੰਹ ਵੇਖ ਕੇ ਇਹਨਾਂ ਨੇ ਆਉਣ ਦਿਤਾ।"

ਉਦੋਂ ਤਕ ਰਾਣੀ ਵੀ ਅੰਦਰ ਆ ਗਈ। ਬੇਟੀ ਨੂੰ ਬੁਲਾਕੇ, "ਇਧਰ ਆਉ ਪੁਟੱਮਾ ! ਪਿਤਾ ਜੀ ਨੂੰ ਤੰਗ ਨਾ ਕਰੋ। ਮਹੱਲ ਦੇ ਪਹਿਰੇ ਦੇ ਨਾਇਕ ਦਾ ਦੋਸ਼ ਕੀ ਹੈ ? ਰਾਣੀ ਅਤੇ ਰਾਜੇ ਦੀ ਬੇਟੀ ਰਾਜੇ ਦੀ ਭੈਣ ਨੂੰ ਨਾ ਰੋਣ ਦੇਣ ਲਈ ਜਵਾਈ ਨੂੰ ਅੰਦਰ ਲੈ ਆਈ ਤਾਂ ਕੀ ਪਹਿਰੇਦਾਰ ਮਾਲਕ ਦੇ ਸਾਹਮਣੇ ਸ਼ਿਕਾਇਤ ਕਰ ਸਕਦੇ ਹਨ ਕੀ ?"

ਰਾਣੀ ਹੋਰ ਗੱਲ ਕਹਿਣ ਹੀ ਲੱਗੀ ਸੀ ਇੰਨੇ ਵਿਚ ਰਾਜਾ ਗੁੱਸੇ ਵਿਚ ਬੋਲਿਆ, "ਓਏ ਹੋਏ, ਤੂੰ ਵੀ ਆ ਗਈ ਕੋਡਗ ਦੀ ਰਾਣੀ, ਆਪਣੇ ਬੋਪੰਣਾ ਦੇ ਭਾਣਜੇ ਨੂੰ ਬਚਾਣ। ਚੱਲ ਬਾਹਰ। ਇਹ ਕੀ ਪੁਟੱਮਾ ਮੈਂ ਕੁਝ ਕਰਨ ਲੱਗਾ ਤਾਂ ਤੂੰ ਵਿਚ ਆ

ਜਾਂਦੀ ਏਂ ਨਾ। ਇਸ ਦਾ ਮਤਲਬ ਇਹ ਹੈ ਕਿ ਮੈਂ ਜੋ ਕੁਝ ਕਰਾਂ ਤੇਰੇ ਕੋਲੋਂ ਪੁੱਛ ਕੇ ਕਰਾਂ।"

ਰਾਜਕੁਮਾਰੀ ਬੋਲੀ, "ਇਸ ਵੇਲੇ ਤੁਸੀਂ ਮੇਰੀ ਗੱਲ ਮੰਨ ਲਵੋ ਪਿਤਾ ਜੀ ਫੇਰ ਅੱਗੋਂ ਤੰਗ ਨਹੀਂ ਕਰਾਂਗੀ।"

ਰਾਜਾ ਨੇ ਪੁੱਛਿਆ, "ਕੀ ਇਸ ਦਾ ਮੂੰਹ ਵੇਖ ਕੇ ਮੋਹਿਤ ਹੋ ਗਈ ਏਂ ਬੇਟੀ ? ਕਲ੍ਹ ਤੂੰ ਇਸ ਨਾਲ ਵਿਆਹ ਕਰੇਂਗੀ ?"

ਰਾਜਕੁਮਾਰੀ : "ਇਹ ਤਿਆਰ ਹਨ ਪਿਤਾ ਜੀ, ਪੁਛੋ ?"

ਰਾਜੇ ਦੇ ਮਨ ਵਿਚ ਪਤਾ ਨਹੀਂ ਕਿਹੜੀ ਭਾਵਨਾ ਪੈਦਾ ਹੋਈ, ਕਿਹੜਾ ਤਾਰ ਵੱਜਿਆ, ਉਸਨੇ ਕਿਹਾ, "ਹਾਂ ਬੇਟੀ ਮੈਨੂੰ ਤੇਰੇ ਲਈ ਇਕ ਚੰਗਾ ਲੜਕਾ ਲੱਭ ਲਿਆਉਣਾ ਚਾਹੀਦਾ ਹੈ। ਚੰਗਾ ਪਿਉ ਹੁੰਦਾ ਤਾਂ ਹੁਣ ਤਕ ਲੈ ਆਉਂਦਾ। ਇਹ ਹੀ ਕਿਹੜਾ ਬਹੁਤ ਸੋਹਣਾ ਹੈ। ਤੂੰ ਮੰਨਣ ਲਈ ਤਿਆਰ ਹੋਵੇ ਤਾਂ ਕੀ ਇਸ ਤੋਂ ਵੀ ਸੁੰਦਰ ਨਹੀਂ ?" ਫੇਰ ਉਤੱਯਾ ਨੂੰ ਕਹਿਣ ਲੱਗਾ, "ਓਏ ਉਤੇ ! ਰਾਜਮਹੱਲ ਦੀ ਪਹਿਰੇਦਾਰੀ ਉੱਤੇ ਰੱਖਿਆ ਤਾਂ ਸਿਰ ਹੀ ਚੜ੍ਹ ਗਿਆ। ਦਫਾ ਹੋ ਜਾ। ਭੋਲੀ ਜਿਹੀ ਬੱਚੀ ਨੂੰ ਫੁਸਲਾਣ ਦੀ ਸੋਚੀ ਹੈ, ਕਿਉਂ ਉਏ, ਖੂਬਸੂਰਤ ਆਦਮੀ। ਅੱਖਾਂ ਤੋਂ ਦੂਰ ਹੋ ਜਾ। ਖਬਰਦਾਰ ਇਸ ਵਲ ਅੱਖ ਚੁੱਕੀ ਤਾਂ।" ਬਾਅਦ ਵਿਚ ਬਸਵ ਨੂੰ ਬੋਲਿਆ, "ਓਏ ਬਸਵ ਇਹ ਹਰਾਮਖੋਰ ਆਪ ਨੂੰ ਬੋਪੰਣਾ ਦਾ ਭਤੀਜਾ ਸੋਚ ਕੇ ਆਪਣੇ ਆਪ ਨੂੰ ਵੱਡਾ ਸਮਝਦਾ ਹੈ। ਬੋਪੰਣਾ ਨੂੰ ਕਹੋ ਇਸ ਨੂੰ ਸੀਮਾ ਦੇ ਪਹਿਰੇ ਤੇ ਭੇਜ ਦੇਵੋ। ਇਸ ਵਾਰ ਛੱਡ ਦਿਤਾ। ਬੈਂਤ ਵੀ ਨਹੀਂ ਲਗਵਾਏ, ਸਿਰ ਵੀ ਕਲਮ ਨਹੀਂ ਕਰਵਾਇਆ। ਸਾਰੇ ਲੋਕ ਇਥੋਂ ਦਫਾ ਹੋ ਜਾਵੋ। ਓਏ ਬਾਪੂ ਓਏ, ਮੇਰਾ ਸਿਰ ਦਰਦ ਨਾਲ ਫਟਿਆ ਜਾ ਰਿਹਾ ਹੈ। ਓਏ ਬਸਵ ਦੇ ਬੱਚੇ ਜ਼ਰਾ ਪਾਣੀ ਲਿਆ।"

ਵੀਰਰਾਜ ਬਹੁਤ ਥੱਕ ਗਿਆ ਸੀ। ਪਿਛਲੇ ਸਾਲ ਜਦੋਂ ਗੁੱਸੇ ਵਿਚ ਉਹ ਬੇਹੋਸ਼ ਹੋ ਗਿਆ ਸੀ ਉਦੋਂ ਤੋਂ ਜਦ ਵੀ ਉਹ ਭਾਵੁਕ ਹੋ ਜਾਂਦਾ ਉਹ ਛੇਤੀ ਹੀ ਥੱਕ ਜਾਂਦਾ ਸੀ। ਬੇਹੋਸ਼ ਹੋਣ ਦੇ ਡਰ ਤੋਂ ਗੱਲ ਨੂੰ ਉਥੇ ਹੀ ਖਤਮ ਕਰ ਦੇਂਦਾ ਸੀ। ਇਸ ਤੋਂ ਅੱਗੇ ਹੁਣ ਉਹ ਹੋਰ ਕੁਝ ਬੋਲੇਗਾ, ਅਜਿਹਾ ਨਹੀਂ ਲੱਗਿਆ। ਰਾਣੀ ਨੇ ਉਤੱਯਾ ਨੂੰ ਹਥ ਦੇ ਇਸ਼ਾਰੇ ਨਾਲ ਚਲੇ ਜਾਣ ਲਈ ਕਿਹਾ। ਉਹ ਰਾਣੀ ਅਤੇ ਰਾਜਕੁਮਾਰੀ ਵਲ ਵੇਖਦਾ ਹੋਇਆ ਬਾਹਰ ਚਲਾ ਗਿਆ। ਬਸਵ ਉਸਦੇ ਪਿਛੇ ਕਮਰੇ ਵਿਚ ਗਿਆ ਅਤੇ ਥੋੜ੍ਹੀ ਦੇਰ ਬਾਅਦ ਇਕ ਗਲਾਸ ਵਿਚ ਪਾਣੀ ਲਿਆਇਆ, ਰਾਣੀ ਉਸ ਨੂੰ ਹੱਥ ਵਿਚ ਲੈ ਕੇ "ਪਾਣੀ ਪੀਉ" ਬੋਲੀ। ਰਾਜਾ ਨੇ ਥੋੜ੍ਹਾ ਜਿਹਾ ਪਾਣੀ ਪੀਤਾ ਅਤੇ ਵਿਅੰਗਭਰੀ ਆਵਾਜ਼ ਵਿਚ ਬੋਲਿਆ, "ਕੋਡਗ ਦੀ ਰਾਣੀ ਐਵੇਂ ਕਿਸੇ ਨੂੰ ਲੜਕੀ ਨਾ ਦੇਣਾ। ਠੀਕ ਆਦਮੀ ਦੇਖ ਕੇ।" ਫੇਰ ਕੋਲ ਬੈਠੀ ਬੇਟੀ ਦੇ ਸਿਰ 'ਤੇ ਪਿਆਰ ਨਾਲ ਹੱਥ ਫੇਰ ਕੇ ਅੱਖਾਂ ਬੰਦ ਕਰ ਲਈਆਂ। ਪਲ ਭਰ ਵਿਚ ਘੁਰਾੜੇ ਸੁਣਾਈ ਦਿਤੇ।

ਪਰਬਤ ਦੇ ਬਰਾਬਰ ਨਜ਼ਰ ਆਉਣ ਵਾਲਾ ਡਰ ਪਲ ਵਿਚ ਰੂੰ ਦੀ ਤਰ੍ਹਾਂ ਉਡ

ਗਿਆ, ਇਹ ਵੇਖ ਕੇ ਰਾਣੀ ਓਂਕਾਰੇਸ਼ਵਰ ਨੂੰ ਮਨ ਵਿਚ ਯਾਦ ਕਰਨ ਲੱਗੀ। ਬੇਟੀ ਨੂੰ ਫੜ ਕੇ ਉਠਾਇਆ ਅਤੇ ਉਸ ਨੂੰ ਰਣਵਾਸ ਵਲ ਬੁਲਾ ਲੈ ਗਈ।

## 59

ਉਸ ਸ਼ਾਮ ਆਪਣੇ ਵਾਇਦੇ ਅਨੁਸਾਰ ਭਗਵਤੀ ਦੀਕਸ਼ਤ ਨੂੰ ਮੰਦਰ ਵਿਚ ਆ ਕੇ ਮਿਲੀ ਅਤੇ ਉਸ ਨੇ ਆਪਣੀ ਰਾਮ ਕਹਾਣੀ ਆਪਣੇ ਤਾਏ ਨੂੰ ਸੁਣਾਈ।

''ਮੈਂ ਸਿਰਫ ਸੋਲ੍ਹਾਂ ਸਾਲ ਦੀ ਸਾਂ। ਅਣੱਯਾ ਮਹੱਲ ਦੇ ਤੌਰ ਤਰੀਕੇ ਮੈਨੂੰ ਕੀ ਪਤਾ। ਰਾਜੇ ਨੇ ਮਹੱਲ ਦੇ ਮੰਦਰ ਵਿਚ ਬੁਲਾਇਆ। ਨਾਂਹ ਕਿਵੇਂ ਕਰਦੀ। ਕੋਲ ਖੜੀ ਹੋ ਕਈ। ਵਿਆਹ ਹੋ ਗਿਆ ਸਮਝੋ, ਮੇਰੇ ਨਾਲ ਚਲੋ ਕਿਹਾ। ਮਾਂ ਤੋਂ ਪੁੱਛਦੀ ਹਾਂ ਕਿਹਾ, ਤਾਂ ''ਬਾਅਦ ਵਿਚ ਪੁੱਛਣਾ'' ਕਹਿ ਕੇ ਖਿਚ ਕੇ ਲੈ ਗਏ। ਆਪਣੇ ਮਨ ਦੀ ਕਰ ਲਈ। ਬਾਅਦ ਵਿਚ ਮਾਂ ਨੂੰ ਦੱਸਿਆ। 'ਮੇਰੀ ਬੇਟੀ ਹੋਰ ਕੀ ਬਣ ਸਕਦੀ ਹੈਂ' ਮਾਂ ਨੇ ਕਿਹਾ। ਉਹ ਰਾਜੇ ਦੇ ਕੋਲ ਗਈ ਅਤੇ ਪੁੱਛਿਆ, ''ਕੀ ਅਜਿਹਾ ਕਰਨਾ ਠੀਕ ਸੀ ? ''ਉਹ ਬੋਲੇ ?'' ''ਕੁਝ ਵੀ ਨਹੀਂ ਕੀਤਾ। ਤੂੰ ਚੁਪ ਰਹਿ। ਸਮਝੋ ਵਿਆਹ ਕਰ ਲਿਆ'' ਮਾਂ ਚੁਪ ਹੋ ਗਈ। ਮੈਨੂੰ ਕਿਹਾ, ''ਚਾਰ ਦਿਨ ਵੇਖੋ।''

ਵੇਖੋ ਕਹਿ ਕੇ ਰਹਿ ਜਾਣ ਵਿਚ ਉਹ ਲੜਕੀ ਬੁੱਢੀ ਹੋ ਗਈ ਅਣੱਯਾ। ਕੀ ਉਹ ਵੇਖਣ ਦੀ ਉਮਰ ਸੀ ? ਵੇਖਣ ਵਾਲਾ ਖਾਨਦਾਨ ਸੀ ? ਦੇਖਾਂਗੇ ਕਹਿਣ ਨਾਲ ਕੀ ਇੰਤਜ਼ਾਰ ਕੀਤਾ ਜਾ ਸਕਦਾ ਸੀ ? ਚਾਰ ਦਿਨ ਵੇਖਣ ਵਿਚ ਹੀ ਚਾਰ ਵਾਰ ਮਿਲੇ। ਪਿਤਾ ਜੀ ਨੂੰ ਪਤਾ ਲੱਗਿਆ। ''ਰਾਜਾ ਸਾਹਿਬ ਨਾਲ ਗੱਲ ਕਰਦਾ ਹਾਂ'' ਕਿਹਾ। ਉਨ੍ਹਾਂ ਨੇ ਪਿਤਾ ਜੀ ਸਮਝਾ ਦਿਤਾ।

ਪਤਾ ਨਹੀਂ ਕਿਵੇਂ ਵੱਡੇ ਰਾਜੇ ਤਕ ਖਬਰ ਪੁਜੀ। ਉਹ ਘੋੜੇ 'ਤੇ ਕਾਲਕੁਨਾਡ ਆਏ। ਸ਼ਾਮ ਦਾ ਵੇਲਾ ਸੀ। ਕਮਰੇ ਵਿਚੋਂ ਤਹਿਖਾਨੇ ਵਿਚ ਉਤਾਰ ਕੇ ਸੁਰੰਗ ਰਾਹੀਂ ਬਾਹਰ ਭੇਜ ਦਿਤਾ ਅਤੇ ਦਰਵਾਜ਼ਾ ਖੋਲ੍ਹ ਕੇ ਭਰਾ ਨੂੰ ਮਿਲੇ। ਇਹ ਸੱਚ ਹੈ ਪੁਛਣ 'ਤੇ 'ਨਹੀਂ ਤਾਂ' ਕਹਿ ਦਿਤਾ। ਬਾਅਦ ਵਿਚ ਬਹੁਤ ਗੁੱਸਾ ਕੀਤਾ। ''ਰਾਜੇ ਕੋਲ ਸ਼ਿਕਾਇਤ ਕੀਤੀ ਹੈ ਜਾ ਜੋ ਮਰਜ਼ੀ ਕਰ ਲੈਣਾ'' ਕਿਹਾ।

ਬੇਟੇ ਨੂੰ ਜਨਮ ਦਿਤਾ। ਪਿਤਾ ਜੀ ਅਤੇ ਮਾਂ ਉਨ੍ਹਾਂ ਨੂੰ ਮਿਲੇ ਅਤੇ ਬਹੁਤ ਬੇਨਤੀ ਕੀਤੀ। ਉਸ ਬੱਚੇ ਦੇ ਬਾਪ ਨੇ ਕਿਹਾ ਕਿ ਆਪਣੀ ਬੇਟੀ ਨੂੰ ਭੇਜੋ ਉਸੇ ਨਾਲ ਗੱਲ ਕਰਾਂਗਾ। ਫੁਸਲਾਇਆ ਅਤੇ ਨਾਲ ਰੱਖਿਆ। ਫੇਰ ਕਿਹਾ ਕਿ ਸਮਝ ਲਵੋ ਵਿਆਹ ਹੋ ਗਿਆ। ਵਾਪਸ ਭੇਜ ਦਿਤਾ। ਚੁਪਚਾਪ ਰਹੇਂਗੀ ਤਾਂ ਵਿਆਹ ਕਰ ਲਵਾਂਗਾਂ। ਜੇ ਸ਼ਿਕਾਇਤ ਕਰੇਂਗੀ ਤਾਂ ਨਹੀਂ। ਚੰਗਾ ਕਹਿ ਕੇ ਚੁਪ ਹੋ ਗਈ ਤਾਂ ਉਨ੍ਹਾਂ ਨੇ ਪਿਤਾ ਜੀ ਨੂੰ ਮਰਵਾ ਦਿਤਾ।

ਜਦੋਂ ਨਾਲ ਹੁੰਦੇ ਤਾਂ ਉਨ੍ਹਾਂ ਦੀ ਗੱਲ ਸੁਣਨ ਵਾਲੀ ਹੀ ਹੁਦੀ ਸੀ, ਅਣੱਯਾ।

ਭਰਾ ਤੋਂ ਬਾਅਦ ਮੈਂ ਹੀ ਤਾਂ ਰਾਜਾ ਬਣਾਂਗਾ ਮੇਰੇ ਤੋਂ ਬਾਅਦ ਮੇਰਾ ਬੇਟਾ ਰਾਜਾ ਬਣੇਗਾ। ਮੈਂ ਤਾਂ ਸੱਚ ਹੀ ਸਮਝੀ ਸਾਂ, ਅਣੱਯਾ। ਤੁਹਾਨੂੰ ਤਾਂ ਪਤਾ ਹੈ ਕਿ ਉਨ੍ਹਾਂ ਦੇ ਇਥੇ ਬੱਚੇ ਨਹੀਂ ਸਨ। ਦੇਵੱਕਾ ਨੇ ਇਕ ਬੱਚੇ ਨੂੰ ਜਨਮ ਦਿਤਾ ਉਹ ਵੀ ਮਰ ਗਿਆ ਸੀ। ਫੇਰ ਕਿੰਨੇ ਹੀ ਸਾਲ ਬੀਤ ਜਾਣ 'ਤੇ ਵੀ ਉਹ ਗਰਭਵਤੀ ਨਾ ਹੋਈ। ਜੇ ਉਸ ਨੂੰ ਮੰਨ ਲੈਂਦੇ ਤਾਂ ਵਿਆਹ ਹੋ ਗਿਆ ਹੀ ਸਮਝਦੀ ਤਾਂ ਇਸ ਰਾਜ ਦਾ ਅਧਿਕਾਰੀ ਉਨ੍ਹਾਂ ਦਾ ਬੇਟਾ ਹੀ ਤਾਂ ਬਣਦਾ। ਚੰਗਾ ਸੋਚ ਕੇ ਚੁਪ ਰਹੀ।

ਸਮਝ ਲਉ ਮੈਂ ਖੁਸ਼ ਹੀ ਸਾਂ। ਵਿਆਹ ਨਾ ਹੋਣ 'ਤੇ ਵੀ ਉਹ ਪਤੀ ਸਨ ਅਤੇ ਮੈਂ ਪਤਨੀ। ਮੈਂ ਉਨ੍ਹਾਂ ਨੂੰ ਧੋਖਾ ਨਹੀਂ ਦਿਤਾ। ਮੈਂ ਉਨ੍ਹਾਂ ਦੇ ਨਾਲ ਇਸ ਤਰ੍ਹਾਂ ਰਹੀ ਜਿਵੇਂ ਉਨ੍ਹਾਂ ਨੇ ਕੰਗਣਾ ਅਤੇ ਆਗਲਯ ਬੰਨ੍ਹਿਆਂ ਹੋਵੇ। ਮੈਂ ਸਚਾਈ 'ਤੇ ਚੱਲੀ ਉਸ ਦਾ ਕੋਈ ਪ੍ਰਤੀਫਲ ਨਹੀਂ ਮੰਗਿਆ। ਬਿਨਾਂ ਫੇਰਿਆਂ ਦੇ ਪਤਨੀ ਬਣੀ। ਪਤਨੀ ਹੀ ਸਮਝ ਕੇ ਖੁਸ਼ ਰਹੀ।

ਇਕ ਸਾਲ ਬੀਤ ਗਿਆ। ਦੇਵੱਕਾ ਦੇ ਘਰ ਇਕ ਬੱਚਾ ਹੋਇਆ। ਮੇਰਾ ਬੱਚਾ ਬਿਨ੍ਹਾਂ ਵਿਆਹ ਦੇ ਸੀ, ਉਸ ਦਾ ਵਿਆਹ ਵਾਲਾ। ਇਸ ਦਾ ਕੀ ਹਾਲ ਹੋਵੇਗਾ, ਸੋਚ ਕੇ ਮੈਂ ਡਰ ਗਈ।

ਬੱਚੇ ਨੂੰ ਲੈ ਕੇ ਮਾਂ ਦੇ ਨਾਲ ਉਨ੍ਹਾਂ ਦੇ ਕੋਲ ਗਈ। ਸ਼ਿਕਾਰ ਲਈ ਇਹ ਅਤੇ ਇਹਨਾਂ ਦੇ ਸਾਥੀ ਨਾਲਕੁਨਾਡ ਦੇ ਮਹੱਲ ਵਿਚ ਦੋ ਹੀ ਸਨ। ਦੇਵੱਕਾ ਨੇ ਹਾਲੇਰੀ ਦੇ ਮਹੱਲ ਵਿਚ ਛਿਲਾ ਕੀਤਾ ਸੀ। ਉਨ੍ਹਾਂ ਨੇ ਮੈਨੂੰ ਅਤੇ ਮਾਂ ਨੂੰ ਅੰਦਰ ਬੁਲਾਇਆ। ਦਾਸੀ ਕਿਹਾ, ਹਰਾਮਜ਼ਾਦੀ ਕਿਹਾ ਅਤੇ ਬਹੁਤ ਸਾਰੀਆਂ ਗਾਲ੍ਹਾਂ ਦਿਤੀਆਂ। ਮਾਂ ਬੱਚੇ ਨੂੰ ਲੈ ਕੇ ਕੋਲ ਜਾ ਕੇ ਬੋਲੀ, "ਇਹ ਤਾਂ ਤੇਰਾ ਹੀ ਲੜਕਾ ਹੈ। ਮੇਰੀ ਬੇਟੀ ਹਰਾਮਜ਼ਾਦੀ ਸਹੀ। ਹਰਾਮਜ਼ਾਦੀ ਨੇ ਤੇਰਾ ਹੀ ਬੇਟਾ ਤਾਂ ਪੈਦਾ ਕੀਤਾ ਹੈ। ਕੀ ਇਹ ਤੇਰਾ ਬੇਟਾ ਨਹੀਂ ? ਬੱਚੇ ਨੂੰ ਦੇਖ ਕੇ ਬਾਪ ਗੁੱਸੇ ਵਿਚ ਉਬਲ ਪਿਆ। ਅਣੱਯਾ ਉਨ੍ਹਾਂ ਨੇ ਕਿਹਾ, "ਹਰਾਮਜ਼ਾਦੀ ਮੇਰੇ ਮੂੰਹ ਲਗਦੀ ਹੈ। "ਬੱਚੇ ਦੇ ਪੈਰ ਮਰੋੜ ਕੇ ਖਿਚਦੇ ਹੋਏ ਬੋਲੇ," ਬੇਟਾ ਮੇਰਾ ਹੀ ਸਹੀ, ਇਥੇ ਛੱਡਕੇ ਚਲੀ ਜਾਉ "ਪੈਰ ਮਰੋੜਨ ਨਾਲ ਬੱਚਾ ਚੀਕਿਆ। ਮੇਰਾ ਕਲੇਜਾ ਸੜ ਗਿਆ ਅਣੱਯਾ। ਮੈਂ ਉਨ੍ਹਾਂ ਨੂੰ ਗਾਲ੍ਹਾਂ ਦਿਤੀਆਂ 'ਤੁਹਾਡਾ ਵੰਸ਼ ਬਚੇਗਾ ? ਉਹ ਬੋਲੇ ਹੁਣੇ ਬਚਾਉਂਦਾ ਹਾਂ। ਬੱਚੇ ਨੂੰ ਹੇਠਾਂ ਰੱਖ ਦਿਤਾ। ਉਹ ਰੋ ਪਿਆ। ਬੱਚੇ ਦੇ ਬਾਪ ਨੇ ਕਿਹਾ," ਮੇਰਾ ਲੜਕਾ ਹੈ ਨਾ ਮੈਂ ਸੰਭਾਲ ਲਵਾਂਗਾ। ਉਸ ਨਾਲ ਤੁਹਾਡਾ ਕੋਈ ਸੰਬੰਧ ਨਹੀਂ। ਦੋਵੇਂ ਸਿਧੀਆਂ ਇਥੋਂ ਚਲੀਆਂ ਜਾਵੋ, ਕੋਡਗ ਦੀ ਹੱਦ 'ਚੋਂ ਬਾਹਰ ਹੋ ਜਾਉ। ਬਿਨਾਂ ਮੇਰੀ ਆਗਿਆ ਦੇ, ਖਬਰਦਾਰ ਜੇ ਫੇਰ ਇਥੇ ਕਦਮ ਰੱਖਿਆ ਤਾਂ। ਚਲੀਆਂ ਜਾਵੋ, ਨਹੀਂ ਤਾਂ ਬੱਚੇ ਨੂੰ ਜਾਨ ਤੋਂ ਮਾਰ ਕੇ ਉਸ ਦੀ ਲਾਸ਼ ਹੀ ਤੁਹਾਨੂੰ ਦਿਆਂਗਾ, ਨਿਕਲ ਜਾਵੋ।"

ਫੇਰ ਚਾਰ ਆਦਮੀਆਂ ਨੂੰ ਬੁਲਾ ਕੇ ਬਾਹਰ ਰੱਖ ਦੇਣ ਲਈ ਕਿਹਾ। ਅਸੀਂ ਮਾਂ-ਬੇਟੀ ਮੂੰਹ ਲਟਕਾਈ ਨਿਕਲ ਗਈਆਂ ਅਣੱਯਾ। ਮਨ ਵਿਚ ਇਹੀ ਪ੍ਰਾਰਥਨਾ ਕੀਤੀ ਹੈ ਹੇ ਭਗਵਾਨ ਜਿਵੇਂ ਵੀ ਹੋਵੇ ਉਸ ਬੱਚੇ ਨੂੰ ਬਚਾ ਲਉ। ਇਸ ਗੱਲ ਨੂੰ ਚੌਂਤੀ ਸਾਲ ਬੀਤ ਗਏ। ਬਚਿਆ ਰਹੇ ਇਸ ਆਸ ਤੋਂ ਇਧਰ ਤੱਕਿਆ ਵੀ

ਨਹੀਂ । ਵੱਡਾ ਭਰਾ ਮਰਿਆ, ਛੋਟਾ ਰਾਜਾ ਬਣਿਆ, ਆਉਣ ਦੀ ਆਗਿਆ ਮੰਗੀ ਤਾਂ ਅਖਵਾ ਭੇਜਿਆ ਇਧਰ ਆਈ ਤਾਂ ਬੱਚਾ ਮਰਿਆ ਹੀ ਮਿਲੇਗਾ । ਠੀਕ ਹੈ ਬੱਚਾ ਹੀ ਸਾਡਾ ਨਹੀਂ । ਜਾ ਕੇ ਕਰਨਾ ਹੀ ਕੀ ਹੈ ? ਜਿਥੇ ਵੀ ਰਹੇ ਜੀਉਂਦਾ ਰਹੇ । ਸਾਡਾ ਕੀ ਕਿਤੇ ਵੀ ਪਏ ਰਹਾਂਗੇ । ਮਾਂ ਵੀ ਮਰ ਗਈ । ਮੈਂ ਇਕੱਲੀ ਰਹਿ ਗਈ । ਗੁਰੂ ਦੀ ਸੇਵਾ ਕੀਤੀ । ਭਗਵਤੀ ਦੀ ਸ਼ਰਨ ਲਈ । ਉਸ ਨੂੰ ਪ੍ਰਾਰਥਨਾ ਕੀਤੀ ਕਿ ਅੱਜ ਨਹੀਂ ਤਾਂ ਕਲ੍ਹ ਜਦੋਂ ਵੀ ਤੁਹਾਡੀ ਦਇਆ ਹੋਵੇ ਮੇਰਾ ਬੱਚਾ ਬਾਪ ਦੀ ਗੱਦੀ ਸੰਭਾਲੇ । ਉਸ ਬੇਟੇ ਨੂੰ ਬਿਨਾਂ ਦੇਖਿਆਂ ਉਸ ਦੀ ਖਬਰ ਮੰਗਵਾਂਦੀ ਰਹੀ ।

ਗੁਰੂ ਜੀ ਤੁਹਾਡੀ ਹੀ ਤਰ੍ਹਾਂ ਬਹੁਤ ਚੰਗੇ ਸਨ ਅਣੱਯਾ । ਉਹ ਵੀ ਮੈਨੂੰ 'ਪਾਪਾ' ਕਹਿ ਕੇ ਬੁਲਾਉਂਦੇ ਸਨ । ਉਹ ਮੈਨੂੰ ਬੇਟੀ ਵਾਂਗ ਰੱਖਦੇ ਰਹੇ । ਪਿਤਾ ਜੀ ਦੀ ਤਰ੍ਹਾਂ ਉਹ ਵੈਦਕ ਅਤੇ ਸੰਗੀਤ ਜਾਣਦੇ ਸਨ ਅਤੇ ਤੁਹਾਡੇ ਵਾਂਗ ਜੋਤਸ਼ ਵੀ । ਉਨ੍ਹਾਂ ਨੇ ਕਿਹਾ ਚੁਪਚਾਪ ਕਿਉਂ ਰਹਿੰਦੀ ਏ ਸਿਖ ਲੈ ਜਿੰਨ੍ਹਾ ਮੈਨੂੰ ਆਉਂਦਾ ਹੈ ਸਿਖਾ ਦਿਆਂਗਾ । ਮੈਂ ਹਾਂ' ਕਿਹਾ । ਜੋ ਕੁਝ ਉਨ੍ਹਾਂ ਨੇ ਸਿਖਾਇਆ ਸਿਖਿਆ । ਉਹ ਵੈਦਕ ਅਤੇ ਜੋਤਸ਼ ਮੈਂ ਜਾਣਦੀ ਹਾਂ ।

ਜੋਤਸ਼ ਸਿੱਖਣ ਤੋਂ ਬਾਅਦ ਮੈਂ ਬੇਟੇ ਦੀ ਕੁੰਡਲੀ ਦਾ ਅਧਿਅਨ ਕੀਤਾ । ਗਣਨਾ ਕਰਕੇ ਗੁਰੂ ਜੀ ਨੂੰ ਦਿਖਾਈ ਅਤੇ ਪੁੱਛਿਆ । ਦਸ ਲਾਈਨਾਂ ਪੜ੍ਹ ਕੇ ਉਹ ਬੋਲੇ । ਠੀਕ ਹੀ ਦਿਖਦੀ ਹੈ । "ਤੁਹਾਡੀ ਤਰ੍ਹਾਂ ਉਹ ਕਹਿੰਦੇ ਸਨ ਕਿ ਜੋਤਸ਼ ਤੋਂ ਬਹੁਤ ਅੱਗੇ ਦੀ ਗੱਲ ਨਹੀਂ ਵੇਖਣੀ ਚਾਹੀਦੀ । ਉਹ ਗੁਰੂ ਜੀ ਵੀ ਦੋ ਸਾਲ ਪਹਿਲਾਂ ਚਲੇ ਗਏ ਅਣੱਯਾ । ਮਰਨ ਵੇਲੇ ਬੋਲੇ, "ਤੁਹਾਡਾ ਬਣਵਾਸ ਸਮਾਪਤ ਹੋਣ ਵਾਲਾ ਲਗਦਾ ਹੈ ।" ਛੇ ਮਹੀਨੇ ਤਕ ਉਥੇ ਰਹੀ । ਇਧਰ ਆਉਣ ਲਈ ਦਿਲ ਕੀਤਾ । ਪੱਤਰੀ ਵੇਖੀ, ਬੇਟੇ ਦੀ ਗ੍ਰਹਿ ਦਸ਼ਾ ਬਹੁਤ ਚੰਗੀ ਸੀ । ਗੁਆਚੇ ਸੰਬੰਧੀਆਂ ਨੂੰ ਮਿਲੇਗਾ, ਚੰਗਾ ਅਹੁਦਾ ਮਿਲੇਗਾ । ਸੰਬੰਧੀ ਹੋਰ ਕੌਣ ਹੈ ਮੈਂ ਹੀ ਤਾਂ ? ਕੋਲ ਰਹਿਣ ਲਈ ਆਈ ਤੁਹਾਡੇ ਛੋਟੇ ਭਰਾ ਦਾ ਦੋਹਤਾ ਹੈ । ਉਨ੍ਹਾਂ ਦੀ ਕੁੰਡਲੀ ਵੇਖ ਕੇ ਅਜਿਹਾ ਕਰੋ ਜਿਸ ਤੋਂ ਉਸ ਦਾ ਭਲਾ ਹੋਵੇ । ਮੈਂ ਤੁਹਾਡੀ ਪਾਪੀ ਹਾਂ ਹੁਣ ਮੇਰਾ ਪੁੰਨ ਕੀ ਹੈ ਦੱਸੋ ।"

## 60

ਭਰਾ ਦੀ ਬੇਟੀ ਦੀ ਆਤਮਕਥਾ ਸੁਣ ਕੇ ਦੀਕਸ਼ਤ ਉਦਾਸ ਹੋ ਗਿਆ । ਹੇ ਭਗਵਾਨ ਲੜਕੀ ਨੇ ਕਿੰਨਾ ਦੁਖ ਸਹਿਨ ਕੀਤਾ । ਘਰ ਵਿਚ ਜਨਮ ਲੈ ਕੇ ਜੇ ਹੋਰ ਸਾਰਿਆਂ ਵਾਂਗ ਜੀਵਨ ਗੁਜ਼ਾਰਦੀ ਤਾਂ ਕੀ ਇਸ ਬੱਚੀ ਨੂੰ ਇੰਨਾ ਉਚ ਨੀਚ ਦੇਖਣਾ ਪੈਂਦਾ । ਕਿਸ ਨੂੰ ਪਤਾ ਹੈ । ਸ਼ਾਇਦ ਵੇਖਣਾ ਹੀ ਪੈਂਦਾ । ਸਾਡੇ ਘਰ ਵਿਚ ਜਿੰਨੀਆਂ ਵੀ ਲੜਕੀਆਂ ਪੈਦਾ ਹੋਈਆਂ ਕੀ ਉਹ ਜਨਮ ਤੋਂ ਲੈ ਕੇ ਮੌਤ ਤਕ ਸੁਖੀ ਹੀ ਰਹੀਆਂ ਸਨ ? ਪਰ ਉਨ੍ਹਾਂ

ਦੇ ਦੁੱਖ ਸੁੱਖ ਦੂਜੇ ਹੀ ਸਨ ਅਤੇ ਇਸ ਦਾ ਕੁਝ ਹੋਰ ਹੀ । ਸਭ ਭਗਵਾਨ ਦੀ ਮਰਜ਼ੀ ਹੈ । ਇਹ ਸਭ ਕੁਝ ਕਿਉਂ ? ਅਸੀਂ ਕੁਝ ਵੀ ਨਹੀਂ ਜਾਣਦੇ । ਪਰ ਇਹ ਦ੍ਰਿੜ੍ਹ ਵਿਸ਼ਵਾਸ ਰਹੇ ਕਿ ਸਭ ਕੁਝ ਉਹ ਦੇਖਦਾ ਹੈ । ਤਾਂ ਦੁੱਖ ਨੂੰ ਸ਼ਾਂਤੀ ਨਾਲ ਸਹਿਨ ਕੀਤਾ ਜਾ ਸਕਦਾ ਹੈ ।

ਆਪਣੀ ਗੱਲ ਕਹਿਣ ਤੋਂ ਬਾਅਦ ਵੀ ਤਾਊ ਜੀ ਨੇ ਮੂੰਹ ਨਾ ਖੋਲ੍ਹਿਆ ਤਾਂ ਪਾਪਾ ਨੇ ਪੁੱਛਿਆ, "ਅਣੱਯਾ ਕੀ ਕਹਿੰਦੇ ਹੋ ? ਤੁਸੀਂ ਚੁਪ ਕਿਉਂ ਹੋ ?"

ਦੀਕਸ਼ਤ : "ਬੱਚਾ ਕਿਥੇ ਹੈ ਬੇਟਾ, ਤੂੰ ਕਹਿੰਦੀ ਏਂ ਪਿਉ ਦੇ ਕੋਲ ਸੀ ? ਹੁਣ ਕਿਥੇ ਹੈ ।"

'ਉਹ ਸਭ ਕੁਝ ਬਾਅਦ ਵਿਚ ਦੱਸਾਂਗੀ । ਤੁਸੀਂ ਇਹ ਬਚਨ ਦਿਉ ਕਿ ਉਸ ਦਾ ਰਾਜਾ ਬਣਨ ਦਾ ਯੋਗ ਹੈ । ਤੁਸੀਂ ਉਸ ਵਿਚ ਸਹਾਇਤਾ ਕਰੋਗੇ ।"

"ਪਾਪਾ ਮੈਂ ਤੁਹਾਡਾ ਤਾਇਆ ਤਾਂ ਹਾਂ ਪਰ ਨਾਲ ਹੀ ਰਾਜ ਘਰਾਣੇ ਦਾ ਜੋਤਸ਼ੀ ਵੀ ਹਾਂ । ਜੇ ਇਹ ਮੰਨ ਲਿਆ ਜਾਵੇ ਕਿ ਤੁਹਾਡਾ ਬੇਟਾ ਰਾਜਾ ਬਣੇ ਤਾਂ ਇਸ ਰਾਜੇ ਦਾ ਕੀ ਹੋਵੇਗਾ ?"

"ਤਾਂ ਤੁਹਾਨੂੰ ਆਪਣੇ ਦੋਹਤੇ ਤੋਂ ਇਹ ਪਰਾਇਆ ਜ਼ਿਆਦਾ ਪਿਆਰਾ ਹੈ ?"

"ਅਜਿਹਾ ਨਾ ਕਹੋ ਬੇਟਾ, ਮੇਰੀ ਬੇਟੀ, ਮੇਰੀ ਬੇਟੀ ਹੀ ਹੈ, ਮੇਰਾ ਦੋਹਤਾ ਮੇਰਾ ਹੀ ਦੋਹਤਾ ਹੈ । ਬਗਾਨੇ ਬਗਾਨੇ ਹੀ ਹਨ । ਫੇਰ 'ਪਾਪਾ' ਕੀ ਤੈਨੂੰ ਪਤਾ ਨਹੀਂ ਕਿ ਧਰਮ ਵੀ ਕੋਈ ਚੀਜ਼ ਹੈ ? ਆਪਣੇ ਦੋਹਤੇ ਦਾ ਭਲਾ ਕਰਨ ਲਈ ਦੂਜੇ ਦੀ ਹਾਨੀ ਕਰਾਂ ? ਅਜਿਹਾ ਕਰਨ ਲਈ ਤਾਂ ਤੂੰ ਵੀ ਨਹੀਂ ਕਹੇਂਗੀ ।"

"ਬੇਗਾਨਿਆਂ ਦਾ ਨੁਕਸਾਨ ਨਾ ਕਰੋ ਅਣੱਯਾ । ਕੇਵਲ ਏਨਾ ਹੀ ਕਰੋ ਕਿ ਦੋਹਤੇ ਦੇ ਲਈ ਨਿਆਂ ਪੱਖੋਂ ਭਲਾ ਹੋਵੇ । ਇਹ ਤੁਹਾਡਾ ਪਹਿਲਾ ਧਰਮ ਨਹੀਂ ?"

"ਤੁਹਾਡਾ ਬੇਟਾ ਲਿੰਗਰਾਜ ਦਾ ਬੇਟਾ ਹੈ, ਪਰ ਉਹ ਰਾਜ ਦਾ ਅਧਿਕਾਰੀ ਨਹੀਂ ਬਣ ਸਕਦਾ ।"

"ਤੁਸੀਂ ਵੀ ਇਹੀ ਕਹਿੰਦੇ ਹੋ ।"

"ਦੇਖੋ ਬੇਟੀ ਮੇਰਾ ਕਹਿਣਾ ਤੈਨੂੰ ਬੁਰਾ ਲਗਦਾ ਹੈ । ਇਸ ਤੇ ਮੈਂ ਚਰਚਾ ਨਹੀਂ ਕਰਨਾ ਚਾਹੁੰਦਾ । ਪਰ ਤੂੰ ਸਾਧਾਰਨ ਇਸਤਰੀ ਦੀ ਤਰ੍ਹਾਂ ਇਸਤ੍ਰੀ ਨਹੀਂ ਏ । ਤੈਨੂੰ ਈਸ਼ਵਰ ਨੇ ਕਿਸੇ ਵੀ ਮਨੁੱਖ ਤੋਂ ਵੱਧ ਅਕਲ ਦਿਤੀ ਹੈ । ਇਸ 'ਤੇ ਤੂੰ ਤੀਹ ਸਾਲ ਤਕ ਤਪੱਸਿਆ ਕੀਤੀ ਹੈ ?

"ਤਪੱਸਿਆ ?"

"ਹਾਂ 'ਪਾਪਾ' ਅਜਿਹੇ ਦੁੱਖ ਦੇ ਦਿਨਾਂ ਵਿਚ ਭਗਵਾਨ ਦੇ ਸਾਹਮਣੇ ਬਹਿ ਕੇ ਮਨ ਨੂੰ ਸਥਿਰ ਕਰਕੇ 'ਹੇ ਭਗਵਾਨ ਬੱਚੇ ਦੀ ਰੱਖਿਆ ਕਰੋ ਅਤੇ ਮੈਨੂੰ ਰਾਹ ਦਿਖਾਉ' ਇਹ ਜੋ ਪ੍ਰਾਰਥਨਾ ਕੀਤੀ ਹੈ ਉਹੀ ਤੇਰੀ ਤਪੱਸਿਆ ਸੀ । ਤੁਹਾਡੀ ਮਾਂ ਪੁੰਨਆਤਮਾ ਸੀ । ਤੁਹਾਡੇ ਪਿਤਾ ਜੀ ਧਰਮਾਤਮਾ ਸਨ । ਤੁਹਾਡਾ ਚੰਗਾ ਹੋਣਾ ਕੋਈ ਹੈਰਾਨੀ ਦੀ ਗੱਲ ਹੈ ? ਹਾਂ, ਮੈਂ ਕੀ ਕਹਿ ਰਿਹਾ ਸਾਂ ?"

"ਬੇਟੀ ਦੀ ਅਕਲਮੰਦੀ ਦੀ ਪ੍ਰਸੰਸਾ ਕਰ ਰਹੇ ਸੀ ।"

ਹਾਂ ਦੇਖਿਆ ? ਜੇਕਰ ਕੋਈ ਹੋਰ ਹੁੰਦਾ ਤਾਂ ਇਹ ਸਭ ਗੱਲਾਂ ਮੈਂ ਨਾ ਕਹਿੰਦਾ। ਤੂੰ ਸਮਝਦਾਰ ਏਂ ਇਸ ਲਈ ਕਹਿੰਦਾ ਹਾਂ। ਤੂੰ ਘਰ ਦੀ ਬੇਟੀ ਏਂ ਪਰ ਤੇਰੀ ਮਾਂ ਸਾਡੇ ਘਰ ਦੀ ਬਹੂ ਨਹੀਂ ਸੀ। ਇਸ ਤੋਂ ਕੀ ਹੋਇਆ ? ਤੂੰ ਸਾਡੇ ਘਰ ਵਿਚ ਨਹੀਂ ਰਹੀ। ਇਸ ਤਰ੍ਹਾਂ ਸੋਚੋ ਤੇਰਾ ਬੇਟਾ ਰਾਜਾ ਦਾ ਬੇਟਾ ਹੈ ਪਰ ਤੂੰ ਰਾਜਾ ਦੀ ਬਹੂ ਨਹੀਂ। ਤੇ ਤੇਰਾ ਬੇਟਾ ਰਾਜ ਘਰਾਣੇ ਦਾ ਬੇਟਾ ਨਹੀਂ। ਹੁਣ ਕੀ ਕਰੀਏ ਬੇਟੀ ? ਵਿਆਹ ਨਾ ਹੋਣ ਨਾਲ ਬੇਟੇ ਦਾ ਅਧਿਕਾਰ ਖੋਹਿਆ।

"ਜੋ ਰਾਜਾ ਬਣਨ ਵਾਲੇ ਸਨ, ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਸੀ। ਮੈਂ ਵਿਸ਼ਵਾਸ ਕਰਕੇ ਧੋਖਾ ਖਾਧਾ। ਏਨੀਂ ਸਜ਼ਾ ਕੀ ਬਹੁਤ ਨਹੀਂ ? ਪੈਦਾ ਹੋਏ ਬੱਚੇ ਨੂੰ ਵੀ ਉਸ ਦੀ ਸਜ਼ਾ ਭੁਗਤਣੀ ਪਵੇਗੀ ?"

"ਇਹ ਤਾਂ ਤੇਰੇ 'ਤੇ ਬੀਤੀ ਹੀ ਨਹੀਂ 'ਪਾਪਾ' ਤੇਰੇ ਬਾਪ ਦੀ ਕਰਨੀ ਨਾਲ ਤੇਰੇ ਕੋਲੋਂ ਤੇਰਾ ਘਰ ਛੁਟਿਆ। ਕਰਮ ਸਦਾ ਨਾਲ ਚਲਦੇ ਹਨ। ਤੇਰਾ ਜਨਮ ਕਿਤੇ ਹੋਇਆ ਅਤੇ ਤੇਰੇ ਬੇਟੇ ਦਾ ਜਨਮ ਕਿਤੇ। ਮੇਰਾ ਜਨਮ ਏਥੇ ਕਿਉਂ ਹੋਇਆ ? ਲਿੰਗਰਾਜ ਉਥੇ ਕਿਉਂ ਪੈਦਾ ਹੋਏ ? ਵਡੇਰਿਆਂ ਨੇ ਇਸ ਨੂੰ ਕਰਮ ਕਿਹਾ। ਜਿਥੇ ਜਨਮ ਲਿਆ ਉਥੇ ਠੀਕ ਤਰ੍ਹਾਂ ਨਾਲ ਰਹਿਣਾ ਹੈ।"

"ਲਿੰਗਰਾਜ ਧਰਮ 'ਤੇ ਚੱਲੇ ? ਜਿਸ ਤੋਂ ਮੈਂ ਧਰਮ ਛੱਡ ਕੇ ਨਾ ਚੱਲਾਂ ? ਉਨ੍ਹਾਂ ਦੇ ਲਈ ਅਨਿਆਂ ਦੇ ਬਦਲੇ ਵਿਚ ਮੈਂ ਅਨਿਆਂ ਨਾ ਕਰਾਂ ?"

"ਇਹ ਸਭ ਪੁਰਾਣੀਆਂ ਗੱਲਾਂ ਹਨ 'ਪਾਪਾ', ਲਿੰਗਰਾਜ ਨੇ ਅਨਿਆਂ ਕੀਤਾ। ਉਸ ਦਾ ਹਿਸਾਬ ਭਗਵਾਨ ਦੇ ਘਰ ਹੋਵੇਗਾ। ਕੀ ਛੁਟਕਾਰਾ ਹੋ ਜਾਵੇਗਾ ? ਉਹ ਗਲਤੀ ਕਰਕੇ ਨਰਕ ਨੂੰ ਜਾਣ ਲਈ ਤਿਆਰ ਹੋਵੇ ਤਾਂ ਤੂੰ ਵੀ ਗਲਤੀ ਕਰਕੇ ਨਰਕ ਦਾ ਮਾਰਗ ਕਿਉਂ ਲੱਭਦੀ ਏਂ ਬੇਟੀ ? ਹੁਣ ਵੀ ਕਿਸੇ ਦੇ ਫੰਦੇ ਵਿਚ ਫਸ ਕੇ ਦੁੱਖ ਪਾ ਰਹੀ ਏਂ। ਹਿਰਨੀ ਦੀ ਤਰ੍ਹਾਂ ਫੰਦੇ ਛੁਡਾ ਕੇ ਸਵਰਗ ਦਾ ਰਾਹ ਫੜ ਬੇਟੀ।"

"ਅਣੱਯਾ ਮੇਰੀ ਅਕਲ ਟਿਕਾਣੇ ਨਹੀਂ, ਜਦੋਂ ਮੈਂ ਆਪਣੇ ਬੇਟੇ ਦੇ ਬਾਰੇ ਵਿਚ ਸੋਚਦੀ ਹਾਂ ਤਾਂ ਪੇਟ ਵਿਚ ਅੱਗ ਲੱਗ ਜਾਂਦੀ ਏ। ਸਵਰਗ ਵਿਚ ਵੀ ਜਾਵਾਂ ਤਾਂ ਵੀ ਇਹ ਅੱਗ ਮੈਨੂੰ ਸਾੜਦੀ ਹੀ ਰਹੇਗੀ। ਬੱਚਿਆਂ ਦੀ ਹਾਲਤ ਵੇਖ ਕੇ ਕਾਮਧੇਨੂੰ ਵੀ ਇੰਦਰ ਦੇ ਕੋਲ ਜਾ ਕੇ ਰੋ ਪਈ ਸੀ। ਇੰਦਰ ਦੇ ਘਰ ਆ ਕੇ ਵੀ ਮੇਰੀਆਂ ਅੱਖਾਂ ਦੇ ਅੱਥਰੂ ਨਹੀਂ ਸੁੱਕੇ।"

'ਪਾਪਾ' ਕੀ ਤੇਰਾ ਬੱਚਾ ਇੰਨੇ ਸੰਕਟ ਵਿਚ ਹੈ ? ਤਾਂ ਸਾਰੀਆਂ ਗੱਲਾਂ ਦੱਸਦੀ ਕਿਉਂ ਨਹੀਂ ?"

"ਸਮਾਂ ਆਉਣ ਤੇ ਦੱਸਾਂਗੀ। ਅਣੱਯਾ, ਅਜੇ ਸਮਾਂ ਨਹੀਂ। ਇਸ 'ਤੇ ਵੀ ਮੈਂ ਨਹੀਂ ਚਾਹੁੰਦੀ ਕਿ ਉਹ ਆਪਣੇ ਛੋਟੇ ਭਰਾ ਨੂੰ ਹਟਾ ਕੇ ਆਪ ਰਾਜਾ ਬਣੇ। ਉਹ ਭਰਾ ਰਾਜ ਗੁਆ ਦੇਵੇਗਾ, ਕਿਸੇ ਦੂਜੇ ਨੂੰ ਰਾਜਾ ਬਣਨਾ ਪਵੇਗਾ। ਉਦੋਂ ਤੁਹਾਡਾ ਦੋਹਤਾ ਰਾਜਾ ਬਣੇ। ਇਹੀ ਮੇਰਾ ਕਹਿਣਾ ਹੈ। ਉਹ ਸਭ ਕੁਝ ਸਮਾਂ ਆਉਣ 'ਤੇ ਦੱਸਾਂਗੀ।"

"ਬੇਟੀ ਤੂੰ ਬਹੁਤ ਦੂਰ ਦੀ ਸੋਚੀ ਹੈ। ਰਾਜੇ ਦੀ ਪੱਤਰੀ ਅਤੇ ਬੇਟੇ ਦੀ ਪੱਤਰੀ ਦੋਵੇਂ ਵੇਖਦੀ ਏਂ ?"

"ਜੀ ਹਾਂ। ਦੇਖੀ ਹੈ, ਗਣਨਾ ਕਰਕੇ ਆਈ ਹਾਂ। ਤੁਸੀਂ ਦੇਖੋ ਕੀ ਕਹਿੰਦੀ ਹੈ।"

"ਚੰਗਾ ਬੇਟੀ, ਵੇਖ ਲਵਾਂਗਾ।"

"ਭਾਵੇਂ ਤੁਹਾਡੀ ਇੱਛਾ ਨਾ ਹੋਵੇ ਕਿ ਤੁਹਾਡਾ ਦੋਹਤਾ ਰਾਜਾ ਬਣੇ ਪਰ ਤੁਹਾਡੀ ਇੰਨੀ ਮਮਤਾ ਤਾਂ ਹੈ ਨਾ ਕਿ ਮੈਂ ਤੁਹਾਡੀ ਬੇਟੀ ਹਾਂ। ਕਿੰਨੇ ਵਰ੍ਹੇ ਬੀਤ ਗਏ। ਡਰਦਿਆਂ ਆਈ। ਪਤਾ ਨਹੀਂ ਤੁਸੀਂ ਕਿਹੋ ਜਿਹਾ ਵਰਤਾਉ ਕਰੋਗੇ ? ਅਜਿਹਾ ਲੱਗਿਆ ਜਿਵੇਂ ਸਵਰਗਵਾਸੀ ਪਿਤਾ ਜੀ ਨੇ ਫੇਰ ਤੋਂ ਮੈਨੂੰ ਗਲ ਨਾਲ ਲਾ ਲਿਆ ਹੋਵੇ ; ਹੁਣ ਤਕ ਜੀ ਹਲਕਾ ਕਰਨ ਲਈ ਦੁੱਖ ਸੁਣਾਨ ਲਈ ਕੋਈ ਆਪਣਾ ਨਹੀਂ ਸੀ। ਖਾਣੇ ਦੇ ਨਾਲ ਉਸ ਨੂੰ ਵੀ ਹਜ਼ਮ ਕਰਨ ਦੀ ਕੋਸ਼ਿਸ਼ ਕੀਤੀ। ਅੱਜ ਮੈਂ ਮੂੰਹ ਖੋਲ੍ਹਿਆ ਅਤੇ ਨਿਡਰ ਹੋ ਕੇ ਸਭ ਕੁਝ ਕਹਿ ਦਿਤਾ ; ਇਹ ਕਾਗਜ਼ ਲਵੋ, ਇਸ 'ਤੇ ਮੈਂ ਗਣਨਾ ਕੀਤੀ ਹੋਈ ਹੈ ਉਸ ਨੂੰ ਵੇਖ ਲੈਣ। ਹੁਣ ਮੈਂ ਚਲਦੀ ਹਾਂ।"

"ਕੀ ਮੰਦਰ ਜਾਏਂਗੀ ? ਇੰਨੀ ਦੂਰ, ਰਾਤ ਨੂੰ ਇਕੱਲਿਆਂ ਜਾਵੇਗੀ ?"

"ਤੁਹਾਡੀ ਬੇਟੀ ਦੇ ਲਈ ਭਗਵਤੀ ਨੇ ਰਾਤ ਨੂੰ ਵੀ ਦਿਨ ਅਤੇ ਦਿਨ ਨੂੰ ਵੀ ਰਾਤ ਬਣਾ ਦਿਤਾ ਹੈ। ਮੈਨੂੰ ਡਰ ਨਹੀਂ। ਹੁਣ ਮੈਂ ਚੱਲਾਂ ? "ਕਹਿਕੇ ਭਗਵਤੀ ਉਠੀ। ਪਿਤਾ ਦੇ ਚਰਨਾਂ ਵਿਚ ਮੱਥਾ ਟੇਕਿਆ ਉਸ ਦੇ ਕਿਸੇ ਵੀ ਉਤਰ ਦੀ ਉਡੀਕ ਕੀਤੇ ਬਿਨਾਂ ਜਿਥੇ ਖੜੀ ਸੀ ਉਥੇ ਪ੍ਰਕਰਮਾਂ ਕਰਕੇ ਮੰਦਰੋਂ ਬਾਹਰ ਚਲੀ ਗਈ।

## 61

ਪਤਨੀ ਛੁਡਾਣ ਬਾਰੇ ਪਾਣੇ ਸੂਰਜਨਰਾਇਣ ਮੰਤਰੀ ਲਕਸ਼ਮੀਨਾਰਾਇਣ ਕੋਲ ਪ੍ਰਾਰਥਨਾ ਕਰਨਾ ਚਾਹੁੰਦਾ ਸੀ। ਇਸ ਤੋਂ ਪਹਿਲਾਂ ਉਸ ਨੇ ਇਸ ਗੱਲ ਦਾ ਪੱਕਾ ਪਤਾ ਲਾਉਣਾ ਸੀ ਕਿ ਉਹ ਬਸਵ ਦੇ ਅਧੀਨ ਹੈ ਜਾਂ ਨਹੀਂ। ਮਡਕੇਰੀ ਵਿਚ ਉਸ ਦੇ ਸੰਬੰਧੀ ਸਨ। ਮਡਕੇਰੀ ਪਹੁੰਚ ਕੇ ਉਹ ਸਭ ਤੋਂ ਪਹਿਲਾਂ ਪਤਨੀ ਦੀ ਮਾਸੀ ਦੇ ਘਰ ਗਿਆ ਅਤੇ ਉਨ੍ਹਾਂ ਤੋਂ ਪੁੱਛਿਆ ਕਿ ਉਸ ਨੂੰ ਲੱਭਣ ਲਈ ਇਥੇ ਕਿਸੇ ਦੀ ਸਹਾਇਤਾ ਮਿਲ ਸਕਦੀ ਹੈ। ਉਨ੍ਹਾਂ ਕਿਹਾ ਕਿ ਦੇਵਾਲਯ ਦੇ ਦੀਕਸ਼ਤ ਦਾ ਭਤੀਜਾ ਨਾਰਾਇਣ ਦੀਕਸ਼ਤ ਅਜਿਹੇ ਕੰਮ ਵਿਚ ਹਮਦਰਦੀ ਰੱਖਦਾ ਹੈ। ਸੂਰਜ ਨਾਰਾਇਣ ਦੇ ਕੋਲ ਗਿਆ।

ਛੋਟੇ ਦੀਕਸ਼ਤ ਨੇ ਸੂਰਜ ਨਾਰਾਇਣ ਦੀ ਸਾਰੀ ਕਹਾਣੀ ਸੁਣੀ ਤੇ ਉਸਨੂੰ ਕਿਹਾ, "ਤੁਸੀਂ ਅਜ ਤੇ ਕੱਲ੍ਹ ਦਾ ਦਿਨ ਇਥੇ ਠਹਿਰੋ, ਸਭ ਪਤਾ ਲਾ ਲਵਾਂਗਾ।"

ਉਸੇ ਸ਼ਾਮ ਨੂੰ ਨਾਰਾਇਣ ਦੀਕਸ਼ਤ ਪਹਿਰੇ ਦੇ ਨਾਇਕ ਉਤੱਯਾ ਨੂੰ ਮਿਲਿਆ ਅਤੇ ਸੂਰਜ ਨਾਰਾਇਣ ਦੀ ਕਹਾਣੀ ਸੁਣਾਈ। ਉਤੱਯਾ ਬੋਲਿਆ, "ਪਤਾ ਲਾਉਂਦਾ ਹਾਂ, ਕਲ੍ਹ ਤਕ ਪਤਾ ਦੇਵਾਂਗਾ।"

ਉਤੱਯਾ ਨੇ ਰਾਤ ਨੂੰ ਗਸ਼ਤ ਦੇ ਵੇਲੇ ਦਾਸੀ ਗ੍ਰਹਿ ਦੇ ਨਿਗਰਾਨ ਮਾਚਾ ਨੂੰ ਕਿਹਾ, "ਜ਼ਰਾ ਪਤਾ ਕਰਕੇ ਦੱਸਣਾ ਕਿ ਮੰਗਲੂਰ ਵਲੋਂ ਇਕ ਬ੍ਰਾਹਮਣ ਇਸਤਰੀ ਉਧਾਲ ਕੇ ਨਹੀਂ ਲਿਆਂਦੀ ਗਈ ?" ਮਾਚਾ ਨੇ ਕਿਹਾ, ਠੀਕ ।"

ਮਾਚਾ ਪਹਿਰੇ ਦੇ ਕੰਮ ਤੇ ਸੀ । ਆਉਣ ਜਾਣ ਵਾਲਿਆਂ 'ਤੇ ਜ਼ਿਆਦਾ ਉਤਸੁਕਤਾ ਵਖਾਣਾ ਮੁਸੀਬਤ ਵਿਚ ਪੈਣ ਵਾਲੀ ਗੱਲ ਸੀ। ਉਸ ਨੇ ਪਤਾ ਲਾਇਆ ਕਿ ਇਕ ਔਰਤ ਆਈ ਤਾਂ ਹੈ ਪਰ ਉਸ ਤਕ ਪਹੁੰਚਣਾ ਮੁਸ਼ਕਲ ਹੈ। ਅੱਗੇ ਵੇਰਵਾ ਜਾਣਨਾ ਹੈ। ਇਹ ਗੱਲ ਉਸ ਨੇ ਉਤੱਯਾ ਨੂੰ ਦੂਜੇ ਦਿਨ ਦੱਸੀ । ਉਤੱਯਾ ਨੇ ਨਾਰਾਇਣ ਨੂੰ ਇਸ ਦੀ ਸੂਚਨਾ ਦੇਂਦਿਆਂ ਕਿਹਾ, "ਪੁਛੋ ਕਿ ਇਹ ਆਦਮੀ ਭੇਸ ਬਦਲ ਕੇ ਉਸ ਘਰ ਵਿਚ ਜਾ ਕੇ ਆਪਣੀ ਪਤਨੀ ਦਾ ਪਤਾ ਲਗਾ ਸਕੇਗਾ ?"

ਦੀਕਸ਼ਤ ਦੇ ਸੂਰਜ ਨਾਰਾਇਣ ਤੋਂ ਪੁਛਣ 'ਤੇ ਉਹ ਬੋਲਿਆ "ਇੰਨਾ ਚਾਲਾਕ ਵਿਅਕਤੀ ਤਾਂ ਮੈਂ ਨਹੀਂ ਹਾਂ ਪਰ ਇਕ ਅੱਧੀ ਵਾਰ ਭਜਨ ਗਾਉਣ ਵਿਚ ਹਿੱਸਾ ਤਾਂ ਲਿਆ ਹੈ। ਤੁਸੀਂ ਜੋ ਠੀਕ ਸਮਝੋ ਉਹ ਰੂਪ ਧਾਰਨ ਕਰਕੇ ਜਿਵੇਂ ਤੁਸੀਂ ਦੱਸੋਗੇ ਉਸੇ ਤਰ੍ਹਾਂ ਕਰਾਂਗਾ ।"

ਜਬਰਦਸਤੀ ਫੜ ਕੇ ਲਿਆਂਦੀਆਂ ਗਈਆਂ ਇਸਤਰੀਆਂ ਦਾਸੀ-ਗ੍ਰਹਿ ਦੇ ਪਿਛਵਾੜੇ ਵਿਚ ਇਕ ਥਾਂ ਰੱਖੀਆਂ ਜਾਂਦੀਆਂ ਸਨ । ਉਥੇ ਆਮ ਤੌਰ ਤੇ ਕੋਈ ਨਹੀਂ ਜਾ ਸਕਦਾ ਸੀ। ਕੇਵਲ ਕਥਾਵਾਚਕ, ਨੱਚਣ ਵਾਲੀ, ਮਨਿਹਾਰ, ਅਤੇ ਸਪੇਰੇ ਅਤੇ ਬਨਜਾਰੇ ਆਦਿ ਖੇਲ ਦਿਖਾਣ ਵਾਲੇ ਹੀ ਜਾ ਸਕਦੇ ਸਨ । ਇਨ੍ਹਾਂ ਵਿਚੋਂ ਸੂਰਜ ਨਾਰਾਇਣ ਕੇਵਲ ਮਨਿਹਾਰ ਹੀ ਬਣ ਸਕਦਾ ਸੀ ।

ਉਤੱਯਾ ਅਤੇ ਨਾਰਾਇਣ ਦੀਕਸ਼ਤ ਨੇ ਆਪਸ ਵਿਚ ਗੱਲ ਕਰਕੇ ਇਹ ਨਿਸ਼ਚਾ ਕੀਤਾ ਕਿ ਦੂਜੇ ਦਿਨ ਸੂਰਜ ਨਾਰਾਇਣ ਮਨਿਹਾਰ ਦੇ ਰੂਪ ਵਿਚ ਦਾਸੀ-ਗ੍ਰਹਿ ਜਾਵੇ। ਮਾਚਾ ਉਸ ਨੂੰ ਦਾਸੀ-ਗ੍ਰਹਿ ਤਕ ਭਾਅ ਆਦਿ ਕਰਨ ਦੇ ਬਹਾਨੇ ਅੰਦਰ ਲੈ ਜਾਣਾ ਹੈ ਜਿਵੇਂ ਉਹ ਇਸ ਕੰਮ ਲਈ ਨਾ ਆਇਆ ਹੋਵੇ । ਸੂਰਜ ਨਾਰਾਇਣ ਨੇ ਜਾ ਕੇ ਇਹ ਪਤਾ ਲਾਉਣ ਦੀ ਕੋਸ਼ਿਸ਼ ਕਰਨੀ ਹੈ ਕਿ ਉਸ ਦੀ ਪਤਨੀ ਉਥੇ ਹੈ ਜਾਂ ਨਹੀਂ ? ਗੱਲਬਾਤ ਵਿਚ ਇਸ ਗੱਲ ਦਾ ਖਿਆਲ ਰੱਖਣਾ ਕਿ ਉਸ ਦੇ ਭੇਸ ਦਾ ਭੇਦ ਨਾ ਖੁਲ੍ਹ ਜਾਵੇ। ਹਾਲਾਤ ਵੇਖ ਕੇ ਕੰਮ ਕਰਕੇ ਜਿਵੇਂ ਵੀ ਪਤਾ ਲਾ ਸਕੇ ਪਤਾ ਕਰਕੇ ਉਸ ਨੇ ਵਾਪਸ ਪਰਤਣਾ ਸੀ। ਇਹ ਵੀ ਸੰਭਵ ਹੈ ਕਿ ਉਸ ਦੀ ਪਤਨੀ ਉਥੇ ਨਾ ਵੀ ਹੋਵੇ ! ਇਸੇ ਲਈ ਕਿਸੇ ਤਰ੍ਹਾਂ ਦੀ ਅਤਿ ਵੀ ਨਹੀਂ ਹੋਣੀ ਚਾਹੀਦੀ। ਇਸ ਕੰਮ ਵਿਚ ਜੇ ਕੋਈ ਰੁਕਾਵਟ ਆਵੇ ਤਾਂ ਉਸ ਨੂੰ ਚੁਪ ਚਾਪ ਸੁਭਾਵਿਕ ਰੂਪ ਦੇ ਕੇ ਵਾਪਸ ਚਲੇ ਆਉਣਾ ਚਾਹੀਦਾ ਹੈ।

ਸੂਰਜ ਨਾਰਾਇਣ ਨੂੰ ਨਾਰਾਇਣ ਦੀਕਸ਼ਤ ਨੇ ਇਹ ਸਭ ਗੱਲਾਂ ਵੇਰਵੇ ਸਹਿਤ ਵਾਰ ਵਾਰ ਸਮਝਾਈਆਂ ਤਾਂ ਕਿ ਉਸ ਦੇ ਮਨ ਵਿਚ ਚੰਗੀ ਤਰ੍ਹਾਂ ਬੈਠ ਜਾਣ। ਅਗਲੇ ਦਿਨ ਸੂਰਜ ਨਾਰਾਇਣ ਬਜ਼ਾਰ ਵਿਚੋਂ ਇਕ ਪਹਿਲਾਂ ਨਿਸ਼ਚਤ ਕੀਤੀ ਦੁਕਾਨ 'ਚੋਂ ਮੁਨਿਹਾਰ ਦਾ ਰੂਪ ਧਾਰਨ ਕਰਕੇ ਦਾਸੀ ਗ੍ਰਹਿ ਵਲ ਗਿਆ ।

ਯੋਜਨਾ ਅਨੁਸਾਰ ਸਾਰਾ ਕੰਮ ਹੋਇਆ । ਮਾਚਾ ਬਹੁਤ ਹੁਸ਼ਿਆਰੀ ਨਾਲ ਉਸ ਨੂੰ ਬਾੜੇ ਦੇ ਅੰਦਰ ਛੱਡ ਆਇਆ । ਚਾਰ ਯੁਵਤੀਆਂ ਨੇ ਆ ਕੇ ਆਪਣੀ ਪਸੰਦ ਦੀਆਂ ਚਾਰ ਚੀਜ਼ਾਂ ਖਰੀਦੀਆਂ । ਮਾਚਾ ਨੇ ਕਿਹਾ, ਪਿਛਵਾੜੇ ਦੀ ਹਵੇਲੀ ਵਿਚ ਵੀ ਖਰੀਦ ਹੋਵੇਗੀ ? ਗੌਡੀ (ਮੁੱਖ ਦਾਸੀ) ਬੋਲੀ, "ਲੈ ਜਾ ਕੇ ਦਿਖਾ ਲਿਆਉ ।"

ਉਥੇ ਵੀ ਤਿੰਨ ਯੁਵਤੀਆਂ ਆਈਆਂ । ਇਕ ਨੇ ਮੋਤੀ ਖਰੀਦੇ । ਦੂਜੀ ਨੇ ਮਾਲਾ, ਤੀਜੀ ਨੇ ਧਾਗੇ ਖਰੀਦੇ । ਮਾਚਾ ਨੇ ਪੁੱਛਿਆ, "ਹੁਣ ਉਹ ਜਾ ਸਕਦਾ ਹੈ," ਅੰਦਰ ਇਕ ਇਸਤਰੀ ਦੂਜੀ ਨੂੰ ਬੋਲੀ, "ਤੁਸੀਂ ਵੀ ਤਾਂ ਜਾ ਕੇ ਵੇਖੋ ?" ਉਤਰ ਵਿਚ ਆਵਾਜ਼ ਸੁਣਾਈ ਦਿਤੀ, "ਜਿਸ ਹਾਲਤ ਵਿਚ ਮੈਂ ਹਾਂ ਕੀ ਉਸ ਵਿਚ ਮਣ ਮੋਤੀ ਚਾਹੀਦੇ ਹਨ ?"

ਸੂਰਜ ਨਾਰਾਇਣ ਨੂੰ ਨਿਸ਼ਚਾ ਹੋ ਗਿਆ ਕਿ ਉਹ ਆਵਾਜ਼ ਉਸ ਦੀ ਪਤਨੀ ਦੀ ਹੈ ।

ਪਤਨੀ ਦਾ ਨਾਂ ਲੈ ਕੇ ਬੁਲਾਏ ਬਿਨਾਂ ਰਹਿ ਸਕਣਾ ਉਸ ਦੇ ਲਈ ਮੁਸ਼ਕਲ ਹੋ ਗਿਆ । ਕਿਸੇ ਤਰ੍ਹਾਂ ਉਸਨੇ ਆਪਣੇ ਆਪ ਨੂੰ ਸੰਭਾਲ ਲਿਆ । ਉਹ ਇਸ ਢੰਗ ਨਾਲ ਬੋਲਿਆ ਕਿ ਉਸ ਦੀ ਆਵਾਜ਼ ਅੰਦਰ ਤਕ ਪਹੁੰਚ ਜਾਵੇ । 'ਮੈਂ ਫੇਰ ਆਵਾਂਗਾ' ਕਹਿ ਕੇ ਉਸ ਨੇ ਆਪਦਾ ਥੈਲਾ ਸੰਭਾਲਿਆ । ਪਤਨੀ ਨੇ ਉਸ ਦੀ ਆਵਾਜ਼ ਪਛਾਣ ਲਈ । ਉਹ ਛੇਤੀ ਨਾਲ ਦਰਵਾਜ਼ੇ 'ਤੇ ਆ ਗਈ । ਸੂਰਜ ਨਾਰਾਇਣ ਨੇ ਉਸ ਨੂੰ ਵੇਖ ਲਿਆ । ਹੁਣ ਉਥੇ ਠਹਿਰਨ ਵਿਚ ਖਤਰਾ ਸਮਝ ਕੇ 'ਕਲ ਆਵਾਂਗਾ' ਕਹਿਕੇ ਚਲ ਪਿਆ ।

ਇੰਨਾ ਸਭ ਕੁਝ ਆਸਾਨੀ ਨਾਲ ਹੋ ਗਿਆ । ਹੁਣ ਰਹਿ ਗਈ ਸੀ ਉਸ ਦੇ ਛੁਡਾਣ ਦੀ ਗੱਲ । ਉਤੱਯਾ ਅਤੇ ਨਾਰਾਇਣ ਦੀਕਸ਼ਤ ਨੇ ਸੋਚ-ਵਿਚਾਰ ਕੇ ਇਹ ਨਿਸ਼ਚਾ ਕੀਤਾ ਕਿ ਮੰਤਰੀ ਲਕਸ਼ਮੀ ਨਾਰਾਇਣ ਦੀ ਸਹਾਇਤਾ ਨਾਲ ਉਸ ਨੂੰ ਛੁਡਾਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਜੇ ਅਜਿਹਾ ਨਾ ਹੋ ਸਕਿਆ ਤਾਂ ਉਹ ਆਪ ਉਸ ਨੂੰ ਛੁਡਾਣ ਦਾ ਯਤਨ ਕਰਨਗੇ ।

ਇਸ ਤੋਂ ਬਾਅਦ ਹੀ ਸੂਰਜ ਨਾਰਾਇਣ, ਲਕਸ਼ਮੀਨਾਇਣ ਦੇ ਘਰ ਸਹਾਇਤਾ ਮੰਗਣ ਗਿਆ ।

## 62

ਉਤੱਯਾ ਤੱਕ ਦਾ ਵਸੀਕਾ ਬੰਦ ਹੋ ਜਾਣ ਦੀ ਗੱਲ 'ਤੇ ਚਰਚਾ ਕਰਨ ਲਈ ਬੋਪੰਣਾ ਉਸੇ ਸ਼ਾਮ ਤੱਕ ਨੂੰ ਨਾਲ ਲੈ ਕੇ ਪਹਿਲਾਂ ਲਕਸ਼ਮੀਨਾਰਾਇਣ ਦੇ ਘਰ ਗਿਆ । ਲਕਸ਼ਮੀਨਾਰਾਇਣ ਨੇ ਉਨ੍ਹਾਂ ਦੋਹਾ ਦਾ ਪ੍ਰੇਮ ਨਾਲ ਸਵਾਗਤ ਕੀਤਾ । ਬੋਪੰਣਾ ਬੋਲਿਆ, "ਤੁਸੀਂ ਜਦੋਂ ਮੈਨੂੰ ਬੁਲਾਵਾ ਭੇਜਿਆ ਉਦੋਂ ਤੱਕੰਣਾ ਇਕ ਅਜਿਹੀ ਸਮੱਸਿਆ ਲਿਆਏ ਸਨ ਜਿਸ ਦੇ ਲਈ ਮੈਂ ਤੁਹਾਨੂੰ ਆਪ ਮਿਲਣਾ ਚਾਹੁੰਦਾ ਸਾਂ ।

ਇਸ ਲਈ ਮੈਂ ਅਖਵਾ ਭੇਜਿਆ ਸੀ ਕਿ ਮੈਂ ਹੁਣੇ ਆ ਰਿਹਾ ਹਾਂ। ਤੁਸੀਂ ਆਪਣੀ ਗੱਲ ਪਹਿਲਾਂ ਦੱਸੋਗੇ ਜਾਂ ਮੈਂ ਸ਼ੁਰੂ ਕਰਾਂ ?"

ਲਕਸ਼ਮੀਨਾਰਾਇਣ ਬੋਲਿਆ, "ਉਸ ਨੂੰ ਵੇਖਿਆ ਜਾਵੇਗਾ ਜ਼ਰਾ ਇਧਰ ਤਾਂ ਆਓ।" ਉਸ ਨੂੰ ਅੰਦਰਲੇ ਕਮਰੇ ਵਿਚ ਲੈ ਜਾ ਕੇ ਪਾਣੇ ਸੂਰਜਨਾਰਾਇਣ ਦੀ ਗੱਲ ਦੱਸੀ। ਬੋਪੰਣਾ ਉਤੱਯਾ ਤੱਕ ਦੀ ਗੱਲ ਦੱਸ ਕੇ ਬੋਲਿਆ, "ਹੁਣ ਵੀ ਤੁਹਾਡਾ ਇਹੀ ਕਹਿਣਾ ਹੈ ਪੰਡਤ ਜੀ ਕਿ ਏਸ ਰਾਜੇ ਨੂੰ ਰਾਜ ਕਰਨਾ ਚਾਹੀਦਾ ਹੈ।"

"ਬੋਪੰਣਾ, ਮੈਂ ਕੀ ਕਰਾਂ ? ਮੇਰਾ ਸੁਭਾਅ ਹੀ ਅਜਿਹਾ ਹੈ। ਇਹ ਮੇਰੇ ਲਈ ਧਰਮ-ਸੰਕਟ ਹੈ। ਮੰਤਰੀ ਨੂੰ ਚਾਹੀਦਾ ਹੈ ਕਿ ਉਹ ਰਾਜੇ ਨੂੰ ਠੀਕ ਰਾਹ 'ਤੇ ਲੈ ਜਾਣ ਦੀ ਕੋਸ਼ਿਸ਼ ਕਰੇ। ਜੇ ਚੰਗਾ ਨਾ ਲੱਗੇ ਤਾਂ ਮੰਤਰੀ ਨੂੰ ਅਹੁਦਾ ਛੱਡ ਦੇਣਾ ਚਾਹੀਦਾ ਹੈ। ਬਾਅਦ ਵਿਚ ਰਾਜਾ ਦਾ ਵਿਰੋਧ ਕੀਤਾ ਜਾ ਸਕਦਾ ਹੈ। ਗੱਦੀ ਤੋਂ ਹਟਾਇਆ ਜਾ ਸਕਦਾ ਹੈ। ਮੇਰੇ ਖਿਆਲ ਵਿਚ ਮੰਤਰੀ-ਪਦ 'ਤੇ ਰਹਿ ਕੇ ਇਹ ਕਰਨਾ ਰਾਜ ਧਰੋਹ ਹੋਵੇਗਾ। ਤੁਹਾਡੇ ਨਾਲੋਂ ਵਧ ਕੇ ਮੇਰਾ ਕੋਈ ਆਪਣਾ ਨਹੀਂ ਹੈ। ਤੁਸੀਂ ਆਖੋ ਤਾਂ ਮੈਂ ਇਹ ਪੱਦ ਛੱਡ ਦੇਵਾਂਗਾ। ਰਾਜੇ ਦਾ ਕੀ ਕਰਨਾ ਚਾਹੀਦਾ ਹੈ, ਦੱਸੋ ? ਮੈਂ ਤੁਹਾਡੇ ਨਾਲ ਹਾਂ ਪਰ ਮੰਤਰੀ-ਪਦ 'ਤੇ ਰਹਿ ਕੇ ਰਾਜੇ ਦੀ ਵਿਰੋਧਤਾ ਨਹੀਂ ਕਰ ਸਕਦਾ। ਰਾਜੇ ਦੀ ਗਲਤੀ ਦੇਖ ਕੇ ਵੀ ਉਸ ਨੂੰ ਦੰਡ ਨਹੀਂ ਦਿਤਾ ਜਾ ਸਕਦਾ।"

"ਗੱਲ ਠੀਕ ਏ ਪੰਡਤ ਜੀ। ਤੁਹਾਨੂੰ ਜੋ ਠੀਕ ਲੱਗੇ ਉਹ ਕਰੋ। ਮੈਨੂੰ ਜੋ ਠੀਕ ਲੱਗੇਗਾ ਉਹ ਮੈਂ ਕਰਾਂਗਾ। ਮੈਂ ਪਹਿਲਾਂ ਕਿਹਾ ਸੀ ਕਿ ਤਿੰਨ ਗਲਤੀਆਂ ਸਹਿ ਲਵਾਂਗਾ। ਬਾਅਦ ਵਿਚ ਮੈਂ ਸਹਿਨ ਨਹੀਂ ਕਰਾਂਗਾ। ਦੇਖੋ ਹੁਣ ਤਿੰਨ ਗਲਤੀਆਂ ਹੋ ਚੁਕੀਆਂ ਹਨ। ਉਨ੍ਹਾਂ ਨੇ ਬ੍ਰਾਹਮਣ ਦੀ ਬਹੂ ਚੋਰੀ ਕੀਤੀ ਹੈ, ਕੋਡਗੀ ਪਰਿਵਾਰ ਨੂੰ ਛੇੜਿਆ ਹੈ। ਤੱਕ ਦਾ ਵਸੀਕਾ ਬੰਦ ਕਰ ਦਿਤਾ ਹੈ। ਮੈਂ ਹੁਣ ਤੁਹਾਡੇ ਸਾਹਮਣੇ ਸਹੁੰ ਖਾਂਦਾ ਹਾਂ ਜਲਦੀ ਤੋਂ ਜਲਦੀ ਇਸ ਨੂੰ ਗੱਦੀ ਤੋਂ ਉਤਾਰ ਦੇਵਾਂਗਾ। ਤੁਹਾਡੇ ਕਹਿਣ ਅਨੁਸਾਰ ਇਸ ਦੀ ਪਤਨੀ ਰਾਣੀ ਬਣੇ ਅਤੇ ਰਾਜ ਕਰੇ। ਮੈਨੂੰ ਮਨਜ਼ੂਰ ਹੈ। ਪਰ ਇਸ ਦਾ ਰਾਜਾ ਬਣੇ ਰਹਿਣਾ ਹੁਣ ਮੈਂ ਸਵੀਕਾਰ ਨਹੀਂ ਕਰਾਂਗਾ।

"ਸਾਡੇ ਦੋਹਾਂ ਦੇ ਰਾਹ ਵੱਖਰੇ ਵੱਖਰੇ ਹੋਣ ਤਾਂ ਕਿਵੇਂ ਚੱਲੇਗਾ ਬੋਪੰਣਾ ? ਤੁਸੀਂ ਕਹੋ ਤਾਂ ਮੈਂ ਨੌਕਰੀ ਛੱਡ ਦੇਵਾਂ ਦੱਸੋ।"

"ਇਸ ਨੂੰ ਰਾਜਾ ਬਣੇ ਰਹਿਣਾ ਨਹੀਂ ਚਾਹੀਦਾ ਇਹ ਕਹਿਣ ਵਾਲਾ ਮੈਂ ਆਪ ਮੰਤਰੀ-ਪਦ ਨਹੀਂ ਛੱਡ ਰਿਹਾ ਹਾਂ। ਤੁਸੀਂ ਤਾਂ ਕਹਿੰਦੇ ਹੋ ਕਿ ਇਹ ਰਾਜਾ ਬਣਿਆ ਰਹੇ। ਤਾਂ ਤੁਸੀਂ ਕਿਉਂ ਮੰਤਰੀ-ਪਦ ਛੱਡਦੇ ਹੋ। ਠਹਿਰੋ, ਜਦੋਂ ਤਕ ਚਲ ਸਕੇ ਚਲਾ ਲਵਾਂਗੇ। ਬਾਅਦ ਵਿਚ ਵੇਖਿਆ ਜਾਵੇਗਾ।"

"ਮੇਰਾ ਮਤਲਬ ਇਹੀ ਹੈ ਬੋਪੰਣਾ ਕਿ ਕੁਝ ਦੇਰ ਹੋਰ ਵੇਖਾਂਗੇ। ਜਿਥੋਂ ਤਕ ਸੰਭਵ ਹੈ ਮੈਂ ਤੁਹਾਡੇ ਕਹਿਣ ਅਨੁਸਾਰ ਕਰਾਂਗਾ। ਤੁਸੀਂ ਵੀ ਉਸੇ ਤਰ੍ਹਾਂ ਹੀ ਮੇਰੇ ਕਹਿਣ ਅਨੁਸਾਰ ਕਰੋ।"

ਲਕਸ਼ਮੀਨਾਰਾਇਣ ਨੂੰ ਇਹ ਬੇਨਤੀ ਬਹੁਤ ਹੀ ਨਿਮਰਤਾ ਨਾਲ ਕੀਤੀ ਸੀ।

ਬੋਪੰਣਾ ਨੂੰ ਉਸ 'ਤੇ ਰਹਿਮ ਆਇਆ। ਉਸ ਨੇ ਕਿਹਾ, "ਗੱਲ ਠੀਕ ਹੈ ਪੰਡਤ ਜੀ ਤੁਸੀਂ ਵੱਡੇ ਹੋ ਜੋ ਵੀ ਠੀਕ ਹੋਵੇ ਤੁਸੀਂ ਦੱਸੋ। ਮੇਰੇ ਤੋਂ ਜਿਥੋਂ ਤਕ ਹੋ ਸਕੇਗਾ ਕਰਾਂਗਾ।"

ਅੰਦਰੋਂ ਇਹ ਗੱਲ ਖਤਮ ਕਰਕੇ ਦੋਵੇਂ ਬਾਹਰ ਆਏ।

## 63

ਬਾਹਰ ਦੇ ਕਮਰੇ ਵਿਚ ਆਉਣ ਤੋਂ ਬਾਅਦ ਉਤੱਯਾ ਤੱਕ ਪਹਿਲਾਂ ਇਸ ਗੱਲ 'ਤੇ ਚਰਚਾ ਹੋਈ ਕਿ ਸੂਰਜਨਾਰਾਇਣ ਦੀ ਪਤਨੀ ਨੂੰ ਛੁਡਾਣ ਲਈ ਕੀ ਕਰਨਾ ਚਾਹੀਦਾ ਹੈ।

ਬੋਪੰਣਾ ਨੇ ਕਿਹਾ, "ਸੂਰਜਨਾਰਾਇਣ ਜੀ ਕੀ ਤੁਹਾਨੂੰ ਇਹ ਵਿਸ਼ਵਾਸ ਹੈ ਕਿ ਤੁਹਾਡੀ ਘਰ ਵਾਲੀ ਉਸ ਦਾਸੀ-ਗ੍ਰਹਿ ਵਿਚ ਹੀ ਹੈ?"

ਸੂਰਜਨਾਰਾਇਣ : "ਆਪਣੀਆਂ ਅੱਖਾਂ ਨਾਲ ਵੇਖ ਆਇਆ ਹਾਂ ਜਜਮਾਨ। ਇਸ ਵਿਚ ਸ਼ੱਕ ਹੈ ਹੀ ਨਹੀਂ। ਮੇਰੀ ਆਵਾਜ਼ ਉਹ ਸੁਣ ਲਵੇ ਤਾਂ ਜੋ ਉਸ ਨੂੰ ਥੋੜ੍ਹਾ ਹੌਸਲਾ ਹੋ ਜਾਵੇ, ਇਹ ਸੋਚਕੇ ਜ਼ੋਰ ਨਾਲ "ਫੇਰ ਆਵਾਂਗਾ" ਕਹਿ ਕੇ ਆਇਆ ਹਾਂ। ਉਸ ਨੇ ਮੇਰੀ ਆਵਾਜ਼ ਪਹਿਚਾਨ ਲਈ ਹੋਵੇਗੀ। ਝਟ ਦਰਵਾਜੇ ਉਪਰ ਆ ਗਈ। ਆਮਣੇ ਸਾਹਮਣੇ ਵੇਖਿਆ। ਉਸ ਨੂੰ ਸ਼ਾਇਦ ਮੇਰੀ ਪਹਿਚਾਨ ਨਹੀਂ ਹੋਈ ਹੋਵੇਗੀ। ਉਹ ਇਹ ਜਾਣ ਲਵੇ ਕਿ ਮੈਂ ਭੇਸ ਬਦਲ ਕੇ ਆਇਆ ਹਾਂ ਇਸ ਲਈ ਕਲ ਫੇਰ ਆਵਾਂਗਾ ਕਹਿ ਕੇ ਆਇਆ ਹਾਂ।" ਇਕ ਪਲ ਚੁਪ ਰਹਿ ਕੇ ਫੇਰ ਬੋਲਿਆ, "ਪਤਾ ਨਹੀਂ ਕੀ ਪਾਪ ਕੀਤੇ ਸਨ ਕਿ ਇਹ ਦੁੱਖ ਦੇਖਣਾ ਪਿਆ ਏ। ਸ਼ਾਇਦ ਉਸ ਦੇ ਭਾਗਾਂ ਵਿਚ ਇਹੋ ਲਿਖਿਆ ਸੀ। ਤੁਸੀਂ ਵੱਡੇ ਲੋਕ ਹੋ, ਸਾਡੇ ਉਤੇ ਦਇਆ ਕਰਕੇ ਸਾਡੀ ਰੱਖਿਆ ਕਰੋ।"

ਲਕਸ਼ਮੀਨਾਰਾਇਣ, ਬੋਪੰਣਾ ਅਤੇ ਉਤੱਯਾ ਤੱਕ ਨੇ ਕੁਝ ਦੇਰ ਗੱਲਬਾਤ ਕਰਕੇ ਇਹ ਨਿਸ਼ਚਾ ਕੀਤਾ ਕਿ ਅਗਲੇ ਦਿਨ ਲਕਸ਼ਮੀਨਾਰਾਇਣ ਰਾਜਾ ਨੂੰ ਮਿਲੇ ਅਤੇ ਸੂਰਜਨਾਰਾਇਣ ਦੇ ਆਉਣ ਦੀ ਗੱਲ ਰਾਜਾ ਨੂੰ ਦਸ ਕੇ ਉਸ ਦੀ ਪਤਨੀ ਨੂੰ ਦਾਸੀ-ਘਰ ਤੋਂ ਛੁਡਾ ਕੇ ਉਸ ਦੇ ਨਾਲ ਭਿਜਵਾ ਦੇਣ ਦੀ ਬੇਨਤੀ ਕਰੇ।

ਇਹ ਗੱਲ ਖਤਮ ਹੋਣ 'ਤੇ ਸੂਰਜਨਾਰਾਇਣ ਨੂੰ ਵਿਦਾ ਕਰ ਦਿਤਾ। ਫੇਰ ਉਤੱਯਾ ਤੱਕ ਦੀ ਗੱਲ ਉਤੇ ਵਿਚਾਰ-ਵਟਾਂਦਰਾ ਕੀਤਾ, ਉਸ ਦੀ ਪੋਤੀ ਨੂੰ ਰਾਜਮਹੱਲ ਭੇਜਣ ਦੀ ਗੱਲ ਵਿਚੇ ਹੀ ਰੁਕ ਗਈ। ਹੁਣ ਉਸ ਨੂੰ ਦੁਬਾਰਾ ਛੇੜਨ ਦੀ ਲੋੜ ਨਹੀਂ ਸੀ। ਵਸੀਕੇ ਦੀ ਗੱਲ ਮੁਕਾ ਲੈਣ ਦੀ ਲੋੜ ਸੀ। ਭਾਵੇਂ ਰਾਜਾ ਦੀ ਆਗਿਆ ਹੋਵੇ ਜਾਂ ਬਸਵ ਨੇ ਆਪ ਹੀ ਇਹ ਕੀਤਾ ਹੋਵੇ। ਇਸ ਤਰ੍ਹਾਂ ਦੀ ਵਧੀਕੀ ਨੂੰ ਕਿਸੇ ਰੂਪ ਵਿਚ ਰੋਕਣਾ ਹੀ ਪਵੇਗਾ। ਪਹਿਲਾਂ ਤੱਕ ਰਾਜਾ ਨੂੰ ਮਿਲੇ ਅਤੇ ਸਾਰੀ ਗੱਲ ਦਸ ਕੇ ਆਪਣਾ ਵਸੀਕਾ ਫੇਰ ਤੋਂ ਸ਼ੁਰੂ ਕਰਾਉਣ ਦਾ ਯਤਨ ਕਰਨ। ਜੇਕਰ ਇਹ ਨਾ ਹੋ

ਸਕੇ ਤਾਂ ਮੰਤਰੀ ਇਸ ਗੱਲ ਨੂੰ ਆਪਣੇ ਹੱਥ ਵਿਚ ਲਵੇ, ਬਾਅਦ ਵਿਚ ਅਗਲਾ ਕਦਮ ਉਠਾਉਣਾ।

ਏਨੀਂ ਗੱਲ ਕਰਕੇ ਬੋਪੰਣਾ ਅਤੇ ਉਤੱਯਾ ਤੱਕ ਲਕਸ਼ਮੀ ਨਾਰਾਇਣ ਦੇ ਘਰ ਤੋਂ ਚਲੇ ਆਏ।

## 64

ਉਸ ਦੁਪਹਿਰ ਅੱਪਾਜੀ ਅਤੇ ਵੀਰੰਣਾ ਸੰਦੇਸ਼ਯ ਹੌਲੀ ਹੌਲੀ ਰਸਤਾ ਮੁਕਾਂਦੇ ਸ਼ਾਮ ਵੇਲੇ ਦੀਵੇ ਜਲਦਿਆਂ ਪਿੰਡ ਪਹੁੰਚੇ। ਵੀਰੰਣਾ ਅਪਰੰਪਾਰ ਸਵਾਮੀ ਦੇ ਰੂਪ ਵਿਚ ਪਹਿਰੇਦਾਰਾਂ ਨਾਲ ਪ੍ਰਿਚਿਤ ਸੀ। ਉਸ ਦੇ ਨਾਲ ਉਸ ਦੇ ਅਨੁਯਾਈ ਹੁੰਦੇ ਸਨ, ਇਸ ਲਈ ਪਹਿਰੇਦਾਰਾਂ ਨੇ ਅੱਪਾਜੀ ਕੌਣ ਹਨ, ਕੀ ਹਨ, ਆਦਿ ਛਾਣ ਬੀਣ ਨਹੀਂ ਕੀਤੀ।

ਪਿੰਡ ਦੀ ਹੱਦ ਵਿਚ ਆਉਂਦੇ ਹੀ ਅੱਪਾਜੀ ਬੋਲੇ, "ਇਸ ਮਨ ਦੀ ਭਟਕਣ ਨੂੰ ਵੇਖੋ! ਏਥੇ ਆਉਂਦੇ ਹੀ ਮੈਨੂੰ ਇੰਜ ਲਗਦਾ ਹੈ ਜਿਵੇਂ ਬੱਚਾ ਮਾਂ ਦੀ ਗੋਦ ਵਿਚ ਆ ਗਿਆ ਹੋਵੇ।"

"ਹਾਂ ਅੱਪਾਜੀ।"

"ਵੇਖੋ, ਅਸਲ ਵਿਚ ਜਿਸ ਕੰਮ ਲਈ ਮੈਂ ਆਇਆ ਸਾਂ ਉਹ ਹੁਣ ਖਤਮ ਹੋ ਗਿਆ ਹੈ। ਹੁਣ ਜੋ ਗੱਲ ਕਰਨੀ ਹੈ ਉਹ ਇਸ ਲਈ ਕਰਨੀ ਹੈ ਕਿਉਂਕਿ ਮੈਂ ਏਥੇ ਆ ਗਿਆ ਹਾਂ। ਇਹ ਮਿੱਟੀ ਦੀ ਕਾਇਆ ਤਾਂ ਏਥੋਂ ਤਕ ਆਉਣਾ ਚਾਹੁੰਦੀ ਸੀ ਉਹ ਚਾਹਨਾਂ ਤਾਂ ਪੂਰੀ ਹੋ ਗਈ।"

"ਇਹ ਚੰਗਾ ਹੀ ਤਾਂ ਹੋਇਆ ਅੱਪਾ ਜੀ।"

"ਹੁਣ ਮੈਂ ਡੇਰੇ ਵਲ ਚਲਦਾ ਹਾਂ। ਤੁਸੀਂ ਸੂਰੱਪਾ ਨੂੰ ਬੁਲਾ ਲਿਆਵੋਗੇ।"

"ਤੁਹਾਡਾ ਇਕੱਲਿਆਂ ਜਾਣਾ ਠੀਕ ਨਹੀਂ ਅੱਪਾਜੀ। ਜੇਕਰ ਮੈਂ ਨਾਲ ਰਹਾਂਗਾ ਤਾਂ ਕੋਈ ਰੋਕ ਟੋਕ ਨਹੀਂ ਕਰੇਗਾ। ਮੈਂ ਜਾਂਦੇ ਹੋਇਆਂ ਰਸਤੇ ਵਿਚੋਂ ਸੂਰੱਪਾ ਨੂੰ ਬੁਲਾ ਲਵਾਂਗਾ। ਤੁਸੀਂ ਵੀ ਨਾਲ ਚੱਲੋ।"

"ਇਹ ਵੀ ਠੀਕ ਹੈ ਬੇਟਾ।"

ਇਹ ਗੱਲਬਾਤ ਕਰਦਿਆਂ ਦੋਵੇਂ ਅੱਗੇ ਚਲ ਕੇ ਬ੍ਰਾਹਮਣਾਂ ਦੀ ਗਲੀ ਵਿਚ ਪੁਜੇ। ਲਕਸ਼ਮੀ ਨਾਰਾਇਣ ਦੇ ਘਰ ਤੋਂ ਥੋੜ੍ਹੀ ਦੂਰ ਪਿਤਾ ਨੂੰ ਰੋਕ ਕੇ ਵੀਰੰਣਾ ਇਕੱਲਾ ਸੂਰੱਪਾ ਦੇ ਘਰ ਗਿਆ ਅਤੇ ਸਮਾਧੀ-ਸਥਲ ਕੋਲ ਆਉਣ ਲਈ ਕਹਿ ਆਇਆ।

ਇਨ੍ਹਾਂ ਦੋਵਾਂ ਦੇ ਸਮਾਧੀ-ਸਥਲ ਤੇ ਪੁਜਣ ਤੋਂ ਪਹਿਲਾਂ ਹੀ ਸੂਰੱਪਾ ਉਥੇ ਪੁਜ ਗਿਆ। ਸੂਰੱਪਾ ਅਤੇ ਅੱਪਾਜੀ ਨੂੰ ਆਪਸ ਵਿਚ ਰਾਜੀ ਖੁਸ਼ੀ ਪੁਛ ਲੈਣ

ਤੋਂ ਬਾਅਦ ਵੀਰਣਾ ਬੋਲਿਆ, "ਬਹੁਤ ਮਨ੍ਹਾਂ ਕਰਨ ਤੇ ਵੀ ਅੱਪਾਜੀ ਆ ਹੀ ਗਏ ਸੂਰੱਪਾ ।"

ਸੂਰੱਪਾ : ਏਥੇ ਹੀ ਜੰਮੇ, ਪਲੇ । ਵੇਖਣ ਦੀ ਇੱਛਾ ਸੁਭਾਵਿਕ ਹੀ ਹੈ । ਪਰ ਤੁਸੀਂ ਏਥੇ ਕਲ੍ਹ ਠਹਿਰਨ ਦਾ ਵਿਚਾਰ ਛੱਡ ਦੇਵੋ । ਉਤੱਯਾ ਤੱਕ ਏਥੇ ਆਏ ਹਨ । ਸਾਡੇ ਘਰ ਵਿਚ ਭਾਈ ਸਾਹਿਬ ਅਤੇ ਬੋਪੰਣਾ ਮੰਤਰੀ ਹਨ ਅਤੇ ਉਹ ਕਿਸੇ ਦੋ ਤਿੰਨ ਵਿਸ਼ਿਆਂ ਤੇ ਚਰਚਾ ਕਰ ਰਹੇ ਹਨ । ਬੁੱਢਾ ਬੜਾ ਤੇਜ਼ ਹੈ ਸ਼ਿਕਾਰੀ ਕੁੱਤੇ ਵਾਂਗ ਮੁਸ਼ਕ ਲੈ ਲੈਂਦਾ ਹੈ ।"

"ਚੰਗੀ ਗੱਲ ਹੈ, ਚਲੇ ਜਾਣਾ ਹੀ ਠੀਕ ਹੈ ।"

"ਹਾਂ, ਪਰ ਹੁਣ ਭੋਜਨ ?"

ਵੀਰਣਾ ਬੋਲਿਆ, "ਤੁਸੀਂ ਆਪਸ ਵਿਚ ਗੱਲਾਂ ਕਰੋ । ਮੈਂ ਜਾ ਕੇ ਭੋਜਨ ਲੈ ਆਉਂਦਾ ਹਾਂ ।"

ਇਹ ਗੱਲ ਸਾਰਿਆਂ ਨੂੰ ਠੀਕ ਲੱਗੀ । ਵੀਰਣਾ ਸ਼ਹਿਰ ਦੇ ਅੰਦਰ ਗਿਆ । ਅੱਪਾਜੀ ਬੋਲੇ, "ਕੁਝ ਪੁੱਛਣਾ ਸੀ ਸੂਰੱਪਾ । ਚਿੱਠੀ ਲਿਖ ਕੇ ਖਬਰ ਮੰਗਵਾਉਣਾ ਠੀਕ ਨਾ ਲਗਿਆ । ਆਮਣੇ-ਸਾਮਣੇ ਦੀ ਗੱਲ ਠੀਕ ਹੈ । ਇਸ ਲਈ ਮਿਲਣ ਚਲਿਆ ਆਇਆ ।"

ਸੂਰੱਪਾ "ਚੰਗਾ ਹੀ ਕੀਤਾ । ਜਨਮ ਭੂਮੀ ਵੀ ਵੇਖ ਲਈ ।"

"ਹਾਂ । ਸਾਡੇ ਚੇਨਵੀਰ ਦੀ ਕੋਈ ਖਬਰ ਹੀ ਨਹੀਂ ਮਿਲੀ ?"

"ਚੇਨਵੀਰ ਨੂੰ ਉਨ੍ਹਾਂ ਨੇ ਖਤਮ ਹੀ ਕਰ ਦਿਤਾ ਹੋਵੇਗਾ । ਗੋਰਿਆਂ ਨੇ ਜਦੋਂ ਉਸ ਨੂੰ ਏਥੇ ਭੇਜਿਆ ਉਦੋਂ ਰਾਜਾ ਨਾਲਕੁਨਾਡ ਦੇ ਜੰਗਲ ਵਿਚ ਸ਼ਿਕਾਰ ਨੂੰ ਗਏ ਸਨ । ਪਤਾ ਲਗਾ ਹੈ ਕਿ ਉਸ ਨੂੰ ਵੀ ਉਥੇ ਲੈ ਗਏ ਸਨ । ਬਾਅਦ ਵਿਚ ਉਸ ਦੀ ਖਬਰ ਹੀ ਨਹੀਂ ਮਿਲੀ । ਉਡੀ ਸੀ ਕਿ ਉਹ ਫੇਰ ਮਲਯਾਨ ਵਲ ਭਜ ਨਿਕਲਿਆ । ਇਹ ਉਡਾਈ ਹੋਈ ਖਬਰ ਹੋਵੇਗੀ । ਇਹ ਬਸਵ ਦੀ ਹੀ ਕਰਨੀ ਹੋਵੇਗੀ । ਝੂਠ ਬੋਲਣਾ ਤਾਂ ਉਸਦੇ ਲਈ ਮੂੰਹ ਦੀ ਗਰਾਹੀ ਹੈ ।"

"ਇਹ ਲੋਕ ਕਿੰਨੇ ਪਾਪੀ ਹੋ ਗਏ ਹਨ ?"

"ਤੁਸੀਂ ਸਿਰਫ਼ ਪਾਪੀ ਹੀ ਕਹਿੰਦੇ ਹੋ, ਇਹ ਲੋਕ ਤਾਂ ਪ੍ਰੇਤ ਹਨ । ਯਮਰਾਜ ਨੂੰ ਇਨ੍ਹਾਂ ਲਈ ਇਕ ਹੋਰ ਨਰਕ ਤਿਆਰ ਕਰਨਾ ਪਵੇਗਾ ।"

"ਇਹ ਤਾਂ ਠੀਕ ਹੈ । ਹੁਣ ਸਾਡੇ ਲੋਕ ਕੀ ਕਹਿੰਦੇ ਹਨ ?"

"ਤੁਸੀਂ ਆਪਣਾ ਨਿਸ਼ਚਾ ਕਰ ਲਵੋ ਤਾਂ ਉਹ ਲੋਕ ਕਲ ਨੂੰ ਤੁਹਾਡਾ ਸਾਥ ਦੇਣਗੇ । ਤੁਹਾਨੂੰ ਉਨ੍ਹਾਂ ਨੂੰ ਸਮਾਂ ਦਸਣਾ ਪਵੇਗਾ ।"

"ਗੱਲ ਸੋਚਣ ਦੀ ਹੈ ਸੂਰੱਪਾ । ਇਨ੍ਹਾਂ ਨਾਲ ਜੇ ਲੜਨਾ ਹੀ ਸੀ ਤਾਂ ਏਨੇ ਦਿਨ ਚੁਪ ਕਿਉਂ ਰਹੇ ? ਦੇਸ਼ ਦੂਜਿਆਂ ਦੇ ਹੱਥ ਨਾ ਪਵੇ, ਇਹ ਹੀ ਮੇਰੀ ਇਕੋ ਇਕ ਇੱਛਾ ਹੈ ।"

"ਤੁਸੀਂ ਹਮੇਸ਼ਾਂ ਇਉਂ ਹੀ ਰਹੇ । ਬੇਟੇ ਨੂੰ ਵੀ ਅਜਿਹਾ ਬਣਾ ਦਿਤਾ । ਅਸੀਂ ਕੀ ਕਰ ਸਕਦੇ ਹਾਂ, ਜੇਕਰ ਕਿਸੇ ਨੇ ਕੁਝ ਹਿੰਮਤ ਦਿਖਾਈ ਹੈ ਤਾਂ ਉਹ ਚੇਨਵੀਰ ਹੀ

ਸੀ । ਸਾਹਸ ਵਿਖਾਉਣ ਦੀ ਉਸ ਨੂੰ ਸਜ਼ਾ ਵੀ ਮਿਲ ਗਈ । ਇਸੇ ਲਈ ਉਸ ਨੂੰ ਕਹਿ ਭੇਜਿਆ ਸੀ । ਇਸ ਕੰਮ ਵਿਚ ਹੱਥ ਪਾਉਣਾ ਹੈ ਤਾਂ ਮਨ ਨੂੰ ਮਜ਼ਬੂਤ ਕਰਨਾ ਪਵੇਗਾ ।"

"ਅਜਿਹਾ ਹੀ ਹੋਵੇਗਾ ਸੂਰੱਪਾ, ਇਹ ਗੋਰੇ ਆ ਕੇ ਕੀ ਕਰਨ ਵਾਲੇ ਹਨ, ਜੇਕਰ ਇਹ ਪਤਾ ਚਲਿਆ ਕਿ ਦੇਸ਼ ਹੱਥ ਵਿਚੋਂ ਜਾਵੇਗਾ ਤਾਂ ਸਾਡੇ ਕਦਮ ਅਗੇ ਵਧਣਗੇ ।"

"ਅਗੇ ਹੋਣ ਜਾਂ ਪਿਛੇ ਇਹ ਅਜ ਹੀ ਨਿਸ਼ਚਾ ਕਰਨਾ ਹੋਵੇਗਾ ।"

"ਹਾਂ । ਉਸ ਕਾਵੇਰੀ ਮੱਕਲ ਸੰਘ ਦੀ ਕੀ ਖਬਰ ਹੈ ?"

"ਇਨ੍ਹਾਂ ਮੁੰਡਿਆਂ ਨੇ ਉਸ ਨੂੰ ਬਣਾਇਆ ਹੈ । ਮੈਨੂੰ ਉਸ ਦੇ ਬਾਰੇ ਵਿਚ ਜ਼ਿਆਦਾ ਪਤਾ ਨਹੀਂ । ਉਸ ਵਿਚ ਕੌਣ ਕੌਣ ਹਨ ਇਹ ਵੀ ਮੈਨੂੰ ਪਤਾ ਨਹੀਂ । ਉਹ ਉਸ ਨੂੰ ਬੜੇ ਹੀ ਗੁਪਤ ਰੂਪ ਵਿਚ ਚਲਾ ਰਹੇ ਹਨ ।"

"ਇਹ ਤਾਂ ਚੰਗੀ ਗੱਲ ਹੈ । ਹੋਰ ਕੀ ਖਬਰ ਹੈ । ਅੰਮਾਜੀ ਠੀਕ ਹਨ ? ਭਰਾ ਕਿਵੇਂ ਹੈ ? ਉਸ ਦੇ ਘਰ ਵਾਲੀ ਦਾ ਕੀ ਹਾਲ ਹੈ । ਬੱਚਿਆਂ ਦੀ ਸੁਣਾਓ ?"

"ਈਸ਼ਵਰ ਦੀ ਕਿਰਪਾ ਨਾਲ ਸਭ ਠੀਕ ਹਨ । ਮੰਤਰੀ ਬਣਕੇ ਭਰਾ ਮੁਸੀਬਤ ਵਿਚ ਪੈ ਗਿਆ ਏ ।"

"ਮੰਤਰੀ ਲਈ ਮੁਸੀਬਤ ਤਾਂ ਹੈ ਹੀ । ਕੰਡਿਆਂ ਉਤੇ ਚੱਲਣਾ ਪੈਂਦਾ ਹੈ । ਇਹ ਕੰਮ ਹੀ ਅਜਿਹਾ ਹੈ ।"

"ਦੂਜੀਆਂ ਮੁਸੀਬਤਾਂ ਦੀ ਤਾਂ ਕੋਈ ਗੱਲ ਨਹੀਂ ਏ । ਰਾਜਾ ਆਪਣੇ ਆਪ ਇਕ ਕੰਡਾ ਬਣ ਗਿਆ ਹੈ । ਉਹ ਕੰਡਾ ਜਨਤਾ ਨੂੰ ਨਾ ਚੁਭੈ ਇਸ ਦੇ ਲਈ ਭਰਾ ਜੀ ਢਾਲ ਬਣੇ ਹੋਏ ਹਨ ।"

"ਇਹ ਵੀ ਇਕ ਪੁੰਨ ਦਾ ਕੰਮ ਹੈ । ਉਹ ਜਨਤਾ ਦਾ ਭਲਾ ਕਰਨਗੇ । ਭਗਵਾਨ ਉਨ੍ਹਾਂ ਦਾ ਭਲਾ ਕਰੇਗਾ ।"

## 65

ਇਸ ਵੇਲੇ ਤੱਕ ਵੀਰਣਾ ਇਕ ਨੌਕਰ ਦੇ ਹੱਥ ਭੋਜਨ ਲਗਵਾ ਕੇ ਆ ਗਿਆ । ਸੂਰੱਪਾ ਨੇ ਕਿਹਾ "ਤੁਸੀਂ ਆਪਣਾ ਭੋਜਨ ਕਰੋ ਉਦੋਂ ਤਕ ਮੈਂ ਏਥੇ ਹੀ ਠਹਿਰਦਾ ਹਾਂ ।"

ਬਾਪ-ਬੇਟੇ ਨੇ ਭੋਜਨ ਕੀਤਾ । ਅੱਪਾਜੀ ਬੋਲੇ, "ਜੇਕਰ ਕੱਲ ਏਥੇ ਨਹੀਂ ਰੁਕਣਾ ਤਾਂ ਹੁਣੇ ਦੀਖਸ਼ਤ ਨੂੰ ਮਿਲ ਕੇ ਮੰਦਰ ਵਿਚ ਰਾਤ ਕਟਕੇ ਸਵੇਰੇ ਜਾਇਆ ਜਾ ਸਕਦਾ ਹੈ ।"

ਥਕਾਵਟ ਜ਼ਰਾ ਜ਼ਿਆਦਾ ਹੋ ਜਾਵੇਗੀ ਪਰ ਦੀਖਸ਼ਤ ਨੂੰ ਮਿਲੇ ਬਿਨਾਂ ਨਹੀਂ ਜਾਣਾ ਚਾਹੀਦਾ । ਇਹ ਸੋਚ ਕੇ ਉਹ ਲੋਕ ਦੀਖਸ਼ਤ ਨੂੰ ਮਿਲਣ ਚੱਲ ਪਏ ।

ਰਸਤੇ ਵਿਚ ਲਕਸ਼ਮੀਨਾਰਾਇਣ ਦਾ ਘਰ ਪੈਂਦਾ ਸੀ । ਇਸ ਤੋਂ ਅਗਾਂਹ ਢਲਾਨ

ਉਤੇ ਦੀਖਸ਼ਤ ਦਾ ਘਰ ਸੀ। ਉਸ ਤੋਂ ਵੀ ਅਗਾਂਹ ਜਰਾ ਚੜਾਈ ਉਤੇ ਬੋਪੰਣਾ ਦਾ ਘਰ। ਇਕੱਠਿਆਂ ਜਾਣਾ ਠੀਕ ਨਹੀਂ ਹੈ। ਇਹ ਸੋਚਕੇ ਸੂਰੱਪਾ ਅਲੱਗ ਹੋ ਕੇ ਕੁਝ ਅੱਗੇ ਅੱਗੇ ਚਲਣ ਲੱਗਾ। ਜਦੋਂ ਇਹ ਲੋਕ ਲਕਸ਼ਮੀਨਾਰਾਇਣ ਦੇ ਘਰ ਦੇ ਸਾਹਮਣੇ ਪੁਜੇ ਤਾਂ ਬੋਪੰਣਾ ਅਤੇ ਉਤੱਯਾ ਅੰਦਰੋਂ ਗੱਲ ਖਤਮ ਕਰਕੇ ਬਾਹਰ ਆ ਰਹੇ ਸਨ।

ਅਗੇ ਜਾਂਦੇ ਹੋਏ ਅੱਪਾਜੀ ਨੇ ਸੂਰੱਪਾ ਨੂੰ ਕਿਹਾ, "ਮੈਂ ਚਲਦਾ ਹਾਂ, ਭਾਈ।" ਸੂਰੱਪਾ "ਚੰਗਾ" ਕਹਿ ਕੇ ਘਰ ਦੇ ਸਾਹਮਣੇ ਪੁਜ ਗਿਆ।

ਅੱਪਾ ਜੀ, ਦੀ ਆਵਾਜ਼ ਸੁਣਦਿਆਂ ਏਧਰ ਉਤੱਯਾ ਤੱਕ ਚੌਂਕ ਪਿਆ ਅਤੇ ਪੁੱਛਿਆ, "ਇਹ ਕਿਸਦੀ ਅਵਾਜ਼ ਹੈ ਤੱਕ ਜੀ।"

ਬੋਪੰਣਾ ਬੋਲਿਆ, "ਪਛਾਣ ਨਹੀਂ ਸਕਿਆ ?"

ਉਦੋਂ ਤੀਕ ਸੂਰੱਪਾ ਇਨ੍ਹਾਂ ਕੋਲ ਪੁਜ ਗਿਆ ਸੀ। ਉਤੱਯਾ ਨੇ ਪੁੱਛਿਆ, "ਤੁਹਾਡੇ ਕੌਣ ਗੱਲ ਕਰ ਰਿਹਾ ਸੀ ਭਰਾ ਜੀ।"

ਸੂਰੱਪਾ ਨੇ ਕੁਝ ਸੋਚ ਕੇ ਥੋੜੀ ਦੇਰ ਪਿਛੋਂ ਸੁਆਲ ਕੀਤਾ, "ਤੁਸੀਂ ਕਿਸਦੇ ਬਾਰੇ ਪੁਛ ਰਹੇ ਹੋ।"

"ਉਨ੍ਹਾਂ ਨੇ 'ਮੈਂ ਚਲਦਾ ਹਾਂ ਭਾਈ' ਕਿਹਾ ਅਤੇ ਤੁਸੀਂ 'ਚੰਗਾ' ਕਿਹਾ ਸੀ।"

ਹੁਣ ਤੱਕ ਸੂਰਪਾ ਸੋਚ ਚੁਕਿਆ ਸੀ ਕਿ ਕੀ ਉਤਰ ਦੇਣਾ ਹੈ। ਉਹ ਬੋਲਿਆ, "ਉਹ ਉਨ੍ਹਾਂ ਦੇ ਬਾਰੇ ਵਿਚ ? ਉਹ ਕੋਈ ਤੁਹਾਨੂੰ ਮਿਲਣਾ ਚਾਹੁੰਦੇ ਸਨ। ਉਨ੍ਹਾਂ ਨੇ ਕਿਹਾ ਕਿ ਤੁਸੀਂ ਬੋਪੰਣਾ ਮੰਤਰੀ ਦੇ ਘਰ ਆ ਠਹਿਰੇ ਹੋ। ਉਥੇ ਜਾਣਾ ਹੈ। ਤਾਂ ਮੈਂ ਕਿਹਾ ਕਿ ਤੁਸੀਂ ਤਾਂ ਏਥੇ ਸਾਡੇ ਘਰ ਵਿਚ ਗੱਲ ਕਰ ਰਹੇ ਹੋ। ਤਾਂ ਬੋਲੇ ਮੈਂ ਉਥੇ ਹੀ ਇੰਤਜ਼ਾਰ ਕਰਾਂਗਾ।"

ਉਤੱਯਾ ਤੱਕ ਬੋਲਿਆ, "ਉਹ ਸਾਨੂੰ ਮਿਲਣਾ ਚਾਹੁੰਦੇ ਸਨ। ਤਾਂ ਉਹ ਆਵਾਜ਼ ਉਨ੍ਹਾਂ ਦੀ ਨਹੀਂ ਸੀ ਜਿਨ੍ਹਾਂ ਬਾਰੇ ਮੈਂ ਸੋਚਿਆ ਸੀ।"

ਬੋਪੰਣਾ ਬੋਲਿਆ, "ਏਥੇ ਹੀ ਮਿਲਣ ਨੂੰ ਨਹੀਂ ਕਹਿਣਾ ਸੀ।"

ਸੂਰੱਪਾ ਬੋਲਿਆ, "ਮੈਨੂੰ ਕੀ ਪਤਾ ਸੀ ਕਿ ਤੁਸੀਂ ਗੱਲ ਖਤਮ ਕਰ ਚੁਕੇ ਹੋ। ਹੁਣੇ ਜਾ ਕੇ ਖੁਲਾ ਲਿਆਉਂਦਾ ਹਾਂ।" ਅਤੇ ਤੇਜ਼ੀ ਨਾਲ ਕਦਮ ਰਖਦੇ ਹੋਏ ਮੁੜ ਪਿਆ। ਉਥੇ ਅੱਪਾਜੀ ਅਤੇ ਵੀਰਣਾ ਕੋਲ ਜਾ ਕੇ ਉਨ੍ਹਾਂ ਦੇ ਮੋਢਿਆਂ ਉਤੇ ਹੱਥ ਰਖ ਕੇ ਉਸ ਨੇ ਉਨ੍ਹਾਂ ਦੇ ਕੰਨ ਵਿਚ ਕਿਹਾ, "ਜਿਵੇਂ ਮੈਂ ਕਿਹਾ ਸੀ ਉਦਾਂ ਹੀ ਹੋ ਗਿਆ। ਉਤੱਯਾ ਤੱਕ ਦਰਵਾਜ਼ੇ ਉਤੇ ਹੀ ਸੀ। ਤੁਹਾਡੀ ਆਵਾਜ਼ ਸੁਣ ਕੇ 'ਤੁਸੀਂ ਕੌਣ ਹੋ ?' ਮੇਰੇ ਕੋਲੋਂ ਪੁਛਿਆ। ਹੁਣ ਦੀਖਸ਼ਤ ਨੂੰ ਮਿਲਣ ਦੀ ਲੋੜ ਨਹੀਂ। ਹੁਣੇ ਸ਼ਹਿਰ ਛਡ ਕੇ ਚਲੇ ਜਾਣ ਵਿਚ ਹੀ ਕੁਸ਼ਲਤਾ ਹੈ।"

ਦੋਨਾਂ ਨੇ ਦੋ ਮਿੰਟ ਗੱਲ ਕੀਤੀ ਅਤੇ ਫ਼ੈਸਲਾ ਕੀਤਾ ਕਿ ਇਹੋ ਹੀ ਠੀਕ ਹੈ। ਸੂਰੱਪਾ ਨੇ ਵਾਪਸ ਆ ਕੇ ਬੋਪੰਣਾ ਨੂੰ ਕਿਹਾ, "ਉਨ੍ਹਾਂ ਨੇ ਕਿਹਾ ਹੈ ਕਿ ਉਹ ਉਥੇ ਹੀ ਮਿਲਣਗੇ।" ਅਤੇ ਅੰਦਰ ਚਲਾ ਗਿਆ। ਵੀਰਣਾ ਪਿਤਾ ਨੂੰ ਕੁਸ਼ਾਲਨਗਰ ਦੇ ਦਰਵਾਜ਼ੇ ਵਿਚੋਂ ਉਸ ਵੇਲੇ ਬਾਹਰ ਲੈ ਗਿਆ।

## 66

ਜਦੋਂ ਇਹ ਸਾਰੇ ਲੋਕ ਏਥੇ ਗੱਲਬਾਤ ਕਰ ਰਹੇ ਸਨ ਉਦੋਂ ਉਸੇ ਸ਼ਾਮ ਨੂੰ ਬੋਪੰਣਾ ਦਾ ਬੰਦਾ ਰਾਜਮਹੱਲ ਗਿਆ ਅਤੇ ਬਸਵ ਤੋਂ ਪੁਛਿਆ, "ਉਤੱਯਾ ਤੱਕ ਆਏ ਹਨ। ਕੀ ਕੱਲ ਸਵੇਰੇ ਮਹਾਰਾਜ ਨਾਲ ਮੁਲਾਕਾਤ ਹੋ ਸਕੇਗੀ।" ਬਸਵ ਇਹ ਜਾਣਦਾ ਸੀ ਕਿ ਉਤੱਯਾ ਤੱਕ ਕਿਉਂ ਆਇਆ ਹੈ। ਉਸ ਨੇ ਰਾਜਾ ਕੋਲ ਜਾ ਕੇ ਇਹ ਖਬਰ ਦੇਂਦਿਆਂ ਕਿਹਾ, "ਬੋਪੰਣਾ ਨੇ ਕਹਾ ਭੇਜਿਆ ਹੈ ਕਿ ਕੀ ਤੁਸੀਂ ਤੱਕ ਨੂੰ ਮਿਲ ਸਕੋਗੇ।"

ਰਾਜਾ : "ਵਸੀਕਾ ਕਿਉਂ ਬੰਦ ਕੀਤਾ ਏ ?" ਬਸਵ ਨੇ ਕਿਹਾ, "ਮਹਾਰਾਜ ਨੂੰ ਪੁਛ ਕੇ ਹੀ ਬੰਦ ਕੀਤਾ ਸੀ।"

"ਨਹੀਂ, ਕੌਣ ਕਹਿੰਦਾ ਏ ਰੰਡੀ ਦਿਆ ? ਤੂੰ ਰੋਕਣ ਨੂੰ ਕਿਹਾ ਸੀ ਅਸੀਂ ਹਾਂ ਕਰ ਦਿਤੀ। ਤੂੰ ਰੋਕਣ ਲਈ ਕਿਹਾ ਸੀ ?"

ਅਸਲ ਵਿਚ ਵਸੀਕਾ ਰੋਕਣ ਦੀ ਗੱਲ ਪਹਿਲਾਂ ਰਾਜਾ ਨੇ ਹੀ ਕੀਤੀ ਸੀ। ਪਰ ਅਜਿਹੇ ਮੌਕਿਆਂ ਤੇ ਬਸਵ ਰਾਜਾ ਦੇ ਦੋਸ਼ ਆਪਣੇ ਸਿਰ ਲੈਣ ਲਈ ਹਮੇਸ਼ਾਂ ਤਿਆਰ ਰਹਿੰਦਾ ਸੀ। ਅਜਿਹਾ ਕਰਨ ਕਰਕੇ ਹੀ ਉਹ ਰਾਜਾ ਦਾ ਏਨਾਂ ਆਪਣਾ ਬਣਿਆ ਹੋਇਆ ਸੀ।

"ਮੈਂ ਪਹਿਲਾਂ ਹੀ ਇਹ ਬੇਨਤੀ ਕਰ ਚੁਕਾ ਹਾਂ ਮਾਲਿਕ। ਬੈਂਗਲੂਰ ਤੋਂ ਗੋਰੇ ਆ ਰਹੇ ਨੇ ਨਾ। ਉਨ੍ਹਾਂ ਦੀਆਂ ਇਸਤਰੀਆਂ ਤੇ ਨਾਲ ਰਹਿਣ ਲਈ ਦੋ ਔਰਤਾਂ ਚਾਹੀਦੀਆਂ ਹਨ, ਇਹ ਤੁਸੀਂ ਹੀ ਤਾਂ ਕਿਹਾ ਸੀ। ਇਸ ਦਾ ਪ੍ਰਬੰਧ ਕਰਨ ਲਈ ਮੈਂ ਆਪਣੇ ਆਦਮੀਆਂ ਨੂੰ ਕਿਹਾ ਸੀ। ਉਸ ਦੀ ਕੁੜੀ ਸੋਹਣੀ ਹੈ। ਇਹ ਲੋਕਾਂ ਨੇ ਦਸਿਆ ਸੀ। ਮੈਂ ਮੰਗਵਾ ਭੇਜਿਆ। ਉਨ੍ਹਾਂ ਨੇ ਭੇਜਣ ਤੋਂ ਮਨ੍ਹਾ ਕਰ ਦਿਤਾ। ਉਨ੍ਹਾਂ ਦੇ ਮਨ੍ਹਾ ਕਰਨ ਤੇ ਮੈਂ ਚੁਪ ਰਹਿ ਜਾਵਾਂ ? ਸਭ ਪਾਸਿਉਂ ਸਾਰੇ ਲੋਕ ਮਨ੍ਹਾ ਹੀ ਕਰਦੇ ਹਨ। ਸਿਰ ਉਤੇ ਡੰਡਾ ਨਾ ਰਹੇ ਤਾਂ ਇਹ ਡਰਦੇ ਨਹੀਂ। ਇਸੇ ਲਈ ਮੈਂ ਵਸੀਕਾ ਰੋਕਣ ਲਈ ਕਿਹਾ ਸੀ। ਮਾਲਕ ਨੇ ਬੰਦ ਕਰ ਦਿਤਾ।"

"ਤੇਰੀ ਖੁਸ਼ਕਿਸਮਤੀ ਹੀ ਖੁਸ਼ਕਿਸਮਤੀ ਹੈ ਲੰਗੜਿਆ। ਜਦ ਵੇਖੋ ਤੇਰੇ ਮੂੰਹ ਵਿਚ ਔਰਤਾਂ ਦੀ ਹੀ ਗੱਲ ਹੁੰਦੀ ਹੈ। ਕਦੇ ਮੇਰੇ ਲਈ ਹੁਣ ਗੋਰਿਆਂ ਲਈ।"

"ਮਹਾਰਾਜ ਖੁਸ਼ ਰਹਿਣ ਤਾਂ ਮੇਰਾ ਕੀ ਦੋਸ਼ ਹੈ ? ਸਰੀਰ ਘੁੰਮਦਾ ਹੈ ਤਾਂ ਨਾਲ ਪਰਛਾਵਾਂ ਵੀ ਘੁੰਮਦਾ ਹੈ। ਜੋ ਤੁਹਾਨੂੰ ਪਸੰਦ ਹੈ ਮੈਨੂੰ ਵੀ ਪਸੰਦ ਹੈ। ਜੋ ਤੁਹਾਨੂੰ ਨਹੀਂ ਚਾਹੀਦਾ ਉਹ ਮੈਨੂੰ ਵੀ ਨਹੀਂ ਚਾਹੀਦਾ।"

"ਤਾਂ ਇਹ ਕਹੁ। ਇਹ ਸਭ ਕੁਝ ਤੂੰ ਸਾਡੇ ਲਈ ਕਰਦਾ ਏਂ।"

"ਇਸ ਵਿਚ ਕੋਈ ਸ਼ੱਕ ਨਹੀਂ ਮਹਾਰਾਜ। ਨਹੀਂ ਤਾਂ ਕਿਤੇ ਮੂੰਹ ਸਿਰ ਲਪੇਟ ਕੇ ਨਿਕਲ ਜਾਂਦਾ।"

"ਬੁਰਾ ਨਾ ਮੰਨ ਰੰਡੀ ਦਿਆ। ਅਸੀਂ ਤਾਂ ਐਵੇਂ ਹੀ ਕਿਹਾ ਸੀ।"

"ਮੈਨੂੰ ਪਾਲਣ ਵਾਲਾ ਮਾਲਕ ਜੇ ਝੂਠ ਮੂਠ ਮਜ਼ਾਕ ਕਰੇ ਤਾਂ ਕੀ ਮੈਂ ਬੁਰਾ ਮੰਨ

ਜਾਵਾਂਗਾ । ਜਿਥੇ ਤੁਹਾਡੇ ਪੈਰ ਪੈਂਦੇ ਹਨ ਉਥੇ ਮੈਂ ਪਲਕਾਂ ਵਿਛਾਉਂਦਾ ਹਾਂ । ਇਹ ਤੁਹਾਨੂੰ ਪਤਾ ਹੀ ਹੈ ।"

"ਅਜਿਹਾ ਹੋਣ ਤੇ ਵੀ ਸਰੀਰ ਦਾ ਸੁਖ ਰਿਹਾ ਨਹੀਂ ਤਾਂ ਲੰਗੜਿਆ ਨਾ ਦੁਆਈ ਨਾਲ ਆਰਾਮ ਨਾ ਮੰਤਰ ਟੂਣਿਆਂ ਨਾਲ । ਇਨ੍ਹਾਂ ਗੋਰਿਆਂ ਕੋਲ ਸ਼ਾਇਦ ਕੁਝ ਹੋਵੇ । ਜਦੋਂ ਆਉਣ ਤਾਂ ਪੁੱਛੀਂ ।"

"ਉਨ੍ਹਾਂ ਕੋਲ ਕਿਉਂ ਨਹੀਂ ਹੋਵੇਗਾ ? ਆਉਣਗੇ ਤਾਂ ਪੁਛਾਂਗੇ । ਉਹ ਤਾਂ ਆ ਹੀ ਰਹੇ ਹਨ ।"

"ਕੁਝ ਨਾ ਕੁਝ ਕਰਨਾ ਹੀ ਚਾਹੀਦਾ ਹੈ । ਅੱਗ ਨਹੀਂ ਤਾਂ ਚਿੰਗਾਰੀ ਵੀ ਨਹੀਂ ਰਹੀ । ਇਹ ਸਰੀਰ ਤਾਂ ਰਾਖ ਹੋ ਗਿਆ ਹੈ ।"

"ਅਸ਼ੁਭ ਕਿਉਂ ਬੋਲਦੇ ਹੋ ਮਾਲਕ । ਸਭ ਠੀਕ ਹੋ ਜਾਏਗਾ । ਇਸ ਤੱਕ ਨੂੰ ਕਲ ਸਵੇਰੇ ਆਉਣ ਲਈ ਕਹਿ ਦਿਆਂ ?"

"ਆਉਣ ਦੇ ਜਰਾ ਧਮਕਾ ਦਿਆਂਗੇ । ਫੇਰ ਵਸੀਕਾ ਸ਼ੁਰੂ ਕਰ ਦੇਣਾ । ਉਹ ਪਿਤਾ ਜੀ ਦਾ ਬੰਦਾ ਹੈ ।"

"ਜੋ ਹੁਕਮ ਹਜ਼ੂਰ । ਪਰ ਜਰਾ ਧਮਕਾ ਜ਼ਰੂਰ ਦੇਣਾ । ਨਹੀਂ ਤਾਂ ਸਾਡੀ ਨਰਮੀ ਦਾ ਫਾਇਦਾ ਉਠਾ ਕੇ ਦੇਸ਼ ਵਿਚ ਸਾਡੀ ਕੋਈ ਵੀ ਗੱਲ ਚਲਣ ਨਹੀਂ ਦੇਣਗੇ ।"

"ਧਮਕਾ ਦਿਆਂਗੇ । ਤੂੰ ਉਸ ਨੂੰ ਬੁਲਾ ਲੈ ।"

## 67

ਅਗਲੇ ਦਿਨ ਸਵੇਰੇ ਉਤੱਯਾ ਤੱਕ ਆ ਗਿਆ । ਬਸਵ ਉਸਦਾ ਸੁਆਗਤ ਕਰਕੇ ਉਸ ਨੂੰ ਰਾਜਾ ਦੇ ਕੋਲ ਲੈ ਗਿਆ । ਬੁੱਢਾ ਰਾਜਾ ਦੇ ਕੋਲ ਜਾ ਕੇ ਹੱਥ ਜੋੜ, "ਹੱਥ ਜੋੜਦਾ ਹਾਂ । ਪੁਣੱਮਾ ਜੀ ਕੁਸ਼ਲ ਹਨ ?" ਬੜੇ ਪਿਆਰ ਨਾਲ ਬੋਲਿਆ ।

ਰਾਜਾ ਨੂੰ ਝਟ ਬਚਪਨ ਦੀ ਯਾਦ ਆਈ, ਅਤੇ ਉਹ ਬੋਲਿਆ, "ਆਓ ਤੱਕ ਜੀ, ਬੈਠੋ । ਤੁਸੀਂ ਕੁਸ਼ਲ ਮੰਗਲ ਹੋ ?"

ਤੱਕ ਹੱਥ ਜੁੜਿਆਂ-ਜੁੜਾਇਆ ਹੀ ਰਾਜਾ ਦੇ ਸਾਹਮਣੇ ਦਰੀ ਉਤੇ ਬੈਠ ਗਿਆ ।

ਰਾਜਾ ਨੇ ਪੁਛਿਆ, "ਕਿਵੇਂ ਆਏ ਹੋ ਤੱਕ ਜੀ, ਬਸਵ ਕਹਿ ਰਿਹਾ ਸੀ ਕਿ ਵਸੀਕੇ ਬਾਰੇ ਕੋਈ ਗੱਲ ਹੈ ।"

ਤੱਕ : "ਜੀ ਹਾਂ, ਵੱਡੇ ਰਾਜਾ ਦੇ ਬੰਨਿਆਂ ਵਸੀਕਾ ਸੀ ਉਹ । ਜਦੋਂ ਮੈਂ ਬ੍ਰਾਹਮਣ ਦੇ ਮੁੰਡੇ ਨੂੰ ਮੋਢੇ ਉਤੇ ਬਿਠਾ ਕੇ ਲਗਾਤਾਰ ਤਿੰਨ ਮਹੀਨੇ ਤੀਕ ਪੂਜਾ ਕਰਾਉਣ ਲੈ ਜਾਂਦਾ ਰਿਹਾ ਸਾਂ ਉਦੋਂ ਮੈਂ ਵਸੀਕਾ ਲੈਣ ਦੀ ਆਸ਼ਾ ਨਾਲ ਉਹ ਕੰਮ ਨਹੀਂ ਸੀ ਕੀਤਾ । ਭਗਵਾਨ ਦੀ ਸੇਵਾ ਕਰਨ ਦੇ ਉਦੇਸ਼ ਨਾਲ ਕੀਤਾ ਸੀ । ਰਾਜਾ ਨੇ ਮੂੰਹ ਖੋਹਲ ਕੇ ਕਿਹਾ, "ਉਤੱਯਾ ਅਸੀਂ ਆਪਣੇ ਪ੍ਰਾਣ ਬਚਾਉਣ ਦੀ ਚਿੰਤਾ ਵਿਚ

ਇਹ ਨਹੀਂ ਸੋਚਿਆ ਕਿ ਭਗਵਾਨ ਦਾ ਕੀ ਹੋਵੇਗਾ। ਤੁਸੀਂ ਅਸਲ ਵਿਚ ਬਹਾਦਰ ਹੋ ਅਤੇ ਭਗਵਾਨ ਦੇ ਸੇਵਕ ਵੀ। ਜਾਨ ਦੀ ਬਾਜੀ ਲਾ ਕੇ ਭਗਵਾਨ ਦੀ ਪੂਜਾ ਕੀਤੀ। ਸੈਂਕੜਿਆਂ ਦੇ ਭਗਵਾਨ ਦੀ ਇਕੱਲਿਆਂ ਤੁਸੀਂ ਅਜਿਹੀ ਸੇਵਾ ਕੀਤੀ। ਅਜਿਹੇ ਭਗਤ ਦਾ ਭਗਵਾਨ ਕਦੇ ਸਾਥ ਨਹੀਂ ਛੱਡਦਾ। ਪਰ ਅਸੀਂ ਸਿਰਫ਼ ਭਗਵਾਨ ਉਤੇ ਹੀ ਤੁਹਾਡੇ ਲੋਕਾਂ ਦੀ ਰਖਿਆ ਦਾ ਭਾਰ ਛਡ ਦਈਏ ਤਾਂ ਅਸੀਂ ਰਾਜਾ ਨਹੀਂ। ਆਹ ਲਓ ਰਾਜਮਹੱਲ ਦਾ ਪ੍ਰਸ਼ਾਦ। ਇਹ ਭਗਵਾਨ ਦੇ ਵਸੀਕੇ ਦੇ ਨਾਲ ਉਸ ਦੇ ਸੇਵਕ ਦਾ ਵੀ ਵਸੀਕਾ ਹੈ। ਇਕ ਦਿਨ ਵਿਚ ਇਕ ਸੇਰ ਚਾਵਲ ਮਿਲਿਆ ਕਰੇਗਾ। ਤੁਹਾਡਾ ਘਰ ਤਾਂ ਅਨਾਜ ਭਰਿਆ ਹੋਇਆ ਹੈ। ਉਹ ਸਭ ਭਗਵਾਨ ਦਾ ਦਿਤਾ ਹੋਇਆ ਹੈ। ਇਹ ਇਕ ਸੇਰ ਵੀ ਭਗਵਾਨ ਨੇ ਹੀ ਦੁਆਇਆ ਹੈ। 'ਤੁਸੀਂ ਉਸ ਵੇਲੇ ਪੈਦਾ ਵੀ ਨਹੀਂ ਹੋਏ ਸੀ ਪੁਣੱਮਾ ਜੀ। ਜਦੋਂ ਮਹਾਰਾਜ ਦੀ ਇਹ ਗੱਲ ਸੁਣੀਂ ਤਾਂ ਜਿਵੇਂ ਮੇਰੀਆਂ ਚਾਰ ਬਾਹਾਂ ਹੋ ਗਈਆਂ ਹੋਣ। ਬਾਹਾਂ ਫੜਕ ਉਠੀਆਂ। ਉਸ ਵੇਲੇ ਜੇ ਸ਼ੇਰ ਵੀ ਸਾਹਮਣੇ ਆ ਜਾਂਦਾ ਤਾਂ ਉਸ ਨੂੰ ਫੜ ਕੇ ਮਰੋੜ ਦੇਂਦਾ। ਜਵਾਨੀ ਦੇ ਦਿਨ ਸਨ, ਫੁਲ ਉਠਿਆ।''

''ਚੰਗਾ ਹੁਣ ਆਉਣ ਦੀ ਗੱਲ ਦੱਸੋ ?'

ਰਾਜਾ ਵਿਚ ਪਹਿਲਾਂ ਵਾਲੀ ਸ਼ਾਂਤੀ ਘਟਣ ਲਗੀ ਅਤੇ ਉਮਡਿਆਂ ਪਿਆਰ ਦੁਬਾਰਾ ਫਿੱਕਾ ਪੈ ਗਿਆ।

''ਚਲਦਾ ਹਾਂ, ਥੋੜਾ ਹੋਰ ਸੁਣੋ। ਤੁਹਾਡੇ ਪਿਤਾ ਨੇ ਮੈਨੂੰ ਆਪਣਾ ਸਹਾਇਕ ਦੱਸਿਆ ਅਤੇ ਦੋਸਤ ਵਾਂਗੂੰ ਮੰਨਿਆ। ਤੁਹਾਨੂੰ ਦੱਸਦਾ ਹਾਂ ਦੂਜਿਆਂ ਨੂੰ ਦੱਸਣ ਦੀ ਗੱਲ ਨਹੀਂ। ਉਨ੍ਹਾਂ ਨੇ ਇਕ ਵਾਰ ਆਪਣੇ ਗੁਪਤ ਨਿਵਾਸ ਵਿਚ ਬੁਲਾਇਆ ਸੀ। ਮੈਂ ਮਨ੍ਹਾਂ ਕਰਦੇ ਹੋਏ ਕਿਹਾ ਮਹਾਰਾਜ ਦੇ ਭਰਾ ਨਾਲ ਅਜਿਹਾ ਵਿਵਹਾਰ ਨਹੀਂ ਕਰ ਸਕਦਾ। ਉਨ੍ਹਾਂ ਹੀ ਦਿਨਾਂ ਵਿਚ ਤੁਹਾਡਾ ਜਨਮ ਹੋਇਆ ਸੀ। ਤੁਹਾਡੇ ਪਿਤਾ ਜੀ ਨੇ ਕਈ ਵਾਰ ਤੁਹਾਨੂੰ ਮੇਰੇ ਹੱਥਾਂ ਵਿਚ ਦੇ ਦਿਤਾ ਸੀ। ਮੈਂ ਤੁਹਾਨੂੰ ਗੋਦੀ ਵਿਚ ਵੀ ਖਲ੍ਹਾਇਆ ਏ ਮਾਲਕ। ਜਦੋਂ ਤੁਸੀਂ ਛੋਟੇ ਬੱਚੇ ਸੀ ਉਦੋਂ ਮੈਂ ਤੁਹਾਨੂੰ ਆਪਣੀ ਗੋਦ ਖਲ੍ਹਾਇਆ ਸੀ।''

ਇਹ ਸੋਚ ਕੇ ਕਿ ਰਾਜਾ ਕੁਝ ਕਹਿਣਗੇ ਬੁੱਢਾ ਕੁਝ ਰੁਕਿਆ। ਰਾਜਾ ਨੇ ਕੁਝ ਨਾ ਕਿਹਾ। ਉਤੱਯਾ ਨੇ ਗੱਲ ਅਗੇ ਚਲਾਈ ?'' ਵਡੇ ਰਾਜਾ ਦੇ ਜ਼ਮਾਨੇ ਵਿਚ ਇਹ ਵਸੀਕਾ ਰਾਮਨੌਮੀ ਦੇ ਦਿਨਾਂ ਵਿਚ ਦਿਤਾ ਜਾਂਦਾ ਸੀ। ਤੁਹਾਡੇ ਪਿਤਾ ਜੀ ਨੇ ਵੀ ਚਾਰ ਸਾਲ ਤਕ ਏਵੇਂ ਹੀ ਕੀਤਾ।'' ਬਾਅਦ ਵਿਚ ਕਿਹਾ, ''ਇਹ ਲੈਣ ਲਈ ਮੰਡਕੇਰੀ ਕਿਉਂ ਆਉਂਦੇ ਹੋ। ਉਥੇ ਹੀ ਮਿਲ ਜਾਇਆ ਕਰੇਗਾ। ਉਥੇ ਹੀ ਦੇਣ ਲਈ ਕਾਰਣਿਕ ਨੂੰ ਕਹਿ ਦੇਵਾਂਗਾ। ਤੁਹਾਡੇ ਵੇਲੇ ਵੀ ਇਹੋ ਸੀ ਇਸ ਸਾਲ ਤਕ। ਇਸ ਸਾਲ ਕਾਰਣਿਕ ਨੇ ਕਿਹਾ ਕਿ ਵਸੀਕਾ ਰੋਕ ਦਿਤਾ ਗਿਆ ਹੈ। ਮੈਂ ਪੁੱਛਿਆ 'ਕਿਉਂ ਬਈ'। ਉਹ ਬੋਲਿਆ ''ਮੈਨੂੰ ਨਹੀਂ ਪਤਾ'' ਤਾਂ ਮੈਂ ਪੁੱਛਿਆ, ''ਮਹੱਲ ਵਿਚੋਂ ਕਿਸ ਨੇ ਹੁਕਮ ਦਿਤਾ ਸੀ।'' ਤਾਂ ਉਹ ਬੋਲਿਆ, ''ਮੰਤਰੀ ਜੀ ਨੇ।'' 'ਕਿਹੜੇ ਮੰਤਰੀ ਨੇ ?' ਉਸ ਨੇ ਕਿਹਾ 'ਮੈਨੂੰ ਪਤਾ ਨਹੀਂ' ਇਸ ਲਈ ਮੈਂ ਸੋਚਿਆ

ਕਿ ਵਡੇ ਰਾਜਾ ਖ਼ੁਦ ਆਪਣੇ ਹੱਥੀਂ ਦੇਂਦੇ ਸਨ । ਸ਼ਾਇਦ ਹੁਣ ਵੀ ਅਜਿਹਾ ਹੀ ਕੁਝ ਹੋਵੇ । ਇਸ ਲਈ ਏਥੇ ਆਇਆ ਹਾਂ ।''

ਇਹ ਗੱਲ ਝੂਠੀ ਸੀ । ਰਾਜਾ ਨੂੰ ਚਿੜ ਦੇ ਨਾਲ ਨਾਲ ਕੁਝ ਗੁੱਸਾ ਵੀ ਆਇਆ । ਬੁੱਢਾ ਉਸ ਨੂੰ ਤੰਗ ਕਰ ਰਿਹਾ ਸੀ, ਫੇਰ ਵੀ ਰਾਜਾ ਕੁਝ ਨਾ ਬੋਲਿਆ । ਬੁੱਢਾ ਬੋਲਦਾ ਹੀ ਗਿਆ ।

''ਕਲ ਆਇਆ ਸਾਂ ਅਤੇ ਬੋਪੰਣਾ ਅਤੇ ਲਕਸ਼ਮੀਨਾਰਾਇਣ ਮੰਤਰੀ ਨੂੰ ਮਿਲਿਆ । ਉਨ੍ਹਾਂ ਨੇ ਦੱਸਿਆ ਕਿ ਇਹ ਸਾਡਾ ਕੀਤਾ ਹੋਇਆ ਨਹੀਂ । ਲੰਗੜੇ ਬਸਵੱਯਾ ਨੂੰ ਕੀ ਪੁਛਾਣਾਂ ਹੈ ਤੁਹਾਨੂੰ ਹੀ ਮਿਲ ਲਵਾਂ । ਹੁਣ ਸਾਰੀ ਗੱਲ ਮੈਂ ਤੁਹਾਨੂੰ ਕਹਿ ਸੁਣਾਈ ਹੈ । ਤੁਸੀਂ ਇਸ ਨੂੰ ਠੀਕ ਕਰਵਾ ਦਿਓ ।''

## 68

ਰਾਜਾ ਨੇ ਆਵਾਜ਼ ਦਿਤੀ, 'ਬਸਵ, ਏਥੇ ਹੀ ਹੋ ?' ਬਸਵ ਦਰਵਾਜ਼ੇ ਦੇ ਬਾਹਰ ਖੜਾ ਸੀ । ਉਹ ਅੰਦਰ ਆਇਆ । ਰਾਜਾ ਨੇ ਪੁਛਿਆ, ''ਇਨ੍ਹਾਂ ਦਾ ਵਸੀਕਾ ਬੰਦ ਕਿਉਂ ਕੀਤਾ ਗਿਆ, ਇਨ੍ਹਾਂ ਨੂੰ ਦਸ ਦੇ ।''

ਬਸਵ ਬੋਲਿਆ ''ਪੁਣੰਮਾਜੀ ਦੇ ਨਾਲ ਰਹਿਣ ਲਈ ਇਕ ਕੁੜੀ ਨੂੰ ਇਨਾਂ ਦੇ ਪਿੰਡ ਤੋਂ ਭੇਜਣ ਲਈ ਕਿਹਾ ਸੀ । ਇਸ ਉਤੇ ਉਨ੍ਹਾਂ ਗੰਦੀਆਂ ਗੰਦੀਆਂ ਗੱਲਾਂ ਕਹੀਆਂ । ਕੁੜੀ ਭੇਜਣ ਤੋਂ ਨਾਂਹ ਕਰ ਦਿਤੀ । ਪੁਛਿਆ ਤਾਂ ਬੋਲੇ, 'ਸਾਡੇ ਤੱਕ ਹਨ, ਉਹ ਸੰਭਾਲ ਲੈਣਗੇ ।'' ਅਸੀਂ ਸੋਚਿਆ ਕਿ ਤੱਕ ਜੀ ਨਾਲ ਝਗੜੇ ਦੀ ਕੀ ਲੋੜ ਹੈ ? ਉਨ੍ਹਾਂ ਨੂੰ ਏਥੇ ਹੀ ਬੁਲਾ ਲਿਆ ਜਾਵੇ । ਇਸੇ ਲਈ ਮਹਾਰਾਜ ਤੋਂ ਪੁਛ ਕੇ ਵਸੀਕਾ ਬੰਦ ਕੀਤਾ ।''

ਇਕ ਪਲ ਪਿਛੋਂ ਰਾਜਾ ਨੇ ਤੱਕ ਨੂੰ ਪੁੱਛਿਆ, ''ਕਿਉਂ ਤੱਕ ਜੀ ?''

ਉਤੱਯਾ ਨੂੰ ਗੁਸਾ ਆਇਆ ।

''ਕੀ ਗਲਤੀ ਅਤੇ ਕੀ ਸਜ਼ਾ ? ਪੈਰ ਲੰਗੜਾ ਹੋ ਜਾਵੇ ਤਾਂ ਕਿਤੇ ਸਿਰ ਕਟ ਵਈਦਾ ਹੈ ? ਕੀ ਅਜਿਹਾ ਕਰਨਾ ਚਾਹੀਦਾ ਹੈ ? ਬੋਪੰਣਾ ਅਤੇ ਮੰਤਰੀ ਜੀ ਤੋਂ ਤੁਸੀਂ ਪੁੱਛੋ ਪੁਣੰਮਾਜੀ ।''

''ਇਸ ਵਿਚ ਉਨ੍ਹਾਂ ਤੋਂ ਪੁਛਣ ਦੀ ਕੋਈ ਗੱਲ ਨਹੀਂ ਹੈ ।''

''ਇਹ ਬਸਵੱਯਾ ਦੀ ਗੱਲ ਹੈ । ਮੈਂ ਵੀ ਮੰਤਰੀ ਹਾਂ । ਉਹ ਵੀ ਮੰਤਰੀ ਹਨ । ਮੈਂ ਉਨ੍ਹਾਂ ਤੋਂ ਕਿਹੜੀ ਗੱਲ ਵਿਚ ਘਟ ਹਾਂ ? ਉਸ ਦੀ ਇੱਛਾ ਤੁਹਾਡੇ ਮੂੰਹ ਵਿਚੋਂ ਤਾਂ ਨਹੀਂ ਨਿਕਲਣੀ ਚਾਹੀਦੀ । ਕੀ ਤੁਹਾਨੂੰ ਪਤਾ ਨਹੀਂ ਕੌਣ ਵਡਾ ਹੈ ? ਅਤੇ ਕੌਣ ਛੋਟਾ ਹੈ ?''

ਬਸਵ ਨੂੰ ਬਹੁਤ ਗੁੱਸਾ ਆਇਆ ਪਰ ਫੇਰ ਵੀ ਸ਼ਾਂਤ ਸਵਰ ਵਿਚ ਬੋਲਿਆ

''ਮਹਾਰਾਜ ਨੇ ਮੈਨੂੰ ਮੰਤਰੀ ਬਣਾਇਆ । ਫੇਰ ਵੀ ਮੈਂ ਤੱਕ ਜੀ ਦੇ ਲਈ ਬਸਵ ਹਾਂ, ਲੰਗੜਾ ਹਾਂ, ਇਸ ਲਈ ਮੇਰੇ ਨਾਲ ਆਕੜ ਨਾਲ ਗੱਲ ਕਰਦੇ ਹਨ ।''

ਉੱਤੱਯਾ ਬੋਲਿਆ, ''ਗਲਤੀ ਹੋ ਗਈ ਬਸਵੱਯਾ । ਤੁਸੀਂ ਵੱਡੇ ਆਦਮੀ ਹੋ ਇਹ ਸੱਚ ਹੈ । ਤੁਸੀਂ ਕਿੰਨੇ ਵਡੇ ਹੋ ਇਹ ਤੁਹਾਨੂੰ ਖੁਦ ਪਤਾ ਨਹੀਂ ਹੈ । ਪਰ ਤੀਹ ਸਾਲਾਂ ਤੋਂ ਇਸ ਜ਼ਬਾਨ ਨੂੰ ਜਿਹੜੀ ਆਦਤ ਪੈ ਗਈ ਹੈ ਉਹ ਆਸਾਨੀ ਨਾਲ ਜਾਂਦੀ ਨਹੀਂ ।'' ਫੇਰ ਰਾਜਾ ਵਲ ਮੁੜ ਕੇ ਬੋਲਿਆ, ''ਪੁਣੱਮਾ ਜੀ, ਕੂਰਗੀਆਂ ਵਿਚ ਇਕ ਕਹਾਵਤ ਹੈ—ਵੱਡੇ ਕੰਮ ਨੂੰ ਵੱਡਾ ।''

ਸੱਠ ਸਾਲ ਦੇ ਤੱਕ ਦੇ ਸਾਹਮਣੇ ਤਿੰਨ ਸਾਲ ਦਾ ਮੰਤਰੀ ਸਨਮਾਨ ਲੈਣ ਲਈ ਖੜਾ ਹੈ । ਜਿਹੜਾ ਮਹਾਰਾਜ ਨੂੰ ਹੀ 'ਪੁਣੱਮਾਜੀ' ਬੁਲਾਉਂਦਾ ਹੈ, ਉਹ ਇਸ ਨੂੰ ਕੀ ਕਹੇ ?

ਰਾਜਾ ਬੋਲਿਆ, ''ਇਹ ਸਭ ਬਾਅਦ ਵਿਚ ਵੇਖਿਆ ਜਾਵੇਗਾ । ਪੁਣੱਮਾ ਜੀ ਦੇ ਨਾਲ ਰਹਿਣ ਲਈ ਕੁੜੀ ਭੇਜਣ ਦੀ ਗੱਲ ਦਾ ਤੁਸੀਂ ਵਿਰੋਧ ਕੀਤਾ । ਇਸ ਬਾਰੇ ਤੁਹਾਡਾ ਕੀ ਕਹਿਣਾ ਹੈ ?

''ਉਹ ਤਾਂ ਤੁਹਾਡੀ ਹੀ ਗੱਲ ਸੀ । ਉਹ ਵੀ ਬੇਨਤੀ ਕਰਦਾ ਹਾਂ ।'' ਕਹਿਕੇ ਬਸਵ ਵਲ ਮੁੜਕੇ ਵਿਅੰਗ ਭਰੀ ਨਿਮਰਤਾ ਨਾਲ ਕਿਹਾ, ''ਬਸਵੱਯਾ ਜੀ ਬਾਹਰ ਠਹਿਰੋ, ਮੈਂ ਮਹਾਰਾਜ ਨਾਲ ਇਕ ਗੱਲ ਨਿਵੇਦਨ ਕਰਾਂਗਾ ।''

ਰਾਜਾ ਬੋਲਿਆ, ''ਉਸ ਦੇ ਏਥੇ ਠਹਿਰਨ ਵਿਚ ਕੋਈ ਦੋਸ਼ ਨਹੀਂ । ਤੁਸੀਂ ਜੋ ਕਹਿਣਾ ਹੈ ਉਹ ਕਹੋ ।''

''ਅਜਿਹੀ ਪ੍ਰਸਥਿਤੀ ਵਿਚ ਐਸਾ ਹੱਠ ਉਸ ਦੇ ਮੂੜ੍ਹ ਸੁਭਾਅ ਦੇ ਅਨੁਕੂਲ ਹੀ ਸੀ ।''

''ਜਿਵੇਂ ਤੁਹਾਡੀ ਮਰਜ਼ੀ ਪੁਣੱਮਾ ਜੀ । ਕੁੜੀ ਨੂੰ ਸਿਰਫ਼ ਪੁਣੱਮਾ ਜੀ ਦੇ ਨਾਲ ਰਹਿਣ ਲਈ ਹੀ ਬੁਲਾਇਆ ਗਿਆ ਹੈ ਨਾਂ ? ਇਸ ਵਿਚ ਕੋਈ ਧੋਖਾ ਤਾਂ ਨਹੀਂ ।''

''ਕੀ ਧੋਖਾ ਵੇਖਿਆ ਏ ਤੁਸੀਂ ?''

''ਜੇਕਰ ਮੈਂ ਵੇਖਿਆ ਹੁੰਦਾ ਤਾਂ ਜ਼ਰੂਰ ਦਸ ਦੇਂਦਾ । ਤੁਹਾਨੂੰ ਪਤਾ ਹੋਵੇਗਾ ਇਸ ਲਈ ਮੈਂ ਪੁੱਛਿਆ ਹੈ ।''

''ਤਾਂ ਤੁਹਾਡੀ ਏਨੀ ਹਿੰਮਤ ਹੋ ਗਈ ਕਿ ਸਾਡੇ ਕੋਲੋਂ ਅਜਿਹੀ ਗੱਲ ਪੁੱਛ ਸਕੋ ?''

''ਮੇਰੀ ਹਿੰਮਤ ਦੀ ਗੱਲ ਪੁਛਦੇ ਹੋ ਪੁਣੱਮਾ ਜੀ ? ਏਦਾਂ ਮਰਨ ਵਾਲਾ ਹੁੰਦਾ ਤਾਂ ਹੁਣ ਤਕ ਸੌ ਵਾਰ ਮਰ ਚੁਕਿਆ ਹੁੰਦਾ । ਮੇਰੇ ਪੁਣੱਮਾ ਜੀ ਜੇ ਮੇਰਾ ਸਿਰ ਮੰਗਦੇ ਤਾਂ ਮੈਂ ਇਕ ਸੌ ਇਕ ਵਾਰ ਤਿਆਰ ਹਾਂ । ਲਵੋ ਹਾਜ਼ਰ ਹੈ ।''

ਬਸਵ ਟੋਕਦਿਆਂ ਬੋਲਿਆ, ''ਮਹਾਰਾਜ ਨੇ ਅਜਿਹੀ ਕਿਹੜੀ ਗੱਲ ਕਹਿ ਦਿਤੀ ਤੱਕ ਜੀ ?''

''ਇਕ ਦੇ ਮਨ ਨੂੰ ਦੂਜਾ ਨਹੀਂ ਜਾਣ ਸਕਦਾ ।'' ਸਭ ਦੇ ਮਨ ਦੀ ਗੱਲ

ਭਗਵਾਨ ਹੀ ਜਾਣਦਾ ਹੈ। ਮੈਂ ਤੁਹਾਨੂੰ ਪੁਛਿਆ ਸੀ ਕਿ ਕੀ ਤੁਸੀਂ ਠੀਕ ਕਹਿ ਰਹੇ ਹੋ ? ਤੁਸੀਂ 'ਹਾਂ' ਕਹੋ ਨਾ ?''

ਬਸਵ ਨੇ ਕਿਹਾ, ''ਤੁਸੀਂ ਇਹ ਕਿਉਂ ਸਮਝਦੇ ਹੋ ਕਿ ਅਸੀਂ ਕੁਝ ਬੁਰਾ ਕਰ ਰਹੇ ਹਾਂ ?''

ਉਤੱਯਾ : ''ਇਸ ਲਈ ਪੁਣੱਮਾ ਜੀ ਮੈਂ ਇਸ ਨੂੰ ਬਾਹਰ ਜਾਣ ਲਈ ਕਿਹਾ ਸੀ। ਮੈਂ ਅਤੇ ਬਸਵੱਯਾ ਨੇ ਬਹਿਸ ਨਹੀਂ ਕਰਨੀ। ਮੈਂ ਰਾਜਾ ਦੇ ਬੇਟੇ ਨੂੰ ਬੇਨਤੀ ਕਰਨ ਆਇਆ ਸਾਂ। ਬਸਵੱਯਾ ਨੂੰ ਪ੍ਰਾਰਥਨਾ ਕਰਨ ਲਈ ਮੈਂ ਤਿਆਰ ਨਹੀਂ ਹਾਂ।''

ਰਾਜਾ ਬੋਲਿਆ, ''ਜੋ ਕੁਝ ਕਹਿਣਾ ਹੈ ਉਹ ਕਹਿ ਕੇ ਗੱਲ ਖਤਮ ਕਰੋ।''

ਉਤੱਯਾ, ਦੇਸ਼ ਦੇ ਗਿਆਨੀਆਂ ਨੇ ਕਿਹਾ ਹੈ, ਕਿ ਬਿਨਾਂ ਬੰਨ੍ਹ ਦੇ ਤਲਾਬ ਵਿਚ ਬਿਨਾਂ ਜੜ ਦੇ ਕਮਲ ਹੁੰਦੇ ਹਨ। ਲੋਕਾਂ ਦੇ ਸਾਰੇ ਕਰਮਾਂ ਦਾ ਹਿਸਾਬ ਭਗਵਾਨ ਰਖਦਾ ਹੈ। ਸਿਰਫ਼ ਦਰਵਾਜ਼ਾ ਬੰਦ ਕਰਨ ਨਾਲ ਕਿਤੇ ਰੋਕ ਲਗ ਜਾਂਦੀ ਹੈ ? ਦੀਵਾ ਕਿਤੇ ਹਨੇਰੇ ਨੂੰ ਭਜਾ ਸਕਦਾ ਹੈ ? ਮਨ ਵਿਚ ਵਿਚਾਰ ਉਠਣ ਤੋਂ ਪਹਿਲਾਂ ਹੀ ਮਨ ਭਗਵਾਨ ਦੇ ਸਾਹਮਣੇ ਨੰਗਾ ਹੋ ਜਾਂਦਾ ਹੈ। ਤੁਸੀਂ ਮੈਨੂੰ ਕਹਿ ਸਕਦੇ ਹੋ ਕਿ ਕੁੜੀ ਪੁਣੱਮਾ ਜੀ ਦੇ ਨਾਲ ਰਹਿਣ ਲਈ ਚਾਹੀਦੀ ਹੈ। ਪਰ ਅੰਦਰ ਵਸਦੇ ਭਗਵਾਨ ਨੂੰ ਕੀ ਕਹੋਗੇ ? ਬੁੱਢਾ ਕਿਵੇਂ ਹੀ ਚਲਾ ਆਇਆ ਹੈ। ਵਸੀਕਾ ਦੂਆ ਦਿਤਾ, ਬੜੀ ਖੁਸ਼ੀ ਦੀ ਗੱਲ ਹੈ। ਨਹੀਂ ਦੁਆਇਆ ਤਾਂ ਹੋਵੇਗਾ ਨਾ ਕਿ ਵੱਡਿਆਂ ਨੇ ਦਿਤਾ ਸੀ ਉਸੇ ਨੂੰ ਛੋਟਿਆਂ ਨੇ ਬੰਦ ਕਰ ਦਿਤਾ ਹੈ। ਮੈਂ ਹਸਦਾ ਹਸਦਾ ਆਪਣੇ ਘਰ ਚਲਾ ਜਾਵਾਂਗਾ। ਪਰ ਲੋਕ ਕੀ ਕਹਿ ਰਹੇ ਹਨ ? ਇਹ ਸੋਚਣ ਦੀ ਗੱਲ ਹੈ। ਪਹਿਲਾਂ ਤਾਂ ਦੇਸ਼ ਵਡਿਆਂ ਦੀ ਮੁਠੀ ਵਿਚ ਸੀ। ਪਰ ਹੁਣ ਛੋਟਿਆਂ ਦੇ ਹੱਥ ਵਿਚ ਉਸਦੀ ਉਂਗਲੀ ਤੱਕ ਵੀ ਨਹੀਂ ਆਉਂਦੀ। ਇਹ ਵੇਖ ਕੇ ਮੈਨੂੰ ਬੁੱਢੇ ਨੂੰ ਰੋਣਾ ਆਉਂਦਾ ਹੈ। ਠੀਕ ਰਸਤਾ ਤਾਂ ਵਡੇ ਰਾਜਾ ਦਸਿਆ ਕਰਦੇ ਸਨ, ਤੁਹਾਡੇ ਪਿਤਾ ਜੀ ਵੀ ਇਹ ਹੀ ਦਸਦੇ ਸਨ। ਉਹ ਦੋਵੇਂ ਹੀ ਹੁਣ ਨਹੀਂ ਰਹੇ। ਮੈਂ ਵੀ ਇਹ ਹੀ ਕਹਿੰਦਾ ਹਾਂ। ਮੰਤਰੀ ਲਕਸ਼ਮੀਨਾਰਾਇਣ ਤੋਂ ਬੋਪਣਾ ਤੋਂ, ਭਾਵੇਂ ਜਿਸ ਤੋਂ ਵੀ ਪੁਛਿਆ ਜਾਵੇ ਉਹ ਹੀ ਸਹੀ ਰਸਤਾ ਦਸੇਗਾ। ਇਸ ਵਿਚ ਕਿਸੇ ਤੋਂ ਕੀ ਪੁਛਣਾ ਹੈ। ਇਸ ਨੂੰ ਤੁਸੀਂ ਖੁਦ ਜਾਣਦੇ ਹੋ। ਤੁਸੀਂ ਥੋੜੀ ਦੇਰ ਸੋਚੋ ਤਾ ਖੁਦ ਸਮਝ ਵਿਚ ਆ ਜਾਵੇਗਾ। ਸਹੀ ਰਸਤਾ ਫੜੋ। ਆਪ ਵੀ ਬਣੇ ਰਹੋ ਅਤੇ ਦੇਸ਼ ਨੂੰ ਵੀ ਬਣਿਆ ਰਹਿਣ ਦੇਵੋ। ਆਗਿਆ ਹੋਵੇ ਤਾਂ ਹੁਣ ਮੈਂ ਚਲਾਂ।'' ਇਹ ਕਹਿਕੇ ਉਤੱਯਾ ਉਠਿਆ। ਰਾਜਾ ਨੂੰ ਏਨ੍ਹਾਂ ਗੁੱਸਾ ਆਇਆ ਕਿ ਉਹ ਗੱਲ ਤਕ ਨਾ ਕਰ ਸਕਿਆ।

ਉਤੱਯਾ ਨੇ ਇਕ ਕਦਮ ਰਖਿਆ, ਫੇਰ ਰਾਜਾ ਵਲ ਮੁੜਕੇ, ''ਦੇਸ਼ ਦੀ ਗੱਲ ਰਹਿਣ ਦੇਵੋ, ਪੁਣੱਮਾ ਜੀ, ਪਹਿਲਾਂ ਆਪਣੇ ਸਰੀਰ ਨੂੰ ਵੇਖੋ। ਮੈਂ ਸਠ ਸਾਲ ਦਾ ਹੋ ਚੁਕਿਆ ਹਾਂ ਪਰ ਹੁਣ ਵੀ ਬਾਹਾਂ ਵਿਚ ਔਰਤ ਨੂੰ ਜਕੜ ਸਕਦਾ ਹਾਂ। ਸਰੀਰ ਦੀ ਕੁਵਰਤੋਂ ਕਰਨ ਨਾਲ ਉਹ ਭਰੇ ਘੜੇ ਨੂੰ ਉਲਟ ਦੇਣ ਦੇ ਬਰਾਬਰ ਹੋ ਜਾਂਦਾ ਹੈ। ਜੁਆਨ ਨੂੰ ਬੁੱਢੇ ਤੋਂ ਵੀ ਗਿਆ ਗੁਜਰਿਆ ਨਹੀਂ ਹੋਣਾ ਚਾਹੀਦਾ। ਗੱਲ ਕੌੜੀ ਹੋ ਗਈ ਹੈ। ਇਸ ਦਾ ਬੁਰਾ ਨਾ ਮੰਨਣਾ। ਇਹੋ ਸਮਝ ਲੈਣਾ ਕਿ ਪਿਤਾ ਦੇ ਦੋਸਤ

ਨੇ ਤੁਹਾਡੀ ਭਲਾਈ ਲਈ ਕਿਹਾ ਹੈ । ਹੁਣ ਮੈਂ ਚਲਦਾ ਹਾਂ, ਹੱਥ ਜੋੜਦਾ ਹਾਂ ।" ਕਿਹਾ ਅਤੇ ਉਹ ਦੁਆਰ ਉਤੇ ਖੜੇ ਬਸਵ ਵਲ ਬਿਨਾਂ ਵੇਖਿਆਂ ਬਾਹਰ ਚਲਾ ਗਿਆ ।

## 69

ਉਤੱਯਾ ਰਾਜਾ ਦੇ ਨਿਵਾਸ ਤੋਂ ਕੋਈ ਦਸ ਕੁ ਕਦਮ ਅਗੇ ਗਿਆ ਹੋਵੇਗਾ ਕਿ ਏਨੇ ਵਿਚ ਇਕ ਸੇਵਕਾ ਸਕੇ ਬੋਲੀ, "ਰਾਣੀ ਮਾਂ ਤੁਹਾਨੂੰ ਜ਼ਰਾ ਏਧਰੋਂ ਹੁੰਦੇ ਹੋਏ ਜਾਣ ਨੂੰ ਕਹਿ ਰਹੀ ਹੈ ।"

ਉਤੱਯਾ ਬੋਲਿਆ, "ਰਾਣੀ ਮਾਂ ਨੇ ਬੁਲਾਇਆ ਏ ਕੀ ? ਚਲੋ ਚਲਦਾ ਹਾਂ ।" ਉਹ ਉਸ ਨੂੰ ਲੈ ਕੇ ਰਾਣੀ ਨਿਵਾਸ ਦੇ ਵਰਾਂਡੇ ਵਿਚ ਲੈ ਗਈ । ਰਾਣੀ ਇਸਦੀ ਇੰਤਜ਼ਾਰ ਕਰ ਰਹੀ ਸੀ । ਉਸ ਨੇ ਆਪ ਪਹਿਲਾਂ "ਨਮਸਕਾਰ ਕਰਦੀ ਹਾਂ ਬਾਬਾ ਜੀ । ਆਓ ਬੈਠੋ ਥੋੜਾ ਦੁਧ ਪੀ ਕੇ ਜਾਣਾ ।" ਕਿਹਾ ।

ਬੁੱਢੇ ਦਾ ਅੰਸਤੋਸ਼ ਪਤਾ ਨਹੀਂ ਕਿਥੇ ਚਲਾ ਗਿਆ । ਸਾਹਮਣੇ ਬੈਠੀ ਗੰਭੀਰ ਤੇ ਪ੍ਰਸੰਨ ਚਿਹਰੇ ਵਾਲੀ ਮੂਰਤੀ ਨੇ ਉਸ ਦੇ ਮਨ ਨੂੰ ਸ਼ਾਂਤੀ ਦਿਤੀ । ਉਸ ਦੀ ਗੱਲ ਸੁਣ ਕੇ ਤਾਂ ਉਹ ਆਪਣੇ ਆਪ ਨੂੰ ਭੁਲ ਗਿਆ ।

"ਹਾਜ਼ਰ ਹੋ ਗਿਆ ਮਾਂ । ਤੁਸੀਂ ਰਾਣੀ ਹੋ । ਤੁਹਾਨੂੰ ਹੱਥ ਨਹੀਂ ਜੋੜਨੇ ਚਾਹੀਦੇ । ਮੈਂ ਤਾਂ ਤੁਹਾਡਾ ਸੇਵਕ ਤੱਕ ਹਾਂ । ਮੈਂ ਹੱਥ ਜੋੜਦਾ ਹਾਂ ।"

"ਤੁਸੀਂ ਤੱਕ ਤਾਂ ਹੈ ਹੀ ਹੋ ਪਰ ਵਡਿਆਂ ਦੇ ਮਿੱਤਰ ਵੀ ਤਾਂ ਹੋ । ਹੱਥ ਜੋੜਨ ਵਾਲੇ ਛੋਟਿਆਂ ਨੂੰ ਅਸ਼ੀਰਵਾਦ ਦੇਵੋ । ਬੈਠੋ ਨਾਂ ।"

ਤੱਕ ਉਸ ਦੀ ਦਸੀ ਥਾਂ ਉਤੇ ਬੈਠ ਗਿਆ । ਥੋੜੀ ਦੂਰ ਆਪਣੇ ਆਸਣ ਉਤੇ ਬੈਠਦਿਆਂ ਰਾਣੀ ਸੇਵਕਾ ਨੂੰ ਬੋਲੀ, "ਪੁਣੱਮਾ ਜੀ ਨੂੰ ਕਹੋ ਕਿ ਉਹ ਆ ਕੇ ਬਾਬਾ ਜੀ ਨੂੰ ਨਮਸਕਾਰ ਕਰ ਲਵੇ ।"

"ਰਾਜਕੁਮਾਰੀ ਆਪਣੇ ਕਮਰੇ ਵਿਚ ਸੀ । ਮਾਤਾ ਦੇ ਬੁਲਾਂਦੇ ਹੀ ਬੈਠਕ ਵਿਚ ਆਈ, "ਨਮਸਕਾਰ ਕਰਦੀ ਹਾਂ ਬਾਬਾ ।" ਕਹਿਕੇ ਉਸ ਨੇ ਹੱਥ ਜੋੜ ਕੇ ਨਮਸਕਾਰ ਕੀਤਾ ਅਤੇ ਮਾਂ ਕੋਲ ਆ ਕੇ ਖੜੀ ਹੋ ਗਈ ।

"ਰਾਜ ਦੁਲਾਰੀ ਠੀਕ ਤਾਂ ਏ, ਭੈਣ । ਏਧਰ ਤਾਂ ਆ । ਅੱਖਾਂ ਠੰਡੀਆਂ ਕਰ ਲਵਾਂ ।"

ਰਾਣੀ ਨੂੰ ਹਾਸੀ ਆ ਗਈ । ਉਸਨੇ ਬੇਟੀ ਨੂੰ ਕਿਹਾ, "ਪੁਣੱਮਾ ਜ਼ਰਾ ਉਨ੍ਹਾਂ ਦੇ ਕੋਲ ਜਾਓ । ਬਾਬਾ ਜੀ ਜਰਾ ਚੰਗੀ ਤਰ੍ਹਾਂ ਵੇਖ ਲੈਣ ।" ਰਾਜਕੁਮਾਰੀ ਥੋੜਾ ਸ਼ਰਮਾ ਕੇ ਬੁੱਢੇ ਦੇ ਕੋਲ ਜਾ ਖੜੀ ਹੋਈ ।

ਉਤੱਯਾ ਆਪਣੇ ਦਿਨਾਂ ਵਿਚ ਬੜਾ ਰਸੀਆ ਮੰਨਿਆਂ ਜਾਂਦਾ ਸੀ, ਪਰ ਕਦੇ ਵੀ ਉਸ ਨੂੰ ਕਿਸੇ ਨੇ ਵੀ ਇਹ ਨਹੀਂ ਕਿਹਾ ਸੀ ਕਿ ਉਹ ਮਰਿਯਾਦਾ ਤੋਂ ਬਾਹਰ

ਗਿਆ ਏ । ਸੋਹਣਾ ਚਿਹਰਾ ਜਦੋਂ ਵੀ ਸਾਹਮਣੇ ਪੈ ਜਾਂਦਾ ਤਾਂ ਬਿਨਾਂ ਸੰਕੋਚ ਉਸ ਨੂੰ ਨਿਹਾਰ ਲੈਣਾ ਉਸ ਦਾ ਸੁਭਾਅ ਸੀ । ਨਾਲ ਹੀ ਉਸ ਦੀ ਇਹ ਵੀ ਪਰਵਿਰਤੀ ਸੀ ਕਿ ਸਮਾਜ ਦੇ ਕਿਸੇ ਵੀ ਨਿਯਮ ਦਾ ਉਲੰਘਣ ਨਾਂ ਕੀਤਾ ਜਾਵੇ । ਸਮਾਜ ਕਿਸੇ ਗੱਲ ਦਾ ਵਿਰੋਧ ਭਾਵੇਂ ਨਾ ਹੀ ਕਰੇ ਪਰ ਇਹਨੇ ਸਮਾਜਕ ਮਰਿਯਾਦਾ ਦੀ ਆਪਣੀ ਹੀ ਇਕ ਹਦ ਨਿਸ਼ਚਿਤ ਕੀਤੀ ਹੋਈ ਸੀ । ਲਿੰਗਰਾਜ ਨੇ ਜਦੋਂ ਇਸ ਨੂੰ ਆਪਣੇ ਗੁਪਤ ਨਿਵਾਸ ਵਿਚ ਬੁਲਾਇਆ ਸੀ ਤਾਂ ਇਸ ਨੇ ਗੱਲਾਂ ਹੀ ਗੱਲਾਂ ਵਿਚ ਆਪਣੇ ਜੀਵਨ ਦਾ ਦ੍ਰਿਸ਼ਟੀਕੋਣ ਪ੍ਰਗਟ ਕੀਤਾ ਸੀ । ਲਿੰਗਰਾਜ ਅਤੇ 'ਪਾਪਾ' ਦਾ ਜਦੋਂ ਪ੍ਰੇਮ ਪ੍ਰਸੰਗ ਚਲ ਰਿਹਾ ਸੀ ਉਦੋਂ ਇਸ ਨੇ ਪਾਪਾ ਨੂੰ ਪ੍ਰਸੰਸਾ ਭਰੀ ਨਿਗਾਹ ਨਾਲ ਵੇਖਿਆ ਸੀ । ਇਹ ਵੇਖ ਕੇ ਲਿੰਗਰਾਜ ਨੇ ਉਸਦੇ ਕੰਨ ਵਿਚ ਕਿਹਾ ਸੀ, "ਕੀ ਇਸ ਨੂੰ ਤੇਰੇ ਕੋਲ ਭੇਜ ਦੇਵਾਂ ?" ਪਤਾ ਨਹੀਂ ਉਸ ਨੇ ਦਿਲੋਂ ਕਿਹਾ ਸੀ ਜਾਂ ਸਿਰਫ਼ ਇਮ-ਤਿਹਾਨ ਲੈਣ ਲਈ । ਪਰ ਇਨ੍ਹਾਂ ਦੋਨਾਂ ਵਿਚ ਬਨਾਵਟ ਅਤੇ ਕਪਟ ਨਹੀਂ ਸੀ । ਉਤੱਯਾ ਨੇ ਲਿੰਗਰਾਜ ਦੇ ਕਥਨ ਨੂੰ ਸੱਚ ਹੀ ਮੰਨਿਆ । ਪਰ ਉਸ ਨੂੰ ਇਹ ਚੰਗਾ ਨਹੀਂ ਲਗਿਆ ਕਿ ਇਕ ਔਰਤ ਨੂੰ ਦੋ ਆਦਮੀ ਇਸ ਤਰ੍ਹਾਂ ਵੰਡ ਲੈਣ । ਮਿੱਤਰਤਾ ਵਿਚ ਕਦੇ ਕਦੇ ਜਿਹੜਾ ਭਾਵਕ ਉਦਾਰਤਾ ਦਾ ਇਕ ਪਲ ਆਉਂਦਾ ਹੈ ਉਸ ਵੇਲੇ ਦੂਜਾ ਕੋਈ ਵੀ ਤਿਆਗ ਕਰ ਸਕਦਾ ਹੈ ਪਰ ਉਹ ਉਦਾਰਤਾ ਘਟਦਿਆਂ ਹੀ ਮੰਨ ਵਿਚ ਪਛਤਾਵਾ ਹੁੰਦਾ ਹੈ ਕਿ ਮੈਂ ਕੀ ਕਰ ਬੈਠਾ ਹਾਂ । ਇਹ ਸੋਚ ਕੇ ਉਹ ਲਿੰਗਰਾਜ ਨੂੰ ਬੋਲਿਆ, "ਤੁਹਾਡੇ ਉਦਾਰ ਮਨ ਲਈ ਇਹ ਕੰਮ ਔਖਾ ਨਹੀਂ ਹੈ । ਪਰ ਮੈਂ ਇਹ ਮੰਨ ਕੇ ਆਪਣੀ ਦੋਸਤੀ ਨਿਭਾ ਨਹੀਂ ਪਾਵਾਂਗਾ । "ਲਿੰਗਰਾਜ ਨੂੰ ਇਸ ਦਾ ਸੰਜਮ ਵੇਖ ਕੇ ਹੈਰਾਨੀ ਦੇ ਨਾਲ ਨਾਲ ਸੰਤੋਸ਼ ਵੀ ਹੋਇਆ । ਅਤੇ ਉਹੋ ਬੋਲਿਆ, "ਤੁਸੀਂ ਬੜੇ ਹੀ ਸੰਜਮ ਵਾਲੇ ਹੋ ਤੱਕ ਜੀ ।" ਏਨਾਂ ਸੰਜਮੀ ਹੋਣ ਦੇ ਕਾਰਨ ਹੀ ਉਸ ਨੇ ਬਿਨਾਂ ਸੰਕੋਚ ਰਾਜਕੁਮਾਰੀ ਨੂੰ ਕੋਲ ਬੁਲਾਇਆ ।

ਰਾਜਕੁਮਾਰੀ ਜਦੋਂ ਸਾਹਮਣੇ ਆ ਕੇ ਖੜੀ ਹੋਈ ਤਾਂ ਉਤੱਯਾ ਨੇ ਉਸ ਨੂੰ ਸਿਰ ਤੋਂ ਲੈ ਕੇ ਪੈਰਾਂ ਤੱਕ ਚੰਗੀ ਤਰ੍ਹਾਂ ਵੇਖਿਆ ਅਤੇ ਬੋਲਿਆ, "ਏਦਾਂ ਜਾਪਦਾ ਏ ਜਿਵੇਂ ਕਾਵੇਰੀ ਮਾਤਾ ਪ੍ਰਤੱਖ ਸਾਹਮਣੇ ਆ ਖੜੀ ਹੋਵੇ । ਸੋਨੇ ਦੀ ਮੂਰਤੀ ਹੈ ।" ਰਾਜਕੁਮਾਰੀ ਸੰਤੋਸ਼ ਨਾਲ ਹੱਸੀ ਅਤੇ ਸ਼ਰਮਾ ਕੇ ਮਾਂ ਕੋਲ ਆ ਖੜੀ ਹੋਈ । ਰਾਣੀ ਉਤੱਯਾ ਨੂੰ ਬੋਲੀ, "ਵਡਿਆਂ ਦੀ ਇੱਛਾ ਕੁਝ ਹੋਰ ਹੀ ਹੁੰਦੀ ਹੈ । ਜੁਆਨ ਪੋਤੀ ਨੂੰ ਦਾਦਾ ਜੀ ਤਾਂ ਵੇਖ ਨਹੀਂ ਸਕੇ ਪਰ ਉਨ੍ਹਾਂ ਦੇ ਮਿੱਤਰ ਨੇ ਉਨ੍ਹਾਂ ਦੇ ਬਦਲੇ ਵੇਖ ਲਿਆ ਹੈ ।"

"ਹਾਂ ਰਾਣੀ ਮਾਂ ਅਜ ਤੁਹਾਡੇ ਸਹੁਰੇ ਨੂੰ ਹੋਣਾ ਚਾਹੀਦਾ ਸੀ । ਕਿੰਨੀਆਂ ਸਾਰੀਆਂ ਗੱਲਾਂ ਠੀਕ ਹੋ ਜਾਂਦੀਆਂ ।"

"ਭਗਵਾਨ ਨੂੰ ਮਨਜ਼ੂਰ ਨਹੀਂ ਸੀ, ਕੀ ਕਰੀਏ ? ਹੁਣ ਤੁਹਾਡੇ ਜਿਹੇ ਵੱਡੇ ਲੋਕ ਇਹ ਧਿਆਨ ਰਖਣ ਕਿ ਇਸ ਘਰ ਦਾ ਹਮੇਸ਼ਾਂ ਭਲਾ ਹੋਵੇ ।"

"ਮੈਂ ਏਸੇ ਲਈ ਆਇਆ ਹਾਂ ਰਾਣੀ ਮਾਂ । ਵਡੇ ਰਾਜਾ ਸਾਹਿਬ ਦਾ ਦਿਤਾ ਵਸੀਕਾ ਮਹਾਰਾਜ ਨੇ ਬੰਦ ਕਰ ਦਿਤਾ ਹੈ । ਇਹ ਹੀ ਕਹਿਣ ਆਇਆ ਹਾਂ ਕਿ ਪਿੰਡ ਦੇ ਸਾਰੇ ਲੋਕ ਵਿਗੜਨਗੇ ।"

"ਪਤਾ ਨਹੀਂ ਕਿਸ ਦਾ ਕੀਤਾ ਕੰਮ ਹੈ ? ਮਹਾਰਾਜ ਦਾ ਨਹੀਂ ਹੋ ਸਕਦਾ। ਵਸੀਕਾ ਚਲਦਾ ਰਹੇਗਾ। ਵਡਿਆਂ ਦਾ ਦਿਤਾ ਉਨ੍ਹਾਂ ਦੇ ਬੇਟੇ ਕਿਤੇ ਬੰਦ ਕਰ ਸਕਦੇ ਹਨ ? ਜੇਕਰ ਮਹਾਰਾਜ ਨੇ ਹੀ ਕਿਹਾ ਹੈ ਤਾਂ ਸੱਚਮੁਚ ਨਹੀਂ ਕਿਹਾ ਹੋਵੇਗਾ। ਐਵੇਂ ਹੀ ਕਹਿ ਦਿਤਾ ਹੋਵੇਗਾ।"

"ਚੰਗੀ ਗੱਲ ਹੈ ਰਾਣੀ ਮਾਂ। ਮੈਂ ਸੋਚਿਆ ਸੀ ਕਿ ਰਾਜਾ ਦੇ ਘਰ ਵਿਚ ਹੁਣ ਸਾਡੀ ਸੁਨਣ ਵਾਲਾ ਕੋਈ ਨਹੀਂ। ਪਰ ਪਤਾ ਲਗਾ ਕਿ ਰਾਣੀ ਮਾਂ ਸਾਡਾ ਧਿਆਨ ਰਖਦੀ ਹੈ। ਤੁਸੀਂ ਜਿਵੇਂ ਕਹਿੰਦੇ ਹੋ ਸ਼ਾਇਦ ਉਵੇਂ ਹੀ ਹੋਵੇਗਾ।"

ਉਸ ਨਾਲ ਇਹ ਗੱਲ ਕਰਦਿਆਂ ਰਾਣੀ ਨੇ ਰਾਜਕੁਮਾਰੀ ਦੇ ਕੰਨ ਵਿਚ ਕਿਹਾ, "ਬਾਬੇ ਲਈ ਕਟੋਰੇ ਵਿਚ ਦੁਧ ਲਿਆਓ।" ਰਾਜਕੁਮਾਰੀ ਅੰਦਰ ਗਈ ਅਤੇ ਆਪਣੇ ਆਪ ਥਾਲੀ ਵਿਚ ਦੁਧ ਦਾ ਕਟੋਰਾ ਰਖ ਕੇ ਲੈ ਆਈ। ਉਸ ਦੇ ਪਿਛੇ ਪਿਛੇ ਇਕ ਦਾਸੀ ਇਕ ਥਾਲੀ ਵਿਚ ਪਾਨ ਸੁਪਾਰੀ, ਅੰਗੂਰ-ਖਜੂਰ ਆਦਿ ਚੀਜ਼ਾਂ ਇਤਰ ਛਿੜਕ ਕੇ ਲਿਆਈ। ਰਾਜਕੁਮਾਰੀ ਦੇ ਦਿਤੇ ਕਟੋਰੇ ਨੂੰ ਲੈ ਕੇ ਤੱਕ ਬੋਲਿਆ, "ਇਕ ਕਟੋਰੀ ਵਿਚ ਕਿਤੇ ਦੋ ਤਰ੍ਹਾਂ ਦਾ ਤਲ ਹੋ ਸਕਦਾ ਹੈ। ਜਿਹੋ ਜਿਹੀ ਮਾਂ ਉਸੇ ਤਰ੍ਹਾਂ ਦੀ ਬੇਟੀ। ਦਾਦੇ ਦੇ ਮਿੱਤਰ ਨੂੰ ਪਾ ਲਵੇਂਗੀ ਬੇਟੀ।" ਅਤੇ ਦੁਧ ਪੀ ਕੇ ਕਟੋਰੇ ਨੂੰ ਥਾਲੀ ਵਿਚ ਰਖ ਦਿਤਾ।

ਬਾਅਦ ਵਿਚ ਸੇਵਕਾ ਦੀ ਲਿਆਂਦੀ ਹੋਈ ਥਾਲੀ ਵਿਚੋਂ ਮੁਠੀ ਭਰ ਕੇ ਪਾਨ-ਸੁਪਾਰੀ, ਅੰਗੂਰ-ਖਜੂਰ ਆਦਿ ਲੈ ਕੇ, "ਹੁਣ ਮੈਂ ਚਲਦਾ ਹਾਂ ਰਾਣੀ ਮਾਂ" ਕਹਿਕੇ ਉਠ ਖੜਾ ਹੋਇਆ। ਰਾਣੀ ਨੇ ਹੱਥ ਜੋੜ ਕੇ ਨਮਸਕਾਰ ਕੀਤੀ ਅਤੇ ਕਿਹਾ ਬਜ਼ੁਰਗ ਤਾਂ ਚਲੇ ਗਏ ਪਰ ਉਨ੍ਹਾਂ ਦੀ ਥਾਂ ਤੁਸੀਂ ਹੋ। ਬੱਚਿਆਂ ਨੂੰ ਆਪਣਾ ਸਮਝ ਕੇ ਵਡਿਆਂ ਵਾਂਗ ਵੇਖਦੇ ਰਿਹੋ। ਮਿਲ ਕੇ ਜਾਣਾ ਬਾਬਾ।"

ਰਾਜਕੁਮਾਰੀ ਨੇ ਵੀ ਹੱਥ ਜੋੜੇ। ਉਹ ਉਸ ਵਲ ਬੜੇ ਧਿਆਨ ਨਾਲ ਵੇਖ ਰਹੀ ਸੀ। ਇਹ ਬੁੱਢੇ ਨੇ ਪਹਿਲਾਂ ਹੀ ਵੇਖ ਲਿਆ ਸੀ। ਹੁਣ ਉਸ ਨੇ ਫੇਰ ਵੇਖਿਆ ਤਾਂ ਉਸ ਨੂੰ ਲਗਾ ਕਿ ਰਾਜਕੁਮਾਰੀ ਦਾ ਸਾਰਾ ਧਿਆਨ ਉਸਦੀਆਂ ਮੁੱਛਾਂ ਵਲ ਹੀ ਹੈ। "ਇਹ ਮੁੱਛਾਂ ਸ਼ੇਰ ਨੂੰ ਮਾਰ ਕੇ ਪਾਲੀਆਂ ਹਨ, ਬੇਟੀ। ਅਜ ਕਲ ਦੇ ਲੋਕਾਂ ਵਾਂਗ ਐਵੇਂ ਹੀ ਨਹੀਂ।" ਕਹਿ ਕੇ ਹੱਸ ਪਿਆ।

ਰਾਜਕੁਮਾਰੀ ਵੀ ਹੱਸ ਪਈ। ਬੁੱਢੇ ਦਾ ਹੰਕਾਰ ਵੇਖ ਰਾਣੀ ਨੂੰ ਵੀ ਹਾਸੀ ਆ ਗਈ। ਉਤੱਯਾ ਤੱਕ ਰਾਣੀ ਨੂੰ ਦੁਬਾਰਾ ਨਮਸਕਾਰ ਕਰਕੇ ਬੈਠਕ ਤੋਂ ਬਾਹਰ ਆ ਗਿਆ।

## 70

ਉਤੱਯਾ ਤੱਕ ਦੇ ਕਮਰੇ ਵਿਚੋਂ ਚਲੇ ਜਾਣ ਦੇ ਥੋੜਾ ਚਿਰ ਪਿਛੋਂ ਰਾਜਾ ਨੇ, "ਓ ਲੰਗੜੇ ਬਾਹਰ ਹੀ ਖੜਾ ਏਂ ਕੀ ? ਕਹਿ ਕੇ ਵਾਜ ਮਾਰੀ।

ਬਸਵ ਉਥੇ ਹੀ ਸੀ । ਉਸਨੇ, "ਏਥੇ ਹੀ ਹਾਂ ਮਾਲਕਾ" ਕਿਹਾ ।

ਰਾਜਾ : "ਇਸ ਵਾਰ ਬਿਮਾਰੀ ਪਿਛੋਂ ਕਦੇ ਕਦੇ ਸਿਰ ਵਿਚ ਚੱਕਰ ਜਿਹਾ ਆਉਂਦਾ ਹੈ । ਅਜ ਵੀ ਏਦਾਂ ਹੀ ਹੋ ਰਿਹਾ ਹੈ ।"

ਬਸਵ : "ਹਾਂ ਮਾਲਕ ਅਜੇ ਸਰੀਰ ਚੰਗੀ ਤਰ੍ਹਾਂ ਠੀਕ ਨਹੀਂ ਹੈ । ਅਜੇ ਪੂਰੀ ਤਾਕਤ ਨਹੀਂ ਆਈ ।"

ਰਾਜਾ : "ਸਰੀਰ ਠੀਕ ਨਹੀਂ । ਸੁਣੀ ਸੀ ਉਸ ਵਸ਼ੀਕੇ ਖੋਰ ਬੁੱਢੇ ਦੀ ਗੱਲ ।"

ਬਸਵ : "ਪਿਤਾ ਜੀ ਦਾ ਦੋਸਤ ਹੋਣ ਕਰਕੇ ਜਰਾ ਵਧ ਕੇ ਗੱਲ ਕਰਦਾ ਹੈ ।"

ਰਾਜਾ : "ਉਏ ! ਵੇਖੋ ਉਸਦੀ ਹਿੰਮਤ । ਬੁੱਢਾ ਕਹਿੰਦਾ ਹੈ, ਉਸ ਤੋਂ ਜੋ ਕੰਮ ਹੋ ਸਕਦਾ ਹੈ ਉਹ ਦੂਜਿਆਂ ਤੋਂ ਨਹੀਂ ਹੋ ਸਕਦਾ । ਉਸਦੀ ਚਰਬੀ ਜ਼ਰਾ ਘਟ ਕਰਨੀ ਪਵੇਗੀ ।"

ਬਸਵ : "ਚੰਗਾ ਮਾਲਕ ।"

ਰਾਜਾ : "ਫੇਰ ਵੀ ਜਦੋਂ ਉਹ ਗੱਲ ਕਰ ਰਿਹਾ ਸੀ । ਮੈਨੂੰ ਏਦਾਂ ਲੱਗਾ ਜਿਵੇਂ ਪਿਤਾ ਜੀ ਹੀ ਸਾਹਮਣੇ ਹੋਣ ।"

ਬਸਵ : "ਇਸ ਤਰ੍ਹਾਂ ਲਗਣਾ ਸੁਭਾਵਕ ਹੀ ਹੈ ਮਾਲਕ ।"

ਰਾਜਾ : "ਇਹ ਕਰ ਤਾਂ ਕੁਝ ਨਹੀਂ ਸਕਦਾ ਪਰ ਪਿਤਾ ਜੀ ਦਾ ਆਦਮੀ ਹੈ । ਇਸ ਲਈ ਇਸ ਨਾਲ ਝਗੜਾ ਠੀਕ ਨਹੀਂ ।"

ਬਸਵ : "ਚੰਗਾ ਮਾਲਕ ।"

ਰਾਜਾ : "ਉਸਦੇ ਰਿਸ਼ਤੇ ਵਾਲੀ ਕੁੜੀ ਨੂੰ ਭੇਜਣ ਲਈ ਨਹੀਂ ਕਹਿਣਾ ਸੀ ।"

ਬਸਵ : "ਹੁਕਮ ਭੇਜਣ ਪਿਛੋਂ ਰਿਸ਼ਤੇਦਾਰੀ ਦਾ ਪਤਾ ਲੱਗਾ ਮਾਲਕ । ਇਨ੍ਹਾਂ ਵਿਚ ਪਤਾ ਨਹੀਂ ਕੌਣ ਕਿਸ ਦਾ ਰਿਸ਼ਤੇਦਾਰ ਨਿਕਲ ਆਉਂਦਾ ਹੈ ।"

ਰਾਜਾ : "ਅਸੀਂ ਬੰਦ ਕਰਨ ਨੂੰ ਕਿਹਾ ਹੀ ਸੀ ਕਿ ਤੂੰ ਬੰਦ ਕਰ ਦਿਤਾ ।"

ਬਸਵ : "ਹਾਂ ਮਾਲਕ ।"

ਰਾਜਾ : "ਛਡ ਪਰੇ । ਅਸੀਂ ਕਿਹਾ ਤੂੰ ਕਰ ਦਿਤਾ । ਪਰ ਵਸੀਕਾ ਬੰਦ ਕਰਨਾ ਕੁਝ ਠੀਕ ਨਹੀਂ ।"

ਬਸਵ : "ਹਾਂ ਮਾਲਕ ।"

ਰਾਜਾ : "ਇਸ ਦੀ ਆਕੜ ਜ਼ਿਆਦਾ ਵਧ ਗਈ ਹੈ । ਉਸ ਨੂੰ ਜਰਾ ਦਬਾਓ । ਉਸ ਨੂੰ ਕਹਿ ਦਿਓ ਕਿ ਵਸੀਕਾ ਫੇਰ ਚਾਲੂ ਕਰ ਦਿਤਾ ਹੈ । ਮਰਨ ਦੇਵੋ ਇਸ ਜੰਗਲੀ ਬਲਾਅ ਨੂੰ ।"

ਬਸਵ : "ਚੰਗੀ ਗੱਲ ਮਾਲਕ ।"

ਰਾਜਾ : "ਕਲ ਦੀ ਗੱਲ ਅਤੇ ਅਜ ਦੀ ਗੱਲ ਸਭ ਮਿਲ ਗਈਆਂ । ਮੇਰਾ ਦਿਮਾਗ ਚੱਕਰ ਖਾ ਰਿਹਾ ਹੈ । ਜਰਾ ਬੋਤਲ ਤਾਂ ਏਧਰ ਲਿਆ, ਲੰਗੜਿਆ ।

ਬਸਵ ਨੇ ਬੋਤਲ ਰਾਜਾ ਦੇ ਹੱਥ ਵਿਚ ਦਿਤੀ । ਉਸ ਨੂੰ ਉਤੱਯਾ ਦੇ ਗੱਲ ਕਰਨ ਦੇ ਢੰਗ ਉਤੇ ਹੈਰਾਨੀ ਹੋਈ ਸੀ । ਉਸ ਨੂੰ ਪ੍ਰਤੱਖ ਰੂਪ ਵਿਚ ਦੁਸ਼ਮਣ ਬਣਾ ਲੈਣਾ ਠੀਕ ਨਹੀਂ । ਘੁਮੰਡੀ ਤਾਂ ਹੈ ਹੀ । ਉਸ ਨੂੰ ਅਪ੍ਰੱਤਖ ਰੂਪ ਵਿਚ ਸਜਾ ਦੇਣੀ ਚਾਹੀਦੀ

ਹੈ। ਗੋਰੇ ਲੋਕ ਵੀ ਆ ਰਹੇ ਹਨ। ਉਸ ਵੇਲੇ ਇਸ ਦਾ ਸਾਡੇ ਵਲ ਰਹਿਣਾ ਹੀ ਚੰਗਾ ਹੈ। ਇਹ ਸੋਚ ਕੇ ਥੋੜੀ ਦੇਰ ਬਾਅਦ ਉਸ ਨੇ ਰਾਜਾ ਨੂੰ ਪੁਛਿਆ, "ਤਾਂ ਤੱਕ ਨੂੰ ਇਸ ਗੱਲ ਬਾਰੇ ਸੁਨੇਹਾ ਹੁਣੇ ਭੇਜ ਦੇਵਾਂ ਮਾਲਕ।"

ਰਾਜਾ : "ਭੇਜ ਦਿਓ।"

ਤੱਕ ਜਦੋਂ ਰਾਣੀ ਨੂੰ ਮਿਲ ਕੇ ਬਾਹਰ ਪੁਜਾ ਤਾਂ ਬਸਵ ਉਸ ਨੂੰ ਮਿਲਿਆ ਅਤੇ ਬੋਲਿਆ, "ਮਹਾਰਾਜ ਨੇ ਤੁਹਾਡਾ ਵਸੀਕਾ ਫੇਰ ਤੋ ਸ਼ੁਰੂ ਕਰ ਦਿਤਾ ਹੈ।"

ਤੱਕ ਨੂੰ ਬੜੀ ਖੁਸ਼ੀ ਹੋਈ। ਉਸ ਨੇ ਕਿਹਾ, "ਅਜਿਹੀ ਆਗਿਆ ਦਿਤੀ ਹੈ ਤਾਂ ਮਹਾਰਾਜ ਨੂੰ ਮੇਰਾ ਨਮਸਕਾਰ ਕਹਿ ਦੇਣਾ।"

ਤੱਕ ਨੂੰ ਕਹੀ ਗਈ ਗੱਲ ਰਾਣੀ ਦੇ ਕੰਨ ਵਿਚ ਵੀ ਪਈ। ਉਸ ਨੂੰ ਬੜੀ ਸ਼ਾਂਤੀ ਮਿਲੀ।

## 71

ਉਤੱਯਾ ਤੱਕ ਨੇ ਮਹੱਲ ਵਿਚੋਂ ਵਾਪਸ ਆ ਕੇ ਸਾਰੀਆਂ ਗੱਲਾਂ ਦਸੀਆਂ ਤਾਂ ਲਕਸ਼ਮੀਨਾਰਾਇਣ ਨੇ ਕਿਹਾ, "ਇਹ ਪ੍ਰਸੰਗ ਸ਼ਾਂਤੀ ਨਾਲ ਨਿਪਟ ਗਿਆ।"

ਬੋਪੱਣਾ ਬੋਲਿਆ, ਇਹ ਤਾਂ ਹੋਇਆ। ਪਰ ਅੱਗੇ ਤੋਂ ਇਨ੍ਹਾਂ ਨੂੰ ਸਾਡੀਆਂ ਲੜਕੀਆਂ ਨਹੀਂ ਛੇੜਨੀਆਂ ਚਾਹੀਦੀਆਂ।"

ਉਤੱਯਾ ਨੇ ਕਿਹਾ, "ਉਹ ਹੋ ਇਹ ਗੱਲ ਤੁਸੀਂ ਹੁਣ ਛਡ ਦਿਓ। ਨੇੜਿਓਂ ਨਹੀਂ ਸੀ ਵੇਖਿਆ। ਪਰ ਹੁਣ ਤਾਂ ਪਤਾ ਲਗ ਗਿਆ ਕਿ ਔਰਤਾਂ ਨਾਲ ਉਹ ਕੁਝ ਨਹੀਂ ਕਰ ਸਕੇਗਾ। ਜਿਹੜੀ ਆਵੇਗੀ ਉਹ ਉਵੇਂ ਦੀ ਉਵੇਂ ਜਾਵੇਗੀ।"

ਬੋਪਣਾ : "ਅਸੀਂ ਵੀ ਅਜਿਹਾ ਹੀ ਸੋਚਿਆ ਸੀ। ਪਰ ਛੇੜਨ ਤੋਂ ਬਾਜ ਨਹੀਂ ਆਉਂਦੇ : ਇਸ ਦੀਆਂ ਚਾਹੁਣ ਵਾਲੀਆਂ ਤਾਂ ਬਹੁਤ ਹਨ ਪਰ ਫੇਰ ਵੀ ਇਸ ਨੇ ਪਾਣੇ ਦੀ ਕੁੜੀ ਨੂੰ ਚੁੱਕ ਮੰਗਵਾਇਆ।"

ਉਤੱਯਾ : "ਕੋਈ ਹੋਰ ਪਾਗਲਪਨ ਹੋਣਾ ਏਂ ਜਾਂ ਬਸਵ ਦਾ ਕੋਈ ਕਾਰਨਾਮਾ ਹੋਵੇਗਾ।"

ਬੋਪਣਾ : "ਉਹ ਵੀ ਹੋ ਸਕਦਾ ਏ, ਤੱਕ ਜੀ।"

ਬੋਪਣਾ : "ਰਾਜਾ ਨਾਲ ਸੰਪਰਕ ਬਣਾ ਕੇ ਵੱਡੇ ਬਣਨ ਦੀ ਇੱਛਾ ਕਰਨ ਵਾਲੇ ਤਾਂ ਬਹੁਤ ਹੋਣਗੇ ਪਰ ਬਸਵ ਨਾਲ ਸੰਪਰਕ ਵਧਾ ਕੇ ਵੱਡੇ ਬਨਣ ਦੀ ਇੱਛਾ ਰਖਣ ਵਾਲੇ ਵੀ ਹੋ ਸਕਦੇ ਹਨ ਸੰਸਾਰ ਵਿਚ ?"

ਉਤੱਯਾ : "ਲੋਕਾਂ ਦੀ ਗੱਲ ਜਾਣ ਦਿਓ। ਉਸ ਦੀ ਕੋਈ ਚਾਹ ਨਹੀਂ ਹੈ। ਇਹ ਦੋਨੋਂ ਜੋ ਚਾਹੁਣ ਕਰ ਦੇਣ ਪਰ ਰਾਣੀ ਮਾਂ ਬਚਾਅ ਲੈਂਦੀ ਹੈ। ਲੰਗੜੇ ਦੇ ਆ ਕੇ ਦਸਣ ਤੋਂ ਪਹਿਲਾਂ ਹੀ ਉਨ੍ਹਾਂ ਦਸ ਦਿਤਾ ਸੀ ਕਿ ਤੁਹਾਡਾ ਵਸੀਕਾ ਚਲਦਾ

ਰਹੇਗਾ। ਉਹ "ਮੇਰੀ ਮਾਂ" ਜਦੋਂ ਸਾਹਮਣੇ ਆ ਜਾਂਦੀ ਹੈ ਤਾਂ ਲਗਦਾ ਏ ਜਿਵੇਂ ਪਰਤੱਖ ਕਾਵੇਰੀ ਮਾਂ ਹੀ ਆ ਖੜੀ ਹੋਈ ਹੋਵੇ।"

ਬੋਪਣਾ : "ਤੁਹਾਡੀਆਂ ਤਾਂ ਅੱਖਾਂ ਹੀ ਅਜਿਹੀਆਂ ਹਨ ਤੱਕ ਜੀ। ਖ਼ੂਬਸੂਰਤ ਔਰਤ ਤੋਂ ਇਲਾਵਾ ਤੁਸੀਂ ਹੋਰ ਕਿਸੇ ਨੂੰ ਵੇਖ ਹੀ ਨਹੀਂ ਸਕਦੇ।"

"ਜਾਣ ਦਿਓ। ਬੁਢਾਪੇ ਨੂੰ ਵੇਖ ਕੇ ਜੁਆਨੀ ਹਸੇ ਬਿਨਾਂ ਰਹਿੰਦੀ ਏ? ਇਸੇ ਤਰ੍ਹਾਂ ਵੱਡੇ ਨੂੰ ਵੇਖ ਕੇ ਛੋਟਾ ਹੱਸਦਾ ਹੀ ਹੈ।"

ਏਥੇ ਇਨ੍ਹਾਂ ਦੀ ਗੱਲ ਰੁਕ ਗਈ। ਬੋਪਣਾ ਨੇ ਲਕਸ਼ਮੀਨਾਰਾਇਣ ਨੂੰ ਕਿਹਾ, "ਪੰਡਿਤ ਜੀ, ਹੁਣ ਤੁਸੀਂ ਜਾ ਕੇ ਪਾਣੇ ਵਾਲੀ ਕੁੜੀ ਦਾ ਪਤਾ ਲਗਾਓ।"

ਲਕਸ਼ਮੀਨਾਰਾਇਣ ਨੇ ਕਿਹਾ, "ਵਸਕੇ ਸੰਬੰਧੀ ਗੱਲ ਕਰਦਿਆਂ ਕਰਦਿਆਂ ਹੁਣ ਤਕ ਮਹਾਰਾਜ ਥਕ ਗਏ ਹੋਣਗੇ। ਕਲ ਗੱਲ ਕਰਨਾ ਜ਼ਿਆਦਾ ਠੀਕ ਰਹੇਗਾ।"

ਬੋਪਣਾ : "ਤੁਸੀਂ ਥਕ ਗਏ ਹੋ ਤਾਂ ਕਲ ਵੇਖਿਆ ਜਾਵੇਗਾ, ਕਲ ਨਹੀਂ ਤਾਂ ਪਰਸੋਂ ਮਿਲਿਆ ਜਾ ਸਕਦਾ ਹੈ। ਸਾਨੂੰ ਤਾਂ ਸਭ ਦਿਨ ਬਰਾਬਰ ਹਨ। ਪਰ ਪਿੰਜਰੇ ਵਿਚ ਫਸੇ ਚੂਹੇ ਦੀ ਕਹਾਣੀ ਕੁਝ ਹੋਰ ਹੀ ਹੈ। ਉਸ ਨੂੰ ਇਨ੍ਹਾਂ ਬਲਾਵਾਂ ਤੋਂ ਬਚਾਉਣਾ ਹੀ ਪਵੇਗਾ।"

ਲਕਸ਼ਮੀਨਾਰਾਇਣ ਨੂੰ ਇਸ ਕੰਮ ਵਿਚ ਰੁਚੀ ਨਹੀਂ ਸੀ। ਉਸ ਦਾ ਦਿਨ ਸੀ ਕਿ ਇਕ ਦਿਨ ਹੋਰ ਲੰਘ ਜਾਵੇ ਤਾਂ ਚੰਗਾ ਹੈ। ਪਰ ਇਸ ਦਾ ਮਤਲਬ ਇਹ ਨਹੀਂ ਸੀ ਕਿ ਮੁਸੀਬਤ ਵਿਚ ਫਸੀ ਕੁੜੀ ਉਤੇ ਉਸ ਨੂੰ ਦਇਆ ਨਹੀਂ ਸੀ। ਦਇਆ ਸੀ ਅਤੇ ਨਾਲ ਹੀ ਉਸ ਨੂੰ ਇਸ ਗੱਲ ਦਾ ਡਰ ਵੀ ਸੀ ਕਿ ਪਤਾ ਨਹਾਂ ਮਾਲਕ ਨਾਲ ਗੱਲ ਕਰਦਿਆਂ ਇਸ ਦਾ ਕੀ ਰੂਪ ਹੋ ਜਾਵੇ? ਉਸ ਨੇ ਕਿਹਾ, "ਅਜ ਹੀ ਜਾ ਕੇ ਉਨ੍ਹਾਂ ਨੂੰ ਮਿਲ ਲੈਂਦਾ ਹਾਂ।"

## 72

ਉਸ ਸ਼ਾਮ ਅਣਚਾਹੇ ਮਨ ਨਾਲ ਲਕਸ਼ਮੀਨਾਰਾਇਣ ਰਾਜਮਹੱਲ ਗਿਆ ਅਤੇ ਆਪਣੇ ਆਉਣ ਦੀ ਸੂਚਨਾ ਦਿਤੀ। ਵੀਰਰਾਜ ਸਾਧਾਰਣ ਤੋਂ ਕੁਝ ਵਧ ਪੀ ਕੇ ਸੁੱਤਾ ਹੋਇਆ ਸੀ। ਬਸਵ ਉਸ ਦੇ ਕੋਲ ਹੀ ਸੀ। ਉਸ ਨੇ ਕਿਹਾ "ਮਹਾਰਾਜ ਪੁਛਦੇ ਹਨ ਕੀ ਗੱਲ ਏ?"

ਲਕਸ਼ਮੀਨਾਰਾਇਣ ਉਸ ਨੂੰ ਗੱਲ ਦਸਣਾ ਨਹੀਂ ਸੀ ਚਾਹੁੰਦਾ। ਇਸ ਲਈ ਉਹ ਬੋਲਿਆ, "ਜੇ ਹੁਣੇ ਹੀ ਮਿਲ ਸਕਣ ਤਾਂ ਚੰਗੀ ਗੱਲ ਹੈ ਨਹੀਂ ਤਾਂ ਕਲ ਆ ਜਾਵਾਂਗਾ।" ਬਸਵ ਸਮਝ ਗਿਆ ਕਿ ਮੰਤਰੀ ਗੱਲ ਬਾਰੇ ਚਰਚਾ ਉਸ ਨਾਲ ਨਹੀਂ ਕਰਨਾ ਚਾਹੁੰਦੇ। ਅਜਿਹੀਆਂ ਸੂਖਮ ਗੱਲਾਂ ਸਮਝ ਲੈਣ ਵਿਚ ਉਹ ਕਿਸੇ ਨਾਲੋਂ ਘਟ ਨਹੀਂ ਸੀ। ਅਤੇ ਬੋਲਿਆ, "ਪੁਛਕੇ ਦਸਦਾ ਹਾਂ ਪੰਡਿਤ ਜੀ"। ਫੇਰ ਅੰਦਰੋਂ ਦੋ ਮਿੰਟ ਪਿਛੋਂ ਵਾਪਸ ਆ ਕੇ ਬੋਲਿਆ, "ਤੁਸੀਂ ਕਿਹਾ ਸੀ ਕਿ ਤੁਹਾਡੇ ਲਈ ਕਲ

ਆਉਣਾ ਠੀਕ ਕਰੇਗਾ । ਸੋ ਮਹਾਰਾਜ ਦੀ ਆਗਿਆ ਹੈ ਕਿ ਕਲ ਮਿਲਣਾ ।" ਲਕਸ਼ਮੀਨਾਰਾਇਣ ਅਪਣਾ ਜਿਹਾ ਮੂੰਹ ਲੈ ਕੇ ਵਾਪਸ ਆ ਗਿਆ ।

ਲਕਸ਼ਮੀਨਾਰਾਇਣ ਦੀ ਮਾਂ ਸਾਵਿਤਰੰਮਾ ਇਸ ਮਾਮਲੇ ਸੰਬੰਧੀ ਪੁੱਛ ਗਿਛ ਕਰਦੀ ਰਹਿੰਦੀ ਸੀ । ਸ਼ਾਮ ਵੇਲੇ ਜਦੋਂ ਉਸ ਦਾ ਪੁੱਤਰ ਰਾਜਾ ਨੂੰ ਮਿਲਣ ਗਿਆ ਤਾਂ ਉਹ ਬੋਲੀ "ਭਗਵਾਨ ਰਾਜਾ ਨੂੰ ਬੁਧੀ ਬਖਸ਼ੇ ਅਤੇ ਸਭ ਦੀ ਰਖਸ਼ਾ ਕਰੇ ।" ਬੇਟੇ ਨੂੰ ਵਾਪਸ ਆਉਂਦਿਆਂ ਵੇਖ ਕੇ ਉਸ ਨੂੰ ਲੱਗਾ ਕਿ ਉਹ ਰਾਜਾ ਨੂੰ ਮਿਲ ਨਹੀਂ ਸਕਿਆ । ਲਕਸ਼ਮੀਨਾਰਾਇਣ ਦੇ ਵਿਹੜੇ ਵਿਚ ਪੈਰ ਰਖਦਿਆਂ ਹੀ ਉਸ ਨੇ ਪੁਛਿਆ, "ਕੀ ਗੱਲ ਬੇਟਾ ਪੁਟੰਮਾ ਜੀ ਨਾਲ ਮੁਲਾਕਾਤ ਨਹੀਂ ਹੋ ਸਕੀ ?" ਉਹ ਬੋਲਿਆ, "ਨਹੀਂ ਹੋ ਸਕੀ ਮਾਂ । ਕਲ ਆਉਣ ਲਈ ਬਸਵ ਦੇ ਹੱਥ ਕਹਾ ਭੇਜਿਆ ।"

"ਕੱਲ ਤਕ ਇੰਤਜ਼ਾਰ ਨਹੀਂ ਹੋ ਸਕਦਾ । ਜ਼ਰੂਰੀ ਕੰਮ ਕਹਿਣਾ ਸੀ ਨਾ ।"

"ਅਸੀਂ ਜਿਹੜੇ ਵੀ ਕੰਮ ਲਈ ਜਾਂਦੇ ਹਾਂ ਜ਼ਰੂਰੀ ਹੀ ਹੁੰਦਾ ਹੈ । ਅਜ ਜਿਸ ਕੰਮ ਲਈ ਗਿਆ ਸਾਂ ਉਹ ਜ਼ਰੂਰੀ ਸੀ । ਕਲ ਨੂੰ ਕੋਈ ਦੂਜਾ ਜ਼ਰੂਰੀ ਹੋਵੇਗਾ । ਉਨ੍ਹਾਂ ਨੂੰ ਕਿਸੇ ਦੀ ਵੀ ਲੋੜ ਨਹੀਂ ਹੈ । ਕਲ ਆਉਣ ਲਈ ਕਿਹਾ ਹੈ । ਜੇ ਮੈਂ ਜ਼ਰੂਰੀ ਕਹਿੰਦਾ ਤਾਂ ਉਹ ਪਰਸੋਂ ਆਉਣ ਨੂੰ ਕਹਿ ਸਕਦੇ ਸਨ ।"

"ਉਨ੍ਹਾਂ ਦੀ ਗੱਲ ਦਾ ਬੁਰਾ ਮੰਨ ਕੇ ਤੂੰ ਤਾਂ ਵਾਪਸ ਆ ਗਿਆ । ਪਰ ਉਸ ਕੁੜੀ ਦਾ ਕੀ ਹੋਵੇਗਾ ?"

"ਇਕ ਹੀ ਦਿਨ ਦੀ ਤਾਂ ਗੱਲ ਹੈ ਮਾਂ ।"

"ਤੇਰੀ ਗੱਲਬਾਤ ਨੂੰ ਇਕ ਦਿਨ ਚਾਹੀਦਾ ਹੈ । ਪਰ ਉਸ ਨੂੰ ਤਾਂ ਫੜ ਕੇ ਲਿਆਂਦਿਆਂ ਦਸ ਦਿਨ ਹੋ ਗਏ ਨਾ । ਦਸ ਦਿਨ ਤੋਂ ਜਿਹੜੇ ਦੁਖ ਉਹ ਸਹਿ ਰਹੀ ਹੈ ਉਸ ਨੂੰ ਇਕ ਦਿਨ ਹੋਰ ਸਹਿ ਲੈਣ ਲਈ ਕਹਿ ਦਈਏ । ਮੈਨੂੰ ਜਾਂ ਤੇਰੀ ਪਤਨੀ ਨੂੰ ਕੋਈ ਫੜ ਕੇ ਲੈ ਜਾਵੇ ਤਾਂ ਏਵੇਂ ਹੀ ਕਹੇਂਗਾ ਕੀ ?"

"ਪਰਮਾਤਮਾ ਦੀ ਅਜੇ ਤਕ ਤਾਂ ਕਿਰਪਾ ਹੈ । ਗੱਲ ਏਥੇ ਤਕ ਨਹੀਂ ਪੁਜੀ । ਜੇ ਇਸ ਤਰ੍ਹਾਂ ਹੋ ਜਾਵੇ ਤਾਂ ਇਸ ਦੇਸ਼ ਦੀ ਕਿਸਮਤ ਦਾ ਕੀ ਹੋਵੇਗਾ ?"

"ਬੇਟਾ ਜਨਤਾ ਦੇ ਸੇਵਕਾਂ ਨੂੰ ਕੁਝ ਮਜਬੂਤ ਬਨਣਾ ਪਵੇਗਾ । ਪਾਣੀ ਡੂੰਘਾ ਹੈ ਜਾਣ ਕੇ ਮੱਛੀਆਂ ਡਰ ਜਾਣ ਤਾਂ ਕੰਮ ਕਿਵੇਂ ਚਲੇਗਾ ? ਤੇਰੇ ਪਿਤਾ ਜੀ ਏਦਾਂ ਸਨ ਛਡ ਦੇਂਦੇ । ਹੁਣ ਕੀ ਕੀਤਾ ਜਾਵੇ ਦਸ ਪੁਟੰਮਾ ਜੀ ਤੋਂ ਜਾ ਕੇ ਮੈਂ ਪੁੱਛਾਂ ?"

"ਤੁਸੀਂ ਤਾਂ ਉਨ੍ਹਾਂ ਨੂੰ ਬੜੇ ਪਿਆਰ ਨਾਲ ਪੁਟੰਮਾ ਜੀ ਕਹਿ ਰਹੀ ਹੋ ਮਾਂ । ਮਿਲਣਾ ਚਾਹੋ ਤਾਂ ਮਿਲ ਲਵੋ । ਉਸ ਵਿਚ ਕੀ ਦੋਸ਼ ਹੈ । ਪਰ ਜਿਵੇਂ ਤੁਸੀਂ ਪੁਟੰਮਾ ਜੀ ਕਹਿੰਦੀ ਹੋ ਉਨ੍ਹਾਂ ਨੂੰ ਵੀ ਤੁਹਾਨੂੰ ਸਾਤੰਮਾ ਜੀ ਕਹਿਣਾ ਚਾਹੀਦਾ ਹੈ ਨਾ ?"

"ਬੁਲਾਉਣਗੇ ਨਹੀਂ ਤਾਂ ਕਹਾਂਗੇ ? ਨਹੀਂ ਵੀ ਬੁਲਾਵਣਗੇ ਤਾਂ ਵੀ ਕੀ ਮੈਂ ਉਨ੍ਹਾਂ ਨੂੰ ਛਡ ਦੇਵਾਂਗੀ ? ਮੈਂ ਉਨ੍ਹਾਂ ਦੇ ਅਧੀਨ ਤਾਂ ਹਾਂ ਨਹੀਂ ਜਿਹੜੇ ਉਹ ਕਲ ਨੂੰ ਨੌਕਰੀ ਤੋਂ ਕਢ ਦੇਣਗੇ । ਮੰਤਰੀ ਦੀ ਮਾਂ ਆਪਣੇ ਬੇਟੇ ਦੀ ਗੱਲ ਨਾਂ ਮੰਨ ਕੇ ਰਾਜਾ ਨੂੰ ਮਿਲਣ ਜਾਵੇਗੀ । ਮੇਰਾ ਕੀ ਕਰ ਲੈਣਗੇ ? ਜਾ ਕੇ ਮਿਲਾਂਗੀ ।"

ਏਨੀ ਗੱਲ ਕਹਿ ਕੇ ਸਾਵਿਤਰੰਮਾਂ ਅਦਰ ਜਾ ਕੇ ਨੂੰਹ ਨੂੰ ਕਹਿ ਕੇ ਰਾਜਮਹੱਲ ਚਲੀ ਹੀ ਗਈ।

## 73

ਰਾਜਮਹੱਲ ਵਿਚ ਆ ਕੇ ਸਾਵਿਤਰੰਮਾਂ ਰਾਣੀ ਨੂੰ ਮਿਲੀ। ਉਸ ਨੂੰ ਰੋਣਹਾਕੀ ਹੋ ਕੇ ਸਾਰੀ ਗੱਲ ਸੁਣਾਈ ਅਤੇ ਬੋਲੀ, "ਤੁਸੀਂ ਵੀ ਨਾਲ ਚੱਲੋ, ਮਹਾਰਾਜ ਨੂੰ ਇਕ ਗੱਲ ਪੁਛਣੀ ਹੈ।"

ਗੌਰੰਮਾ ਜੀ ਬੋਲੀ, "ਤੁਸੀਂ ਮਹਾਰਾਜ ਨੂੰ ਮਿਲਣ ਜਾ ਰਹੀ ਹੋ, ਮੇਰੇ ਨਾਲ ਚਲਣ ਦੀ ਕੀ ਲੋੜ ਹੈ ? ਨਾਨੀ ਨੇ ਆਪਣੇ ਮਹਾਰਾਜ ਦੇ ਬੇਟੇ ਨੂੰ ਬਚਪਨ ਵਿਚ ਆਪਣੇ ਹੱਥਾਂ ਨਾਲ ਖਿਲਾਇਆ ਹੈ। ਇਸ ਵਿਚ ਕਿਸੇ ਦਾ ਕੀ ਅਹਿਸਾਨ ਹੈ ?"

"ਠੀਕ ਹੈ, ਕੋਈ ਗੱਲ ਨਹੀਂ, ਪਰ ਬਰਾਹਮਣਾਂ ਦੇ ਮਹੱਲੇ ਵਿਚੋਂ ਸਿਧਾ ਰਾਜਾ ਦੇ ਨਿਵਾਸ ਵਿਚ ਜਾਣਾ ਕੀ ਠੀਕ ਲਗੇਗਾ ? ਘਟੋ ਘਟ ਪੁਟੰਮਾ ਜੀ ਹੀ ਮੇਰੇ ਨਾਲ ਚਲਣ ਅਤੇ ਕਹਿਣ ਕਿ ਸਾਤੰਮਾ ਨਾਨੀ ਆਈ ਹੈ।"

ਰਾਣੀ ਨੇ ਬੇਟੀ ਨੂੰ ਬੁਲਾ ਕੇ ਕਿਹਾ, "ਪੁਟੰਮਾ ਜੀ ਸਾਤੰਮਾ ਨਾਨੀ ਆਈ ਹੈ। ਤੇਰੇ ਪਿਤਾ ਜੀ ਨੂੰ ਮਿਲਣਾ ਚਾਹੁੰਦੀ ਹੈ। ਇਹਨਾਂ ਨੂੰ ਨਾਲ ਲੈ ਜਾ।"

ਰਾਜਕੁਮਾਰੀ ਆਈ ਅਤੇ ਉਸਦਾ ਹੱਥ ਫੜ ਕੇ ਉਸ ਨੂੰ ਰਾਜਾ ਦੇ ਨਿਵਾਸ ਤੇ ਲੈ ਗਈ। ਉਹ ਬੁੱਢੀ ਨੂੰ ਦਰਵਾਜ਼ੇ ਉਤੇ ਖੜਾ ਕਰ ਅੰਦਰ ਜਾ ਕੇ ਪਿਤਾ ਨੂੰ ਬੋਲੀ, "ਪਿਤਾ ਜੀ ਸਾਤੰਮਾ ਨਾਨੀ ਆਈ ਹੈ। ਤੁਹਾਨੂੰ ਮਿਲਣਾ ਚਾਹੁੰਦੀ ਹੈ।"

ਭਾਵੇਂ ਕਿਹੋ ਜਿਹੀ ਹਾਲਤ ਵਿਚ ਵੀਰਰਾਜ ਕਿਉਂ ਨਾ ਹੋਣ ? ਉਸ ਨੂੰ ਆਪਣੀ ਬੇਟੀ ਦੀ ਆਵਾਜ਼ ਅੰਮ੍ਰਿਤਵਾਣੀ ਵਾਂਗ ਲਗਦੀ। ਇਸ ਤੋਂ ਇਲਾਵਾ ਹੁਣ ਤਕ ਉਸਦਾ ਸ਼ਰਾਬ ਦਾ ਨਸ਼ਾ ਘਟ ਚੁਕਿਆ ਸੀ। "ਕਿਉਂ ਮਿਲਣਾ ਚਾਹੁੰਦੀ ਹੈ :" ਇਹ ਸੁਣਦਿਆਂ ਹੀ ਬੁੱਢੀ ਕਮਰੇ ਵਿਚ ਦਾਖਲ ਹੁੰਦੀ ਹੋਈ ਬੋਲੀ, "ਕੋਈ ਵਡੀ ਗੱਲ ਨਹੀਂ। ਇਕ ਛੋਟੀ ਜਿਹੀ ਗੱਲ ਸੀ ਪੁਟੰਮਾ ਜੀ। ਉਹ ਕਹਿ ਕੇ ਤੁਹਾਡੀ ਆਗਿਆ ਲੈ ਕੇ ਚਲੀ ਜਾਵਾਂਗੀ।" ਏਨਾਂ ਕਹਿ ਉਹ ਰਾਜਾ ਦੇ ਕੋਲ ਜਾ ਖੜੀ ਹੋਈ।

"ਕੀ ਏ ਛੋਟੀ ਜਿਹੀ ਗੱਲ ?"

ਬੁੱਢੀ ਨੇ ਰਾਜ ਕੁਮਾਰੀ ਨੂੰ ਇਹ ਕਹਿਕੇ ਬਾਹਰ ਭੇਜ ਦਿਤਾ, "ਤੁਸੀਂ ਮਾਂ ਕੋਲ ਚਲੋ ਬੇਟੀ ਮੈਂ ਹੁਣੇ ਆਉਂਦੀ ਹਾਂ।" ਫੇਰ ਵੀਰਰਾਜ ਨੂੰ ਹੌਲੀ ਜਿਹੀ ਬੋਲੀ, ਬੱਚੀ ਹੈ ਉਸ ਦੇ ਕੰਨ ਵਿਚ ਇਹ ਗੱਲ ਨਹੀਂ ਪੈਣੀ ਚਾਹੀਦੀ। ਇਸ ਲਈ ਭੇਜ ਦਿਤਾ ਹੈ।

ਵੀਰਰਾਜ : "ਤਾਂ ਕਿਸੇ ਔਰਤ ਦੀ ਗੱਲ ਜਾਪਦੀ ਹੈ ?"

"ਔਰਤ ਦੀ ਗੱਲ ਹੈ ਤਾਂ ਹੀ ਤੇ ਅੱਪਾਜੀ ਇਹ ਔਰਤ ਆਈ ਏ। ਮਰਦ ਦੀ ਗੱਲ ਹੁੰਦੀ ਤਾਂ ਮਰਦ ਹੀ ਆਉਂਦੇ।"

"ਹਮੇਸ਼ਾ ਅਜਿਹਾ ਨਹੀਂ ਹੁੰਦਾ ਨਾਨੀ। ਔਰਤਾਂ ਮਰਦਾਂ ਦੀ ਗੱਲ ਲਈ ਅਤੇ ਮਰਦ ਔਰਤਾਂ ਦੀ ਗੱਲ ਲਈ ਆਉਂਦੇ ਰਨ। ਇਹ ਵੀ ਰਿਵਾਜ ਹੈ।" ਇਹ ਉਸਦਾ ਮਜ਼ਾਕ ਸੀ। ਰਾਜਾ ਆਪ ਆਪਣੀ ਗੱਲ ਉਤੇ ਹੱਸ ਪਿਆ।

ਲੜਕੀ ਹੁੰਦੀ ਤਾਂ ਮਜ਼ਾਕ ਨੂੰ ਸਮਝਦੀ। ਬੁੱਢੀ ਭਲਾ ਕੀ ਸਮਝਦੀ? "ਰਾਜਾ ਦੇ ਘਰ ਜਦੋਂ ਤੁਸੀਂ ਜਨਮ ਲਿਆ ਸੀ ਤਾਂ ਤੁਹਾਨੂੰ ਗੋਦ ਵਿਚ ਸਭ ਤੋਂ ਪਹਿਲਾਂ ਮੈਂ ਹੀ ਲਿਆ ਸੀ। ਹੁਣ ਇਕ ਔਰਤ ਦੀ ਗੱਲ ਲੈ ਕੇ ਆਈ ਹਾਂ। ਤੁਹਾਨੂੰ ਮੰਨਣੀ ਹੀ ਪਵੇਗੀ।"

"ਕਿਹੜੀ ਔਰਤ ਏ?"

"ਪਾਣੇ ਦੀ ਕੁੜੀ ਸਾਡੀ ਰਿਸ਼ਤੇਦਾਰ ਹੈ। ਏਥੇ ਚੁੱਕ ਲੈ ਆਏ ਹਨ। ਦਾਸੀ-ਘਰ ਵਿਚ ਰਖ ਛਡਿਆ ਹੈ। ਉਸ ਦਾ ਪਤੀ ਆ ਕੇ ਰੋਇਆ ਕੁਰਲਾਇਆ। ਕਹਿਣ ਲਗਾ ਛੁਡਵਾ ਦੇਵੋ। ਆਪਣੇ ਪੁਟੰਮਾ ਜੀ ਨੂੰ ਕਹਿ ਕੇ ਛੁਡਵਾ ਦੇਵਾਂਗੀ ਕਹਿ ਵਚਨ ਦੇ ਕੇ ਆਈ ਹਾਂ। ਬੇਟਾ ਬੁੱਢੀ ਦੀ ਗੱਲ ਰਖ ਲੈ। ਉਸ ਨੂੰ ਛੁਡਾ ਦਿਓ।"

"ਪਾਣੇ ਦੀ ਕੁੜੀ, ਅਸੀਂ ਨਹੀਂ ਜਾਣਦੇ। ਪੁੱਛ ਗਿੱਛ ਕਰਕੇ ਕਲ ਦਸਾਂਗੇ ਨਾਨੀ।"

"ਪੁੱਛ ਗਿੱਛ ਕਰਨ ਦਾ ਸਮਾਂ ਨਹੀਂ ਹੈ ਪੁਟੰਮਾ ਜੀ। ਬਸਵ ਨੂੰ ਬੁਲਾ ਕੇ ਕਹਿ ਦਿਓ ਕਿ ਜੇ ਉਹ ਕੁੜੀ ਹੈ ਤਾਂ ਸਾਤੰਮਾ ਜੀ ਦੇ ਨਾਲ ਭੇਜ ਦੇਵੇ। ਇਕ ਕੁੜੀ ਛਡ ਦਿਓਗੇ ਤਾਂ ਤਿੰਨ ਕੁੜੀਆਂ ਆਉਣਗੀਆਂ ਕਿਸੇ ਦੀ ਘਰ ਵਗਾੜਨ ਨਾਲ ਕੀ ਮਿਲਦਾ ਹੈ। ਨੌਕਰਾਂ ਨੂੰ ਅਕਲ ਨਹੀਂ ਹੈ।"

"ਤਾਂ ਇਸ ਦਾ ਮਤਲਬ ਇਹ ਹੈ ਕਿ ਤੁਸੀਂ ਮੇਰੇ ਸਿਰ ਉਤੇ ਬੈਠ ਕੇ ਕੰਮ ਕਰਾਉਣਾ ਚਾਹੁੰਦੇ ਹੋ।"

"ਅਜਿਹਾ ਕਿਤੇ ਹੋ ਸਕਦਾ ਹੈ ਅੱਪਾ ਜੀ। ਭਾਵੇਂ ਜੁ ਵੀ ਹੋਵੇ, ਰਾਜਾ ਰਾਜਾ ਹੀ ਹੈ। ਮੇਰੇ ਪੁਣੱਮਾ ਜੀ ਮੇਰੇ ਹੋ ਸਕਦੇ ਹਨ ਪਰ ਰਾਜਾ ਦੀ ਗੱਲ ਹੋਰ ਹੈ। ਇਹ ਤਾਂ ਬੇਨਤੀ ਹੈ। ਗੋਦ ਵਿਚ ਬਿਠਾਉਣ ਵਾਲੀ ਬੁੱਢੀ ਮੰਗ ਰਹੀ ਹੈ। ਰਾਜਾ ਨੂੰ ਦੇਣਾ ਹੀ ਪਵੇਗਾ। ਬੁੱਢੀ ਦੀ ਗੱਲ ਮੰਨ ਕੇ ਜੇ ਅਜ ਉਸ ਨੂੰ ਬਚਾਅ ਲਵੋਗੇ ਤਾਂ ਕਲ ਨੂੰ ਭਗਵਾਨ ਤੁਹਾਡੀ ਬੇਟੀ ਦੀ ਰਖਿਆ ਕਰਨਗੇ। ਬੇਟੀਆਂ ਸਭ ਇਕੋ ਜਿਹੀਆਂ ਹੀ ਹੁੰਦੀਆਂ ਹਨ ਕੀ ਆਪਣੀਆਂ ਤੇ ਕੀ ਪਰਾਈਆਂ। ਕਲ ਨੂੰ ਪੁਟੰਮਾ ਜੀ ਨੂੰ ਭਗਵਾਨ ਕੋਈ ਦੁਖ ਨਾ ਦਿਖਾਵੇ।"

ਵੀਰਰਾਜ ਜਾਣਦਾ ਸੀ ਕਿ ਬੁੱਢੀ ਉਸ ਦੀ ਬੇਟੀ ਦਾ ਜ਼ਿਕਰ ਕਿਸੇ ਖਾਸ ਮਤਲਬ ਲਈ ਹੀ ਕਰ ਰਹੀ ਹੈ। ਨਾਲ ਹੀ ਉਸ ਦੀ ਬੇਟੀ ਸੁਖੀ ਰਹਿਣੀ ਚਾਹੀਦੀ ਹੈ। ਇਸ ਲਈ ਉਸਦਾ ਮਨ ਪਿਘਲ ਗਿਆ। ਉਸ ਨੇ, "ਉਏ ਬਸਵ ਏਥੇ ਹੀ ਏਂ ਕੀ? ਇਹ ਕੀ ਇਸ ਬੁੱਢੀ ਨੂੰ ਮੇਰੇ ਉਤੇ ਹੀ ਛਡ ਦਿਤਾ ਹੈ। ਰੰਡੀ ਦਿਆ ਏਧਰ ਤਾਂ ਆ।" ਕਹਿ ਕੇ ਬਸਵ ਨੂੰ ਬੁਲਾਇਆ।

ਇਨ੍ਹਾਂ ਦੀਆਂ ਸਾਰੀਆਂ ਗੱਲਾਂ ਬਸਵ ਬਾਹਰ ਖੜਾ ਸੁਣ ਰਿਹਾ ਸੀ। ਰਾਜਾ ਵਲੋਂ ਬੁਲਾਏ ਜਾਣ ਤੇ "ਆਇਆ ਮਾਲਕ" ਕਹਿ ਕੇ ਅੰਦਰ ਆਇਆ।

ਵੀਰਰਾਜ ਬੋਲਿਆ, "ਉਹ ਪਾਣੇ ਦੀ ਕੁੜੀ ਕੌਣ ਹੈ ? ਬਰਾਹਮਣੀ ਹੈ ਕੀ ? ਇਹ ਬੁੱਢੀ ਮੇਰੀ ਜਾਨ ਖਾ ਰਹੀ ਹੈ। ਇਸ ਨੂੰ ਕੁਝ ਕਹਿ ਸੁਣ ਕੇ ਦਫਾ ਕਰੋ ਨਾਂ।"

"ਦਫਾ ਕਰਨ ਵਿਚ ਕੋਈ ਬੁਰਾਈ ਨਹੀਂ ਹੈ, ਸਿਰਫ ਕੁੜੀ ਦੇ ਦਿਓ। ਮੇਰੇ ਮੂੰਹ ਉਤੇ ਵੀ ਥੁਕ ਦੇਵੋ ਤਾਂ ਵੀ ਦੋਸ਼ ਨਹੀਂ ਦੇਵਾਂਗੀ। ਜਿਸ ਦਿਨ ਤੁਹਾਡੀ ਮਾਂ ਨੇ ਤੁਹਾਡੀ ਛੋਟੀ ਭੈਣ ਨੂੰ ਜਨਮ ਦਿਤਾ ਉਸ ਦਿਨ ਮੈਂ ਰਾਜਾ ਦੇ ਬੇਟੇ ਨੂੰ (ਤੁਹਾਨੂੰ) ਗੋਦ ਵਿਚ ਲੈ ਕੇ ਬਾਹਰ ਸੁਤੀ ਸੀ। ਅਚਾਨਕ ਨੀਂਦ ਖੁਲ੍ਹੀ। ਵੇਖਿਆ ਤਾਂ ਰਾਜਾ ਦਾ ਬੇਟਾ ਕੰਨ ਵਿਚ ਮੂਤ ਰਿਹਾ ਸੀ। ਉਸ ਵੇਲੇ ਪਸ਼ਾਬ, ਹੁਣ ਥੁਕ, ਕੋਈ ਫ਼ਰਕ ਨਹੀਂ। ਮੇਰਾ ਕੰਮ ਕਰ ਦਿਓ ਮੈਂ ਹੱਸਦੀ ਹੱਸਦੀ ਚਲੀ ਜਾਵਾਂਗੀ ਅਤੇ ਅਸ਼ੀਰਵਾਦ ਦੇਂਦੀ ਜਾਵਾਂਗੀ ਕਿ ਤੁਹਾਡੇ ਬੱਚੇ ਸੁਖੀ ਰਹਿਣ।"

ਬੁੱਢੀ ਤੋਂ ਬਚਣ ਦਾ ਰਸਤਾ ਰਾਜਾ ਨੂੰ ਨਾ ਸੁਝਿਆ। ਉਹ ਬੋਲਿਆ, "ਠੀਕ ਹੈ ਨਾਨੀ ਲੈ ਜਾਓ ਲੈ ਜਾਓ। ਓਏ ਬਸਵ ਸਾਤੰਮਾਜੀ ਦੀ ਦਸੀ ਹੋਈ ਕੁੜੀ ਉਸ ਦੇ ਨਾਲ ਭੇਜ ਦੇ।"

ਬਸਵ : "ਕਿਹੜੀ, ਕਿਸ ਕੁੜੀ ਨੂੰ ਵੇਖ ਕੇ ਆਵਾਂ ਮਾਲਕ ?"

"ਚਲ ਰੰਡੀ ਦਿਆ, ਇਸ ਵਿਚ ਵੇਖ ਕੇ ਆਉਣ ਦੀ ਕੀ ਗੱਲ ਹੈ। ਹੋਵੇ ਤਾਂ ਲੈ ਜਾਵੇ ਨਹੀਂ ਤਾਂ ਖਾਲੀ ਚਲੀ ਜਾਵੇ। ਮੈਂ ਫੇਰ ਇਹ ਗੱਲ ਸੁਨਣਾ ਨਹੀਂ ਚਾਹੁੰਦਾ। ਸਵੇਰੇ ਉਹ ਬੁੱਢਾ ਸ਼ਾਮ ਨੂੰ ਇਹ ਬੁੱਢੀ, ਉਧਰ ਤੂੰ ਹੁਣ ਜਾ ਕੇ ਵੇਖ ਕੇ ਆਉਣ ਵਿਚ ਹੋਰ ਦੇਰ ਕਰੇਂਗਾ। ਮੈਨੂੰ ਨਹੀਂ ਪੁੱਗਦਾ। ਬਾਹਰ ਚਲੇ ਜਾਓ ਤੂੰ ਜਾਣੇ ਅਤੇ ਇਹ ਬੁੱਢੀ ਜਾਣੇ।"

ਬੁੱਢੀ ਵੀਰਰਾਜ ਦੀ ਠੋਡੀ ਉਤੇ ਪਿਆਰ ਨਾਲ ਹੱਥ ਰਖ ਉਸ ਨੂੰ ਸਹਿਲਾਂਦੀ ਹੋਈ ਬੋਲੀ, "ਇਹ ਗੱਲ ਹੋਈ ਨਾਂ ਮੇਰੇ ਪੁਣੰਮਾ ਜੀ ਦੀ। ਇਸੇ ਲਈ ਤਾਂ ਆਪਣੇ ਆਪ ਆਈ ਸਾਂ। ਮੇਰੇ ਰਾਜਾ ਦੇ ਬੇਟਾ ਦਾ ਭਲਾ ਹੋਵੇ। ਉਸ ਦੇ ਬੱਚੇ ਸੁਖੀ ਰਹਿਣ ਮੈਂ ਚਲਦੀ ਹਾਂ ਬੇਟਾ।" ਏਨਾਂ ਕਹਿ ਕੇ ਬਸਵ ਦੇ ਨਾਲ ਚਲੀ ਗਈ।

ਉਹ ਦਹਿਲੀਜ ਪਾਰ ਕਰਨ ਹੀ ਵਾਲੀ ਸੀ ਕਿ ਵੀਰਰਾਜ ਨੇ ਬੁੱਢੀ ਨੂੰ ਬੁਲਾ ਕੇ ਕਿਹਾ, "ਕਿਹੜੇ ਕੰਨ ਵਿਚ ਪਸ਼ਾਬ ਕੀਤਾ ਸੀ ਨਾਨੀ, ਸੱਜੇ ਵਿਚ ਜਾਂ ਖੱਬੇ ਵਿਚ।"

"ਸੱਜੇ ਵਿਚ, ਮੈਨੂੰ ਚੰਗੀ ਤਰ੍ਹਾਂ ਯਾਦ ਹੈ।"

ਰਾਜਾ : "ਇਸੇ ਲਈ ਏਨੀ ਲੰਮੀ ਉਮਰ ਪਾਈ ਏ।" ਕਹਿ ਕੇ ਕਹਾਕਾ ਮਾਰਕੇ ਹੱਸਿਆ। ਬੁੱਢੀ ਵੀ ਹੱਸਦੀ ਹੋਈ ਚਲੀ ਗਈ।

## 74

ਬਸਵ ਨਾਲ ਬਾਹਰ ਆ ਕੇ ਬੁੱਢੀ, "ਇਕ ਮਿੰਟ ਵਿਚ ਆਉਂਦੀ ਹਾਂ ਬਸਵੱਯਾ" ਕਹਿ ਛੇਤੀ ਛੇਤੀ ਪੈਰ ਪੁੱਟਦੀ ਰਾਣੀ ਨਿਵਾਸ ਵਿਚ ਗਈ ਅਤੇ ਉਥੇ ਜਾ ਕੇ ਰਾਣੀ

ਨੂੰ ਬੋਲੀ, "ਪੁਟੰਮਾ ਜੀ ਨੇ ਉਸ ਕੁੜੀ ਨੂੰ ਛੱਡ ਦੇਣ ਲਈ ਬਸਵੱਯਾ ਨੂੰ ਕਿਹਾ ਹੈ ਰਾਣੀ ਮਾਂ। ਇਹ ਭਗਵਾਨ ਦੀ ਵੱਡੀ ਕਿਰਪਾ ਹੈ।"

ਰਾਣੀ ਬੋਲੀ, "ਬਹੁਤ ਹੀ ਚੰਗਾ ਕੀਤਾ ਨਾਨੀ। ਰਾਜਮਹੱਲ ਦੀ ਇੱਜ਼ਤ ਬਚਾ ਲਈ "

ਬੁੱਢੀ ਨੇ ਕਿਹਾ, "ਮੈਂ ਹੁਣ ਚੱਲਾਂ। ਫੇਰ ਮਿਲ ਕੇ ਸਭ ਦਸਾਂਗੀ। ਹੁਣ ਉਸ ਨੂੰ ਛੁਡਾਉਣਾ ਪਹਿਲਾ ਕੰਮ ਹੈ।"

ਰਾਣੀ ਕੋਲ ਰਖੀ ਪਾਨ-ਸੁਪਾਰੀ ਦੀ ਥਾਲੀ ਵਿਚੋਂ ਪਾਨ-ਸੁਪਾਰੀ ਬੁੱਢੀ ਦੇ ਹੱਥ ਵਿਚ ਦੇ ਕੇ ਬੋਲੀ, "ਹਾਂ ਨਾਨੀ, ਜਾਓ। ਅਜ ਹੀ ਉਸ ਕੁੜੀ ਨੂੰ ਆਪਣੇ ਘਰ ਲੈ ਜਾਓ।" ਬੁੱਢੀ ਆਪਣੀ ਉਮਰ ਦੇ ਮੁਕਾਬਲੇ ਕਾਫ਼ੀ ਤੇਜ਼ ਸੀ। ਉਹ ਕਾਹਲੀ-ਕਾਹਲੀ ਪੈਰ ਪੁੱਟਦੀ ਬਾਹਰ ਆ ਕੇ ਬਸਵੱਯਾ ਨੂੰ ਬੋਲੀ, "ਬਸਵੱਯਾ ਉਸ ਕੁੜੀ ਨੂੰ ਏਥੇ ਬੁਲਾ ਲਵੇਂਗਾ ਕੀ ?"

ਬਸਵ ਬੋਲਿਆ, "ਉਹ ਉਥੋਂ ਨਿਕਲੇਗੀ ਵੀ ? ਤੁਹਾਡੇ ਆਪ ਚਲ ਕੇ ਬੁਲਾਣ ਨਾਲ ਸ਼ਾਇਦ ਚਲੀ ਆਵੇ। ਸਾਡੇ ਕਹਿਣ ਨਾਲ ਜੀਂਦੇ ਜੀ ਉਹ ਬਾਹਰ ਨਹੀਂ ਆਵੇਗੀ।"

ਬੁੱਢੀ : "ਸੱਚ ਹੈ "ਅਤੇ ਬੋਲੀ," ਚਲੋ ਮੈਂ ਹੀ ਚਲਦੀ ਹਾਂ।"

ਉਹ ਦੋਵੇਂ ਉਥੇ ਗਏ ਜਿਥੇ ਕੁੜੀ ਨੂੰ ਕੈਦ ਕੀਤਾ ਹੋਇਆ ਸੀ।

"ਮਹਾਰਾਜ ਨੇ ਤੁਹਾਨੂੰ ਆਪਣੇ ਘਰ ਭੇਜ ਦੇਣ ਦੀ ਆਗਿਆ ਦਿਤੀ ਹੈ। ਮੰਤਰੀ ਲਕਸ਼ਮੀਨਾਰਾਇਣ ਦੀ ਬੁੱਢੀ ਮਾਂ ਤੈਨੂੰ ਲੈਣ ਆਈ ਹੈ।" ਇਹ ਕਹਿਣ ਤੇ ਵੀ ਆਪਣੇ ਨਾਗੰਮਾ ਨੂੰ ਵਿਸ਼ਵਾਸ ਨਾ ਹੋਇਆ। ਉਹ ਬੋਲੀ, "ਮੇਰੀ ਜਾਣ ਪਹਿਚਾਣ ਦਾ ਕੋਈ ਆਵੇ ਤਾਂ ਮੈਂ ਉਸੇ ਨਾਲ ਜਾਵਾਂਗੀ। ਤੁਸੀਂ ਮੈਨੂੰ ਕਿਤੇ ਹੋਰ ਭੇਜਣ ਦੀ ਸੋਚ ਰਹੇ ਹੋ।" ਫ਼ੇਰ ਸਾਵਿਤਰੰਮਾਂ ਆਪ ਜਾ ਕੇ ਬੋਲੀ, "ਦੇਖ ਬੇਟੀ ਜੇ ਤੂੰ ਆਪਣੇ ਪਤੀ ਨੂੰ ਹੀ ਬੁਲਾਣਾ ਚਾਹੁੰਦੀ ਏ ਤਾਂ ਮੈਂ ਜਾ ਕੇ ਭੇਜ ਦੇਂਦੀ ਹਾਂ। ਮੈਨੂੰ ਇਸ ਵਿਚ ਕੋਈ ਮੁਸ਼ਕਲ ਨਹੀਂ ਹੈ ਪਰ ਦੇਰ ਕਿਉਂ ਕੀਤੀ ਜਾਵੇ ? ਦੋ ਮਿੰਟ ਪਹਿਲਾਂ ਹੀ ਇਹ ਥਾਂ ਛੱਡ ਦਏ ਤਾਂ ਚੰਗਾ ਹੈ। ਕੀ ਮੈਂ ਧੋਖੇਬਾਜ਼ ਨਜ਼ਰ ਆਉਂਦੀ ਹਾਂ ?"

"ਨਾਨੀ ਤੁਸੀਂ ਬਹੁਤ ਵੱਡੇ ਹੋ, ਇਹ ਠੀਕ ਹੈ, ਪਰ ਮੈਨੂੰ ਤੁਹਾਡੀ ਪਛਾਣ ਤਾਂ ਨਹੀਂ ਨਾਂ ? ਏਥੋ ਦੇ ਲੋਕ ਵਿਸ਼ਵਾਸ ਨਾਲ ਗੱਲ ਕਰਕੇ ਫੁਸਲਾਣਾ ਚਾਹੁੰਦੇ ਹਨ।"

ਬੁੱਢੀ : "ਚੰਗੀ ਗੱਲ ਹੈ ਬੇਟੀ। ਤੇਰਾ ਡਰ ਸੱਚਾ ਹੈ ਇਹ ਕੋਈ ਗਲਤ ਨਹੀਂ। ਬਸਵੱਯਾ। ਸਾਡੇ ਘਰ ਜਰਾ ਸੁਨੇਹਾ ਤਾਂ ਭੇਜ ਦਈ ਕਿ ਪਾਣੇ ਸੂਰਯਨਾਰਾਇਣ ਚਲੇ ਆਉਣ। ਮੈਂ ਥਕ ਗਈ ਹਾਂ। ਉਤਨੀ ਦੇਰ ਜਰਾ ਏਥੇ ਹੀ ਠਹਿਰਾਂਗੀ।"

ਬਸਵੱਯਾ ਨੇ ਬਾਹਰ ਜਾ ਕੇ ਇਕ ਨੌਕਰ ਨੂੰ ਜਾਣ ਲਈ ਕਿਹਾ। ਨੌਕਰ ਦੇ ਜਾਣ ਤੋਂ ਦੋ ਮਿੰਟ ਦੇ ਬਾਅਦ ਹੀ ਨਾਗੰਮਾ ਬੋਲੀ, "ਤੁਸੀਂ ਮੇਰੀ ਰਖਿਆ ਕਰਨ ਆਈ ਹੋ ਨਾਨੀ। ਚਲੋ ਚੱਲੀਏ। ਚਲਦੇ ਚਲਦੇ ਜੇ ਪਤਾ ਲਗ ਗਿਆ ਕਿ ਕਿਤੇ ਹੋਰ ਲੈ ਜਾ ਰਹੇ ਹੋ ਤਾਂ ਆਪਣਾ ਗਲਾ ਆਪਣੇ ਹੱਥਾਂ ਨਾਲ ਘੁੱਟ ਕੇ ਜਾਨ ਦੇ ਦੇਵਾਂਗੀ।"

ਸਾਵਿਤਰੰਮਾਂ ਬੋਲੀ, "ਬਈ ਤੂੰ ਤਾਂ ਜਾਨ ਦੇ ਦੇਣ ਵਾਲੀ ਏਂ। ਬੜੀ ਹਿੰਮਤ ਵਾਲੀ ਕੁੜੀ ਏਂ ਤੂੰ। ਪਤਾ ਨਹੀਂ ਕਿਹੜੀ ਗੱਲ ਨੂੰ ਵੇਖ ਕੇ ਤੂੰ ਡਰ ਜਾਵੇ। ਇਸ ਤੋਂ ਤਾਂ ਚੰਗਾ ਹੈ ਕਿ ਤੇਰਾ ਪਤੀ ਹੀ ਆ ਜਾਵੇ, ਤਾਂ ਇਕੱਠੇ ਹੀ ਚੱਲਾਂਗੇ।"

ਨੌਕਰ ਦੇ ਜਾ ਕੇ ਸੂਰਯਨਰਾਇਣ ਨੂੰ ਬੁਲਾ ਲਿਆਉਣ ਵਿਚ ਤਿੰਨ ਘੜੀ ਤੋਂ ਵੀ ਵਧ ਸਮਾਂ ਲੱਗ ਗਿਆ। ਬੁੱਢੀ ਬੈਠੀ ਭਗਵਾਨ ਦਾ ਨਾਮ ਜਪ ਰਹੀ ਸੀ। ਸੂਰਯਨਰਾਇਣ ਦੇ ਆਉਣ ਦੀ ਆਵਾਜ਼ ਸੁਣਦੇ ਹੀ ਉਠਕੇ ਬੋਲੀ, "ਆ ਬੇਟੇ, ਆਪਣੀ ਪਤਨੀ ਨੂੰ ਹੌਸਲਾ ਦੇ ਉਸ ਨੂੰ ਨਾਲ ਲੈ ਚਲ।"

ਸੂਰਯਨਰਾਇਣ ਜ਼ਮੀਨ ਤੇ ਲੇਟ ਕੇ ਡੰਡੌਤ ਪ੍ਰਣਾਮ ਕਰਦਿਆਂ ਬੁੱਢੀ ਦੇ ਪੈਰਾਂ 'ਚ ਸਿਰ ਰਖ ਕੇ ਬੋਲਿਆ, "ਤੁਸੀਂ ਮੇਰਾ ਘਰ ਬਚਾਉਣ ਵਾਲੀ ਦੇਵੀ ਹੋ, ਨਾਨੀ ਮਾਂ, ਮੇਰੀ ਇੱਜ਼ਤ ਅਤੇ ਮੇਰੀ ਪਤਨੀ ਦੀ ਜਾਨ ਦੀ ਤੁਸੀਂ ਹੀ ਰਖਿਆ ਕੀਤੀ ਹੈ।"

"ਰਖਿਆ ਕਰਨ ਵਾਲਾ ਤਾਂ ਭਗਵਾਨ ਹੀ ਹੈ, ਭਰਾ। ਆਦਮੀ ਕੌਣ ਹੈ ਕਿਸੇ ਦੀ ਰਖਿਆ ਕਰਨ ਵਾਲਾ? ਜੇ ਕਹਿਣਾ ਹੀ ਹੈ ਤਾਂ ਇਹ ਕਹਿ ਕਿ ਸਾਡੇ ਪੁਣੱਮਾ ਜੀ ਨੇ ਰਖਿਆ ਕੀਤੀ ਹੈ। ਕਹਿਣ ਦੀ ਲੋੜ ਸੀ, ਕਿ ਲੈ ਜਾਓ ਕਹਿ ਦਿਤਾ।"

ਏਨੀਂ ਦੇਰ ਵਿਚ ਨਾਗੰਮਾ ਅੰਦਰੋਂ ਆ ਕੇ ਸਾਵਿਤਰੰਮਾਂ ਦੇ ਪੈਰਾਂ ਵਿਚ ਡਿਗ ਪਈ ਅਤੇ ਬੋਲੀ, "ਮੈਂ ਕੋਈ ਗਲਤੀ ਨਹੀਂ ਕੀਤੀ। ਕੋਈ ਮੈਨੂੰ ਤਾਨ੍ਹਾਂ ਮਾਰੇ ਤਾਂ ਹੱਥ ਫੜਨ ਵਾਲੇ ਨੂੰ ਹੀ ਸਮਝਾਣਾ ਹੋਵੇਗਾ। ਇਹ ਉਨ੍ਹਾਂ ਨੂੰ ਦਸ ਦਈਂ ਨਾਨੀ ਮਾਂ।"

ਸੂਰਯਨਰਾਇਣ ਨੇ ਕਿਹਾ, "ਕੌਣ ਤਾਨੇਂ ਮਾਰੇਗਾ ਤੈਨੂੰ? ਜੋ ਤਾਨਾਂ ਮਾਰੇਗਾ ਉਸ ਨੂੰ ਮੈਂ ਵੇਖ ਲਵਾਂਗਾ।"

ਸਾਵਿਤਰੰਮਾਂ: "ਤੂੰ ਹੀ ਕਦੇ ਗੁੱਸੇ ਵਿਚ ਕਹਿ ਬੈਠੇਂਗਾ। ਮੇਰੇ ਹੱਥ ਤੇ ਰਖਕੇ ਵਚਨ ਦੇ ਕਿ ਆਪਣੀ ਪਤਨੀ ਨੂੰ ਕਦੇ ਅਜਿਹੀ ਗੱਲ ਨਹੀਂ ਕਹੇਂਗਾ।" ਇਹ ਕਹਿੰਦੇ ਹੋਏ—ਬੁੱਢੀ ਨੇ ਹੱਥ ਅੱਗੇ ਵਧਾਇਆ।

ਉਹ ਬੁੱਢੀ ਦਾ ਹੱਥ ਆਪਣੇ ਸਿਰ ਉਤੇ ਰਖਦਿਆਂ ਬੋਲਿਆ, "ਜੇ ਮੈਂ ਇਸ ਨੂੰ ਕੋਈ ਬੁਰੀ ਗੱਲ ਕਹਾਂ ਤਾਂ ਮੈਨੂੰ ਡਰਾਉਣਾ ਨਰਕ ਮਿਲੇ।"

ਇਤਨੀ ਦੇਰ ਤੋਂ ਮੁਸ਼ਕਲ ਨਾਲ ਰੋਕ ਕੇ ਬੈਠੀ ਨਾਗੰਮਾ ਦਾ ਦੁੱਖ ਉਸ ਦੀ ਸਹਿਨਸ਼ਕਤੀ ਤੋਂ ਬਾਹਰ ਹੋ ਗਿਆ ਅਤੇ ਉਹ "ਹਾਏ ਓਏ, ਤੁਹਾਨੂੰ ਅਜਿਹੀ ਹਾਲਤ ਵਿਚ ਪਛਾਣਾ ਹੀ ਕੀ ਮੇਰੀ ਕਿਸਮਤ ਵਿਚ ਲਿਖਿਆ ਸੀ।" ਕਹਿ ਕੇ ਰੋਂਦੀ ਹੋਈ ਪਤੀ ਦੇ ਮੋਢੇ ਉਤੇ ਸਿਰ ਰਖ ਕੇ ਉਚੀ ਸਾਰੀ ਰੋ ਪਈ। ਸੂਰਯਨਰਾਇਣ ਨੂੰ ਸਾਰਿਆਂ ਸਾਹਮਣੇ ਪਤਨੀ ਨੂੰ ਤਸੱਲੀ ਦੇਣ ਵਿਚ ਸੰਕੋਚ ਤਾਂ ਹੋਇਆ ਪਰ ਉਸ ਨੂੰ ਤਸੱਲੀ ਦੇਣਾ ਜ਼ਰੂਰੀ ਸੀ। ਇਸ ਲਈ ਉਹ ਉਸਦੇ ਮੋਢੇ ਨੂੰ ਥਪਥਪਾ ਕੇ ਬੋਲਿਆ, "ਕੁਝ ਨਹੀਂ ਹੋਇਆ ਚੁਪ ਹੋ ਜਾ। ਅੰਬਾ ਨੇ ਨਾਨੀ ਦੇ ਰੂਪ ਵਿਚ ਆ ਕੇ ਸਾਡੀ ਰਖਿਆ ਕੀਤੀ ਹੈ। ਇਕ ਘੜੀ ਪਹਿਲਾਂ ਕੀ ਤੈਨੂੰ ਪਤਾ ਸੀ। ਜਦੋਂ ਭਗਵਾਨ ਨੇ ਏਨੀ ਰਖਿਆ ਕੀਤੀ ਹੈ ਅੱਗੇ ਵੀ ਉਹ ਹੀ ਸਭ ਠੀਕ ਕਰੇਗਾ। ਖ਼ੁਸ਼ੀ ਦੇ ਸਮੇਂ ਅੱਥਰੂ ਨਾ ਸੁਣ।" ਕਹਿ ਕੇ ਉਤੇ ਲਏ ਦੁਪੱਟੇ ਦੇ ਕੋਨੇਂ ਨਾਲ ਉਸ ਦੀਆਂ ਅੱਖਾਂ ਪੂੰਝ ਦਿਤੀਆਂ।

ਪਤੀ-ਪਤਨੀ ਦਾ ਵਾਰਤਾਲਾਪ ਸੁਣ ਕੇ ਉਥੇ ਖੜੇ ਲੋਕਾਂ ਦੇ ਮਨ ਪਿੱਘਲ ਪਏ। ਏਥੋਂ ਤਕ ਕਿ ਬਸਵ ਦੇ ਮਨ ਦੇ ਕਿਸੇ ਕੋਣੇ ਵਿਚ ਵੀ ਦਯਾ ਦਾ ਅੰਕੁਰ ਫੁੱਟਿਆ।

ਬੁੱਢੀ ਬੋਲੀ : "ਚਲੋ ਬਈ ਹੁਣ ਚੱਲੀਏ।" ਇਸ ਤੋਂ ਬਾਅਦ ਸਭ ਉਥੋਂ ਚਲੇ ਆਏ।

## 75

ਰਾਜਾ ਦੀ ਭੈਣ ਦੇ ਦੇਵੰਮਾਜੀ ਰਾਜਮਹੱਲ ਦੀ ਕੈਦ ਵਿਚੋਂ ਛੁਟਕਾਰਾ ਪਾ ਕੇ ਜਦੋਂ ਅੱਪਗੋਲ ਪੁੱਜੀ ਤਾਂ ਚੇਨਬਸਵ ਨੂੰ ਸੰਤੋਸ਼ ਤੋਂ ਵੱਧ ਹੈਰਾਨੀ ਹੋਈ। ਹੈਰਾਨੀ ਤੋਂ ਵੱਧ ਉਸਦੇ ਮਨ ਵਿਚ ਇਕ ਤਰ੍ਹਾਂ ਦਾ ਹੰਕਾਰ ਜਾਗਿਆ।

ਜਦੋਂ ਹਰਕਾਰੇ ਨੇ ਆ ਕੇ ਸੂਚਨਾ ਦਿਤੀ ਕਿ ਦੇਵੰਮਾਜੀ ਆ ਰਹੀ ਹਨ, ਹੁਣ ਤਕ ਪਾਲਕੀ ਅੱਧੇ ਰਸਤੇ ਤਕ ਆ ਚੁਕੀ ਹੋਵੇਗੀ, ਤਾਂ ਅੱਪਗੋਲ ਦੇ ਮਹਿਲ ਦੇ ਲੋਕਾਂ ਨੂੰ ਵਿਸ਼ਵਾਸ ਹੀ ਨਾ ਹੋਇਆ ਪਰ ਦੀਵੇ ਜਲਦਿਆਂ ਤਕ ਮਾਲਕਣ ਆ ਹੀ ਪੁੱਜੀ। ਉਹ ਭਗਵਤੀ ਹੈ। ਚੇਨਬਸਵ ਵੱਡੇ ਮਹੱਲ ਗਿਆ ਸੀ। ਉਥੇ ਪਤਨੀ ਨੂੰ ਮਿਲਿਆ ਸੀ। ਇਹ ਗੱਲ ਇਨ੍ਹਾਂ ਲੋਕਾਂ ਨੂੰ ਪਤਾ ਨਹੀਂ ਸੀ। ਅਤੇ ਸਭ ਇਕ ਦੂਜੇ ਦਾ ਮੂੰਹ ਵੇਖਣ ਲਗੇ। ਮਾਲਕਣ ਦਾ ਸੁਆਗਤ ਕਰਕੇ ਮਹੱਲ ਦੇ ਅੰਦਰ ਲੈ ਗਏ ਅਤੇ ਬਿਠਾਇਆ। ਵੱਡੀ ਬੇਟੀ ਕੋਲ ਆ ਕੇ ਬੋਲੀ, "ਥੋੜਾ ਦੁੱਧ ਪੀਓਗੀ ਮਾਂ। ਰਸਤਾ ਚਲਣ ਨਾਲ ਥਕਾਵਟ ਹੋ ਗਈ ਹੋਵੇਗੀ।" ਇਕ ਨੌਕਰਾਣੀ ਇਕ ਥਾਲੀ ਵਿਚ ਦੁੱਧ ਦਾ ਕਟੋਰਾ ਰਖ ਕੇ ਲੈ ਆਈ।

ਜਦੋਂ ਪਾਲਕੀ ਆਈ ਤਾਂ ਚੇਨਬਸਵ ਦਰਵਾਜੇ ਉਤੇ ਖੜਾ ਉਸਦਾ ਇੰਤਜ਼ਾਰ ਕਰ ਰਿਹਾ ਸੀ। ਉਸਦੇ ਪੁੱਜਣ ਤੇ, "ਕਿਵੇਂ ਹੋ ?" ਕਹਿ ਕੇ ਉਸਦਾ ਸੁਆਗਤ ਕੀਤਾ। ਉਹ ਵੀ ਜੁਆਬ ਵਿਚ, "ਤੁਸੀਂ ਕਿਵੇਂ ਹੋ ? ਕਾਫੀ ਕਮਜ਼ੋਰ ਹੋ ਗਏ ਹੋ।" ਕਹਿੰਦੇ ਹੋਏ ਅੰਦਰ ਚਲੀ ਗਈ। ਚੇਨਬਸਵ ਨੇ ਦੋ ਮਿੰਟ ਲਈ ਆਪਣੇ ਕਮਰੇ ਵਿਚ ਜਾ ਕੇ ਦਾਸੀਆਂ ਨੂੰ ਉਸ ਦੀ ਸੇਵਾ ਕਰਨ ਦਾ ਮੌਕਾ ਦਿਤਾ। ਪਿਛੋਂ ਬੈਠਕ ਵਿਚ ਆ ਕੇ ਉਸ ਦੇ ਕੋਲ ਬੈਠਾ ਤਾਂ ਨੌਕਰ ਚਾਕਰ ਦੂਰ ਹਟ ਗਏ।

"ਕੀ ਹੋਇਆ। ਇਕ ਦਮ ਤੈਨੂੰ ਭੇਜ ਦਿਤਾ ਨਾ ? ਬੈਂਗਲੂਰ ਤੋਂ ਡਾਂਟ ਪਈ ਹੋਵੇਗੀ।"

"ਇਸ ਵਿਚ ਅਤੇ ਬੈਂਗਲੂਰ ਵਿਚ ਕੋਈ ਸੰਬੰਧ ਹੀ ਨਹੀਂ। ਤੁਸੀਂ ਐਵੇਂ ਹੀ ਸੋਚਦੇ ਹੋ।"

ਤੈਨੂੰ ਪਤਾ ਨਹੀਂ। ਮੈਂ ਇਕ ਮਹੀਨਾਂ ਪਹਿਲਾਂ ਚਿੱਠੀ ਲਿਖੀ ਸੀ ਕਿ ਇਹ ਹਤਿਆਰਾ ਆਪਣੀ ਭੈਣ ਨੂੰ ਆਪਣੇ ਕੋਲ ਹੀ ਰਖਣਾ ਚਾਹੁੰਦਾ ਹੈ। ਇਸ ਨੂੰ ਉਚਿਤ

ਸਜਾ ਦਿਤੀ ਜਾਵੇ। ਉਨ੍ਹਾਂ ਨੇ ਚਿਤਾਵਨੀ ਦਿਤੀ ਹੋਵੇਗੀ । ਤਾਂ ਡਰ ਗਿਆ ਹੋਵੇਗਾ ।"

"ਤੁਸੀਂ ਤਾਂ ਆਪਣੇ ਸਾਲੇ ਨੂੰ ਗਾਲ੍ਹਾਂ ਕੱਢ-ਕੱਢ ਕੇ ਮੇਰੀ ਇੱਜ਼ਤ ਨੂੰ ਮਿੱਟੀ ਵਿਚ ਮਿਲਾ ਦਿਤਾ। ਉਨ੍ਹਾਂ ਕੰਬਖ਼ਤਾਂ ਨੇ ਤੁਹਾਡੀ ਚਿੱਠੀ ਤੋਂ ਕੀ ਸੋਚਿਆ ਹੋਵੇਗਾ ਕਿ ਇਹ ਔਰਤ ਪਤੀ ਨੂੰ ਛਡ ਕੇ ਭਰਾ ਦੇ ਘਰ ਬੈਠ ਗਈ। ਅਜਿਹੀ ਔਰਤ ਕਿਹੋ ਜਿਹੀ ਹੋਵੇਗੀ ? ਉਹ ਸਾਰੇ ਲੋਕ ਜਦੋਂ ਏਥੇ ਆਉਣ ਤਾਂ ਵੇਖਣਾ ਚਾਹੁੰਣਗੇ । ਉਦੋਂ ਹੀ ਤੁਹਾਡੇ ਮਨ ਨੂੰ ਸ਼ਾਂਤੀ ਮਿਲੇਗੀ।"

"ਆਪਣੇ ਭਰਾ ਦੀ ਤੂੰ ਤਰਫ਼ਦਾਰੀ ਕਰ ਸਕਦੀ ਹੈ। ਪਰ ਸਾਨੂੰ ਕਿਹੜੀ ਗੱਲ ਦਾ ਲਿਹਾਜ ਹੈ ? ਭਰਾ ਨੂੰ ਗੱਦੀ ਤੋਂ ਲਾਹ ਕੇ ਭੈਣ ਨੂੰ ਜੇ ਗੱਦੀ ਉੱਤੇ ਨਾ ਬਿਠਾ ਦਿਤਾ ਤਾਂ ਮੁੱਛਾਂ ਮੁੰਨਾ ਕੇ ਕੁੱਤੇ ਦੇ ਵਾਲ ਚਿਪਕਾ ਲਵਾਂਗੇ । ਕੀ ਸਮਝੀ ਬੈਠਾ ਏ ਇਹ ਦਾਸੀ ਦਾ ਪੁੱਤਰ ?"

ਉਸ ਨੂੰ ਜੇ ਤੁਸੀਂ ਦਾਸੀ ਪੁੱਤਰ ਕਹੋਗੇ ਤਾਂ ਤੁਸੀਂ ਵੀ ਤਾਂ ਦਾਸੀ ਦੇ ਜੁਆਈ ਕਹਾਉਗੇ। ਮੈਨੂੰ ਜਨਮ ਦੇਣ ਵਾਲੀ ਮਾਂ ਦੇਵੱਕਾ ਜੀ ਨੇ ਸੌ ਦਾਸੀਆਂ ਉਤੇ ਰਾਜ ਕੀਤਾ ਸੀ। ਉਹ ਰਾਣੀ ਸੀ। ਤੁਸੀਂ ਦੋਵੇਂ ਸਾਲੇ-ਭਣੋਈਏ ਦੀ ਲੜਾਈ ਵਿਚ ਮੇਰੇ ਮਾਂ-ਬਾਪ ਦਾ ਨਾਂ ਨਾ ਵਿਗਾੜੋ।"

"ਮਾਂ-ਬਾਪ ਨੂੰ ਕੋਈ ਕੀ ਕਹਿ ਰਿਹਾ ਹੈ ? ਬੇਟੇ ਦੇ ਮੂੰਹ ਉਤੇ ਥੁਕਿਆ ਜਾਵੇ ਤਾਂ ਮਾਂ-ਬਾਪ ਉਤੇ ਇਕ ਅੱਧ ਛਿੱਟ ਪੈ ਹੀ ਜਾਂਦੀ ਹੈ। ਅਜਿਹੇ ਬੇਟੇ ਨੂੰ ਜਨਮ ਦੇ ਦੇਣ ਵਾਲੇ ਮਾਂ-ਬਾਪ ਦਾ ਨਾਮ ਕੀ ਬਚ ਸਕਦਾ ਹੈ ?

"ਜਾਣ ਦਿਓ, ਉਨ੍ਹਾਂ ਨਾਲ ਮੇਰੇ ਭਾਗ ਅਤੇ ਮੇਰੇ ਨਾਲ ਤੁਹਾਡੇ ਭਾਗ ਬੱਝੇ ਹਨ, ਬਸ ਇਹੋ ਗੱਲ ਹੈ ਨਾਂ ? ਅਸੀਂ ਜੋ ਕੁਝ ਭੁਗਤ ਲਿਆ ਉਹ ਹੀ ਕਾਫ਼ੀ ਨਹੀਂ ਸੀ ? ਬਾਕੀ ਨੂੰ ਭੁਗਤਣ ਲਈ ਮੇਰੇ ਢਿੱਡ ਵਿਚ ਇਕ ਹੋਰ ਜੀਅ ਆ ਗਿਆ ਹੈ।"

ਚੇਨਬਸਵ ਨੇ ਪਤਨੀ ਦੇ ਬਿਲਕੁਲ ਨੇੜੇ ਆ ਕੇ ਪੁੱਛਿਆ, "ਦਿਲ ਦੀ ਸੜ੍ਹਨ ਦੇ ਮਾਰੇ ਮੂੰਹ ਵਿਚੋਂ ਬੁਰੀਆਂ ਗੱਲਾਂ ਨਿਕਲ ਗਈਆਂ। ਤੂੰ ਬੁਰਾ ਨਾ ਮੰਨੀ। ਕਿਹੜਾ ਮਹੀਨਾ ਚਲ ਰਿਹਾ ਹੈ ?

"ਸੱਤ ਪੂਰੇ ਹੋ ਗਏ। ਉਥੇ ਜਿਹੜੇ ਦੁੱਖ ਸਹਿਣੇ ਪਏ ਉਨ੍ਹਾਂ ਤੋਂ ਮੈਂ ਸੋਚਿਆ ਸੀ ਕਿ ਇਹ ਰਹੇਗਾ ਨਹੀਂ। ਕਲ੍ਹ ਵੀ ਮੈਂ ਇਹੋ ਸੋਚਿਆ ਸੀ ਕਿ ਜੇ ਇਸ ਤਰ੍ਹਾਂ ਹੋ ਜਾਵੇ ਤਾਂ ਚੰਗਾ ਹੈ। ਪਰ ਮੇਰੇ ਭਾਗਾਂ ਵਿਚ ਤਾਂ ਕੈਦ ਲਿਖੀ ਸੀ। ਕੀ ਇਸ ਨੂੰ ਵੀ ਕੈਦ ਹੀ ਨਸੀਬ ਸੀ। ਕਲ ਇਸ ਵੇਲੇ ਭਗਵਾਨ ਨੇ ਦਯਾ-ਦ੍ਰਿਸ਼ਟੀ ਕੀਤੀ। ਇਸ ਦੇ ਭਾਗਾਂ ਵਿਚ ਕੈਦ ਨਹੀਂ ਸੀ। ਇਸ ਦੀ ਭਾਗ-ਰੇਖਾ ਤੋਂ ਮੈਂ ਏਥੇ ਆ ਸਕੀ ਹਾਂ। ਭਾਗ-ਰੇਖਾ ਭਾਵੇਂ ਜੋ ਵੀ ਹੋਵੇ। ਵਿਛੜੇ ਪਤੀ ਨੂੰ ਤਾਂ ਫੇਰ ਆ ਮਿਲੀ ਹਾਂ। ਭਗਵਾਨ ਦੀ ਦਯਾ ਦ੍ਰਿਸ਼ਟੀ ਤੁਹਾਡੀ ਅਤੇ ਘਰ ਦੀ ਰਖਿਆ ਕਰੇ।"

ਪਤੀ-ਪਤਨੀ ਵਿਚ ਕਾਫ਼ੀ ਪ੍ਰੇਮ ਸੀ। ਰਾਜਾ ਦੇ ਸੰਬੰਧ ਵਿਚ ਦੋਵੇਂ ਅਸੰਤੁਸ਼ਟ ਹੀ ਸਨ। ਪਰ ਜੁਆਈ ਚੇਨਬਸਵ ਦੇ ਅਸੰਤੋਸ਼ ਦਾ ਢੰਗ ਕੁਝ ਹੋਰ ਸੀ, ਘਰ ਦੀ ਪੁੱਤਰੀ ਦੇਵੰਮਾਜੀ ਦੇ ਅਸੰਤੋਸ਼ ਦਾ ਢੰਗ ਕੁਝ ਹੋਰ।

ਪਤੀ-ਪਤਨੀ ਇਸੇ ਤਰ੍ਹਾਂ ਕੁਝ ਦੇਰ ਤਕ ਗੱਲਬਾਤ ਕਰਦੇ ਰਹੇ। ਦੇਵੰਮਾਜੀ ਨੇ ਪਤੀ ਨੂੰ ਦਸਿਆ ਕਿ ਉਸ ਦਾ ਕੈਦ ਵਿਚੋਂ ਛੁਟ ਜਾਣ ਦਾ ਕੀ ਕਾਰਨ ਹੈ। ਪਰ ਉਸ ਨੇ ਇਹ ਨਹੀਂ ਦਸਿਆ ਕਿ ਬਸਵ ਨੇ ਉਸ ਨੂੰ ਆਪਣੀ ਗੋਦ ਵਿਚ ਬਿਠਾਇਆ ਸੀ ਅਤੇ ਉਸ ਨੂੰ ਛਾਤੀ ਨਾਲ ਲਾ ਕੇ ਜਕੜ ਲਿਆ ਸੀ। ਇਸਦਾ ਕਾਰਨ ਦਸਣ ਦੀ ਲੋੜ ਵੀ ਨਹੀਂ ਹੈ। ਅਜਿਹੀਆਂ ਖਰਾਬ ਗੱਲਾਂ ਯਾਦ ਕਰਨਾ ਔਰਤ ਲਈ ਉਚਿਤ ਵੀ ਨਹੀਂ। ਜੇ ਯਾਦ ਵੀ ਕਰਨ ਤਾਂ ਪਤੀ ਨੂੰ ਦਸਣ ਵਿਚ ਇਸ ਤੋਂ ਨੁਕਸਾਨ ਹੀ ਹੋਵੇਗਾ। ਇਸ ਗੱਲ ਨੂੰ ਉਸਦਾ ਦਿਲ ਜਾਣਦਾ ਸੀ। ਜ਼ਬਰਦਸਤੀ ਦੇ ਇਰਾਦੇ ਤੋਂ ਏਨਾਂ ਕਰਨ ਵਾਲੇ ਨੇ ਹੋਰ ਕੀ ਕੀਤਾ ਹੋਵੇਗਾ, ਇਹ ਸੋਚ ਲੈਣਾ ਪਤੀਆਂ ਲਈ ਇਕ ਸੁਭਾਵਕ ਗੱਲ ਹੈ। ਸੰਖੇਪ ਵਿਚ ਉਸ ਦੀ ਕਹਾਣੀ ਤੋਂ ਇਹ ਸਪੱਸ਼ਟ ਸੀ ਕਿ ਗੌਰੰਮਾ ਬਹੂ ਦੇ ਰੂਪ ਵਿਚ ਬਹੁਤ ਹੀ ਸਨੇਹ ਸ਼ੀਲ ਸੀ ਅਤੇ ਭਰਜਾਈ ਦੇ ਰੂਪ ਵਿਚ ਸਵੈ-ਅਭਿਮਾਨ ਅਤੇ ਬਹੁਤ ਲਿਹਾਜ ਵਾਲੀ ਔਰਤ ਸੀ। ਮਾਂ ਅਤੇ ਬੇਟੀ ਨੇ ਮਿਲ ਕੇ ਉਸ ਦੀ ਰਖਿਆ ਕੀਤੀ। ਇਸ ਗੱਲ ਦੀ ਉਸ ਨੇ ਜੀ ਭਰ ਕੇ ਪ੍ਰਸੰਸਾ ਕੀਤੀ।

ਉਦੋਂ ਤੀਕ ਨੌਕਰਾਂ ਨੇ ਆ ਕੇ ਸੂਚਨਾ ਦਿਤੀ ਕਿ ਭੋਜਨ ਤਿਆਰ ਹੈ। ਉਹ ਦੋਨੋਂ ਉਠ ਕੇ ਭੋਜਨ ਕਰਨ ਚਲੇ ਗਏ। ਦੂਜੇ ਦਿਨ ਸੂਰਜ ਚੜ੍ਹਨ ਤੋਂ ਕੁਝ ਪਹਿਲਾਂ ਹੀ ਦੇਵੰਮਾਜੀ ਨੇ ਇਕ ਲੜਕੇ ਨੂੰ ਜਨਮ ਦਿਤਾ।

## 76

ਬੱਚੇ ਦੇ ਜਨਮ ਦੀ ਖ਼ਬਰ ਮਡਕੇਰੀ ਦੇ ਰਾਜਮਹੱਲ ਵਿਚ ਪੁੱਜੀ ਅੱਪਗੋਲ ਦੇ ਮਹੱਲ ਵਿਚ ਸਭ ਨੂੰ ਬਹੁਤ ਹੀ ਖੁਸ਼ੀ ਹੋਈ। ਰਾਜਮਹੱਲ ਦੀ ਕੈਦ ਵਿਚ ਰਹਿ ਕੇ ਬਹੁਤ ਹੀ ਦੁੱਖ ਦੇ ਦਿਨਾਂ ਵਿਚ ਉਸ ਨੇ ਗਰਭ ਧਾਰਨ ਕੀਤਾ ਸੀ। ਗਰਭਕਾਲ ਵਿਚ ਮਾਂ ਦੇ ਦੁੱਖੀ ਰਹਿਣ ਕਰਕੇ ਨੌ ਮਹੀਨੇ ਦੀ ਥਾਂ ਸੱਤ ਮਹੀਨੇ ਵਿਚ ਬੱਚਾ ਪੈਦਾ ਹੋ ਗਿਆ। ਇਸ ਲਈ ਉਹ ਬਹੁਤ ਹੀ ਕਮਜ਼ੋਰ ਸੀ। ਪਰ ਬੱਚਾ ਬਹੁਤ ਸੁੰਦਰ ਸੀ। ਆਖਰੀ ਦੋ ਦਿਨਾਂ ਦਾ ਦੁੱਖ ਨਾ ਸਹਿ ਸਕਣ ਕਰਕੇ ਜਨਮ ਜਲਦੀ ਹੀ ਹੋ ਗਿਆ। ਕੈਦ ਵਿਚੋਂ ਮਾਂ ਨੂੰ ਬਾਹਰ ਲਿਆ ਕੇ ਆਪਣੇ ਮਹੱਲ ਵਿਚ ਪੈਦਾ ਹੋਣ ਵਾਲਾ ਇਹ ਬੱਚਾ ਬਹੁਤ ਹੀ ਭਾਗਸ਼ਾਲੀ ਹੋਵੇਗਾ, ਬੱਚਾ ਹੋਣ ਵੇਲੇ ਕੋਲ ਬੈਠੀ ਪ੍ਰਿਚਾਰਿਕਾ ਨੇ ਕਿਹਾ। ਸਾਰਿਆਂ ਨੇ ਇਸ ਗੱਲ ਦਾ ਸਮਰੱਥਨ ਕੀਤਾ।

ਮਡਕੇਰੀ ਦੇ ਰਾਜਮਹੱਲ ਤੋਂ ਮਾਂ-ਬੇਟੇ ਲਈ ਹਾਰਸ਼ਿੰਗਾਰ ਦੀਆਂ ਸ਼ੁਭ ਚੀਜ਼ਾਂ ਭੇਟ ਦੇ ਰੂਪ ਵਿਚ ਆਈਆਂ। ਰਾਣੀ ਨੇ ਆਪਣੀ ਨਣਾਨ ਨੂੰ ਵਧਾਈ ਭੇਜਣ ਵੇਲੇ ਕਹਾਇਆ ਸੀ ਕਿ ਚੰਗੀ ਤਰ੍ਹਾਂ ਖਾ ਪੀ ਕੇ ਛੇਤੀ ਠੀਕ ਹੋ ਜਾਣਾ। ਰਾਜਕੁਮਾਰੀ ਦਾ ਸੁਨੇਹਾ ਸੀ, "ਮੈਂ ਬੱਚੇ ਨੂੰ ਵੇਖਣਾ ਚਾਹੁੰਦੀ ਹਾਂ। ਪਰ ਸ਼ੁਭ ਦਿਨਾਂ ਵਿਚ ਹੀ ਵੇਖਣਾ ਚਾਹੀਦਾ ਹੈ ਇਸ ਲਈ ਅਜੇ ਨਹੀਂ ਆ ਸਕਦੀ। ਛੇਤੀ ਹੀ ਵੇਖਣ ਆਵਾਂਗੀ।

ਰਾਜਾ ਵਲੋਂ ਕੁਝ ਵੀ ਨਹੀਂ ਕਿਹਾ ਗਿਆ ਸੀ। ਅਸਲ ਵਿਚ ਜੋ ਉਸ ਨੇ ਕਿਹਾ

ਸੀ ਉਹ ਦੂਜਿਆਂ ਦੇ ਕੰਨ ਵਿਚ ਪੈਣ ਯੋਗ ਹੀ ਨਹੀਂ ਸੀ। ਖ਼ਬਰ ਪਹਿਲਾਂ ਰਾਣੀ ਨਿਵਾਸ ਵਿਚ ਪੁੱਜੀ ਫੇਰ ਰਾਜਕੁਮਾਰੀ ਨੇ ਇਹ ਆਪਣੇ ਪਿਤਾ ਨੂੰ ਸੁਣਾਈ। ਤਾਂ ਉਹ ਬੋਲਿਆ, "ਹਰਾਮੀ ਪਹਿਲਾਂ ਹੀ ਕਾਬੂ ਤੋਂ ਬਾਹਰ ਸੀ, ਹੁਣ ਹੋਰ ਸ਼ਹਿ ਮਿਲ ਗਈ। ਲੜਕਾ ਹੋਣ ਨਾਲ ਤਾਂ ਹੋਰ ਚਰਬੀ ਚੜ੍ਹ ਜਾਵੇਗੀ।" ਫੇਰ ਬਸਵ ਨੂੰ ਬੁਲਾ ਕੇ ਬੋਲਿਆ, "ਓਏ ਬਸਵ ਉਹ ਪਿੱਦੀ ਦਾ ਬੱਚਾ ਪਹਿਲਾਂ ਮਹੀਨੇ ਵਿਚ ਇਕ ਸ਼ਿਕਾਇਤ ਭੇਜਦਾ ਸੀ, ਹੁਣ ਹਫ਼ਤੇ ਵਿਚ ਇਕ ਵਾਰ ਭੇਜਿਆ ਕਰੇਗਾ। ਵੇਖਣਾ ਉਹ ਕੀ ਖੇਲ ਖੇਲਦਾ ਹੈ ?"

ਬਸਵ, "ਠੀਕ ਗੱਲ ਹੈ, ਮਾਲਕ।"

ਬੱਚੇ, ਦੇ ਪੈਦਾ ਹੋਣ ਦਾ ਠੀਕ ਸਮਾਂ ਪਤਾ ਲਾ ਕੇ ਰਾਣੀ ਨੇ ਦੀਖਸ਼ਤ ਨੂੰ ਬੁਲਾ ਭੇਜਿਆ ਅਤੇ ਥਾਲੀ ਵਿਚ ਮੰਗਲ ਪਦਾਰਥ ਰਖਕੇ ਦੀਖਸ਼ਤ ਨੂੰ ਜਨਮ-ਕੁੰਡਲੀ ਵੇਖਣ ਲਈ ਕਿਹਾ। ਦੀਖਸ਼ਤ ਨੇ ਕਿਹਾ, "ਉਹ ਤਾਂ ਮੈਂ ਵੇਖਾਂਗਾ ਹੀ। ਪਰ ਉਸ ਤੋਂ ਪਹਿਲਾਂ ਇਕ ਗੱਲ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ। ਕੁੰਡਲੀ ਵੇਖਣ ਤੋਂ ਪਿਛੋਂ ਦਸਾਂ ਤਾਂ ਤੁਸੀਂ ਸ਼ੱਕ ਕਰ ਸਕਦੇ ਹੋ ਕਿ ਇਹ ਕੁੰਡਲੀ ਦੀ ਗੱਲ ਹੈ। ਇਹ ਸ਼ੱਕ ਨਾ ਪੈਦਾ ਹੋਵੇ ਇਸ ਲਈ ਪਹਿਲਾਂ ਹੀ ਕਹਿੰਦਾ ਹਾਂ।"

"ਜ਼ਰੂਰ ਦੱਸੋ ਦੀਕਸ਼ਤ ਜੀ। ਸਾਨੂੰ ਪਤਾ ਹੈ ਭਾਵੇਂ ਤੁਸੀਂ ਪਹਿਲਾਂ ਦੱਸੋ ਜਾਂ ਬਾਅਦ ਵਿਚ, ਤੁਸੀਂ ਤਾਂ ਭਗਵਾਨ ਦੇ ਦਸੇ ਸੱਚ ਨੂੰ ਹੀ ਦੱਸੋਗੇ। ਤੁਹਾਡੇ ਉਤੇ ਸਾਨੂੰ ਕਿਸੇ ਤਰ੍ਹਾਂ ਦਾ ਸ਼ੱਕ ਨਹੀਂ ਹੈ।"

ਪਹਿਲਾਂ ਵੇਖੀ ਹੋਈ ਗੱਲ ਹੀ ਦੁਹਰਾ ਰਿਹਾ ਹਾਂ। ਮੈਂ ਪਹਿਲਾਂ ਹੀ ਕਿਹਾ ਹੈ ਕਿ ਕੋਈ ਅਸ਼ੁਭ ਯੋਗ ਹੈ। ਸਾਡੀ ਵੇਖੀ ਕੁੰਡਲੀ ਦਾ ਇਕ ਹਿੱਸਾ ਸੱਚ ਹੋ ਗਿਆ ਹੈ। ਅਸਾਂ ਸੋਚਿਆ ਸੀ ਕਿ ਜੁਆਈ ਦੇ ਉਥੇ ਰਹਿੰਦਿਆਂ ਅਤੇ ਬੇਟੀ ਦੇ ਏਥੇ ਰਹਿੰਦਿਆਂ ਗਰਭਵਤੀ ਹੋਣ ਦੀ ਸੰਭਾਵਨਾ ਨਹੀਂ। ਸਾਡੇ ਹਿਸਾਬ ਨਾਲ ਭਗਵਾਨ ਨੇ ਉਨ੍ਹਾਂ ਨੂੰ ਮਿਲਾ ਹੀ ਦਿਤਾ। ਗਰਭ ਧਾਰਨ ਕਰਵਾ ਹੀ ਦਿਤਾ। ਸ਼ੰਕਰ ਜਿਹੜਾ ਯੋਗ ਵਿਖਾਂਦਾ ਹੈ ਉਹ ਭਗਵਾਨ ਦੀ ਕਿਰਪਾ ਨਾਲ ਹੀ ਦੂਰ ਹੋ ਸਕਦਾ ਹੈ। ਉਸ ਨੂੰ ਰੋਕਣ ਲਈ ਸਾਨੂੰ ਬਹੁਤ ਕੋਸ਼ਿਸ਼ ਕਰਨੀ ਪਵੇਗੀ।

"ਠੀਕ ਗੱਲ ਹੈ ਦੀਕਸ਼ਤ ਜੀ, ਤੁਸੀਂ ਕੀ ਕਰਨ ਦੀ ਸਲਾਹ ਦੇਂਦੇ ਹੋ ?"

"ਇਹ ਸਾਲ ਨਿਕਲ ਜਾਵੇ ਤਾਂ ਕੋਈ ਡਰ ਨਹੀਂ। ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਛੇਤੀ ਤੋਂ ਛੇਤੀ ਜੁਆਈ ਸਾਹਬ ਨੂੰ ਕਿਤੇ ਵੀ ਤੀਰਥ ਕਰਨ ਲਈ ਭੇਜ ਦਿਓ। ਇਸੇ ਵਿਚ ਭਲਾਈ ਹੈ।"

ਉਸ ਨੰਨ੍ਹੇ ਬੱਚੇ ਨੂੰ ਰਾਜਾ ਦੇ ਹੱਥਾਂ ਤੋਂ ਦੂਰ ਰਖਣਾ ਹੀ ਦੀਕਸ਼ਤ ਦਾ ਉਦੇਸ਼ ਸੀ, ਇਹ ਗੱਲ ਰਾਣੀ ਦੀ ਸਮਝ ਵਿਚ ਆ ਗਈ। ਉਹ ਬੋਲੀ, "ਚੰਗੀ ਗੱਲ ਹੈ ਦੀਕਸ਼ਤ ਜੀ, ਇਸ ਵਿਚ ਲਾਭ ਹੀ ਹੋਵੇਗਾ ਕਿ ਪੈਦਾ ਹੋਏ ਬੱਚੇ ਨੂੰ ਕਿਸੇ ਪੁੰਨ ਵਾਲੇ ਇਲਾਕੇ ਵਿਚ ਭਗਵਾਨ ਦੇ ਚਰਨਾਂ ਵਿਚ ਰਖਿਆ ਜਾਵੇ। ਇਕ ਮਹੀਨਾਂ ਲੰਘ ਜਾਵੇ ਤਾਂ ਪ੍ਰਬੰਧ ਕਰਾਂਗਾ।"

ਕੁੰਡਲੀ ਵੇਖ ਕੇ ਦੀਕਸ਼ਤ ਦੂਜੇ ਦਿਨ ਆਇਆ ਅਤੇ ਬੋਲਿਆ, "ਕੁੰਡਲੀ ਵੇਖ

ਲਈ ਰਾਣੀ ਮਾਂ। ਅਜਿਹਾ ਲਗਦਾ ਹੈ ਕਿ ਇਸਦਾ ਏਨੀ ਜਲਦੀ ਹਿਸਾਬ ਲਗਾਣਾ ਠੀਕ ਨਹੀਂ। ਅਸਲ ਵਿਚ ਇਹ ਕੁੰਡਲੀ ਬਨਾਉਣਾ ਹੀ ਇਕ ਮੁਸ਼ਕਲ ਕੰਮ ਹੈ। ਜਦੋਂਦਯ ਅਤੇ ਸ਼ਿਰੋਪਯ ਦੇ ਵੇਲੇ ਕਿਹੜਾ ਗ੍ਰਹਿ, ਕਿਹੜਾ ਨਖਸ਼ਤਰ ਕਿਥੇ ਸੀ, ਇਹ ਜਾਣ ਲੈਣ ਤੇ ਵੀ ਗਿਣਤੀ ਕਰਨ ਵਿਚ ਕੁਝ ਕਠਨਾਈ ਹੁੰਦੀ ਹੈ। ਇਸ ਨਾਲ ਯੋਗ ਕੁਝ ਹੋਰ ਹੁੰਦਾ ਹੈ ਅਤੇ ਦੱਸਿਆਂ ਕੁਝ ਹੋਰ ਜਾਂਦਾ ਹੈ। ਬੱਚੇ ਦਾ ਜਨਮ ਅੱਪਗੋਲ ਵਿਚ ਹੋਇਆ ਹੈ ਅਤੇ ਉਨ੍ਹਾਂ ਦੇ ਦੱਸੇ ਸਮੇਂ ਦੇ ਅਧਾਰ ਤੇ ਅਸੀਂ ਕੁੰਡਲੀ ਬਣਵਾਈਏ ਤਾਂ ਠੀਕ ਹੈ ਕਿਉਂਕਿ ਪਹਿਲਾਂ ਆਏ ਦੁੱਖ-ਸੁੱਖ ਨੂੰ ਧਿਆਨ ਵਿਚ ਰਖਕੇ ਫਲਾਣੇ ਸਮੇਂ ਦਾ ਜਨਮ ਹੈ ਤਾਂ ਇਹ ਨਾਂ ਹੁੰਦਾ ਅਤੇ ਜੇਕਰ ਫਾਲਾਣੇ ਘਰ ਵਿਚ ਹੋਇਆ ਹੁੰਦਾ ਤਾਂ ਇਹ ਜ਼ਰੂਰ ਹੁੰਦਾ ਆਦਿ ਧਿਆਨ ਵਿਚ ਰਖਕੇ ਠੀਕ ਗਿਣਤੀ ਕੀਤੀ ਜਾ ਸਕਦੀ ਹੈ ਅਤੇ ਜੋਤਸ਼ੀ ਠੀਕ ਭਵਿੱਸ਼ ਦੱਸ ਸਕਦਾ ਹੈ। ਪੈਦਾ ਹੋਣ ਦੇ ਦੋ ਹੀ ਦਿਨਾਂ ਵਿਚ ਅਜਿਹੀ ਕੋਈ ਘਟਨਾ ਨਹੀਂ ਘਟਦੀ ਜਿਸ ਦੇ ਹਿਸਾਬ ਨਾਲ ਸਹੀ ਗਿਣਤੀ ਕੀਤੀ ਜਾ ਸਕੇ। ਥੋੜਾ ਠਹਿਰਨਾ ਹੀ ਠੀਕ ਹੈ।''

ਦੀਕਸ਼ਤ ਦੀ ਇਸ ਲੰਬੀ ਭੂਮਿਕਾ ਨੂੰ ਸੁਣ ਕੇ ਰਾਣੀ ਨੇ ਇਸ ਦਾ ਮਤਲਬ ਲਾਇਆ ਕਿ ਕੁੰਡਲੀ ਕੁਝ ਅਨਰਥ ਦਿਸਦੀ ਹੈ ਜਿਸ ਨੂੰ ਦਸਣ ਲਈ ਦੀਕਸ਼ਤ ਦਾ ਮਨ ਨਹੀਂ ਮੰਨਦਾ। ਉਹ ਬੋਲੀ, ''ਤਾਂ ਤੁਹਾਤਾ ਮਤਲਬ ਹੈ ਕਿ ਅਜੇ ਕੁੰਡਲੀ ਨਾ ਬਣਾਈ ਜਾਵੇ, ਦੀਕਸ਼ਤ ਜੀ ?''

''ਹਾਂ ਰਾਣੀ ਮਾਂ।''

''ਚੰਗੀ ਗੱਲ ਹੈ। ਰਹਿਣ ਦਿਓ। ਇਸ ਵੇਲੇ ਕੁੰਡਲੀ ਨਾ ਬਨਣ ਦੀ ਗੱਲ ਵੇਖ ਕੇ ਜਿਸ ਤਰ੍ਹਾਂ ਮੈਂ ਕਲ ਬੇਨਤੀ ਕੀਤੀ ਸੀ ਕਿ ਮਾਂ, ਬੱਚੇ ਅਤੇ ਪਿਓ ਨੂੰ ਕਿਤੇ ਬਾਹਰ ਤੀਰਥ ਉਤੇ ਭੇਜ ਦੇਣਾ ਚਾਹੀਦਾ ਹੈ।''

''ਅਜਿਹਾ ਪ੍ਰਬੰਧ ਕੀਤਾ ਜਾਵੇਗਾ, ਦੀਕਸ਼ਤ ਜੀ।''

ਰਾਣੀ ਦਾ ਸ਼ੱਕ ਸੱਚਾ ਸੀ। ਮੋਟੇ ਤੌਰ ਤੇ ਵੇਖਣ ਨਾਲ ਵੀ ਦੀਕਸ਼ਤ ਨੂੰ ਇਸ ਬੱਚੇ ਦੀ ਉਮਰ ਘਟ ਹੀ ਲੱਗੀ। ਕੰਸ ਦੇ ਯੋਗ ਵਾਲੇ ਮਾਮੇ ਨਾਲ ਘਟ ਉਮਰ ਵਾਲਾ ਭਾਣਜਾ। ਦੀਕਸ਼ਤ ਨੂੰ ਲੱਗਾ ਕਿ ਇਹ ਮੇਲ ਹਾਨੀਕਾਰਕ ਹੈ। ਗ੍ਰਹਿਾਂ ਵਲੋਂ ਸੂਚਤ ਅਸ਼ੁਭ ਨੂੰ ਨਿਵਾਰਨ ਦਾ ਯਤਨ ਕਰਨਾ ਭਗਵਾਨ ਦੇ ਹੱਥ ਵਿਚ ਨਹੀਂ ਹੁੰਦਾ। ਦੀਕਸ਼ਤ ਦਾ ਇਹ ਵਿਸ਼ਵਾਸ ਸੀ ਕਿ ਆਦਮੀ ਦੇ ਅਮੰਗਲ ਦਾ ਨਿਵਾਰਨ ਆਦਮੀ ਦਾ ਧਰਮ ਹੈ। ਉਸ ਨੇ ਆਪਣਾ ਇਹ ਵਿਚਾਰ ਰਾਣੀ ਦੇ ਸਾਹਮਣੇ ਵੀ ਰਖਿਆ।

## 77

ਮਾਂ ਵਿਚ ਬੱਚੇ ਦੀ ਕੁੰਡਲੀ ਵਿਖਾਉਣ ਦੀ ਪ੍ਰਬਲ ਇੱਛਾ ਹੋਣਾ ਕੋਈ ਹੈਰਾਨੀ ਦੀ ਗੱਲ ਨਹੀਂ। ਉਸ ਨੇ ਚੇਨਬਸਵ ਨੂੰ ਕਿਹਾ, ''ਭਰਜਾਈ ਜੀ ਨੇ ਪੁਜਾਰੀ ਬਾਬਾ ਨੂੰ

ਕਹਾ ਭੇਜਿਆ ਹੋਵੇਗਾ ਕਿ ਕੁੰਡਲੀ ਵਿਚ ਕੀ ਹੈ, ਪਤਾ ਲਗਾਵੇ ? ਜ਼ਰਾ ਖਬਰ ਮੰਗਵਾ ਲਓ ।"

ਚੇਨਬਸਵ ਬੋਲਿਆ, "ਤੁਹਾਡਾ ਪੁਜਾਰੀ ਬਾਬਾ ਫਿਸਲਣ ਵਾਲਾ ਪੱਥਰ ਹੈ। ਕਹਿਣਾ ਹੀ ਜਾਣਦਾ ਹੈ । ਠੀਕ ਦਸਣਾ ਉਸ ਦੇ ਵਸ ਦੀ ਗੱਲ ਨਹੀਂ । ਮੈਂ ਓਸੇ ਦੂਜੇ ਨੂੰ ਪੁੱਛਦਾ ਹਾਂ ।"

"ਕਿਸ ਨੂੰ ਪੁੱਛੋਗੇ ?"

"ਬਲਾਂਦਾ ਹਾਂ ਤੁਸੀਂ ਖੁਦ ਵੇਖ ਲਵੋਗੇ ।"

ਚੇਨਬਸਵ ਦਾ ਇਸ਼ਾਰਾ ਭਗਵਤੀ ਵਲ ਸੀ । ਉਸ ਨੇ ਉਸੇ ਦਿਨ ਇਕ ਨੌਕਰ ਦੇ ਹੱਥ ਸੁਨੇਹਾ ਭੇਜ ਦਿਤਾ ਕਿ ਕਿਰਪਾ ਕਰਕੇ ਮਾਂ ਅਤੇ ਬੱਚੇ ਨੂੰ "ਰਖਸ਼ਾ" ਪਹਿਨਾ ਜਾਣ ਅਤੇ ਕੁੰਡਲੀ ਬਣਾ ਦੇਣ ।"

ਜਦੋਂ ਚੇਨਕਸਵ ਦਾ ਨੌਕਰ ਭਗਵਤੀ ਦੇ ਆਸ਼ਰਮ ਵਿਚ ਪੁਜਾ ਤਾਂ ਉਦੋਂ ਉਹ ਮਡਕੇਰੀ ਆਈ ਹੋਈ ਸੀ । ਓਂਕਾਰੇਸ਼ਵਰ ਦੇ ਮੰਦਰ ਵਿਚ ਦੀਕਸ਼ਤ ਨਾਲ ਗੱਲਬਾਤ ਕਰ ਰਹੀ ਸੀ । ਪਿਤਾ-ਪੁਤਰੀ ਦੀ ਗੱਲਬਾਤ ਦਾ ਵਿਸ਼ਾ ਨਵਜਾਤ ਬੱਚੇ ਦੀ ਜਨਮ-ਕੁੰਡਲੀ ਹੀ ਸੀ ।

"ਮਾਮੇਂ ਦੀ ਕੁਡਲੀ ਅਤੇ ਭਾਣਜੇ ਦੀ ਕੁੰਡਲੀ ਹੂ-ਬ-ਹੂ ਮਿਲਦੀ ਹੈ, ਅਣੱਯਾ ਜੀ । ਇਕ ਦੂਜੇ ਨਾਲ ਏਦਾਂ ਮਿਲਦੀ ਹੈ ਜਿਸ ਤਰ੍ਹਾਂ ਉਪਰ ਥਲੇ ਦੇ ਦੰਦ ਵੀ ਨਹੀਂ ਮਿਲਦੇ । ਇਹ ਮਾਮਾ ਉਸ ਨੂੰ ਮਾਰੇਗਾ ਅਤੇ ਉਹ ਇਸ ਦੇ ਹੱਥ ਤੋਂ ਮਰੇਗਾ ।"

"ਰਹਿਣ ਦੇ 'ਪਾਪਾ' । ਇਨ੍ਹਾਂ ਸਾਰੀਆਂ ਗੱਲਾਂ ਦੀ ਚਿੰਤਾ ਤੂੰ ਕਿਉਂ ਕਰਦੀ ਏਂ ?"

"ਮੈਂ ਚਿੰਤਾ ਕਿਉਂ ਕਰਾਂ ? ਪਰ ਜੇਕਰ ਇਹ ਸਭ ਸੱਚ ਹੈ ਤਾਂ ਇਹ ਵੀ ਸੱਚ ਹੈ ਕਿ ਰਾਜਾ ਦਾ ਰਾਜ ਨਹੀਂ ਰਹੇਗਾ, ਅਤੇ ਇਹ ਵੀ ਸੱਚ ਹੈ ਕਿ ਮੇਰਾ ਬੇਟਾ ਬਣੇਗਾ ।"

"ਰਾਜ ਨਸ਼ਟ ਹੋ ਜਾਵੇ ਇਹ ਤੂੰ ਕਹਿ ਸਕਦੀ ਏਂ । ਪਰ 'ਪਾਪਾ' ਰਾਜਾ ਦੇ ਅੰਨ ਉਤੇ ਪਲਣ ਵਾਲਾ ਮੈਂ ਭਗਵਾਨ ਅਗੇ ਪ੍ਰਾਰਥਨਾ ਕਰਾਂਗਾ ਕਿ ਉਹ ਨਸ਼ਟ ਨਾ ਹੋਵੇ ।"

"ਜੇਕਰ ਕੋਈ ਚਾਚਾ ਨਾ ਹੋਵੇ ਅਤੇ ਰਾਜ ਦਾ ਰਾਜ ਛੁਟ ਜਾਵੇ ਤਾਂ ਦੂਜੇ ਨੇ ਰਾਜਾ ਬਨਣਾ ਹੈ । ਜੇ ਤੁਹਾਡਾ ਕੋਈ ਬੇਟਾ ਹੈ ਅਤੇ ਉਹ ਰਾਜਾ ਬਨਣਾ ਚਾਹੁੰਦਾ ਹੈ ਤਾਂ ਮੈਂ ਕਿਉਂ ਮਨਾਂ ਕਰਾਂ ? ਬਦਕਿਸਮਤੀ ਨਾਲ ਬੇਟੀ ਨੇ ਬਹੁਤ ਦੁੱਖ ਸਹਿਆ ਹੈ, ਹੁਣ ਏਨੇਂ ਦਿਨ ਬਾਅਦ ਜੇ ਉਸ ਨੂੰ ਸੁਖ ਮਿਲੇ ਤਾਂ ਮੈਨੂੰ ਖੁਸ਼ੀ ਹੋਵੇਗੀ ।"

"ਉਸ ਸੁਖ ਨੂੰ ਵੇਖਣ ਦੇ ਵਿਸ਼ੇ ਵਿਚ ਤੁਹਾਨੂੰ ਕੋਈ ਸ਼ੱਕ ਹੈ, ਅਣੱਯਾ ਜੀ ?"

"ਕਹਿਣ ਵਿਚ ਸ਼ੱਕ ਨਹੀਂ ਹੈ ਪਰ ਇਕ ਗੱਲ ਦੇ ਦਸ ਮਤਲਬ ਨਿਕਲਦੇ ਹਨ । ਕਿਸ ਵੇਲੇ ਕਿਹੜਾ ਮਤਲਬ ਲਾਉਣਾ ਚਾਹੀਦਾ ਹੈ ਇਹ ਗਿਨਣ ਵਾਲੇ ਦੀ ਅਕਲ ਉਤੇ ਨਿਰਭਰ ਕਰਦਾ ਹੈ । ਆਪਣੀ ਕੁੰਡਲੀ ਨੂੰ ਆਪ ਵੇਖੋ ਤਾਂ ਮੱਮਤਾ ਭਰਮ ਵਿਚ ਪਾ ਦੇਂਦੀ ਹੈ । ਗੱਲ ਨੂੰ ਅਨਚਾਹੇ ਢੰਗ ਨਾਲ ਢਾਲਣ ਦੀ ਇੱਛਾ ਹੁੰਦੀ ਹੈ । ਇਸ

ਲਈ ਜੋਤਸ਼ੀਆਂ ਨੇ ਆਪਣੇ ਨਾਲ ਸੰਬੰਧਿਤ ਪਤਰੀਆਂ ਨੂੰ ਨਾ ਵੇਖਣ ਦਾ ਨੇਮ ਬਣਾ ਰਖਿਆ ਹੈ ।"

ਜਦੋਂ ਇਨ੍ਹਾਂ ਦੋਵਾਂ ਵਿਚਕਾਰ ਗੱਲਬਾਤ ਹੋ ਰਹੀ ਸੀ ਉਦੋਂ ਚੇਨਬਸਵ ਦਾ ਨੌਕਰ ਭਗਵਤੀ ਨੂੰ ਲਭਦਾ ਹੋਇਆ ਮੰਦਰ ਵਿਚ ਆ ਪਹੁੰਚਿਆ । ਆਪਣੇ ਮਾਲਕ ਦਾ ਸੁਨੇਹਾ ਭਗਵਤੀ ਨੂੰ ਦਿਤਾ । ਉਹ ਕਿਥੋਂ ਆਇਆ ਹੈ, ਇਹ ਜਾਣ ਲੈਣ ਪਿਛੋਂ ਦੀਕਸ਼ਤ ਨੇ ਪੁੱਛਿਆ, "ਕੀ ਤੁਹਾਡਾ ਇਨ੍ਹਾਂ ਨਾਲ ਬਹੁਤ ਮੇਲ ਜੋਲ ਹੈ 'ਪਾਪਾ' ?"

"ਹਾਂ, ਕਿਉਂ ਅਣੱਯਾ ?"

"ਵੇਖੋ ਬੇਟਾ, ਇਨ੍ਹਾਂ ਦੀ ਅਤੇ ਰਾਜਾ ਦੀ ਆਪਸ ਵਿਚ ਲਗਦੀ ਹੈ । ਖਬਰਦਾਰ । ਇਨ੍ਹਾਂ ਨੂੰ ਮਿਲ ਕੇ ਅਤੇ ਇਨ੍ਹਾਂ ਨੂੰ ਰਾਜਾ ਦਾ ਵਿਰੋਧ ਕਰਨ ਲਈ ਉਕਸਾ ਕੇ ਆਪਣੀ ਪੱਤਰੀ ਦੀ ਗਿਣਤੀ ਨੂੰ ਸੱਚ ਕਰਨ ਦਾ ਯਤਨ ਨਾ ਕਰੀਂ ।"

"ਅਜਿਹਾ ਕਿਉਂ ਕਹਿੰਦੇ ਹੋ ਅਣੱਯਾ ?"

"ਉਸ ਤੋਂ ਵੱਧ ਖਰਾਬ ਗੱਲ ਕੋਈ ਨਹੀਂ ਹੋਵੇਗੀ 'ਪਾਪਾ' । ਉਨ੍ਹਾਂ ਲਈ ਹੀ ਨਹੀਂ ਤੇਰੇ ਬੇਟੇ ਲਈ ਵੀ । ਇਹ ਭੈੜੀ ਹਾਲਤ ਵਿਚ ਉਨ੍ਹਾਂ ਨੂੰ ਜਿਹੜਾ ਨੁਕਸਾਨ ਤੂੰ ਪੁਚਾਏਂਗੀ ਉਹ ਤੈਨੂੰ ਦੁਗਣਾ ਹੋ ਕੇ ਲਗ ਸਕਦਾ ਹੈ । ਸਾਵਧਾਨ ਰਹਿਣਾ ।"

ਭਗਵਤੀ ਦੇ ਮੂੰਹ ਦਾ ਰੰਗ ਉਡ ਗਿਆ । ਉਸ ਨੇ 'ਚੰਗਾ' ਹੁਣ ਮੈਂ ਚੱਲਾਂ' ਕਿਹਾ । ਦੀਕਸ਼ਤ ਬੋਲਿਆ, 'ਜਾਓ' । ਉਸ ਦੇ ਚਾਰ ਕਦਮ ਪੁਟਦਿਆਂ ਹੀ ਉਹ ਬੋਲਿਆ, "ਪੈਦਾ ਕਰਨ ਵਾਲੇ ਨੂੰ ਅਤੇ ਪੈਦਾ ਹੋਣ ਵਾਲੇ ਨੂੰ ਜੋਤਸ਼ੀ ਕੀ ਕਹਿ ਸਕਦੇ ਹਨ ਅਤੇ ਕੀ ਨਹੀਂ, ਉਹ ਤੈਨੂੰ ਪਤਾ ਹੈ ।"

"ਯਾਦ ਹੈ ਅਣੱਯਾ ।" ਇਹ ਕਹਿੰਦੇ ਹੋਏ ਭਗਵਤੀ ਚਲੀ ਗਈ । ਪਿਓ; ਮਾਂ ਅਤੇ ਬੱਚੇ ਨੂੰ ਜਾ ਕੇ ਕਿਤੇ ਕਿਸੇ ਤੀਰਥ ਉਤੇ ਇਕ ਸਾਲ ਤਕ ਰਹਿਣਾ ਚਾਹੀਦਾ ਹੈ, ਇਹ ਗੱਲ ਦੀਕਸ਼ਤ ਨੇ ਉਸ ਨੂੰ ਵੀ ਦਸ ਦਿਤੀ । ਉਸ ਨੇ ਵੀ ਚੇਨਬਸਵ ਨੂੰ ਕੋਈ ਹੋਰ ਗੱਲ ਨਾ ਦਸ ਕੇ ਏਨੀਂ ਹੀ ਗੱਲ ਕਹੀ ।

## 78

ਇਸ ਵੇਲੇ ਤਕ ਅੰਗਰੇਜ਼ਾਂ ਨੂੰ ਨਵਰਾਤਰੀ ਵਿਚ ਉਥੇ ਆਉਣ ਦਾ ਸੱਦਾ ਭੇਜ ਦਿਤਾ ਗਿਆ ਸੀ । ਨਵਰਾਤਰੀ ਦੇ ਉਤਸਵ ਅਤੇ ਅੰਗਰੇਜ਼ਾਂ ਦੀ ਮਹਿਮਾਨ ਨਿਵਾਜ਼ੀ ਦੇ ਪ੍ਰਬੰਧ ਸੰਬੰਧੀ ਬੋਪਣਾ ਅਤੇ ਰਾਜਾ ਵਿਚਕਾਰ ਚਲਿਆ ਵਾਦ-ਵਿਵਾਦ ਹੋਰ ਵੀ ਤੇਜ ਹੋ ਗਿਆ । ਨਵਰਾਤਰੀ ਪਿਛੋਂ ਰਾਜਮਹੱਲ ਵਿਚ 'ਕੇ ਲੂ' ਦਾ ਉਤਸਵ ਮਨਾਇਆ ਜਾਂਦਾ ਸੀ । ਖੇਲਾਂ ਦੇ ਪ੍ਰੋਗਰਾਮ ਵਿਚ ਕੋਡਗਿਯਾਂ ਦਾ ਨਾਚ ਇਕ ਵਿਸ਼ੇਸ਼ ਗੱਲ ਹੁੰਦੀ ਸੀ । ਬਾਹਰ ਦੇ ਮਹਿਮਾਨ ਆ ਕੇ ਵੇਖਣਗੇ ਇਸ ਲਈ ਵੀਰ ਰਾਜ ਇਹ ਚਾਹੁੰਦਾ ਸੀ ਕਿ ਇਸ ਉਤਸਵ ਦੇ ਇਸ ਹਿੱਸੇ ਨੂੰ ਹੋਰ ਵਧਾ ਦਿਤਾ

ਜਾਵੇ । ਕੋਡਗਿਯਾਂ ਦਾ ਮੁਖੀਆ ਅਤੇ ਮੰਤਰੀ ਹੋਣ ਦੇ ਨਾਤੇ ਬੋਪੰਣਾ ਨੂੰ ਹੀ ਇਸ ਪ੍ਰੋਗਰਾਮ ਦੀ ਦੇਖ ਰੇਖ ਕਰਨੀ ਸੀ ।

ਇਸ ਵਾਰ ਜਦੋਂ ਬਸਵੱਯਾ ਨੇ ਬੋਪਣਾ ਦੇ ਘਰ ਜਾ ਕੇ ਇਹ ਗੱਲ ਕੀਤੀ ਤਾਂ ਉਹ ਬੋਲਿਆ, ਇਸ ਵਾਰ ਮੈਨੂੰ ਉਤਸਵ ਵਿਚ ਸ਼ਾਮਲ ਹੋਣ ਦਾ ਵੇਹਲ ਨਹੀਂ ਹੈ। ਇਹ ਪ੍ਰਬੰਧ ਕਿਸੇ ਦੂਜੇ ਦੇ ਹੱਥ ਵਿਚ ਦੇ ਦਿਓ ।"

ਬੋਪੰਣਾ ਜੇ ਉਤਸਵ ਵਿਚ ਸ਼ਾਮਲ ਨਹੀਂ ਹੁੰਦਾ ਤਾਂ ਰਾਜਾ ਅਤੇ ਉਸਦੇ ਵਿਚਕਾਰ ਵਿਰੋਧ ਦੀ ਗੱਲ ਦੇਸ਼ ਭਰ ਵਿਚ ਫੈਲ ਜਾਵੇਗੀ, ਬਾਹਰੋਂ ਆਉਣ ਵਾਲਿਆਂ ਲਈ ਤਾਂ ਇਹ ਸਪੱਸ਼ਟ ਪ੍ਰਮਾਣ ਹੋਵੇਗਾ । ਇਸੇ ਤੋਂ ਬਸਵ ਕਾਫੀ ਡਰਿਆ । ਇਸ ਦੇ ਨਾਲ ਹੀ ਉਸ ਨੂੰ ਇਸ ਗੱਲ ਦੀ ਚਿੰਤਾ ਹੋਈ ਕਿ ਜੇਕਰ ਬੋਪੰਣਾ ਨੇ ਇਹ ਪ੍ਰਬੰਧ ਨਾ ਕੀਤਾ ਤਾਂ ਹੋਰ ਇਸ ਨੂੰ ਕੌਣ ਕਰੇਗਾ ।

ਬੋਪੰਣਾ ਵਿਚ ਉਸ ਦੇ ਲੋਕਾਂ ਨੂੰ ਬਹੁਤ ਵਿਸ਼ਵਾਸ ਸੀ । ਉਸ ਜਿਹੀ ਯੋਗਤਾ ਕਿਸੇ ਵਿਚ ਨਹੀਂ ਸੀ । ਉਸ ਤੋਂ ਕੁਝ ਘਟ ਯੋਗ ਆਦਮੀ ਹੀ ਮਿਲ ਜਾਵੇ ਤਾਂ ਵੀ ਕੋਈ ਗੱਲ ਨਹੀਂ, ਪਰ ਦੂਜਾ ਕੌਣ ਹੋ ਸਕਦਾ ਹੈ ? ਉਹ ਪੁੱਛੇਗਾ ਕਿ ਬੋਪੰਣਾ ਜੀ ਇਹ ਕੰਮ ਕਿਉਂ ਨਹੀਂ ਕਰਦੇ ? ਜੇ ਕਾਰਨ ਦਾ ਪਤਾ ਲਗ ਜਾਵੇ ਤਾਂ ਉਹ ਕਹੇਗਾ, ਉਨ੍ਹਾਂ ਨੇ ਜਿਸ ਕੰਮ ਨੂੰ ਚਿੜ ਕੇ ਛਡ ਦਿਤਾ ਹੈ ਉਸ ਨੂੰ ਕਰਕੇ ਮੈਂ ਉਨ੍ਹਾਂ ਦੀ ਦੋਸਤੀ ਕਿਵੇਂ ਗੁਆ ਲਵਾਂ ? ਤਾਂ ਕੀ ਕੀਤਾ ਜਾਵੇ ? ਬਸਵ ਨੇ ਸਭ ਤੋਂ ਪਹਿਲਾਂ ਇਹ ਗੱਲ ਰਾਣੀ ਨੂੰ ਦਸੀ । ਉਸ ਨੂੰ ਏਦਾਂ ਲੱਗਾ ਜਿਵੇਂ ਰਾਜਾ ਦੇ ਸਿੰਘਾਸਨ ਦਾ ਇਕ ਪਾਵਾ ਹੀ ਟੁਟ ਗਿਆ ਹੋਵੇ । ਬੋਪੰਣਾ ਜਦੋਂ ਏਨੇਂ ਸਪੱਸ਼ਟ ਰੂਪ ਵਿਚ ਆਪਣਾ ਵਿਰੋਧ ਪ੍ਰਗਟ ਕਰ ਰਿਹਾ ਹੈ ਤਾਂ ਇਸ ਦਾ ਮਤਲਬ ਹੈ ਕਿ ਉਹ ਸਪੱਸ਼ਟ ਤੌਰ ਤੇ ਰਾਜਾ ਦਾ ਵਿਰੋਧੀ ਬਣ ਡਟ ਕੇ ਖੜਾ ਹੈ । ਇਸ ਨੂੰ ਕਿਸੇ ਤਰ੍ਹਾਂ ਠੀਕ ਕਰਨਾ ਚਾਹੀਦਾ ਹੈ । ਰਾਣੀ ਸੋਚਣ ਲਗੀ । ਉਸ ਨੇ ਕਿਹਾ, "ਪੰਡਤ ਲਕਸ਼ਮੀਨਾਰਾਇਣ ਨੂੰ ਕਹੋ ਕਿ ਉਹ ਬੋਪੰਣਾ ਨਾਲ ਗੱਲ ਕਰ ਕੇ ਉਨ੍ਹਾਂ ਨੂੰ ਸਮਝਾ ਦੇਣ ।"

ਬਸਵ ਨੇ ਜਦੋਂ ਲਕਸ਼ਮੀਨਾਰਾਰਾਇਣ ਨੂੰ ਜਾ ਕੇ ਇਹ ਗੱਲ ਕਹੀ ਤਾਂ ਉਸ ਨੂੰ ਇਸ ਗੱਲ ਉਤੇ ਹੈਰਾਨੀ ਹੋਈ ਕਿ ਬੋਪੰਣਾ ਦੇ ਮਨ ਵਿਚ ਏਨਾਂ ਗੁੱਸਾ ਵੱਧ ਗਿਆ ਹੈ । ਪਹਿਲਾਂ ਜਦੋਂ ਉਸ ਨੇ ਬੋਪੰਣਾ ਨਾਲ ਗੱਲ ਕੀਤੀ ਸੀ ਤਾਂ ਉਸ ਨੂੰ ਜਾਪਿਆ ਸੀ ਕਿ ਬੋਪੰਣਾ ਨੂੰ ਰਾਜਾ ਦੇ ਬਾਰੇ ਅਸੰਤੋਸ਼ ਹੈ । ਪਰ ਮੰਤਰੀ ਹੁੰਦਿਆਂ ਹੋਇਆਂ ਦੇਸ਼ ਦੇ ਕੰਮਾਂ ਵਿਚ ਹਿੱਸਾ ਨਾ ਲੈ ਕੇ ਵੱਖਰਿਆ ਰਹਿਣ ਨਾਲ ਕਿਵੇਂ ਕੰਮ ਚਲ ਸਕਦਾ ਹੈ । ਬੋਪੰਣਾ ਇਸ ਤਰ੍ਹਾਂ ਗਲਤ ਫੈਸਲਾ ਲੈ ਲਵੇਗਾ, ਇਹ ਖਿਆਲ ਲਕਸ਼ਮੀ-ਨਾਰਾਇਣ ਦੇ ਮਨ ਵਿਚ ਨਹੀਂ ਸੀ । ਉਸ ਨੇ ਬਸਵ ਨੂੰ ਕੁਛ ਸਪੱਸ਼ਟ ਨਾਂਹ ਦਸਦਿਆਂ ਕਿਹਾ, "ਬੋਪੰਣਾ ਜੀ ਨੂੰ ਮਿਲ ਕੇ ਉਨ੍ਹਾਂ ਨਾਲ ਗੱਲ ਕਰਾਂਗਾ, ਤੁਸੀਂ ਰਾਣੀ ਮਾਂ ਨੂੰ ਇਹ ਬੇਨਤੀ ਕਰ ਦੇਣੀਂ ।" ਉਹ ਉਸੇ ਦਿਨ ਬੋਪੰਣਾ ਨੂੰ ਮਿਲਿਆ ।

ਬੋਪੰਣਾ : "ਵੇਖੋ ਪੰਡਤ ਜੀ, ਤੁਹਾਡੇ ਰਾਜਾ ਨੇ ਮੈਨੂੰ ਘਰ ਵਗਾੜਨ ਵਾਲਾ ਕਿਹਾ ਹੈ । ਇਹ ਸੁਣ ਲੈਣ ਪਿੱਛੋਂ ਵੀ ਉਸ ਦੇ ਘਰ ਜਾਵਾਂ, ਉਹ ਮੈਨੂੰ ਵੇਖ ਕੇ ਫੇਰ ਉਹੀ ਗੱਲ ਕਹੇ ਤਾਂ ਕੀ ਉਸ ਨੂੰ ਸੁਣ ਕੇ ਚੁੱਪ ਰਹਾਂ ? ਇਹ ਗੱਲ ਜੇ ਬਾਹਰ ਫੈਲ

ਜਾਵੇ ਅਤੇ ਰਾਣੀ ਮਾਂ ਅਤੇ ਮੇਰਾ ਨਾਮ ਨਾਲ ਲਵੇ ਜਾਣ, ਤਾਂ ਕੀ ਠੀਕ ਹੋਵੇਗਾ ? ਮਹੱਲ ਵਿਚ ਜੇ ਮੈਂ ਕਦਮ ਰਖਣਾ ਹੀ ਹੈ ਤਾਂ ਦੋ ਗੱਲਾਂ ਹੋਣੀਆਂ ਚਾਹੀਦੀਆਂ ਹਨ। ਪਹਿਲੀ ਇਹ ਕਿ ਪਿਛਲੀਆਂ ਕਹੀਆਂ ਸਭ ਗੱਲਾਂ ਗਲਤ ਸਨ, ਰਾਜਾ ਇਹ ਮੰਨ ਲਵੇ। ਦੂਜੀ ਇਹ ਕਿ ਫੇਰ ਉਹ ਅਜਿਹੀ ਗੱਲ ਨਹੀਂ ਕਰਨਗੇ, ਉਨ੍ਹਾਂ ਨੂੰ ਇਸ ਤਰ੍ਹਾਂ ਦੀ ਕਸਮ ਖਾਣੀ ਪਵੇਗੀ।

ਲਕਸ਼ਮੀਨਾਰਾਇਣ ਨੇ ਇਸ ਸੰਬੰਧ ਵਿਚ ਬਹੁਤ ਸਮਝਾਇਆ। ਫੇਰ ਵੀ ਬੋਪੰਣਾ ਇਹ ਹੀ ਕਹਿੰਦਾ ਰਿਹਾ, "ਉਸ ਦਿਨ ਰਾਜਾ ਨੇ ਮੂੰਹ ਉਤੇ ਥੁੱਕ ਕੇ ਭੇਜ ਦਿਤਾ ਸੀ। ਜੇਕਰ ਉਹ ਦੁਬਾਰਾ ਇਹ ਕਹਿ ਦੇਣ ਕਿ ਤੈਨੂੰ ਏਥੇ ਆਉਣ ਵਿਚ ਸ਼ਰਮ ਨਹੀਂ ਆਉਂਦੀ ਤਾਂ ਦਸੋ ਮੈਂ ਕੀ ਜੁਆਬ ਦੇਵਾਂਗਾ ?"

"ਉਹ ਇਕ ਬੁਰਾ ਵੇਲਾ ਸੀ। ਗੁੱਸੇ ਵਿਚ ਆਪੇ ਤੋਂ ਬਾਹਰ ਹੋ ਜਾਣ ਕਾਰਨ ਉਨ੍ਹਾਂ ਦੇ ਮੂੰਹ ਵਿਚੋਂ ਇਹ ਗੱਲ ਨਿਕਲੀ ਸੀ, ਨਹੀਂ ਤਾਂ ਸੀਤਾ; ਵਰਗੀ ਪਤੀਵਰਤਾ ਪਤਨੀ ਨੂੰ ਕੋਈ ਅਜਿਹੀ ਗੱਲ ਕਹਿੰਦਾ ਹੈ ਭਲਾ ? ਇਹ ਉਨ੍ਹਾਂ ਦੇ ਮਨ ਦੀ ਗੱਲ ਨਹੀਂ ਸੀ।" ਲਕਸ਼ਮੀਨਾਰਾਇਣ ਨੇ ਸਮਝਾਇਆ।

ਬੋਪੰਣਾ : "ਤੁਸੀਂ ਵੱਡੇ ਹੋ, ਪੰਡਤ ਜੀ, ਮੇਰੀ ਇੱਛਾ ਤੁਹਾਡੀ ਗੱਲ ਮੋੜਨ ਦੀ ਨਹੀਂ ਹੈ। ਮੈਂ ਗੁੱਸੇ ਵਿਚ ਹਾਂ ਇਹ ਨਾ ਸੋਚਣਾ। ਸਮਝਣਾ ਮੈਂ ਸੰਕੋਚ ਕਰ ਰਿਹਾ ਹਾਂ। ਮਹਾਰਾਜ ਨੂੰ ਇਸ ਸਾਰੀ ਗੱਲ ਦੀ ਬੇਨਤੀ ਕਰ ਦੇਣਾ। ਜੇ ਉਹ ਕਹਿ ਦੇਣ ਕਿ ਉਸ ਵੇਲੇ ਦੀ ਗੱਲ ਮੇਰੇ ਮਨ ਦੀ ਗੱਲ ਨਹੀਂ ਸੀ, ਤਾਂ ਦੋਸ਼ ਮੰਨਣ ਦੀ ਲੋੜ ਵੀ ਨਹੀਂ ਅਤੇ ਸਮਝੌਤਾ ਕਰਨ ਦੀ ਵੀ ਲੋੜ ਨਹੀਂ।"

"ਇਸ ਦਾ ਮਤਲਬ ਵੀ ਉਹ ਹੀ ਹੋਇਆ ਨਾ। ਮਾਲਕ ਤੋਂ ਅਜਿਹੀ ਗੱਲ ਦੀ ਆਸ਼ਾ ਰਖਣਾ ਉਚਿਤ ਨਹੀਂ ਹੈ।"

"ਪੰਡਤ ਜੀ ਇਹ ਗੱਲ ਮੇਰੀ ਵੀ ਸਮਝ ਵਿਚ ਆਉਂਦੀ ਹੈ। ਪਰ ਉਹ ਏਨ੍ਹਾਂ ਵੀ ਨਾ ਕਹਿਣ ਤਾਂ ਮੈਨੂੰ ਉਨ੍ਹਾਂ ਕੋਲ ਜਾਣ ਵਿਚ ਸੰਕੋਚ ਹੁੰਦਾ ਹੈ। ਤੁਹਾਡੇ ਸਾਹਮਣੇ ਉਨ੍ਹਾਂ ਨੇ ਜਿਹੜੀਆਂ ਗੱਲਾਂ ਕਹੀਆਂ, ਉਹ ਹੀ ਜੇ ਕਿਸੇ ਦੂਜੇ ਸਾਹਮਣੇ ਕਹਿ ਦੇਂਦੇ ਤਾਂ ਮੇਰੀ ਅਤੇ ਉਨ੍ਹਾਂ ਦੀ ਹਾਲਤ ਕੀ ਹੁੰਦੀ ?"

ਹੁਣ ਹੋਰ ਅਗੇ ਗੱਲ ਕਰਨਾਂ ਬੇਕਾਰ ਸਮਝ ਕੇ ਲਕਸ਼ਮੀਨਾਰਾਇਣ ਨੇ ਇਹ ਗੱਲਾਂ ਸੰਖੇਪ ਵਿਚ ਰਾਣੀ ਨੂੰ ਦੱਸੀਆਂ। ਰਾਣੀ ਬੋਲੀ, "ਮਹਾਰਾਜ ਦੀ ਗੱਲ ਬੋਪਣਾ ਨੂੰ ਬਹੁਤ ਕੌੜੀ ਲੱਗੀ ਹੋਵੇਗੀ। ਮੈਂ ਤਾਂ ਵਿਵਾਹਤ ਹਾਂ। ਬੁਰੇ ਵੇਲੇ ਕਹੀ ਗਈ ਗੱਲ ਸੀ, ਜਾਨ ਬੁਝ ਕੇ ਨਹੀਂ ਕਹੀ ਗਈ ਸੀ, ਇਹ ਸੋਚ ਕੇ ਅਸੀਂ ਉਸ ਨੂੰ ਭੁਲਾ ਦੇਂਦੇ ਹਾਂ। ਪਰ ਦੂਜਿਆਂ ਨੂੰ ਅਜਿਹੀਆਂ ਗੱਲਾਂ ਨਾਲ ਜ਼ਿਆਦਾ ਦੁੱਖ ਹੁੰਦਾ ਹੈ।"

ਉਨ੍ਹਾਂ ਨੇ ਸੋਚ ਵਿਚਾਰ ਕਰਕੇ ਇਹ ਫੈਸਲਾ ਕੀਤਾ ਕਿ ਰਾਜਾ ਨੂੰ ਇਸ ਗੱਲ ਲਈ ਰਾਜੀ ਕਰਾ ਲਿਆ ਜਾਵੇ ਕਿ ਉਹ ਆਪ ਬੋਪੰਣਾ ਨੂੰ ਬੁਲਾ ਕੇ ਇਸ ਉਤਸਵ ਦਾ ਪ੍ਰਬੰਧ ਕਰਨ ਲਈ ਕਹਿਣ। ਇਹ ਪਿਛਲੀ ਗੱਲ ਨੂੰ ਭੁਲਾ ਦੇਣ ਦੀ ਬੇਨਤੀ ਕਰਨ ਦੇ ਬਰਾਬਰ ਹੋ ਜਾਵੇਗਾ। ਲਕਸ਼ਮੀਨਾਰਾਇਣੱਯਾ ਰਾਜਾ ਨੂੰ ਮਿਲਣ ਅਤੇ ਚਲਾਕੀ ਨਾਲ ਸਾਰੀ ਗੱਲ ਉਨ੍ਹਾਂ ਨੂੰ ਸਮਝਾ ਕੇ ਬੋਪੰਣਾ ਨੂੰ ਬੁਲਾਣ ਦਾ ਪ੍ਰਬੰਧ ਕਰੇ।

# 79

ਲਕਸ਼ਮੀਨਾਰਾਇਣੱਯਾ ਨੇ ਬਸਵ ਨੂੰ ਬੁਲਾ ਕੇ ਪੁੱਛਿਆ, "ਉਤਸਵ ਦੇ ਸੰਬੰਧ ਵਿਚ ਮਹਾਰਾਜ ਨਾਲ ਗੱਲ ਕਰਨੀ ਹੈ। ਕਦ ਮੁਲਾਕਾਤ ਹੋ ਸਕੇਗੀ ? ਜਰਾ ਪੁੱਛ ਕੇ ਦੱਸਣਾ।" ਬਸਵ ਨੇ ਰਾਜਾ ਤੋਂ ਆਗਿਆ ਲੈ ਕੇ ਲਕਸ਼ਮੀਨਾਰਾਇਣ ਨੂੰ ਸੂਚਨਾ ਦਿਤੀ।

ਲਕਸ਼ਮੀਨਾਰਾਇਣ ਨੇ ਬਹੁਤ ਹੀ ਨਿਮਰਤਾ ਨਾਲ ਬੋਪੰਣਾ ਦੀ ਗੱਲ ਰਾਜਾ ਨੂੰ ਦੱਸੀ। "ਮਾਲਕ ਹਜ਼ਾਰ ਵਾਰ ਆਦਰ ਨਾਲ ਗੱਲ ਕਰਨ ਅਤੇ ਇਕ ਵਾਰ ਨਿਰਾਦਰ ਨਾਲ ਬੋਲਣ ਤਾਂ ਸੇਵਕ ਉਸ ਨੂੰ ਯਾਦ ਨਹੀਂ ਰਖਦੇ। ਸਵਾਮੀ ਅਤੇ ਸੇਵਕ ਦਾ ਸੰਬੰਧ ਹੀ ਕੁਝ ਅਜਿਹਾ ਹੁੰਦਾ ਏ। ਬੋਪੰਣਾ ਜੀ ਇਹ ਗੱਲ ਜਾਣਦੇ ਹਨ ਪਰ ਉਨ੍ਹਾਂ ਦੇ ਮਨ ਵਿਚ ਇਕ ਗੱਲ ਦਾ ਸੰਕੋਚ ਹੈ। ਉਸ ਦਿਨ ਮਾਲਕ ਨੇ ਜਿਹੜੀ ਗੱਲ ਕਹੀ ਸੀ। ਉਹ ਘਰੇਲੂ ਸੀ। ਇਹ ਗੱਲ ਰਾਜਮਹੱਲ ਦੇ ਨਾਮ ਉਤੇ ਧੱਬਾ ਹੈ। ਅਤੇ ਮੰਤਰੀ ਦੇ ਅਹੁਦੇ ਉਤੇ ਕੰਮ ਕਰਨ ਵਾਲੇ ਲਈ ਘਾਤਕ ਹੈ। ਇਸ ਲਈ ਆਪ ਉਨ੍ਹਾਂ ਨੂੰ ਬੁਲਾ ਕੇ ਆਗਿਆ ਕਰੋ ਕਿ ਉਸ ਦਿਨ ਦੀ ਗੱਲ ਨੂੰ ਮਨ ਵਿਚ ਨਾ ਰਖਣ। ਇਸ ਤਰ੍ਹਾਂ ਉਤਸਵ ਸੁਚਾਰੂ ਰੂਪ ਵਿਚ ਸਪੰਨ ਹੋ ਜਾਵੇਗਾ।"

ਰਾਜਾ ਬੋਲਿਆ। "ਹਰ ਸਾਲ ਕੀਤੇ ਜਾਣ ਵਾਲੇ ਕੰਮ ਨੂੰ ਇਸ ਸਾਲ ਵਿਸ਼ੇਸ਼ ਰੂਪ ਵਿਚ ਕਰਨ ਲਈ ਕਿਉਂ ਕਹਿਣਾ ਪਵੇਗਾ ?"

"ਬੋਪੰਣਾ ਜੀ ਸੰਕੋਚ ਕਰ ਰਹੇ ਹਨ ਕਿ ਉਨ੍ਹਾਂ ਵੱਲੋਂ ਆਪਣੇ ਆਪ ਇਹ ਕੰਮ ਕਰਨਾ ਮਹਾਰਾਜ ਨੂੰ ਪਸੰਦ ਆਵੇਗਾ ਜਾਂ ਨਹੀਂ।"

"ਬਸਵ ਨੇ ਉਨ੍ਹਾਂ ਨੂੰ ਜਾ ਕੇ ਕਿਹਾ ਨਹੀਂ ਕੀ ?"

"ਬਸਵੱਯਾ ਨੇ ਜਾ ਕੇ ਕਿਹਾ ਸੀ ਪਰ ਬੋਪੰਣਾ ਜੀ ਸੰਕੋਚ ਮਹਿਸੂਸ ਕਰ ਰਹੇ ਸਨ। ਤਾਂ ਮੈਂ ਉਨ੍ਹਾਂ ਨਾਲ ਗੱਲ ਕੀਤੀ ਅਤੇ ਤੁਹਾਨੂੰ ਬੇਨਤੀ ਕਰਨ ਚਲਾ ਆਇਆ ਹਾਂ।"

"ਓਹ ! ਅਸੀਂ ਗਲਤੀ ਕੀਤੀ ਹੈ ਇਹ ਸਾਨੂੰ ਸਵੀਕਾਰ ਕਰਨਾ ਚਾਹੀਦਾ ਹੈ। ਇਸ ਦੇ ਲਈ ਬੋਪੰਣਾ ਦਾ ਇਹ ਹੱਠ ਹੈ। ਉਸ ਗੱਲ ਨੂੰ ਸਾਡੇ ਤੀਕ ਪੁਚਾਣ ਲਈ ਤੁਸੀਂ ਦੂਤ ਦਾ ਕੰਮ ਕੀਤਾ ਹੈ।"

"ਇਹ ਠੀਕ ਹੈ, ਇਸ ਸੰਬੰਧ ਵਿਚ ਮੈਂ ਬੋਪੰਣਾ ਦੇ ਸਾਥੀ ਮੰਤਰੀ ਦੇ ਰੂਪ ਵਿਚ ਚਲ ਰਿਹਾ ਹਾਂ। ਪਰ ਬੁਨਿਆਦੀ ਤੌਰ ਤੇ ਅੰਨਦਾਤਾ ਨੂੰ ਜੱਸ ਦੁਆਉਣ ਵਾਲੇ ਸੇਵਕ ਦੇ ਰੂਪ ਵਿਚ ਚਲ ਰਿਹਾ ਹਾਂ। ਤੁਸੀਂ ਜਿਹੜੇ ਉਤਸਵ ਅਤੇ ਆਉ-ਭਗਤ ਦਾ ਪ੍ਰਬੰਧ ਕੀਤਾ ਹੈ, ਉਹ ਸਥਾਈ ਤਰੀਕੇ ਨਾਲ ਸਪੰਨ ਹੋਣਾ ਚਾਹੀਦਾ ਹੈ। ਇਸ ਦਾ ਇਕ ਹਿੱਸਾ ਬੋਪੰਣਾ ਤੇ ਨਿਰਭਰ ਹੈ। ਉਸ ਕੰਮ ਨੂੰ ਆਪਣੇ ਉਪਰ ਲੈਣ ਬਾਰੇ ਇਕ ਸੰਕੋਚ ਕਾਰਨ ਉਹ ਜਰਾ ਪਿੱਛੇ ਹਟ ਰਹੇ ਹਨ। ਅੰਨਦਾਤਾ ਜੇ ਕਿਰਪਾ ਕਰਕੇ ਇਕ ਵਾਕ ਕਹਿਣ ਤਾਂ ਉਨ੍ਹਾਂ ਦਾ ਸੰਕੋਚ ਖਤਮ ਹੋ ਸਕਦਾ ਹੈ। ਇਸ ਉਦੇਸ਼ ਦੀ ਪੂਰਤੀ ਲਈ ਇਕ ਢੁਕਵਾਂ ਵਾਕ ਸੋਚ ਰਿਹਾ ਹਾਂ। ਮੇਰੀ ਗੱਲ ਦਾ ਅੰਨਦਾਤਾ ਵਿਚ

ਝੁੰਝਲਾਹਟ ਪੈਦਾ ਕਰਦਾ ਹੈ, ਇਹ ਮੈਂ ਜ਼ਾਣਦਾ ਹਾਂ। ਪਰ ਬਜ਼ੁਰਗਾਂ ਨਾਲ ਗੱਲ ਕਰਨ ਵੇਲੇ ਚੰਗੀ ਗੱਲ ਸਿੱਧੀ ਕਹਿ ਸਕਦੇ ਹਾਂ ਅਤੇ ਭੈੜੀ ਗੱਲ ਸਿੱਧੀ ਨਹੀਂ ਕਹਿਣੀ ਚਾਹੀਦੀ, ਇਹ ਸਬਕ ਮੈਨੂੰ ਆਪਣੇ ਗੁਰੂਆਂ ਤੋਂ ਮਿਲਿਆ ਹੈ। ਉਨ੍ਹਾਂ ਨੇ ਸਪੱਸ਼ਟ ਦਸਿਆ ਸੀ ਕਿ ਇਹ ਗੁਰ ਹਮੇਸ਼ਾਂ ਲਈ ਠੀਕ ਹੈ। ਮੈਂ ਉਸੇ ਗੁਰ ਤੇ ਚਲ ਰਿਹਾ ਹਾਂ। ਇਹ ਗੱਲ ਜੇ ਤੁਹਾਨੂੰ ਭੈੜੀ ਲੱਗੇ ਤਾਂ ਉਸ ਨੂੰ ਬਰਦਾਸ਼ਤ ਕਰ ਲਵੋ ਇਹ ਸੋਚ ਕੇ ਕਿ ਮੇਰਾ ਮਤਲਬ ਭਲਾਈ ਤੋਂ ਹੈ। ਉਂਝ ਰਾਜ ਦਾ ਕੰਮ ਚਲਾਉਣਾ ਮਹਾਰਾਜ ਦੇ ਹੱਥ ਵਿਚ ਹੈ।"

ਇਹ ਗੱਲਾਂ ਹੋਣ ਪਿੱਛੋਂ ਰਾਜਾ ਬੋਲਿਆ, "ਠੀਕ ਹੈ ਉਨ੍ਹਾਂ ਨੂੰ ਬੁਲਾਓ। ਜੋ ਕਹਿਣਾ ਹੈ ਉਹ ਸਾਹਮਣੇ ਹੀ ਕਹਿਣ।"

## 80

ਲਕਸ਼ਮੀਨਾਰਾਇਣੱਯਾ ਨੇ ਬਾਹਰ ਜਾ ਕੇ ਬੋਪੰਣਾ ਨੂੰ ਸੁਨੇਹਾ ਭੇਜ ਦਿਤਾ ਕਿ ਮਹਾਰਾਜ ਬੁਲਾ ਰਹੇ ਹਨ। ਜਰਾ ਆ ਕੇ ਗੱਲ ਕਰ ਜਾਣ। ਕੁਝ ਦੇਰ ਬਾਅਦ ਬੋਪੰਣਾ ਬੇ-ਦਿਲੀ ਨਾਲ ਆਇਆ। ਦੋਵੇਂ ਰਾਜਾ ਦੇ ਕਮਰੇ ਵਿਚ ਗਏ ਅਤੇ ਨਮਸ਼ਕਾਰ ਕਰਕੇ ਬੈਠ ਗਏ।

"ਅਸੀਂ ਜਿਹੜੀ ਗੱਲ ਕਹੀ ਸੀ, ਉਹ ਗਲਤ ਸੀ, ਇਹ ਸਾਨੂੰ ਮੰਨ ਲੈਣਾ ਚਾਹੀਦਾ ਹੈ। ਅਜਿਹਾ ਤੁਸੀਂ ਪੰਡਤ ਜੀ ਦੇ ਹੱਥ ਕਹਾ ਭੇਜਿਆ ਸੀ।" ਕਹਿੰਦੇ ਹੋਏ ਉਸ ਉਤੇ ਅਸੰਤੋਸ਼ੀ ਨਜ਼ਰ ਨਾਲ ਵੇਖਿਆ।

ਲਕਸ਼ਮੀਨਰਾਇਣੱਯਾ ਨੇ ਸੋਚਿਆ ਵੀ ਨਹੀਂ ਸੀ ਕਿ ਰਾਜਾ ਇਸ ਤਰ੍ਹਾਂ ਗੱਲ ਕਰੇਗਾ। ਬੋਪੰਣਾ ਨੂੰ ਗੁੱਸਾ ਆਇਆ, ਰਾਜਾ ਉਤੇ ਹੀ ਨਹੀਂ ਸਗੋਂ ਆਪਣੇ ਸਾਥੀ ਮੰਤਰੀ ਉਤੇ ਵੀ। ਉਸ ਨੇ ਸੋਚਿਆ ਕਿ ਕੀ ਲਕਸ਼ਮੀਨਾਰਾਇਣੱਯਾ ਨੇ ਉਸ ਦੇ ਵਿਚਾਰਾਂ ਨੂੰ ਇਸ ਤਰ੍ਹਾਂ ਸਿੱਧੇ ਢੰਗ ਨਾਲ ਕਹਿ ਦਿਤਾ ਹੈ। ਰਾਜਾ ਦੀ ਇਹ ਗੱਲ ਠੋਕ ਵਜਾ ਕੇ ਲੜਾਈ ਦੇ ਸੱਦੇ ਵਾਂਗ ਹੈ।

ਇਸ ਤੋਂ ਪਹਿਲਾਂ ਜੇ ਇਸ ਤਰ੍ਹਾਂ ਹੁੰਦਾ ਤਾਂ ਬੋਪੰਣਾ ਝਗੜਾ ਕਰ ਬੈਠਦਾ ਪਰ ਹੁਣ ਉਹ ਝਗੜਾ ਕਰਨ ਲਈ ਤਿਆਰ ਨਹੀਂ ਸੀ। ਉਸਨੂੰ ਏਦਾਂ ਲਗਾ ਕਿ ਹੁਣ ਰਾਜਾ ਅਤੇ ਉਸ ਵਿਚਕਾਰ ਚਰਚਾ ਯੋਗ ਕੋਈ ਗੱਲ ਨਹੀਂ ਰਹਿ ਗਈ। ਉਸ ਨੇ ਲਕਸ਼ਮੀਨਾਰਾਇਣ ਵੱਲ ਮੁੜ ਕੇ ਪੁੱਛਿਆ, "ਪੰਡਤ ਜੀ ਅਜਿਹੀ ਗੱਲ ਦੀ ਕੀ ਲੋੜ ਹੈ ? "ਲਕਸ਼ਮੀਨਾਰਾਇਣ ਰਾਜਾ ਨੂੰ ਸੁਣਾਨ ਦੀ ਗਰਜ ਨਾਲ ਬੋਪੰਣਾ ਨਾਲ ਮੁੜ ਕੇ ਬੋਲਿਆ," ਉਸ ਦਿਨ ਮਹਾਰਾਜ ਨੇ ਜਿਹੜੀ ਗੱਲ ਕਹੀ, ਉਸ ਨਾਲ ਤੁਹਾਨੂੰ ਇਸ ਤਰ੍ਹਾਂ ਜਾਪਿਆ ਕਿ ਤੁਹਾਡਾ ਮਹੱਲ ਵਿਚ ਆਉਣਾ ਮਹਾਰਾਜ ਨੂੰ ਚੰਗਾ ਨਹੀਂ ਲਗਦਾ। ਇਸ ਲਈ ਤੁਸੀਂ ਆਉਣ ਵਿਚ ਸੰਕੋਚ ਕਰਦੇ ਹੋ। ਇਹ ਗੱਲ ਮੈਂ ਮਹਾਰਾਜ ਸਾਹਮਣੇ ਅਰਜ਼ ਕਰ ਦਿਤੀ ਸੀ। ਮਹਾਰਾਜ ਉਸ ਗੱਲ ਨੂੰ ਇਸ ਰੂਪ ਵਿਚ

ਲੈ ਰਹੇ ਹਨ । ਮੈਂ ਇਹ ਨਹੀਂ ਕਿਹਾ ਸੀ ਕਿ ਤੁਸੀਂ ਮਹਾਰਾਜ ਤੋਂ ਮਾਫ਼ੀ ਮੰਗਵਾਣਾ ਚਾਹੁੰਦੇ ਹੋ ।''

ਬੋਪੰਣਾ ਬੋਲਿਆ, ''ਉਹ ਹੀ ਗੱਲ ਤੁਸੀਂ ਫੇਰ ਮਹਾਰਾਜ ਨੂੰ ਅਰਜ ਕਰ ਦਿਓ । ਹੁਣ ਮੇਰਾ ਬੋਲਣਾ ਠੀਕ ਨਹੀਂ ਹੈ । ਮੈਂ ਸ਼ਾਇਦ ਆਪਣੇ ਆਪ ਤੋਂ ਬਾਹਰ ਹੋ ਜਾਵਾਂ ।

ਲਕਸ਼ਮੀਨਾਰਾਇਣੱਯਾ ਨੇ ਰਾਜਾ ਨੂੰ ਕਿਹਾ, ''ਬੋਪੰਣਾ ਮਹਾਰਾਜ ਤੋਂ ਮੁਆਫ਼ੀ ਮੰਗਵਾਣਾ ਨਹੀਂ ਚਾਹੁੰਦੇ । ਸੇਵਕ ਮਾਲਕ ਤੋਂ ਅਜਿਹੀ ਗੱਲ ਕਰਾਉਣ ਦਾ ਯਤਨ ਨਹੀਂ ਕਰਦਾ । ਇਹ ਸੋਚ ਕੇ ਕਿ ਬੋਪੰਣਾ ਦਾ ਮਹੱਲ ਵਿਚ ਆਉਣਾ ਰਾਜਾ ਨੂੰ ਪਸੰਦ ਨਹੀਂ ਉਹ ਏਥੇ ਆ ਕੇ ਮਹਾਰਾਜ ਨੂੰ ਨਾਰਾਜ ਨਹੀਂ ਕਰਨਾ ਚਾਹੁੰਦੇ, ਇਸ ਲਈ ਜਰਾ ਦੂਰ ਹੋ ਕੇ ਖੜੇ ਹਨ । ਮੈਂ ਇਹ ਜਾਣਦਾ ਹਾਂ ਕਿ ਉਨ੍ਹਾਂ ਦਾ ਏਥੇ ਆਉਣਾ ਮਹਾਰਾਜ ਨੂੰ ਬੁਰਾ ਨਹੀਂ ਲਗਦਾ, ਮੈਂ ਇਹ ਗੱਲ ਉਨ੍ਹਾਂ ਨੂੰ ਵੀ ਕਹੀ ਹੈ । ਮਹਾਰਾਜ ਨੇ ਤਾਂ ਸਿਰਫ਼ ਹਾਂ ਹੀ ਕਹਿਣੀ ਹੈ । ਪੁਰਾਣੀ ਗੱਲਾਂ ਉਠਾਣ ਦੀ ਲੋੜ ਨਹੀਂ ।''

ਤੁਸੀਂ ਆਪਣੇ ਸਾਥੀ ਮੰਤਰੀ ਦੀ ਇੱਜ਼ਤ ਦੀ ਤਾਂ ਰਖਿਆ ਕਰਨਾ ਚਾਹੁੰਦੇ ਹੋ ਪਰ ਆਪਣੇ ਮਾਲਕ ਦੀ ਇੱਜ਼ਤ ਦਾ ਧਿਆਨ ਕਿਉਂ ਨਹੀਂ ਕਰਦੇ ? ਉਹ ਜੋ ਕੰਮ ਕਰ ਰਹੇ ਹਨ ਉਸ ਨੂੰ ਕਰਨ ਲਈ ਅਸੀਂ ਕਹਿੰਦੇ ਹਾਂ ? ਇਹ ਕੰਮ ਕਰਨ ਲਈ ਕੀ ਅਲਗ ਬੁਲਾਣਾ ਪਵੇਗਾ ? ਜਿਵੇਂ ਉਹ ਹੋਰ ਕੰਮ ਕਰਦੇ ਹਨ ਉਵੇਂ ਹੀ ਇਸ ਨੂੰ ਵੀ ਕਰਨਾ ਚਾਹੀਦਾ ਹੈ । ਉਸ ਲਈ ਅਲਗ ਬੁਲਾਣ ਦੀ ਕੀ ਲੋੜ ਹੈ ?''

ਬੋਪੰਣਾ ਨੇ ਫੇਰ ਲਕਸ਼ਮੀਨਾਰਾਇਣ ਵੱਲ ਵੇਖਿਆ ਅਤੇ ਬੋਲਿਆ, ''ਬਾਕੀ ਕੰਮ ਨੂੰ ਵੀ ਛਡ ਦੇਣ ਲਈ ਕਹਿ ਰਹੇ ਹਨ ਨਾ ?''

ਲਕਸ਼ਮੀਨਾਰਾਇਣ ਉਸ ਨੂੰ ''ਜਰਾ ਠਹਿਰੋ'' ਕਹਿ ਕੇ ਰਾਜਾ ਨੂੰ ਬੋਲਿਆ, ''ਮੈਂ ਪਹਿਲਾਂ ਹੀ ਬੇਨਤੀ ਕੀਤੀ ਸੀ ਕਿ ਦੂਜਾ ਕੋਈ ਕੰਮ ਕਰਨਾ ਹੋਵੇ ਤਾਂ ਮਹੱਲ ਵਿਚ ਆਉਣ ਦੀ ਲੋੜ ਨਹੀਂ ਪੈਂਦੀ । ਇਸ ਉਤਸਵ ਦੇ ਕੰਮ ਲਈ ਅੰਦਰ ਆਉਣਾ ਹੀ ਪੈਂਦਾ ਹੈ ਇਸ ਲਈ ਮਹਾਰਾਜ ਦੀ ਆਗਿਆ ਚਾਹੀਦੀ ਸੀ ।''

ਰਾਜਾ : ''ਆਪਣੀ ਚਲਾਕੀ ਰਹਿਣ ਦਿਓ ਪੰਡਤ ਜੀ । ਤੁਸੀਂ ਸਾਡੇ ਵੱਲੋਂ ਗੱਲ ਕਰਨ ਦਾ ਬਹਾਨਾ ਕੀਤਾ ਪਰ ਅਸਲ ਵਿਚ ਤੁਸੀਂ ਆਪਣੇ ਮਿੱਤਰ ਵੱਲੋਂ ਗੱਲ ਕਰ ਰਹੇ ਹੋ । ਚਲੋ ਜਾਣ ਦਿਓ, ਤੁਹਾਡੀ ਇੱਛਾ ਹੀ ਸਹੀ । ਤੁਸੀਂ ਦੋਨੋਂ ਮੰਤਰੀ ਸਾਹਿਬਾਨ ਮਿਹਰਬਾਨੀ ਕਰਕੇ ਰਾਜਮਹੱਲ ਵਿਚ ਪਧਾਰੋ ਅਤੇ ਆਪਣਾ ਆਪਣਾ ਕੰਮ ਕਰਕੇ ਸਾਡੀ ਰਖਿਆ ਕਰੋ ।''

ਬੋਪੰਣਾ ਝਟ ਉੱਠ ਕੇ ਖੜ੍ਹਾ ਹੋ ਗਿਆ । ਉਸ ਦਾ ਮੂੰਹ ਲਾਲ ਹੋ ਗਿਆ ਸੀ । ਉਹ ਲਕਸ਼ਮੀਨਾਰਾਇਣ ਵੱਲ ਮੁੜ ਕੇ ਬੋਲਿਆ ''ਕਿ ਅਜਿਹੇ ਤਾਨੇ ਮਾਰਨ ਨਾਲ ਕੀ ਅਸੀਂ ਏਥੇ ਆ ਕੇ ਕੰਮ ਕਰ ਸਕਾਂਗੇ ? ਏਥੇ ਮੇਰੇ ਹੋਰ ਠਹਿਰਨ ਨਾਲ ਗੱਲਬਾਤ ਜ਼ਿਆਦਾ ਵਿਗੜ ਸਕਦੀ ਹੈ । ਉਹ ਏਨਾਂ ਕਹਿ ਕੇ ਰਾਜਾ ਨੂੰ ਨਮਸਕਾਰ ਕਰਕੇ ਮੁੜਿਆ ਲਕਸ਼ਮੀਨਾਰਾਇਣ ਨੇ ਉਸ ਦੇ ਮੋਢੇ ਉਤੇ ਹੱਥ ਰਖ ਕੇ ਬਿਠਾ ਲਿਆ ਅਤੇ ਆਪ ਵੀ ਬੈਠ ਗਿਆ । ਫੇਰ ਰਾਜਾ ਨੂੰ ਬੋਲਿਆ, ''ਤੁਸੀਂ ਆਗਿਆ ਕਰ ਦਿਤੀ

ਪਰ ਉਸ ਵਿਚ ਕੁਝ ਅਸੰਤੋਸ਼ ਦੀ ਝਲਕ ਹੈ। ਉਸ ਵਲ ਧਿਆਨ ਨਾ ਦੇਣ ਦੀ ਆਗਿਆ ਦਿਓ ਤਾਂ ਬਹੁਤ ਕਿਰਪਾ ਹੋਵੇਗੀ।"

ਰਾਜਾ : "ਪੰਡਤ ਜੀ, ਤੁਸੀਂ ਚਾਹੋ ਤਾਂ ਜਾਨ ਦੇ ਸਕਦੇ ਹੋ ਪਰ ਤੁਸੀਂ ਆਤਮ-ਸਨਮਾਨ ਛੱਡਣ ਲਈ ਤਿਆਰ ਨਹੀਂ। ਠੀਕ ਹੈ। ਅਸੀਂ ਆਗਿਆ ਦਿਤੀ ਹੈ, ਸਾਡੀ ਕਿਰਪਾ ਵੀ ਲੈ ਜਾਓ।"

ਇਸ ਤਰ੍ਹਾਂ ਲਗਾ ਕਿ ਗੱਲ ਨੂੰ ਹੋਰ ਅੱਗੇ ਵਧਾ ਸਕਣਾ ਸੰਭਵ ਨਹੀਂ ਸੀ। ਲਕਸ਼ਮੀਨਾਰਾਇਣ ਨੇ ਸੋਚਿਆ ਕਿ ਏਨਾਂ ਹੀ ਕਾਫੀ ਹੈ। ਅਖੀਰ "ਜਿਵੇਂ ਮਹਾਰਾਜ ਦੀ ਆਗਿਆ" ਕਹਿਕੇ ਉਠ ਖੜਾ ਹੋਇਆ ਅਤੇ ਬੋਪੰਣਾ ਨੂੰ ਵੀ ਇਸ਼ਾਰਾ ਕੀਤਾ। ਬੋਪੰਣਾ ਵੀ ਉਠ ਖੜਾ ਹੋਇਆ। ਦੋਵਾਂ ਨੇ ਹੱਥ ਜੋੜ ਕੇ ਰਾਜਾ ਨੂੰ ਨਮਸਕਾਰ ਕੀਤਾ ਅਤੇ ਚਲ ਪਏ।

## 81

ਨਵਰਾਤਰੀ ਦੇ "ਕੈਲੂ" ਤਿਉਹਾਰ ਵਿਚ ਸ਼ਾਮਲ ਹੋਣ ਲਈ ਅੰਗਰੇਜ਼ ਮਹਿਮਾਨ ਬਣ ਕੇ ਆ ਰਹੇ ਸਨ, ਇਸ ਸੰਬੰਧ ਵਿਚ ਵੀਰਰਾਜ ਅਤੇ ਰਾਣੀ ਨੇ ਇਕੱਠਿਆਂ ਬੈਠ ਕੇ ਕੋਈ ਸਲਾਹ-ਮਸ਼ਵਰਾ ਨਹੀਂ ਕੀਤਾ ਸੀ। ਪਰ ਉਨ੍ਹਾਂ ਦੋਨਾਂ ਦੇ ਦਿਲਾਂ ਵਿਚ ਇਕ ਗੱਲ ਸੀ ਕਿ ਕੁਝ ਪ੍ਰਮੁੱਖ ਵਿਅਕਤੀ ਰਾਜ ਘਰਾਣੇ ਦੇ ਵਿਰੋਧੀ ਬਣ ਰਹੇ ਸਨ। ਮੰਤਰੀ ਬੋਪੰਣਾ ਰਾਜ ਤੋਂ ਅਸੰਤੁਸ਼ਟ ਸੀ, ਘਰ ਦਾ ਜੁਆਈ ਚੇਨਬਸਵ ਵੀ ਰਾਜਾ ਦੇ ਖਿਲਾਫ਼ ਸ਼ਕਾਇਤਾਂ ਭੇਜ ਰਿਹਾ ਸੀ। ਤਿਉਹਾਰ ਵਿਚ ਇਨ੍ਹਾਂ ਅੰਗਰੇਜ਼ਾਂ ਨੂੰ ਸ਼ਾਮਲ ਹੋਣ ਦਾ ਸੱਦਾ ਦੇ ਕੇ ਉਨ੍ਹਾਂ ਦਾ ਵਿਸ਼ਵਾਸ ਜਿੱਤ ਕੇ ਚੰਗੀ ਗੱਲਬਾਤ ਨਾਲ ਉਨ੍ਹਾਂ ਦਾ ਪਿਆਰ ਪਾਤਰ ਬਣ ਕੇ ਸਨੇਹ ਵਧਾ ਲੈਣ ਨਾਲ ਰਾਜ ਘਰਾਣੇ ਨੂੰ ਇਕ ਵੱਡੀ ਪ੍ਰਬਲ ਦੋਸਤੀ ਪ੍ਰਾਪਤ ਹੋ ਸਕਦੀ ਹੈ। ਜਿਨ੍ਹਾਂ ਅਧਿਕਾਰੀਆਂ ਨੇ ਚੇਨਬਸਵ ਦੀਆਂ ਸ਼ਿਕਾਇਤਾਂ ਭਰੀਆਂ ਚਿੱਠੀਆਂ ਪੜੀਆਂ ਹਨ, ਚੇਨਬਸਵ ਨੂੰ ਵੇਖ ਕੇ ਉਨ੍ਹਾਂ ਨੂੰ ਪਤਾ ਲਗ ਜਾਵੇਗਾ ਕਿ ਉਹ ਕੋਈ ਪ੍ਰਮੁੱਖ ਵਿਅਕਤੀ ਨਹੀਂ ਹੈ। ਇਹ ਸਭ ਕੁਝ ਵੇਖਣ ਤੇ ਉਨ੍ਹਾਂ ਨੂੰ ਅਜਿਹਾ ਲਗਾਣਾ ਚਾਹੀਦਾ ਹੈ ਕਿ ਰਾਜਾ ਦੀ ਸਥਿਤੀ ਮਜ਼ਬੂਤ ਹੈ।

ਰਾਣੀ ਨੂੰ ਲੱਗਾ ਕਿ ਘਰ ਦੀ ਬੇਟੀ ਨੂੰ ਕੈਦ ਵਿਚੋਂ ਮੁਕਤ ਕਰਕੇ ਉਸ ਨੂੰ ਆਪਣੇ ਪਤੀ ਕੋਲ ਭੇਜ ਦੇਣਾ ਇਸ ਮਾਮਲੇ ਵਿਚ ਬਹੁਤ ਚੰਗਾ ਹੋਇਆ ਹੈ। ਰਾਜਾ ਦੀ ਭੈਣ ਨਾਲ ਅਸਲ ਵਿਚ ਕੋਈ ਸ਼ਿਕਾਇਤ ਨਹੀਂ ਸੀ। ਕਿਸੇ ਇਕ ਝਗੜੇ ਦੇ ਕਾਰਨ ਉਸ ਦਾ ਪਤੀ ਉਸ ਨਾਲ ਚੰਗਾ ਵਰਤਾਓ ਨਹੀਂ ਕਰ ਰਿਹਾ ਸੀ। ਇਸ ਲਈ ਉਸ ਨੂੰ ਏਥੇ ਲਿਆ ਕੇ ਰਖਣਾ ਪਿਆ ਸੀ। ਅਜਿਹਾ ਕਿਸੇ ਰਾਹੀਂ ਕਹਾ ਦੇਣ ਨਾਲ ਗੱਲ ਠੀਕ ਬਣ ਜਾਵੇਗੀ। ਪਰ ਰਾਣੀ ਇਸ ਝੂਠ ਨੂੰ ਕਹਿਣ ਲਈ ਤਿਆਰ ਨਹੀਂ ਸੀ। ਪਰ ਜੇ ਰਾਜਾ ਕਹੇ ਤਾਂ ਉਸ ਦਾ ਵਿਰੋਧ ਵੀ ਨਹੀਂ ਕਰੇਗੀ।

## 82

ਰਾਜਾ ਅਤੇ ਰਾਣੀ ਜਦੋਂ ਅਜਿਹਾ ਸੋਚ ਰਹੇ ਸਨ ਉਸ ਵੇਲੇ ਉਨ੍ਹਾਂ ਵਲੋਂ ਸੱਦੇ ਗਏ ਗੋਰੇ ਲੋਕ ਕੁਝ ਹੋਰ ਹੀ ਸੋਚ ਰਹੇ ਸਨ । ਉਨ੍ਹਾਂ ਦਾ ਉਦੇਸ਼ ਮਦਰਾਸ ਦੇ ਗਵਰਨਰ ਸਾਹਿਬ ਵਲੋਂ ਬੈਂਗਲੂਰ ਦੇ ਰੈਜਿਡੈਂਟ ਵਲੋਂ ਭੇਜੇ ਗਏ ਉਤਰਾਂ ਤੋਂ ਸਪੱਸ਼ਟ ਹੋ ਜਾਂਦਾ ਸੀ । ਮਦਰਾਸ ਦੇ ਗਵਰਨਰ ਦੀ ਚਿੱਠੀ ਦਾ ਸਾਰ ਕੁਛ ਇਸ ਤਰ੍ਹਾਂ ਸੀ ।

"ਮੰਗਲੂਰ ਦੇ ਕਲੈਕਟਰ ਵਲੋਂ ਭੇਜੀ ਗਈ ਇਕ ਰਿਪੋਰਟ ਤੋਂ ਪਤਾ ਲਗਾ ਹੈ ਕਿ ਕੋਡਗ ਦੇ ਰਾਜਾ ਦੇ ਆਦਮੀ ਮੰਗਲੂਰ ਨੇੜੇ ਇਕ ਪਿੰਡ ਵਿਚੋਂ ਇਕ ਕੁੜੀ ਨੂੰ ਚੁਰਾ ਕੇ ਲੈ ਗਏ ਹਨ । ਸਾਨੂੰ ਇਹ ਪੱਕਾ ਪਤਾ ਲੱਗ ਗਿਆ ਹੈ ਕਿ ਕੋਡਗ ਦਾ ਇਹ ਰਾਜਾ ਆਪਣੇ ਤਾਏ ਦੋਡੱਵੀਰ ਅਤੇ ਪਿਓ ਲਿੰਗਰਾਜ ਵਾਂਗ ਠੀਕ ਰਸਤੇ ਉਤੇ ਨਹੀਂ ਚਲ ਰਿਹਾ ਹੈ । ਇਹ ਗੱਲ ਇਸ ਤੋਂ ਪਹਿਲਾਂ ਵੀ ਕਈ ਘਟਨਾਵਾਂ ਤੋਂ ਸਪੱਸ਼ਟ ਹੋ ਚੁਕੀ ਹੈ ਪਰ ਉਸ ਨੇ ਆਪਣੀ ਦੁਸ਼ਟ ਨੀਤੀ ਹੁਣ ਤਕ ਆਪਣੇ ਇਲਾਕੇ ਤੀਕ ਹੀ ਸੀਮਤ ਰਖੀ ਸੀ । ਹੁਣ ਉਹ ਦੁਸ਼ਟਪੁਣਾ ਆਪਣੇ ਰਾਜ ਦੀ ਸੀਮਾਂ ਲੰਘ ਕੇ ਬਾਹਰ ਕਦਮ ਰਖ ਚੁਕੀ ਹੈ । ਅਜਿਹੀਆਂ ਗੱਲਾਂ ਅਸੀਂ ਸਹਿ ਨਹੀਂ ਸਕਦੇ । ਇਹ ਗੱਲ ਉਨ੍ਹਾਂ ਨੂੰ ਸਪੱਸ਼ਟ ਕਰ ਦੇਣੀ ਚਾਹੀਦੀ ਹੈ । ਉਨ੍ਹਾਂ ਦੇ ਆਦਮੀਆਂ ਵਲੋਂ ਚੁੱਕੀ ਗਈ ਕੁੜੀ ਨੂੰ ਲਭ ਕੇ ਵਾਪਸ ਉਸ ਦੇ ਪਿੰਡ ਪੁਚਾ ਕੇ ਰਾਜਾ ਨੂੰ ਉਸਦੀ ਸੂਚਨਾ ਸਾਨੂੰ ਭੇਜਣੀ ਹੋਵੇਗੀ । ਜੇ ਉਹ ਅਜਿਹਾ ਨਹੀਂ ਕਰਦੇ ਤਾਂ ਸਾਡੇ ਆਦਮੀ ਉਸ ਨੂੰ ਲੱਭਣ ਆਉਣਗੇ । ਉਨ੍ਹਾਂ ਦੀ ਰਾਜਾ ਨੂੰ ਹਰ ਤਰ੍ਹਾਂ ਦੀ ਸਹਾਇਤਾ ਕਰਨੀ ਪਵੇਗੀ । ਜੇ ਉਹ ਕੁੜੀ ਮਿਲ ਜਾਵੇ ਤਾਂ ਉਸ ਨੂੰ ਸਾਡੇ ਆਦਮੀਆਂ ਨਾਲ ਭੇਜਣਾ ਹੋਵੇਗਾ ਅਤੇ ਜਿਹੜੀ ਗਲਤੀ ਹੋਈ ਹੈ ਉਸ ਲਈ ਮੁਆਫੀ ਮੰਗਣੀ ਪਵੇਗੀ ।"

ਇਸ ਤੋਂ ਪਹਿਲਾਂ ਦੀਆਂ ਘਟਨਾਵਾਂ ਅਤੇ ਇਸ ਘਟਨਾ ਤੋਂ ਸਾਨੂੰ ਅਜਿਹਾ ਲਗਦਾ ਹੈ ਕਿ ਇਸ ਦੇਸ਼ ਦੀ ਜਨਤਾ ਆਪਣੀਆਂ ਸਮੱਸਿਆਵਾਂ ਨੂੰ ਆਪ ਹਲ ਕਰਨ ਵਿਚ ਸਮਰੱਥ ਨਹੀਂ ਹੈ । ਹੁਣ ਵੀ ਇਹ ਲੋਕ ਕਈ ਗੱਲਾਂ ਵਿਚ ਅਸਭਿਆ ਹਨ । ਜੰਗਲੀ ਜਾਨਵਰਾਂ ਵਾਂਗ ਵਰਤਾਓ ਕਰਦੇ ਹਨ । ਆਪਸ ਵਿਚ ਲੜਦੇ ਹਨ । ਹੋਰ ਕਈ ਗੱਲਾਂ ਵਿਚ ਛੋਟੇ ਬੱਚਿਆਂ ਵਾਂਗ ਅਸਹਿ ਹਨ । ਰਾਜਾ ਜੇਕਰ ਗਲਤ ਕੰਮ ਕਰੇ ਤਾਂ ਅਧਿਕਾਰੀ ਉਸ ਨੂੰ ਰੋਕਦੇ ਨਹੀਂ ਹਨ । ਜੇਕਰ ਅਧਿਕਾਰੀ ਗਲਤ ਰਸਤੇ ਉਤੇ ਚਲਣ ਤਾਂ ਜਨਤਾ ਵਿਰੋਧ ਨਹੀਂ ਕਰਦੀ । ਅਜਿਹੀ ਹਾਲਤ ਵਿਚ ਜਨਤਾ ਦਾ ਅੱਗੇ ਵਧ ਸਕਣਾ ਸੰਭਵ ਨਹੀਂ ।"

ਇਸ ਵਿਸ਼ੇ ਤੇ ਜਿੰਨਾ ਵੀ ਸੋਚਿਆ ਜਾਵੇ, ਸਾਨੂੰ ਇਕ ਹੀ ਪ੍ਰਮੁੱਖ ਗੱਲ ਸਪੱਸ਼ਟ ਹੁੰਦੀ ਹੈ ਕਿ ਭਗਵਾਨ ਦੀ ਇਹ ਇੱਛਾ ਹੈ ਕਿ ਇਸ ਭੋਲੀ ਜਨਤਾ ਨੂੰ ਅੰਗਰੇਜ਼ ਲੋਕ ਆਪਣੀ ਸੁਰਖਿਆ ਵਿਚ ਲੈ ਕੇ ਉਸ ਦੀ ਰਖਿਆ ਕਰਨ । ਹੁਣ ਤਕ ਦੇ ਇਤਿਹਾਸ ਨੂੰ ਵੇਖ ਕੇ ਇਹੋ ਹੀ ਵਿਚਾਰ ਆਉਂਦਾ ਹੈ । ਜਨਤਾ ਨੇ ਹਰ ਥਾਂ ਆਪਸ ਵਿਚ ਲੜ ਕੇ ਇਕ ਤੋਂ ਬਾਅਦ ਇਕ ਪ੍ਰਾਂਤ ਸਾਡੇ ਅਧਿਕਾਰ ਵਿਚ ਦਿਤੇ । ਜਦੋਂ ਤਕ ਅਸੀਂ ਰਾਜ ਪ੍ਰਬੰਧ ਦੀ ਵਾਗਡੋਰ ਆਪਣੇ ਹੱਥ ਵਿਚ ਨਹੀਂ ਲੈਂਦੇ ਉਦੋਂ ਤੀਕ ਕਿਸੇ ਵੀ ਪ੍ਰਾਂਤ

ਵਿਚ ਸੁਖ ਅਤੇ ਸ਼ਾਂਤੀ ਨਹੀਂ ਹੋ ਸਕੇਗੀ । ਅਸੀਂ ਜਿਥੇ ਜਿਥੇ ਵੀ ਸ਼ਾਸਨ ਨੂੰ ਸੰਭਾਲਿਆ ਹੈ ਉਥੇ ਹੀ ਜਨਤਾ ਨੂੰ ਸੁਖ ਸ਼ਾਂਤੀ ਮਿਲੀ ਹੈ । ਲੋਕ ਬੜੀ ਤਸੱਲੀ ਨਾਲ ਰਹਿ ਰਹੇ ਹਨ ਅਤੇ ਉਨ੍ਹਾਂ ਦੀ ਇੱਛਾ ਅੰਗਰੇਜ਼ਾਂ ਦੇ ਸ਼ਾਸਨ ਨੂੰ ਬਣਾਈ ਰਖਣ ਦੀ ਹੈ । ਇਸ ਗੱਲ ਦੀ ਮਿਸਾਲ ਸਾਰਾ ਉਤਰ ਭਾਰਤ ਹੈ । ਦੱਖਣ ਵਿਚ ਕਰਨਾਟਕ, ਪੱਛਮੀ ਸਮੁੰਦਰ ਦਾ ਤੱਟ ਵਰਤੀ ਪ੍ਰਦੇਸ਼ ਮੈਸੂਰ ਇਸ ਗੱਲ ਦੀ ਪੁਸ਼ਟੀ ਕਰਦੇ ਹਨ । ਹੁਣ ਹੀ ਦਾ ਉਦਾਹਰਣ ਮਹਾਰਾਸ਼ਟਰ ਹੈ । ਸਮੁੱਚਾ ਭਾਰਤ ਵਰਸ਼ ਹੀ ਜੇਕਰ ਸਾਡੇ ਹੱਥ ਆ ਜਾਵੇ ਤਾਂ ਲੋਕ ਸਾਡੇ ਸਿਧਾਂਤਕ ਅਤੇ ਕੁਸ਼ਲ ਸ਼ਾਸਨ ਤੋਂ ਸੁਖ ਦਾ ਅਨੁਭਵ ਕਰਕੇ ਉਨਤੀ ਦੇ ਰਸਤੇ ਨੂੰ ਵੇਖ ਸਕਣਗੇ । ਇਹੀ ਸਾਡਾ ਸਨਿਸਚਤ ਅਤੇ ਦ੍ਰਿੜ ਵਿਚਾਰ ਹੈ ।

ਮੈਸੂਰ ਦੀ ਜਨਤਾ ਨੂੰ ਅਵਿਵਸਥਿਤ ਸ਼ਾਸਨ ਤੋਂ ਮੁਕਤ ਕਰਕੇ ਉਨ੍ਹਾਂ ਦੀ ਰਖਿਆ ਲਈ ਕੰਪਨੀ ਸਰਕਾਰ ਨੇ ਦੋ ਸਾਲ ਪਹਿਲਾਂ ਉਸ ਪ੍ਰਾਂਤ ਦੇ ਰਾਜ ਪ੍ਰਬੰਧ ਦਾ ਭਾਰ ਆਪਣੇ ਮੋਢਿਆ ਉਤੇ ਲੈ ਲਿਆ ਸੀ । ਕੋਡਗ ਦੇ ਰਾਜਾ ਜੇਕਰ ਤੁਰੰਤ ਹੀ ਆਪਣੀ ਦੁਸ਼ਟਤਾ ਛੱਡ ਕੇ ਸ਼ਾਸਨ ਦਾ ਪ੍ਰਬੰਧ ਠੀਕ ਕਰਨ ਤਾਂ ਬਹੁਤ ਖੁਸ਼ੀ ਹੋਵੇਗੀ । ਇਸ ਸੰਬੰਧ ਵਿਚ ਜੇਕਰ ਉਹ ਸਾਨੂੰ ਸੰਤੋਸ਼ ਜਨਕ ਢੰਗ ਨਾਲ ਵਿਸ਼ਵਾਸ ਨਾ ਦੁਆ ਸਕਣ ਤਾਂ ਇਸ ਰਾਜਾ ਨੂੰ ਮੈਸੂਰ ਦੇ ਰਾਜਾ ਵਾਂਗ, ਫਿਲਹਾਲ ਕੁਝ ਸਾਲਾਂ ਲਈ ਸ਼ਾਸਨ-ਭਾਰ ਤੋਂ ਮੁਕਤ ਕਰ ਦੇਣਾ ਚਾਹੀਦਾ ਹੈ ਅਤੇ ਕੰਪਨੀ ਦੀ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਵਲੋਂ ਕੋਡਗ ਦੇ ਰਾਜ-ਪ੍ਰਬੰਧ ਦਾ ਭਾਰ ਆਪਣੇ ਉਪਰ ਲੈ ਲਵੇ ।

ਇਹ ਸਾਡਾ ਨਿਸ਼ਚਿਤ ਵਿਚਾਰ ਹੈ । ਅਸੀਂ ਗਵਰਨਰ ਜਨਰਲ ਸਹਿਬਾਨ ਨੂੰ ਸੂਚਿਤ ਕਰ ਦਿਤਾ ਹੈ । ਤੁਹਾਨੂੰ ਵੀ ਸੂਚਿਤ ਕੀਤਾ ਜਾਂਦਾ ਹੈ ਕਿ ਇਸ ਗੱਲ ਨੂੰ ਧਿਆਨ ਵਿਚ ਰਖਕੇ ਹੀ ਆਪਣਾ ਅਗਲਾ ਪ੍ਰੋਗਰਾਮ ਨਿਸ਼ਚਿਤ ਕਰਨਾ ।

## 83

ਇਸ ਦੇ ਉਤਰ ਵਿਚ ਮੈਸੂਰ ਦੇ ਰੈਜਿਡੇਂਟ ਵਲੋਂ ਲਿਖੀ ਗਈ ਚਿੱਠੀ ਦਾ ਸੰਖੇਪ ਇਸ ਪ੍ਰਕਾਰ ਸੀ :

''ਇਹ ਜਾਣਕੇ ਹੈਰਾਨੀ ਹੋਈ ਕਿ ਤੁਸੀਂ ਆਪਣੀ ਚਿੱਠੀ ਵਿਚ ਜਿਹੜੀ ਨੀਤੀ ਦੇ ਉਲੇਖ ਕੀਤੀ ਹੈ ਉਹੀ ਸਾਡੀ ਵੀ ਹੈ । ਇਸ ਦੇਸ਼ ਦੀ ਜਨਤਾ ਬਾਰੇ ਤੁਹਾਡੇ ਜਿਹੜੇ ਵਿਚਾਰ ਹਨ ਉਨ੍ਹਾਂ ਨਾਲ ਅਸੀਂ ਪੂਰੀ ਤਰ੍ਹਾਂ ਸਹਿਮਤ ਹਾਂ । ਬੇਸਹਾਰਾ ਅਤੇ ਅਬੋਧ ਜਨਤਾ ਦੀ ਰਖਿਆ ਦੇ ਫ਼ਰਜ਼ ਭਗਵਾਨ ਨੇ ਸਾਨੂੰ ਸੌਂਪਿਆ ਹੈ । ਤੁਹਾਡੇ ਇਸ ਫੈਸਲੇ ਨਾਲ ਅਸੀਂ ਸਹਿਮਤ ਹਾਂ । ਸ਼ਾਸਨ ਫੁੱਲਾਂ ਦੀ ਸੇਜ ਨਹੀਂ । ਫੇਰ ਵੀ ਜਦੋਂ ਤਕ ਸਾਰੇ ਭਾਰਤਵਰਸ਼ ਦੇ ਰਾਜ ਪ੍ਰਬੰਧ ਨੂੰ ਕੰਪਨੀ ਆਪਣੇ ਹੱਥਾਂ ਵਿਚ ਨਹੀਂ ਲੈ ਲੈਂਦੀ ਉਦੋਂ ਤੀਕ ਏਥੋਂ ਦੀ ਜਨਤਾ ਦੀ ਕਿਸਮਤ ਵਿਚ ਸੁਖ ਨਹੀਂ ।

ਇਹ ਗੱਲ ਹੋਰ ਪ੍ਰਾਂਤਾਂ ਦੇ ਮੁਕਾਬਲੇ ਕੋਡਗ ਉਤੇ ਵਧ ਲਾਗੂ ਹੁੰਦੀ ਹੈ । ਰਾਜਾ

ਠੀਕ ਤਰ੍ਹਾਂ ਨਾਲ ਸ਼ਾਸਨ ਨਹੀਂ ਕਰ ਰਿਹਾ। ਲੋਕ ਅਸੰਤੁਸ਼ਟ ਹੋ ਕੇ ਸ਼ਕਾਇਤ ਕਰਦੇ ਹਨ ਅਤੇ ਇਹ ਪ੍ਰਾਰਥਨਾ ਕਰਦੇ ਹਨ ਕਿ ਰਾਜਾ ਨੂੰ ਦੰਡ ਦਿਤਾ ਜਾਵੇ। ਰਾਜਘਰਾਣੇ ਦੇ ਜੁਆਈ ਦੀਆਂ ਕਈ ਚਿੱਠੀਆਂ ਤੋਂ ਸਾਨੂੰ ਇਹ ਪਤਾ ਲਗਾ ਹੈ। ਰਾਜਾ ਨੇ ਉਸਦੀ ਪਤਨੀ ਨੂੰ ਕੈਦ ਵਿਚ ਸੁੱਟ ਰਖਿਆ ਹੈ। ਉਸਦੀ ਪ੍ਰਾਰਥਨਾ ਹੈ ਕਿ ਰਾਜਾ ਅਯੋਗ ਹੈ ਇਸ ਲਈ ਉਸ ਨੂੰ ਗੱਦੀ ਤੋਂ ਲਾਹ ਕੇ ਉਸ ਦੀ ਭੈਣ ਜਾਣੀ ਕਿ ਇਸ ਦੀ ਪਤਨੀ ਨੂੰ ਗੱਦੀ ਉਤੇ ਉਤੇ ਬਿਠਾਇਆ ਜਾਣਾ ਚਾਹੀਦਾ ਹੈ। ਏਧਰ ਇਕ ਬੁੱਢਾ ਸਾਹਮਣੇ ਆਇਆ ਹੈ। ਉਹ ਆਪਣੇ ਆਪ ਨੂੰ ਰਾਜਾ ਦਾ ਤਾਇਆ ਦਸਦਾ ਹੈ। ਉਸਦੀ ਬੇਨਤੀ ਹੈ ਕਿ ਜੇਕਰ ਰਾਜਾ ਨੂੰ ਹਟਾਇਆ ਜਾਵੇ ਤਾਂ ਉਸ ਦੇ ਆਪਣੇ (ਤਾਏ ਦੇ) ਪੁੱਤਰ ਨੂੰ ਰਾਜਾ ਬਣਾਇਆ ਜਾਵੇ। ਇਸ ਨੇ ਅਤੇ ਇਸ ਨਾਲ ਕਿਸੇ ਨੇ ਇਕ ਹੋਰ ਸੂਚਨਾ ਦਿਤੀ ਹੈ। ਉਹ ਸੂਚਨਾ ਇਹ ਹੈ ਕਿ ਰਾਜਾ ਦਾ ਇਕ ਭਰਾ ਹੈ। ਉਸੇ ਨੇ ਹੀ ਰਾਜਾ ਬਣਨਾ ਸੀ। ਇਸ ਰਾਜਾ ਦਾ ਗੱਦੀ ਉਤੇ ਬੈਠਣਾ ਗਲਤ ਹੈ। ਇਸ ਤੋਂ ਇਲਾਵਾ ਰਾਜ ਪ੍ਰਬੰਧ ਵੀ ਠੀਕ ਨਹੀਂ ਹੈ ਇਸ ਲਈ ਇਸ ਦਾ ਅਧਿਕਾਰ ਖੋਹ ਕੇ ਇਸਦੇ ਭਰਾ ਨੂੰ ਰਾਜ ਦੇਣਾ ਚਾਹੀਦਾ ਹੈ। ਜਿਸ ਭਰਾ ਦਾ ਜਿਕਰ ਹੈ ਉਸ ਸੰਬੰਧ ਵਿਚ ਨਿਸ਼ਚਿਤ ਤੌਰ ਤੇ ਕਿਹਾ ਨਹੀਂ ਜਾ ਸਕਦਾ ਕਿ ਉਹ ਉਸ ਬੁੱਢੇ ਦਾ ਪੁੱਤਰ ਹੈ ਜਾਂ ਕੋਈ ਹੋਰ। ਇਸ ਪ੍ਰਕਾਰ ਜਿਵੇਂ ਵੀ ਹੋਵੇ, ਇਸ ਰਾਜਾ ਨੂੰ ਗੱਦੀ ਤੋਂ ਲਾਹੁਣਾ ਹੀ ਸਭ ਤੋਂ ਪਹਿਲਾਂ ਠੀਕ ਲਗਦਾ ਹੈ। ਉਸ ਤੋਂ ਬਾਅਦ ਇਹ ਸੁਆਲ ਉਠਦਾ ਹੈ ਕਿ ਜਿਹੜੇ ਲੋਕ ਆਪਣੇ ਆਪ ਨੂੰ ਰਾਜਾ ਬਣਨ ਦਾ ਅਧਿਕਾਰੀ ਦਸਦੇ ਹਨ ਕੀ ਉਨ੍ਹਾਂ ਵਿਚੋਂ ਕਿਸੇ ਨੂੰ ਗੱਦੀ ਦਿੱਤੀ ਜਾ ਸਕਦੀ ਹੈ ? ਅਜਿਹਾ ਕੋਈ ਠੀਕ ਸਬੂਤ ਨਹੀਂ ਮਿਲਦਾ ਕਿ ਇਨ੍ਹਾਂ ਵਿਚੋਂ ਕਿਹੜੇ ਵਿਅਕਤੀ ਨੂੰ ਗੱਦੀ ਦਿਤੀ ਜਾਵੇ, ਅਤੇ ਜਿਸ ਵਿਅਕਤੀ ਨੂੰ ਬਿਠਾਇਆ ਜਾਵੇਗਾ, ਉਹ ਮੈਸੂਰ ਦੀ ਗੱਦੀ ਉਤੇ ਬਿਠਾਏ ਗਏ ਵਿਅਕਤੀ ਨਾਲੋਂ ਚੰਗਾ ਰਾਜਾ ਸਿੱਧ ਹੋ ਸਕੇਗਾ। ਉਂਜ ਕਿਸੇ ਇਕ ਵਿਅਕਤੀ ਨੂੰ ਰਾਜ ਦਿਤਾ ਜਾਵੇ ਤਾਂ ਦੇਸ਼ ਫੇਰ ਵੀ ਸੰਕਟ ਵਿਚ ਪੈ ਸਕਦਾ ਹੈ। ਉਸ ਨੂੰ ਵੇਖ ਕੇ ਫੇਰ ਤੋਂ ਸਾਨੂੰ ਇਹ ਸ਼ਾਸਨ ਆਪਣੇ ਹੱਥ ਵਿਚ ਲੈਣਾ ਪੈ ਸਕਦਾ ਹੈ।

ਜੋ ਵੀ ਹੈ ਅਸੀਂ ਹੁਣੇ ਜਿਹੇ ਰਾਜਾ ਦੇ ਮਹਿਮਾਨ ਬਣ ਕੇ ਮਡਕੇਰੀ ਜਾਣ ਵਾਲੇ ਹਾਂ। ਇਨ੍ਹਾਂ ਸਭ ਗੱਲਾਂ ਬਾਰੇ ਰਾਜਾ ਨੂੰ ਚਿਤਾਵਨੀ ਦੇਵਾਂਗੇ। ਉਂਜ ਉਥੋਂ ਦੇ ਸਥਾਨਕ ਹਾਲਾਤ ਦਾ ਸਾਵਧਾਨੀ ਨਾਲ ਅਧਿਅਨ ਕਰਕੇ ਕੋਡਗ ਨੂੰ ਕੰਪਨੀ ਸਰਕਾਰ ਦੇ ਅਧੀਨ ਕਰਨ ਦੇ ਸੰਬੰਧ ਵਿਚ ਸਾਧਕ ਬਾਧਕ, ਸ਼ਕਤੀ-ਕਮਜ਼ੋਰੀ ਸਭ ਗੱਲਾਂ ਨੂੰ ਜਾਣਨ ਦਾ ਯਤਨ ਕਰਾਂਗੇ। ਉਸ ਵੇਲੇ ਜੇਕਰ ਤੁਸੀਂ ਘਟੋ ਘਟ ਇਕ ਦਿਨ ਲਈ ਆ ਸਕੋ ਤਾਂ ਸਥਿਤੀ ਨੂੰ ਸਮਝਣ ਵਿਚ ਸਹਾਇਤਾ ਮਿਲੇ ਵੀ।

ਤੁਹਾਡੀ ਚਿੱਠੀ ਵਿਚ ਇਕ ਗੱਲ ਦੇ ਉਲੇਖ ਨਹੀਂ ਹੈ ਜਿਹੜੀ ਮੈਨੂੰ ਬਹੁਤ ਮਹੱਤਵਪੂਰਨ ਲਗਦੀ ਹੈ। ਉਹ ਇਹ ਹੈ ਕਿ ਅੰਗਰੇਜ਼ਾਂ ਨੂੰ ਏਥੇ ਆ ਕੇ ਇਸ ਦੇਸ਼ ਦੀ ਜਨਤਾ ਨੂੰ ਇਕ ਸੁ-ਵਿਵਸਥਿਤ ਰਾਜਨੀਤਕ ਜੀਵਨ ਹੀ ਪ੍ਰਦਾਨ ਕਰਨਾ ਨਹੀਂ ਹੈ ਸਗੋਂ ਈਸਾ ਮਸੀਹ ਦੇ ਪਵਿੱਤਰ ਵਚਨਾਂ ਦਾ ਪ੍ਰਸਾਰ ਕਰਕੇ ਏਥੋਂ ਦੀ ਜਨਤਾ ਦੇ ਦਿਲਾਂ ਦੇ ਅੰਧਕਾਰ ਨੂੰ ਦੂਰ ਕਰਕੇ ਉਨ੍ਹਾਂ ਦਾ ਪਾਰ-ਉਤਾਰਾ ਵੀ ਕਰਨਾ ਹੈ। ਇਹੋ

ਭਗਵਾਨ ਦੀ ਇੱਛਾ ਹੈ । ਸਾਨੂੰ ਇਹ ਪਤਾ ਹੈ ਕਿ ਹੋਰ ਪ੍ਰਾਂਤਾਂ ਦਾ ਹਿੰਦੂ ਧਰਮ ਬਹੁਤ ਅਵਿਵੇਕ ਪੂਰਣ ਹੈ । ਜਾਣਕਾਰਾ ਦਾ ਕਹਿਣਾ ਹੈ ਕਿ ਉਸ ਦਾ ਰੂਪ ਕੋਡਗ ਵਿਚ ਹੋਰ ਵੀ ਵਿਗੜਿਆ ਹੋਇਆ ਹੈ । ਮਾਣਯੋਗ ਮੋਘਲਿੰਗ ਨਾਂ ਦੇ ਸਾਡੇ ਧਰਮ ਪ੍ਰਚਾਰਕ ਨੇ ਕੋਡਗ ਵਿਚ ਖੂਬ ਘੁੰਮ ਕੇ ਹਾਲਾਤ ਦਾ ਅਧਿਅਨ ਕਰਕੇ ਸਾਨੂੰ ਇਹ ਦਸਿਆ ਹੈ । ਉਨ੍ਹਾਂ ਦਾ ਕਹਿਣਾ ਹੈ ਕਿ ਈਸਾ ਦੇ ਸੇਵਕਾਂ ਲਈ ਕੋਡਗ ਵਿਚ ਧਰਮ ਦੀ ਚੰਗੀ ਫ਼ਸਲ ਪੈਦਾ ਕਰਨ ਦਾ ਅੱਛਾ ਅਵਸਰ ਹੈ । ਜੇਕਰ ਤਰੀਕੇ ਨਾਲ ਕੋਸ਼ਿਸ਼ ਕੀਤੀ ਜਾਵੇ ਤਾਂ ਕੁਛ ਸਾਲਾਂ ਵਿਚ ਸਾਰਾ ਕੋਡਗ ਇਸਾਈ ਧਰਮ ਦਾ ਕੇਂਦਰ ਬਣ ਸਕਦਾ ਹੈ । ਰਾਜਮਹੱਲ ਦੇ ਲੋਕ ਵੀ ਇਸ ਵਲ ਝੁਕੇ ਹੋਏ ਹਨ ।

ਇਸ ਵਾਰ ਜਦੋਂ ਅਸੀਂ ਕੋਡਗ ਜਾਵਾਂਗੇ ਤਾਂ ਇਸ ਸੰਬੰਧ ਵਿਚ ਅਧਿਅਨ ਕਰਾਂਗੇ ।"

## 84

ਤਿਉਹਾਰ ਦੀਆਂ ਤਿਆਰੀਆਂ ਅੱਗੇ ਵਧੀਆਂ । ਬੋਪੰਣਾ ਨੇ ਆਪਣੇ ਕੰਮ ਨੂੰ "ਨਹੀਂ ਕਰਾਂਗਾ" ਕਹਿਕੇ ਵੀ ਨਹੀਂ ਛਡਿਆ । ਪਰ ਉਸ ਉਤੇ ਖਾਸ ਮਿਹਨਤ ਵੀ ਨਹੀਂ ਕੀਤੀ । ਉਸ ਦੇ ਗੁਲਾਮ ਨਾਇਕ ਉਤੱਯਾ ਦੇ ਮੜਕੇਰੀ ਵਿਚ ਨਾ ਰਹਿਣ ਕਰਕੇ ਕੰਮ ਵਿਚ ਥੋੜੀ ਅੜਚਨ ਵੀ ਹੋਈ । ਉਸ ਨੇ ਰਾਜਮਹੱਲ ਦੀ ਪਹਿਰੇਦਾਰੀ ਦਾ ਪ੍ਰਬੰਧ ਉਚਿਤ ਢੰਗ ਨਾਲ ਨਹੀਂ ਕੀਤਾ ਇਹ ਕਹਿ ਕੇ ਰਾਜਾ ਨੇ ਉਸ ਨੂੰ ਸੀਮਾਂ ਪ੍ਰਾਂਤ ਵਿਚ ਭੇਜ ਦੇਣ ਦੀ ਆਗਿਆ ਦੇ ਦਿਤੀ ਸੀ । ਉਸਨੂੰ ਹੇਗੱਡ ਸੀਮਾਂਵਰਤੀ ਪ੍ਰਦੇਸ਼ ਵਿਚ ਭੇਜਿਆ ਗਿਆ ਸੀ । ਕੋਡਗੀਆਂ ਦੀਆਂ ਖੇਲਾਂ ਵਿਚ ਉਤੱਯਾ ਬਹੁਤ ਮਾਹਰ ਅਤੇ ਉਤਸ਼ਾਹੀ ਸੀ । ਉਹ ਜਿਥੇ ਖੜਾ ਹੋ ਜਾਂਦਾ ਉਥੇ ਸੌ ਬੰਦੇ ਆ ਖੜੇ ਹੁੰਦੇ ਸਨ । ਏਨਾਂ ਪ੍ਰਭਾਵ ਕਿਸੇ ਹੋਰ ਦਾ ਨਹੀਂ ਸੀ ।

ਘਰ ਦੇ ਜੁਆਈ ਚੇਨਬਸਵ ਨੂੰ ਹੁਣ ਸਨੇਹ ਸੰਬੰਧ ਫਿਰ ਤੋਂ ਬਣ ਜਾਣ ਕਾਰਨ ਤਿਉਹਾਰ ਵਿਚ ਸ਼ਾਮਲ ਹੋਣ ਲਈ ਬੁਲਾਇਆ ਗਿਆ ਸੀ । ਉਹ ਕੋਡਗੀਆਂ ਦੇ ਗੀਤ ਅਤੇ ਨਾਚ ਤੋਂ ਜਾਣੂ ਸੀ । ਉਤੱਯਾ ਦੇ ਕੰਮ ਦਾ ਇਕ ਹਿੱਸਾ ਉਸ ਨੂੰ ਸੌਂਪਿਆ ਗਿਆ ।

ਬਾਹਰ ਤੋਂ ਆਉਣ ਵਾਲੇ ਮਹਿਮਾਨਾਂ ਨੂੰ ਕੋਡਗ ਦੀ ਸੰਸਕ੍ਰਿਤੀ ਅਤੇ ਇਤਿਹਾਸ ਤੋਂ ਜਾਣੂ ਕਰਾਉਣਾ ਜ਼ਰੂਰੀ ਸੀ, ਇਸ ਲਈ ਪੁਰਾਣੇ ਲਿਖੇ ਗਏ ਕੁਝ ਦ੍ਰਿਸ਼ਾਂ ਨੂੰ ਪਿੰਡ ਦੇ ਲੋਕ ਪੇਸ਼ ਕਰਨਗੇ ! ਉਂਞ ਜੋ ਵੀ ਕੋਈ ਕਵਿਤਾ ਪੜ੍ਹਨਾ ਜਾਂ ਨਾਟਕ ਖੇਡਣਾ ਚਾਹੁੰਦਾ ਤਾਂ ਉਸ ਨੂੰ ਅਜਿਹਾ ਕਰਨ ਦੀ ਸਹੂਲਤ ਸੀ, ਇਹ ਸਾਰਾ ਪ੍ਰਬੰਧ ਲਕਸ਼ਮੀ ਨਾਰਾਇਣ ਦੇ ਭਰਾ ਮਣੇਗਾਰ ਸੂਰੱਪਾ ਨੂੰ ਦਿਤਾ ਗਿਆ ਸੀ ।

ਇਸ ਗੱਲ ਦਾ ਪਤਾ ਸੀ ਕਿ ਅੰਗਰੇਜ਼ ਮਹਿਮਾਨਾਂ ਨੂੰ ਸ਼ਿਕਾਰ ਖੇਡਣ ਦਾ ਬੜਾ ਸ਼ੌਕ ਸੀ । ਉਨ੍ਹਾਂ ਲਈ ਦੋ ਤਿੰਨ ਦਿਨ ਸ਼ਿਕਾਰ ਖੇਡਣ ਦਾ ਪ੍ਰਬੰਧ ਕੀਤਾ ਗਿਆ ।

ਰਾਜ ਭਵਨ ਦੇ ਸ਼ਸਤਰ ਭੰਡਾਰ ਵਿਚੋਂ ਲੋੜੀਂਦੇ ਸ਼ਸਤਰ, ਜਾਲ ਅਤੇ ਰੱਸੀਆਂ ਆਦਿ ਕੱਢੀਆਂ ਗਈਆਂ। ਸ਼ਿਕਾਰ ਖੇਡਣ ਲਈ ਨਿਸ਼ਚਿਤ ਜੰਗਲ ਦੇ ਨੇੜੇ ਤੇੜੇ ਦੀ ਪਿੰਡਾਂ ਨੂੰ ਸ਼ਿਕਾਰ ਵਿਚ ਮਦਦ ਕਰਨ ਦੀ ਆਗਿਆ ਭਿਜਵਾ ਦਿਤੀ ਗਈ।

ਰਾਜਭਵਨ ਦੇ ਤਬੇਲੇ ਵਿਚ ਕਾਫ਼ੀ ਘੋੜੇ ਸਨ ਅਤੇ ਸ਼ਿਕਾਰੀ ਕੁੱਤਿਆਂ ਦਾ ਦਲ ਹੈ ਹੀ ਸੀ। ਮੰਤਰੀ ਬਣ ਜਾਣ ਦੇ ਬਾਵਜੂਦ ਬਸਵ ਹੀ ਉਸ ਦੀ ਦੇਖ ਭਾਲ ਕਰਦਾ ਸੀ। ਮਹਿਮਾਨਾਂ ਦੇ ਭੋਜਨ ਬਾਰੇ ਕੁਝ ਸਲਾਹ ਮਸ਼ਵਰਾ ਹੋਇਆ ਅੰਗਰੇਜ਼ਾਂ ਵਿਚ ਇਸ ਗੱਲ ਦਾ ਹੰਕਾਰ ਸੀ ਕਿ ਉਨ੍ਹਾਂ ਦੀ ਜਿਤ ਦਾ ਕਾਰਨ ਗਊ ਮਾਸ ਅਤੇ ਕਣਕ ਦੀ ਵਰਤੋਂ ਕਰਨਾ ਸੀ। ਪੀਣ ਸੰਬੰਧੀ ਕੋਡਗ ਵਿਚ ਕੋਈ ਰੋਕ ਟੋਕ ਨਹੀਂ ਸੀ। ਇਹ ਠੀਕ ਸੀ ਕਿ ਰਾਜਾ ਦੇ ਖ਼ਾਨਦਾਨ ਵਿਚ ਸ਼ਰਾਬ ਦੀ ਵਰਤੋਂ ਵਰਜਤ ਸੀ। ਉਸ ਦੇ ਪਿਤਾ ਅਤੇ ਤਾਏ ਨੇ ਬਜ਼ੁਰਗਾਂ ਦੇ ਰਹਿਣ ਸਹਿਣ ਦਾ ਢੰਗ ਨਹੀਂ ਛਡਿਆ ਸੀ। ਪਰ ਉਨ੍ਹਾਂ ਨੇ ਦੂਜਿਆਂ ਨੂੰ ਕਦੇ ਪੀਣ ਤੋਂ ਨਹੀਂ ਰੋਕਿਆ ਸੀ। ਜਦੋਂ ਅੰਗਰੇਜ਼ ਉਨ੍ਹਾਂ ਨੂੰ ਮਿਲਣ ਆਉਂਦੇ ਸਨ ਉਦੋਂ ਉਹ ਉਨ੍ਹਾਂ ਲਈ ਸ਼ਰਾਬ ਦੇ ਪ੍ਰਬੰਧ ਕਰਦੇ ਸਨ। ਇਸੇ ਲਈ ਚਿੱਕਵੀਰ ਰਾਜ ਨੇ ਬਸਵ ਦੀ ਸਹਾਇਤਾ ਨਾਲ ਪੀਣ ਦੀ ਆਦਤ ਪਾ ਲਈ ਸੀ। ਉਸ ਨੇ ਏਨੀ ਸ਼ਰਾਬ ਇਕੱਠੀ ਕੀਤੀ ਹੋਈ ਸੀ ਕਿ ਉਸ ਨਾਲ ਉਹ ਸਾਰੇ ਮਹਿਮਾਨਾਂ ਨੂੰ ਇਕ ਹਫ਼ਤਾ ਹੀ ਨਹੀਂ ਸਗੋਂ ਤਿੰਨ ਮਹੀਨੇ ਤਕ ਪੇਟ ਭਰ ਕੇ ਪਿਲਾ ਸਕਦਾ ਸੀ। ਇਸ ਲਈ ਸ਼ਰਾਬ ਬਾਰੇ ਕੋਈ ਚਿੰਤਾ ਨਹੀਂ ਸੀ ਪਰ ਗਊ-ਮਾਸ ਦੀ ਗੱਲ ਕਿਵੇਂ ਬਣੇ? ਕੋਡਗ ਵਿਚ ਗਊ ਹੱਤਿਆ ਨਹੀਂ ਹੋ ਸਕਦੀ, ਹੁਣ ਤਕ ਨਾ ਕਦੇ ਹੋਈ ਸੀ।

ਬਸਵ ਨੇ ਮੰਤਰੀਆਂ ਨੂੰ ਦਸਿਆ ਕਿ ਰਾਜਾ ਦਾ ਹੁਕਮ ਹੈ ਕਿ ਆਉਣ ਵਾਲੇ ਮਹਿਮਾਨਾਂ ਨੂੰ ਉਨ੍ਹਾਂ ਦਾ ਮਨ ਪਸੰਦ ਆਹਾਰ ਦੇਣਾ ਚਾਹੀਦਾ ਹੈ। ਜੇ ਉਹ ਗਊ-ਮਾਸ ਚਾਹੁਣ ਤਾਂ ਉਹ ਵੀ ਦਿਤਾ ਜਾਵੇ। ਲਕਸ਼ਮੀ ਨਰਾਇਣ ਇਸ ਗੱਲ ਨਾਲ ਸਹਿਮਤ ਨਹੀਂ ਸੀ। ਬੋਪੰਣਾ ਨੇ ਵੀ, "ਸਾਡੇ ਦੇਸ਼ ਦਾ ਇਹ ਰਿਵਾਜ ਨਹੀਂ ਹੈ। ਸਾਨੂੰ ਇਹ ਨਹੀਂ ਕਰਨਾ ਚਾਹੀਦਾ," ਕਿਹਾ। ਰਾਣੀ ਨੂੰ ਪੁਛਿਆ ਗਿਆ ਤਾਂ ਉਹ ਬੋਲੀ, "ਜੋ ਸਾਡਾ ਰਿਵਾਜ ਨਹੀਂ ਉਹ ਨਹੀਂ ਕਰਨਾ ਚਾਹੀਦਾ," ਬਸਵ ਨੇ ਕਿਹਾ, "ਦੇਸ਼ ਵਿਚ ਗਊ-ਹੱਤਿਆ ਕਰਨ ਦੀ ਲੋੜ ਨਹੀਂ, ਪਿਰਯਾਪਟਣ ਤੋਂ ਜਾਂ ਪਾਣੇ ਤੋਂ ਮੰਗਵਾਣ ਵਿਚ ਕੀ ਨੁਕਸਾਨ ਹੈ? ਇਸ ਨਾਲ ਧਰਮ ਦੀ ਰਖਿਆ ਵੀ ਹੋ ਜਾਵੇਗੀ ਅਤੇ ਮਹਿਮਾਨਾਂ ਦੀ ਸੰਤੁਸ਼ਟੀ ਵੀ।" ਜਿਵੇਂ ਤੁਹਾਡੀ ਮਰਜ਼ੀ ਕਹਿ ਕੇ ਇਹ ਗੱਲ ਉਸ ਉਤੇ ਛਡ ਦਿਤੀ ਗਈ।

ਅੰਗਰੇਜ਼ ਤੀਵੀਆਂ ਤੇ ਮਰਦ ਇਕੱਠੇ ਆਉਂਦੇ ਹਨ। ਇਸ ਲਈ ਇਹ ਫ਼ੈਸਲਾ ਹੋਇਆ ਕਿ ਉਨ੍ਹਾਂ ਦੇ ਰਿਵਾਜ ਅਨੁਸਾਰ ਉਨ੍ਹਾਂ ਲਈ ਭੋਜਨ ਅਤੇ ਨਾਚ ਦਾ ਪ੍ਰਬੰਧ ਹੋਣਾ ਚਾਹੀਦਾ ਹੈ।

ਇਸ ਵਿਚ ਮੈਘਲਿੰਗ ਪਾਦਰੀ ਵਲੋਂ ਦਸਿਆ ਗਿਆ ਇਕ ਪ੍ਰੋਗਰਾਮ ਵੀ ਸ਼ਾਮਲ ਕਰਨ ਦਾ ਫ਼ੈਸਲਾ ਕੀਤਾ ਗਿਆ। ਉਸ ਦਾ ਕਹਿਣਾ ਸੀ ਕਿ ਭਾਰਤ ਵਰਸ਼ ਵਿਚ ਜਿੰਨੇ ਵੀ ਧਰਮ ਪ੍ਰਚਲਿਤ ਹਨ ਉਨ੍ਹਾਂ ਵਿਚੋਂ ਇਕ ਵੀ ਉਨਤ ਨਹੀਂ ਹੈ। ਇਸਾਈ

ਧਰਮ ਇਨ੍ਹਾਂ ਸਭਨਾਂ ਵਿਚ ਸ੍ਰੇਸ਼ਠ ਹੈ। ਇਹ ਗੱਲ ਮੈਂ ਸਿਧ ਕਰ ਵਖਾਵਾਂਗਾ। ਇਸ ਵਿਸ਼ੇ ਤੇ ਤੁਹਾਡੇ ਧਰਮ ਦਾ ਕੋਈ ਵੀ ਪ੍ਰਮੁੱਖ ਵਿਅਕਤੀ ਮੇਰੇ ਨਾਲ ਵਾਦ-ਵਿਵਾਦ ਕਰ ਸਕਦਾ ਹੈ। ਰਾਜਾ ਅਤੇ ਮਹਿਮਾਨਾਂ ਸਾਹਮਣੇ ਜੇਕਰ ਇਹ ਸਿੱਧ ਹੋ ਗਿਆ ਤਾਂ ਕੋਡਗ ਵਿਚ ਉਸ ਨੂੰ ਈਸਾਈ ਮੱਤ ਦਾ ਪ੍ਰਚਾਰ ਅਤੇ ਆਪਣੇ ਗੁਰੂ ਦੀ ਬਾਣੀ ਦੇ ਪ੍ਰਸਾਰ ਵਿਚ ਅਸਾਨੀ ਹੋਵੇਗੀ। ਇਹ ਗੱਲ ਲਕਸ਼ਮੀ ਨਰਾਇਣ ਅਤੇ ਬੋਪੰਣਾ ਨੂੰ ਚੰਗੀ ਨਹੀਂ ਲੱਗੀ, ਪਰ ਰਾਜਾ ਨੇ ਕਿਹਾ ਕਿ ਇਹ ਹੋਣ ਦਿਤਾ ਜਾਵੇ। ਉਸ ਦੇ ਹਾਂ ਕਹਿਣ ਦਾ ਕਾਰਨ ਸੀ ਕਿ ਉਹ ਮੈਘਲਿੰਗ ਸਾਹਿਬ ਨੂੰ ਖ਼ੁਸ਼ ਕਰਕੇ ਆਪਣੇ ਸਰੀਰ ਲਈ ਤਾਕਤ ਦੀ ਕੋਈ ਚੰਗੀ ਦੁਆਈ ਹਾਸਲ ਕਰਨਾ ਚਾਹੁੰਦੇ ਸਨ ਅਤੇ ਦੂਜੇ ਦੋਨਾਂ ਧਰਮਾਂ ਵਿਚ ਆਪਣਾ ਨਿਰਪੱਖ ਭਾਵ ਵਿਖਾ ਕੇ ਅੰਗਰੇਜ਼ਾਂ ਨੂੰ ਖ਼ੁਸ਼ ਕਰਨਾ ਚਾਹੁੰਦੇ ਸਨ। ਤੀਜਾ ਇਕ ਛੋਟਾ ਜਿਹਾ ਉੱਦੇਸ਼ ਹੋਰ ਵੀ ਸੀ। ਮੰਦਰ ਦੇ ਦੀਖਸ਼ਤ ਨੂੰ ਇਹ ਹੰਕਾਰ ਸੀ ਕਿ ਉਸ ਦੀ ਬਰਾਬਰੀ ਦਾ ਕੋਈ ਨਹੀਂ ਹੈ। ਤਿਉਹਾਰ ਵਾਲੇ ਦਿਨ ਚੌਲਾਂ ਲਈ ਪੱਲਾ ਅੱਡਣਾ, ਸੋਨੇ ਲਈ ਹੱਥ ਪਸਾਰਨਾ ਹੀ ਉਸ ਦਾ ਕੰਮ ਹੈ। ਉਸ ਨੂੰ ਵੀ ਪਤਾ ਲਗੇ ਕਿ ਦੂਜੇ ਮੱਤ ਦੇ ਲੋਕ ਆਪਣੇ ਧਰਮ ਲਈ ਕਿੰਨਾ ਕਸ਼ਟ ਉਠਾਂਦੇ ਹਨ। ਜ਼ਰਾ ਆਪਣੇ ਗਿਆਨ ਨੂੰ ਸਾਰਿਆਂ ਸਾਹਮਣੇ ਪ੍ਰਗਟ ਕਰੇ ਤਾਂ ਪਤਾ ਲੱਗੇ। ਅਖ਼ੀਰ ਇਸ ਦਾ ਵੀ ਪ੍ਰਬੰਧ ਹੋ ਗਿਆ। ਦੀਖਸ਼ਤ ਨੂੰ ਵੀ ਪਹਿਲਾਂ ਹੀ ਸੂਚਨਾ ਦੇ ਦਿਤੀ ਗਈ।

## 85

ਤਿਉਹਾਰ ਦਾ ਦਿਨ ਆ ਪੁਜਿਆ। ਮਹਿਮਾਨ ਲੋਕ ਵੀ ਆ ਪਹੁੰਚੇ। ਰਾਜ ਮਹੱਲ ਵਲੋਂ ਆਓ-ਭਗਤ ਦਾ ਕੰਮ ਬਿਨਾਂ ਕਿਸੇ ਰੋਕ ਟੋਕ ਤੋਂ ਚਲਦਾ ਰਿਹਾ।

ਰੈਜਿਡੈਂਟ ਅਤੇ ਉਸ ਦੇ ਸਾਥੀਆਂ ਦੇ ਮਡਕੇਰੀ ਆਉਣ ਵਾਲੇ ਦਿਨ ਬਸਵੱਯਾ ਨੇ ਸ਼ਹਿਰ ਦੇ ਵਡੇ ਦਰਵਾਜ਼ੇ ਉਤੇ ਰਾਜਾ ਵਲੋਂ ਉਨ੍ਹਾਂ ਦਾ ਸਵਾਗਤ ਕੀਤਾ। ਜਦੋਂ ਉਹ ਰਾਜ ਭਵਨ ਪੁੱਜੇ ਤਾਂ ਲਕਸ਼ਮੀ ਨਾਰਾਇਣ ਅਤੇ ਬੋਪੰਣਾ ਉਨ੍ਹਾਂ ਦਾ ਸੁਆਗਤ ਕਰਕੇ ਅੰਦਰ ਲੈ ਗਏ। ਵੀਰਰਾਜ ਨੇ ਅੰਗਰੇਜ਼ ਕਰਨਲਾਂ ਜਿਹੇ ਵਸਤਰ ਧਾਰਨ ਕੀਤੇ ਹੋਏ ਸਨ, ਆਪਣੇ ਤਾਏ ਕੋੱਡਵੀਰ ਰਾਜ ਨੂੰ ਕੰਪਨੀ ਵਲੋਂ ਪ੍ਰਦਾਨ ਕੀਤੀ ਗਈ ਤਲਵਾਰ ਪਾ ਕੇ ਵਡੇ ਸਾਰੇ ਹੀਰੇ ਨਾਲ ਸਜੀ ਪਗੜੀ ਪਹਿਨ ਕੇ ਉਨ੍ਹਾਂ ਦਾ ਆਪਣੀ ਬੈਠਕ ਵਿਚ ਸਵਾਗਤ ਕੀਤਾ। ਕੁਸ਼ਲ-ਮੰਗਲ ਪੁਛ ਲੈਣ ਤੋਂ ਬਾਅਦ ਵਡੇ ਰਾਜਾ ਵਲੋਂ ਇਨ੍ਹਾਂ ਲਈ ਹੀ ਬਣਵਾਏ ਗਏ ਦੋ-ਮੰਜ਼ਲੇ ਭਵਨ ਵਿਚ ਉਨ੍ਹਾਂ ਨੂੰ ਲੈ ਜਾਇਆ ਗਿਆ।

ਬੈਂਗਲੂਰ ਤੋਂ ਇਹਨਾਂ ਦੇ ਪੁੱਜਣ ਦੇ ਵੇਲੇ ਤਕ ਮੰਗਲੂਰ ਦਾ ਕਲੈਕਟਰ ਆ ਪੁੱਜਾ ਸੀ। ਵੀਰਰਾਜ ਦੀ ਆਗਿਆ ਅਨੁਸਾਰ ਬਸਵ ਦੁਪਹਿਰ ਨੂੰ ਹੀ ਉਸ ਨੂੰ ਮਿਲਿਆ ਅਤੇ ਬੋਲਿਆ, "ਪਾਣੇ ਤੋਂ ਇਕ ਕੁੜੀ ਨੂੰ ਕੋਈ ਰਾਜ ਮਹੱਲ ਲੈ ਆਇਆ

ਸੀ। ਪਤਾ ਲੱਗਾ ਕਿ ਉਹ ਉਠਾ ਕੇ ਲਿਆਂਦੀ ਗਈ ਹੈ। ਜਾਂਚ ਪੜਤਾਲ ਕਰਨ ਤੋਂ ਪਤਾ ਲੱਗਾ ਕਿ ਉਸ ਦੇ ਏਥੇ ਆਉਣ ਵਿਚ ਉਸ ਦੀ ਸਹਿਮਤੀ ਨਹੀਂ ਸੀ। ਤਾਂ ਸੋਚਿਆ ਗਿਆ ਕਿ ਉਸ ਨੂੰ ਕੁਸ਼ਲਤਾ ਪੂਰਵਕ ਵਾਪਸ ਭੇਜ ਦੇਣਾ ਚਾਹੀਦਾ ਹੈ। ਇਹ ਗੱਲ ਲਕਸ਼ਮੀ ਨਾਰਾਇਣ ਮੰਤਰੀ ਦੇ ਘਰ ਵੀ ਪਹੁੰਚੀ ਤਾਂ ਉਨ੍ਹਾਂ ਨੂੰ ਪਤਾ ਚਲਿਆ ਕਿ ਕੁੜੀ ਉਨ੍ਹਾਂ ਦੀ ਜਾਤ ਵਿਚੋਂ ਹੀ ਹੈ। ਇਸ ਲਈ ਉਨ੍ਹਾਂ ਦੀ ਬੁੱਢੀ ਮਾਤਾ ਆ ਕੇ ਉਸ ਨੂੰ ਆਪਣੇ ਨਾਲ ਲੈ ਗਈ। ਥਾਣੇ ਤੋਂ ਲਭਦਿਆਂ ਆਏ ਹੋਏ ਉਸ ਦੇ ਪਤੀ ਨੂੰ ਉਹ ਸੌਂਪ ਦਿਤੀ ਗਈ। ਇਸ ਸੰਬੰਧ ਵਿਚ ਜਿਹੜੀ ਨਾਰਾਜ਼ਗੀ ਚਲ ਰਹੀ ਸੀ ਫਿਲਹਾਲ ਉਹ ਖ਼ਤਮ ਹੋ ਗਈ ਹੈ। ਇਸ ਗੱਲ ਬਾਰੇ ਅਸੀਂ ਪਹਿਲਾਂ ਹੀ ਤੁਹਾਨੂੰ ਬੇਨਤੀ ਕਰ ਦਿਤੀ ਸੀ।" ਕਲੈਕਟਰ ਨੇ ਕਿਹਾ, "ਇਹ ਸੁਣ ਕੇ ਬਹੁਤ ਖ਼ੁਸ਼ੀ ਹੋਈ ਹੈ। ਇਹ ਗੱਲ ਮੈਂ ਮਦਰਾਸ ਲਿਖ ਦਿਤੀ ਹੈ।"

ਦੂਜੇ ਅਤੇ ਚੌਥੇ ਦਿਨ ਸ਼ਿਕਾਰ ਦਾ ਪ੍ਰਬੰਧ ਸੀ। ਸਰੀਰ ਅਜੇ ਠੀਕ ਨਾ ਹੋਣ ਕਰਕੇ ਵੀਰਰਾਜ ਸ਼ਿਕਾਰ ਉਤੇ ਨਾ ਗਿਆ। ਜੇਕਰ ਸਭ ਠੀਕ ਠਾਕ ਹੁੰਦਾ ਤਾਂ ਬੋਪੰਣਾ ਜਾ ਸਕਦਾ ਸੀ। ਪਰ ਕੰਮ ਦਾ ਬਹਾਨਾ ਬਣਾ ਕੇ ਉਹ ਰੁਕ ਗਿਆ। ਮਹਿਮਾਨਾਂ ਨੂੰ ਜੰਗਲ ਵਿਚ ਲੈ ਜਾਣ, ਏਧਰ ਓਧਰ ਘੁਮਾਉਣ ਅਤੇ ਵਾਪਸ ਲੈ ਆਉਣ ਦਾ ਕੰਮ ਬਸਵ ਉਤੇ ਪਿਆ।

ਉਸ ਦਾ ਸੱਜਾ ਪੈਰ ਮੋਚ ਖਾ ਜਾਣ ਕਾਰਨ ਉਸ ਦੀ ਚਾਲ ਵਿਚ ਲੰਗੜਾਹਟ ਸੀ। ਪਰ ਘੋੜੇ ਉਤੇ ਸਵਾਰ ਹੋ ਜਾਣ ਦੇ ਬਾਅਦ ਉਹ ਕਿਸੇ ਵੀ ਚਲਾਕ ਘੋੜ ਸਵਾਰ ਤੋਂ ਘਟ ਨਹੀਂ ਸੀ। ਉਸ ਦਾ ਸਰੀਰ ਰਾਜਾ ਨਾਲੋਂ ਵੀ ਮਜਬੂਤ ਸੀ। ਰਾਜਾ ਨਾ ਹੋਣ ਕਰਕੇ ਉਸ ਦੀ ਅਯਾਸ਼ੀ ਦੀ ਇਕ ਹੱਦ ਸੀ। ਇਸ ਲਈ ਰਾਜਾ ਤੋਂ ਦੋ ਸਾਲ ਵੱਡਾ ਹੋਣ ਤੇ ਵੀ ਉਹ ਅਜੇ ਵੀ ਹੱਟਾ-ਕਟਾ ਸੀ। ਸ਼ਿਕਾਰ ਦਾ ਅਜਿਹਾ ਪ੍ਰਬੰਧ ਕੀਤਾ ਗਿਆ ਸੀ ਕਿ ਹਰ ਇਕ ਨੂੰ ਇਕ ਦਿਨ ਇਕ ਸ਼ਿਕਾਰ ਜ਼ਰੂਰ ਮਿਲੇ। ਆਦਮੀਆਂ ਦੇ ਬਰਾਬਰ ਔਰਤਾਂ ਨੂੰ ਵੀ ਸ਼ਿਕਾਰ ਮਾਰਨ ਦਾ ਮੌਕਾ ਮਿਲਿਆ। ਅਜਿਹਾ ਪ੍ਰਬੰਧ ਕੀਤਾ ਗਿਆ ਸੀ ਕਿ ਸਾਰਿਆਂ ਨੂੰ ਘਟੋ ਘਟ ਇਕ ਸ਼ਿਕਾਰ ਮਿਲੇ ਅਤੇ ਸਾਰਿਆਂ ਨੂੰ ਸ਼ਿਕਾਰ ਵਿਚ ਸਫ਼ਲਤਾ ਮਿਲੇ। ਜਿਹੜੇ ਤਿੰਨ ਦਿਨਾਂ ਵਿਚ ਸ਼ਿਕਾਰ ਖੇਡਣ ਨਹੀਂ ਜਾਣਾ ਸੀ ਉਨ੍ਹਾਂ ਵਿਚ ਰੈਜ਼ਿਡੈਂਟ ਨੇ ਪਹਿਲੇ ਦਿਨ ਰਾਜਾ ਨਾਲ, ਦੂਜੇ ਦਿਨ ਉਸ ਦੀ ਮਨਜ਼ੂਰੀ ਲੈ ਕੇ ਮੰਤਰੀਆਂ ਨਾਲ ਅਤੇ ਤੀਜੇ ਦਿਨ ਜੁਆਈ ਚੇਨਬਸਵ ਨਾਲ ਗੱਲਬਾਤ ਕੀਤੀ।

ਉਨ੍ਹਾਂ ਹੀ ਦਿਨਾਂ ਵਿਚ ਥੋੜ੍ਹਾ ਵਿਹਲ ਮਿਲਦੇ ਹੀ ਮਹਿਮਾਨਾਂ ਨੇ ਰਾਜਾ ਦਾ ਸ਼ਸਤਰ-ਭੰਡਾਰ, ਘੋੜਸਾਲ ਅਤੇ ਸ਼ਿਕਾਰੀ ਕੁੱਤਿਆਂ ਦਾ ਦਲ ਵੇਖਿਆ। ਮਹਿਮਾਨ ਔਰਤਾਂ ਰਾਣੀ ਨੂੰ ਮਿਲੀਆਂ ਅਤੇ ਉਸ ਦੇ ਗਹਿਣੇ ਕਪੜੇ ਵੇਖ ਕੇ ਬਹੁਤ ਪ੍ਰਭਾਵਤ ਹੋਈਆਂ।

## 86

ਤਿਉਹਾਰ ਦੇ ਦਿਨਾਂ ਵਿਚ ਆਪਣੇ ਦੇਸ਼ ਦੇ ਇਤਿਹਾਸ ਦਾ ਇਕ ਪ੍ਰਸੰਗ ਲੈ ਕੇ ਨਾਟਕ ਖੇਲਣ ਦਾ ਰਿਵਾਜ ਰਾਜਭਵਨ ਵਿਚ ਪਹਿਲਾਂ ਤੋਂ ਹੀ ਚਲਿਆ ਆ ਰਿਹਾ ਸੀ। ਇਸ ਦਾ ਉਦੇਸ਼ ਅੰਗਰੇਜ਼ ਮਿੱਤਰਾਂ ਨੂੰ ਇਹ ਦਰਸਾਣਾ ਸੀ ਕਿ ਕੋਡਗ ਦੇ ਰਾਜਾ ਨੇ ਉਨ੍ਹਾਂ ਦੀ ਮਿੱਤਰਤਾ ਕਿਵੇਂ ਪ੍ਰਾਪਤ ਕੀਤੀ। ਏਸ ਵਾਰ ਪੰਜ ਦਿਨ ਭੋਜਨ ਉਪਰੰਤ ਅਜਿਹੇ ਨਾਟਕ ਖੇਡੇ ਗਏ।

ਲਕਸ਼ਮੀ ਨਾਰਾਇਣ ਦੇ ਭਰਾ ਸੁਰੱਪਾ ਨੂੰ ਇਸ ਤਰ੍ਹਾਂ ਦੇ ਨਾਟਕਾਂ ਨੂੰ ਪੇਸ਼ ਕਰਨ ਵਾਲਿਆਂ ਦਾ ਪਤਾ ਸੀ। ਉਸ ਨੇ ਉਨ੍ਹਾਂ ਸਾਰਿਆਂ ਨੂੰ ਬੁਲਾ ਕੇ ਇਕੱਠਾ ਕੀਤਾ ਅਤੇ ਪਤਾ ਲਾਇਆ ਕਿ ਕਿਹੜਾ ਕਿਹੜਾ ਆਦਮੀ ਕਿਹੜਾ ਕਿਹੜਾ ਦ੍ਰਿਸ਼ ਪੇਸ਼ ਕਰ ਸਕਦਾ ਹੈ। ਇਨ੍ਹਾਂ ਨੂੰ ਕੁਝ ਨੂੰ ਉਸ ਨੇ ਇਕ ਤਰਤੀਬ ਵਿਚ ਬੰਨ੍ਹ ਦਿਤਾ, ਉਸ ਨੇ ਇਸ ਗੱਲ ਦੀ ਜ਼ਿੰਮੇਦਾਰੀ ਲਈ ਕਿ ਉਹ ਪੜਦੇ ਦੇ ਪਿਛੋਂ ਘਟਨਾਵਾਂ ਦੀ ਪਹਿਲਾਂ ਸੂਚਨਾ ਦੇਵੇਗਾ ਅਤੇ ਪਾਤਰਾਂ ਦਾ ਲੋੜੀਂਦਾ ਨਿਰਦੇਸ਼ਨ ਕਰੇਗਾ, ਇਸ ਦੇ ਨਾਲ ਨਾਲ ਕਥਾ ਸੂਰਤ ਵੀ ਜੋੜੇਗਾ।

ਕੋਡਗ ਦੀ ਇਹ ਨਾਟਕ ਸ਼ੈਲੀ ਮੰਗਲੂਰ ਦੇ ਪੂਜਾ ਗਾਨ ਅਤੇ ਮਲਯਾਲ ਦੀ ਕਥਕ ਕਲੀ ਦੀ ਦੋਨੋਂ ਸ਼ੈਲੀਆਂ ਦਾ ਮਿਸ਼ਰਤ ਰੂਪ ਸੀ।

ਪਹਿਲੇ ਦਿਨ ਕੋਡਗ ਰਾਜਿਆਂ ਦੇ ਮੂਲ ਪੁਰਸ਼ ਦੇ ਚਰਿੱਤਰ ਦਾ ਨਾਟਕ ਰੂਪ ਪ੍ਰਦਰਸ਼ਿਤ ਕੀਤਾ ਗਿਆ। ਸਭ ਤੋਂ ਪਹਿਲੇ ਰਾਜ ਵੰਸ਼ ਦਾ ਅੰਤਮ ਰਾਜਾ ਬਹੁਤ ਦੁਸ਼ਟ ਸੀ। ਇਸ ਲਈ ਜਨਤਾ ਉਸ ਦੇ ਖ਼ਿਲਾਫ਼ ਹੋ ਗਈ ਅਤੇ ਜਨਤਾ ਦੇ ਨੇਤਾਵਾਂ ਨੇ ਉਸ ਦਾ ਖ਼ੂਨ ਕਰ ਦਿਤਾ। ਇੱਕੇਰੀ ਤੋਂ ਇਕ ਸੰਨਿਆਸੀ ਆਇਆ ਅਤੇ ਉਸ ਨੇ ਉਨ੍ਹਾਂ ਦੀ ਬੀਰਤਾ ਦੀ ਪ੍ਰਸੰਸਾ ਕਰਦੇ ਹੋਏ ਉਨ੍ਹਾਂ ਵਿਚੋਂ ਇਕ ਨੂੰ ਰਾਜਾ ਬਣਨ ਲਈ ਕਿਹਾ। ਉਨ੍ਹਾਂ ਨੇ ਇਹ ਗੱਲ ਸਵੀਕਾਰ ਨਹੀਂ ਕੀਤੀ ਅਤੇ ਸੰਨਿਆਸੀ ਨੂੰ ਹੀ ਰਾਜਾ ਬਣਾਇਆ ਗਿਆ। ਉਸ ਦਿਨ ਦੇ ਨਾਟਕ ਦਾ ਸਾਰ ਸੀ : ਉਸ ਰਾਜਾ ਨੇ ਮਾਲਕ ਬਣ ਕੇ ਰਾਜ ਨਹੀਂ ਕੀਤਾ। ਜਨਤਾ ਨੂੰ ਰਾਹ ਵਖਾਉਣ ਵਾਲੇ ਗੁਰੂ ਦੇ ਰੂਪ ਵਿਚ ਗੱਦੀ ਉਤੇ ਬੈਠਾ। ਜਨਤਾ ਉਸ ਦੀ ਸੇਵਕ ਨਹੀਂ ਸੀ ਸਗੋਂ ਉਸੇ ਦੇ ਪਰਿਵਾਰ ਦੇ ਜੀਆਂ ਸਮਾਨ ਸੀ। ਉਹ ਜਿਹੜਾ ਕਰ ਉਸ ਨੂੰ ਦੇਂਦੀ ਉਹ ਰਾਜ-ਕਰ ਨਹੀਂ ਸੀ ਸਗੋਂ ਗੁਰੂ-ਦੱਖਣਾ ਮਾਤਰ ਸੀ। ਇਸ ਨਾਟਕ ਅਨੁਸਾਰ ਅਖੀਰ ਵਿਚ ਜੋ ਰਾਜਾ ਬਣਿਆ ਉਸ ਨੇ ਕਿਹਾ ਕਿ ਮੈਂ ਅਤੇ ਮੇਰੇ ਵੰਸ਼ ਦੇ ਲੋਕ ਜਨਤਾ ਨੂੰ ਆਪਣੀ ਸੰਤਾਨ ਦੇ ਬਰਾਬਰ ਸਮਝਦੇ ਹਨ। ਇਸ ਵੰਸ਼ ਵਿਚ ਜਿਹੜਾ ਅਜਿਹਾ ਨਹੀਂ ਕਰੇਗਾ। ਉਸ ਨੂੰ ਤੁਸੀਂ ਲੋਕ ਉਹ ਹੀ ਸਜ਼ਾ ਦੇ ਸਕਦੇ ਹੋ ਜਿਹੜੀ ਪਿਛਲੇ ਰਾਜਾ ਨੂੰ ਦਿਤੀ ਸੀ।

ਇਹ ਦ੍ਰਿਸ਼ ਚਿੱਕਵੀਰ ਉੱਤੇ ਲਾਗੂ ਹੁੰਦਾ ਸੀ। ਗੱਲ ਰਾਜਾ, ਰਾਣੀ ਮੰਤਰੀ ਅਤੇ ਹੋਰ ਦਰਸ਼ਕਾਂ ਨੇ ਮਹਿਸੂਸ ਕੀਤੀ, ਪਰ ਇਸ ਨੂੰ ਪੇਸ਼ ਕਰਦਿਆਂ ਅਜਿਹਾ ਨਹੀਂ ਲੱਗਾ

ਕਿ ਸੂਰੱਪਾ ਨੇ ਇਸ ਨੂੰ ਕਿਸੇ ਖ਼ਾਸ ਉਦੇਸ਼ ਨਾਲ ਪੇਸ਼ ਕੀਤਾ ਹੈ। ਕਹਾਣੀ ਦੇ ਪ੍ਰਵਾਹ ਵਿਚ ਇਹ ਗੱਲ ਸੁਭਾਵਕ ਆ ਗਈ ਸੀ।

ਕਿਸੇ ਖ਼ਾਸ ਉਦੇਸ਼ ਨਾਲ ਇਹ ਗੱਲ ਨਹੀਂ ਕਹੀ ਗਈ ਇਹ ਸਮਝ ਕੇ ਕਿਸੇ ਨੇ ਵੀ ਇਹ ਗੱਲ ਨਹੀਂ ਕੀਤੀ। ਛੁਪੀ ਹੋਈ ਗੱਲ ਨੂੰ ਕੋਈ ਕਿਉਂ ਉਘਾੜੇ।

ਅਗਲੇ ਦਿਨ ਦੇ ਨਾਟਕ ਦੀ ਕਥਾ-ਵਸਤੂ ਕੋੱਡਵੀਰ ਰਾਜਾ ਵਲੋਂ ਟੀਪੂ ਦੇ ਵਿਰੋਧ ਵਿਚ ਅੰਗਰੇਜ਼ਾਂ ਦੀ ਸਹਾਇਤਾ ਕਰਨਾ ਸੀ। ਟੀਪੂ ਦੇ ਮੁਸਲਮਾਨ ਸੈਨਕਾਂ ਵਲੋਂ ਕੋਡਗ ਦੀ ਜਨਤਾ ਨੂੰ ਤੰਗ ਕਰਨਾ, ਕੋੱਡਵੀਰਰਾਜ ਦੇ ਜੇਲ੍ਹ ਵਿਚੋਂ ਛੁਟ ਜਾਣਾ ਅਤੇ ਜਨਤਾ ਨੂੰ ਇਕੱਠਿਆਂ ਕਰਕੇ ਟੀਪੂ ਦੇ ਸੈਨਾਪਤੀ ਫ਼ੌਜਦਾਰ ਨਾਲ ਲੋਹਾ ਲੈਣਾ। ਉਨ੍ਹਾਂ ਨੂੰ ਭਜਾ ਕੇ ਕੋਡਗ ਨੂੰ ਅਜ਼ਾਦ ਕਰਨਾ, ਤਲਚੇਰੀ ਤੋਂ ਅਤੇ ਮੰਗਲੂਰ ਤੋਂ ਜਦੋਂ ਅੰਗਰੇਜ਼ੀ ਸੈਨਾ ਜਾਂਦੀ ਸੀ ਤਾਂ ਉਨ੍ਹਾਂ ਨੂੰ ਸਹਾਇਤਾ ਦੇਣਾ, ਟੀਪੂ ਦਾ ਕੋਡਵੀਰ ਰਾਜਾ ਨੂੰ ਇਹ ਕਹਿ ਕੇ ਬੁਲਾਉਣਾ ਕਿ ਅੰਗਰੇਜ਼ ਵਿਦੇਸ਼ੀ ਹਨ, ਤੁਸੀਂ ਆਪਣੇ ਹੋ, ਆਓ ਅਸੀਂ ਦੋਵੇਂ ਮਿਲ ਕੇ ਉਨ੍ਹਾਂ ਨੂੰ ਦੇਸ਼ ਵਿਚੋਂ ਭਜਾ ਦੇਈਏ ਅਤੇ ਜਿਤੇ ਹੋਏ ਰਾਜ ਨੂੰ ਅੱਧਾ ਅੱਧਾ ਵੰਡ ਲਈਏ ਪਰ ਵੀਰਰਾਜ ਦਾ ਇਹ ਕਹਿ ਕੇ ਉਸ ਦੇ ਸੱਦੇ ਨੂੰ ਠੁਕਰਾ ਦੇਣਾ ਕਿ ਅੰਗਰੇਜ਼ ਮੇਰੇ ਮਿੱਤਰ ਹਨ ਅਤੇ ਇਸ ਤੋਂ ਇਲਾਵਾ ਤੂੰ ਪਹਿਲਾਂ ਮੇਰੇ ਦੇਸ਼ ਨੂੰ ਤੰਗ ਕੀਤਾ ਸੀ, ਅੰਗਰੇਜ਼ਾਂ ਵਲੋਂ ਇਸ ਉਤੇ ਖ਼ੁਸ਼ ਹੋ ਕੇ ਉਸ ਨੂੰ ਸਨਮਾਨ ਵਿਚ ਇਕ ਤਲਵਾਰ ਪ੍ਰਦਾਨ ਕਰਨਾ ਆਦਿ ਪੂਰੀ ਕਹਾਣੀ ਪੇਸ਼ ਕੀਤੀ ਗਈ। ਇਕ ਨੇ ਟੀਪੂ, ਇਕ ਨੇ ਅੰਗਰੇਜ਼ ਟੇਲਰ, ਇਕ ਨੇ ਮੁਸਲਮਾਨ ਸੈਨਾਪਤੀ ਦਾ ਪਾਰਟ ਅਦਾ ਕੀਤਾ ਅਤੇ ਦੋ ਹੋਰ ਕੋਡਗੀ ਬਣੇ ਸਨ। ਇਨ੍ਹਾਂ ਸਾਰਿਆਂ ਦਾ ਨਿਰਦੇਸ਼ਨ ਪਿੱਛੋਂ ਸੂਰੱਪਾ ਕਰ ਰਿਹਾ ਸੀ। ਪਾਤਰ ਪ੍ਰਸੰਗਾਂ ਤੋਂ ਜਾਣੂ ਸਨ। ਅੰਗਰੇਜ਼ ਅਫ਼ਸਰ ਕੀ ਬੋਲਿਆ, ਇਹ ਦਸਦਿਆਂ ਹੋਇਆਂ ਸਾਹਬ ਦਾ ਪਾਰਟ ਕਰਨ ਵਾਲਾ ਨੱਟ ਯਾਦ ਕੀਤੇ ਹੋਏ ਹਿੱਸੇ ਵਿਚ ਉਤਸ਼ਾਹ ਨਾਲ ਕੁਝ ਆਪਣੇ ਵਲੋਂ ਜੋੜ ਕੇ ਫਟਾਫਟ ਬੋਲਦਾ ਹੀ ਚਲਾ ਗਿਆ। ਇਸ ਦੇ ਨਾਲ ਨਾਲ ਸੂਰੱਪਾ ਨੇ ਵੀ ਆਪਣੇ ਵਲੋਂ ਕੁਝ ਜੋੜਿਆ। ਸਰੋਤਿਆਂ ਨੇ ਖ਼ੁਸ਼ੀ ਵਿਚ ਸ਼ਾਬਾਸ਼ ਦਿਤੀ। ਅੰਗਰੇਜ਼ਾਂ ਨੇ ਦੋ-ਭਾਸ਼ੀਆਂ ਤੋਂ ਗੱਲ ਦਾ ਮਤਲਬ ਸਮਝ ਕੇ ਉਸ ਦ੍ਰਿਸ਼ ਨੂੰ ਪਸੰਦ ਕੀਤਾ। ਅੰਤ ਵਿਚ ਕਿਹਾ ਗਿਆ ਕਿ ਸਾਡੇ ਕੋਡਵੀਰ ਰਾਜੇਂਦਰ ਦਾ ਨਾਮ ਲੈਂਦਿਆਂ ਹੀ ਅੰਗਰੇਜ਼ ਉਨ੍ਹਾਂ ਦੇ ਸਨਮਾਨ ਵਿਚ ਆਪਣਾ ਟੋਪ ਉਤਾਰਦੇ ਹਨ। ਜਨਤਾ ਨੇ 'ਹਾਂ' ਕਹਿ ਕੇ ਜ਼ੋਰ ਨਾਲ ਉਸ ਦਾ ਸਮਰਥਨ ਕੀਤਾ। ਦੋ-ਭਾਸ਼ੀਏ ਨੇ ਜਦੋਂ ਉਸ ਦਾ ਮਤਲਬ ਰੈਜ਼ਿਡੈਂਟ ਨੂੰ ਦਸਿਆ ਤਾਂ ਉਹ ਖੜ੍ਹਾ ਹੋਇਆ ਅਤੇ ਆਪਣਾ ਟੋਪ ਹੱਥ ਵਿਚ ਲੈ ਕੇ ਸਨਮਾਨ ਵਿਚ ਸਿਰ ਝੁਕਾ ਕੇ ਬੋਲਿਆ So we do Saheb (ਅਸੀਂ ਵੀ ਅਜਿਹਾ ਕਰਦੇ ਹਾਂ) ? ਉਸ ਦੇ ਨਾਲ ਦੇ ਅੰਗਰੇਜ਼ ਨੇ ਵੀ ਉਠ ਕੇ ਸਨਮਾਨ ਜ਼ਾਹਰ ਕੀਤਾ। ਇਸ ਨਾਲ ਜਨਤਾ ਦੇ ਸੰਤੋਸ਼ ਦੀ ਹੱਦ ਨਾ ਰਹੀ। ਨਾਟਕ ਬਹੁਤ ਹੀ ਸੰਤੋਸ਼ ਨਾਲ ਖ਼ਤਮ ਹੋਇਆ।

ਅਗਲੇ ਦਿਨ ਦੀ ਕਹਾਣੀ ਮਲਾਯਾਰ ਦੀ ਮੁਸਲਮਾਨ ਰਾਣੀ ਦੀ ਸੀ। ਟੀਪੂ ਨੇ ਉਸ ਤੋਂ ਉਸ ਦਾ ਰਾਜ ਖੋਹ ਕੇ ਉਥੋਂ ਭਜਾ ਦਿਤਾ ਸੀ। ਰਾਣੀ ਨੇ ਕੋੱਡਵੀਰਰਾਜ

ਕੋਲ ਮਦਦ ਲਈ ਦੂਤ ਭੇਜੇ। ਵੀਰਰਾਜ ਨੇ ਤਲਚੇਰੀ ਦੇ ਟੇਲਰ ਸਾਹਬ ਕੋਲ ਖ਼ਬਰ ਭੇਜੀ ਅਤੇ ਅੰਗਰੇਜ਼ਾਂ ਦੀ ਸਹਾਇਤਾ ਨਾਲ ਟੀਪੂ ਦੀ ਫ਼ੌਜ ਨੂੰ ਮਲਾਬਾਰ ਤੋਂ ਮਾਰ ਭਜਾਇਆ। ਉਥੋਂ ਦਾ ਰਾਜ ਰਾਣੀ ਨੂੰ ਵਾਪਸ ਸੌਂਪ ਦਿਤਾ। ਇਕ ਕਥਾ ਵਿਚ ਕੋਡਗ ਦੇ ਰਾਜਾ ਪਰਾਈ ਇਸਤਰੀ ਨੂੰ ਆਪਣੀ ਭੈਣ ਦੇ ਸਮਾਨ ਮੰਨਦੇ ਹਨ ਅਤੇ ਸ਼ਰਣ ਆਏ ਦੀ ਰਖਿਆ ਆਪਣੀ ਜਾਨ ਦੇ ਕੇ ਵੀ ਕਰਦੇ ਹਨ। ਇਕ ਵਾਰ ਮਿੱਤਰ ਬਣ ਜਾਣ ਤੇ ਕਦੇ ਧੋਖਾ ਨਹੀਂ ਦੇਂਦੇ। ਇਸ ਆਦਰਸ਼ ਨੂੰ ਭਾਵਪੂਰਣ ਢੰਗ ਨਾਲ ਪੇਸ਼ ਕੀਤਾ ਗਿਆ। ਇਹ ਨਾਟਕ ਅੰਗਰੇਜ਼ ਮਹਿਮਾਨਾਂ ਨੂੰ ਬਹੁਤ ਹੀ ਪਸੰਦ ਆਇਆ।

ਚੌਥੇ ਦਿਨ ਦੀ ਕਹਾਣੀ ਦਾ ਵਿਸ਼ੇ ਸ੍ਰੀ ਲਿੰਗਰਾਜ ਦਾ ਭੂਮੀ-ਪ੍ਰਬੰਧ ਉਸ ਵਿਚ ਵਖਾਇਆ ਗਿਆ ਸੀ ਕਿ ਪੁਰਾਣੇ ਰਾਜਿਆਂ ਦੇ ਸਮੇਂ ਵਿਚ ਜਦੋਂ ਕਿਸਾਨ ਲਗਾਨ ਦੇਣ ਆਉਂਦੇ ਤਾਂ ਰਾਜਾ ਪੁਛਦਾ ਕਿ ਪੈਦਾਵਾਰ ਕਿੰਨੀ ਹੋਈ ਹੈ ? ਉਸ ਦੇ ਦਸਣ ਉਤੇ ਉਸ ਪੈਦਾਵਾਰ ਦਾ ਕੇਵਲ ਦਸੌਂਧ (ਦਸਵਾਂ ਹਿੱਸਾ) ਲੈ ਕੇ ਬਾਕੀ ਉਸ ਨੂੰ ਹੀ ਛਡ ਦੇਂਦੇ ਸਨ ਅਤੇ ਕਹਿੰਦੇ ਕਿ ਅੱਗੇ ਤੋਂ ਇਹੋ ਪ੍ਰਬੰਧ ਸਾਡੇ ਦੇਸ਼ ਵਿਚ ਲਾਗੂ ਰਹੇਗਾ। ਕਿਸਾਨਾਂ ਵਲੋਂ ਆ ਕੇ ਇਹ ਸ਼ਕਾਇਤ ਕਰਨ ਉਤੇ ਕਿ ਪਿੰਡ ਦੇ ਗੌੜਾ (ਮੁਖੀਏ) ਨੇ ਲਗਾਨ ਵਧ ਲਿਆ ਹੈ ਅਤੇ ਉਸ ਨੂੰ ਬੁਲਾ ਕੇ ਜਾਂਚ ਪੜਤਾਲ ਕਰਨ ਤੇ ਗੱਲ ਸੱਚ ਨਿਕਲਦੀ ਤਾਂ ਉਸ ਤੋਂ ਦੁਗਣਾ ਅਨਾਜ ਵਾਪਸ ਦੁਆਂਦੇ। ਇਕ ਸਾਲ ਜਦੋਂ ਸੋਕਾ ਪੈਣ ਕਾਰਨ ਫਸਲ ਖ਼ਰਾਬ ਹੋ ਗਈ ਤਾਂ ਕਿਸਾਨ ਵਲੋਂ ਘਟ ਅਨਾਜ ਦੇਣ ਤੇ ਗੌੜ (ਮੁਖੀਏ) ਨੇ ਉਸ ਨੂੰ ਲੈਣ ਤੋਂ ਨਾਂਹ ਕਰ ਦਿਤੀ। ਕਿਸਾਨ ਰਾਜਾ ਕੋਲ ਫਰਿਆਦ ਲੈ ਕੇ ਆਇਆ। ਇਹ ਪਤਾ ਲੱਗਣ ਤੇ ਇਕ ਉਸ ਨੇ ਜੋ ਕੁਝ ਵੀ ਪੈਦਾ ਕੀਤਾ ਹੈ ਉਸ ਨਾਲ ਕਿਸਾਨ ਦਾ ਪੇਟ ਨਹੀਂ ਭਰੇਗਾ ਤਾਂ ਰਾਜਾ ਨੇ ਕਿਹਾ ਕਿ ਲਗਾਨ ਦੇਣ ਦੀ ਲੋੜ ਨਹੀਂ। ਸਗੋਂ ਉਸ ਨੂੰ ਜਿੰਨੀ ਹੋਰ ਲੋੜ ਹੋਵੇ ਰਾਜਭਵਨ ਦੇ ਭੰਡਾਰ ਵਿਚੋਂ ਉਸ ਨੂੰ ਦੇ ਦਿਤਾ ਜਾਵੇ। ਕਿਸਾਨ ਵਲੋਂ 'ਮਾਲਕ ਦਾ ਕਰਜਾ ਮੇਰੇ ਉਤੇ ਨਹੀਂ ਰਹਿਣਾ ਚਾਹੀਦਾ' ਕਹਿਣ ਉਤੇ ਰਾਜਾ ਨੇ ਕਿਹਾ ਕਿ 'ਅਗਲੀ ਫਸਲ ਵਿਚ ਇਸ ਨੂੰ ਦੁਗਣਾ ਕਰਕੇ ਮੈਨੂੰ ਵਾਪਸ ਕਟ ਦੇਣਾ।"

ਇਹ ਸਾਰੀਆਂ ਗੱਲਾਂ ਕੋਡਗੀਆਂ ਨੂੰ ਪਤਾ ਹੀ ਸਨ ਪਰ ਏਨੇ ਵਿਸਥਾਰ ਵਿਚ ਅੰਗਰੇਜ਼ ਮਹਿਮਾਨ ਨਹੀਂ ਜਾਣਦੇ ਸਨ। ਜਦੋਂ ਇਸ ਦਾ ਮਤਲਬ ਦਸਿਆ ਗਿਆ ਤਾਂ ਇਹ ਜਾਣ ਕੇ ਉਨ੍ਹਾਂ ਨੂੰ ਹੈਰਾਨੀ ਹੋਈ ਕਿ ਇਸ ਦੇਸ਼ ਦਾ ਰਾਜ ਧਰਮ ਕਿੰਨਾ ਉਨਤ ਸੀ।

## 87

ਸ਼ਿਕਾਰ ਦੇ ਪਹਿਲੇ ਦਿਨ ਮਹਿਮਾਨਾਂ ਨਾਲ ਬਸਵ ਇਕੱਲਾ ਹੀ ਸ਼ੀ। ਹਮੇਸ਼ਾਂ ਬੋਪੰਣਾ ਸ਼ਿਕਾਰ ਲਈ ਜਾਇਆ ਕਰਦਾ ਸੀ, ਪਰ ਇਸ ਵਾਰ ਉਸ ਨੇ ਮਹਿਮਾਨ

ਨਿਵਾਜ਼ੀ ਦਾ ਇਹ ਭਾਰ ਆਪਣੇ ਉਪਰ ਨਹੀਂ ਲਿਆ। ਮਹਿਮਾਨ ਗਿਣਤੀ ਵਿਚ ਜ਼ਿਆਦਾ ਸਨ। ਸਾਰਿਆਂ ਦੀ ਸਹੂਲਤ ਨੂੰ ਇਕ ਆਦਮੀ ਲਈ ਦੇਖ ਸਕਣਾ ਮੁਸ਼ਕਲ ਹੋ ਗਿਆ। ਲੂਸੀ ਪਾਰਕਰ ਸ਼ਿਕਾਰ ਦੀ ਮਾਹਿਰ ਸੀ। ਉਸ ਨੇ ਬਸਵ ਨੂੰ ਪੁਛਿਆ, "ਤੁਹਾਡੇ ਏਥੇ ਚੰਗੇ ਵਧੀਆ ਸ਼ਿਕਾਰੀ ਤਾਂ ਜ਼ਰੂਰ ਹੋਣਗੇ ਨਾ ?"

ਬਸਵ ਨੇ ਮਨ ਵਿਚ ਸੋਚਿਆ ਕਿ ਉਸ ਨੂੰ ਸਾਡੇ ਬੰਦਿਆਂ ਵਿਚੋਂ ਕੋਈ ਸਾਥੀ ਚਾਹੀਦਾ ਹੈ। ਉਹ ਬੋਲਿਆ, "ਮੈਂ ਬੁਲਾਂਦਾ ਹਾਂ।" ਰਾਜ ਭਵਨ ਆ ਕੇ ਬਸਵ ਨੇ ਰਾਜਾ ਨੂੰ ਇਹ ਗੱਲ ਦਸ ਕੇ ਪੁਛਿਆ, "ਮਹਾਰਾਜ ਉਤੱਯਾ ਤੱਕ ਅਤੇ ਗੁਲਮ ਨਾਇਕ ਉਤੱਯਾ ਨੂੰ ਬੁਲਾਵਾ ?"

ਰਾਜਾ ਵੀ ਬਸਵ ਵਾਂਗ ਔਰਤ ਬਾਰੇ ਹੋਛੀ ਗੱਲ ਸੋਚਣ ਵਾਲਾ ਆਦਮੀ ਸੀ। ਉਹ ਬੋਲਿਆ, "ਬੁੱਢੇ ਦਾ ਉਹ ਕੀ ਕਰੇਗੀ, ਕੀ ਤੈਨੂੰ ਏਨੀ ਵੀ ਸਮਝ ਨਹੀਂ ?"

ਬਸਵ ਹੱਸ ਕੇ ਬੋਲਿਆ, "ਇਸੇ ਲਈ ਜੁਆਨ ਨੂੰ ਬੁਲਾਉਣਾ ਚਾਹੁੰਦਾ ਹਾਂ ਮਹਾਰਾਜ।"

"ਏਥੇ ਜਿਹੜਾ ਪਹਿਰੇ ਤੇ ਸੀ ਉਧੇ ਬਾਰੇ ਤੂੰ ਕਹਿ ਰਿਹਾ ਏਂ ਨਾ ?"

"ਹਾਂ ਮਹਾਰਾਜ।"

"ਜੇ ਉਹ ਆ ਗਿਆ ਤਾਂ ਇਹ ਤੈਨੂੰ ਸੁੰਘੇਗੀ ਵੀ ਨਹੀਂ।"

"ਭਾਂਤ-ਭਾਂਤ ਦਾ ਸੁਆਦ ਚੱਖਣ ਵਾਲੀ ਜੀਭ ਇਕ ਹੀ ਚੀਜ਼ ਨਾਲ ਸੰਤੁਸ਼ਟ ਨਹੀਂ ਹੁੰਦੀ।"

"ਆਹੋ ਓਏ ਲੰਗੜਿਆ ਅਜਿਹੀਆਂ ਗੱਲਾਂ ਵਿਚ ਤੂੰ ਪੂਰਾ ਘਾਗ ਏਂ।"

"ਦੋਨਾਂ ਨੂੰ ਇਕੱਲਿਆਂ ਲੈ ਜਾਣ ਨਾਲ ਬੁੱਢਾ ਗੱਲ ਕਰਨ ਲਈ ਰਹੇਗਾ ਅਤੇ ਲੜਕਾ ਸ਼ਿਕਾਰ ਲਈ। ਠੀਕ ਏ ਨਾ ਮਹਾਰਾਜ।"

"ਜੋ ਤੇਰੇ ਮਨ ਵਿਚ ਆਵੇ ਕਰ, ਰੰਡੀ ਦਿਆ। ਤੂੰ ਹੀ ਕੋਡਗ ਦਾ ਰਾਜਾ ਏਂ ?"

"ਆਪਣੇ ਸ਼ਬਦ ਵਾਪਸ ਲੈ ਲਵੋ ਮਹਾਰਾਜ ਇਹ ਗੱਲ ਠੀਕ ਨਹੀਂ ਹੈ।"

ਬਸਵ ਨੇ ਉਸੇ ਵੇਲੇ ਦੋਨਾਂ ਸ਼ਿਕਾਰੀਆਂ ਨੂੰ ਬੁਲਾ ਭੇਜਿਆ। ਬੁੱਢਾ ਉਤੱਯਾ ਉਤਸਵ ਵਿਚ ਹਿੱਸਾ ਲੈਣ ਲਈ ਮਡਕੇਰੀ ਆਇਆ ਹੋਇਆ ਸੀ। ਜੁਆਨ ਉਤੱਯਾ ਖ਼ਬਰ ਮਿਲਣ ਦੇ ਦੂਜੇ ਦਿਨ ਪੁਜ ਗਿਆ। ਦੂਜੇ ਦਿਨ ਦਾ ਸ਼ਿਕਾਰ ਬਹੁਤ ਵਧੀਆ ਰਿਹਾ। ਬੁੱਢਾ ਤੱਕ ਬਜ਼ੁਰਗ ਮਹਿਮਾਨਾਂ ਨਾਲ ਰਹਿ ਕੇ ਦੌੜ-ਭੱਜ ਕਰਕੇ ਅਤੇ ਆਪਣੇ ਕਾਰਨਾਮੇ ਸੁਣਾ ਕੇ, ਆਪ ਤਾਂ ਸੰਤੁਸ਼ਟ ਹੋਇਆ ਹੀ, ਸਗੋਂ ਉਨ੍ਹਾਂ ਲੋਕਾਂ ਨੂੰ ਵੀ ਖ਼ੁਸ਼ ਕਰਦਾ ਰਿਹਾ। ਜੁਆਨ ਉਤੱਯਾ ਜੁਆਨਾਂ ਦੇ ਨਾਲ ਰਿਹਾ ਅਤੇ ਉਸ ਨੇ ਲੂਸੀ ਪਾਰਕਰ ਨੂੰ ਪਸੰਦ ਆਉਣ ਯੋਗ ਚਤੁਰਾਈ ਦਾ ਪ੍ਰਦਰਸ਼ਨ ਕੀਤਾ।

ਲੂਸੀ ਪਾਰਕਰ ਨੇ "**My Robin Hood**" (ਮੇਰਾ ਰਾਬਿਨ ਹੁੱਡ) ਕਹਿ ਕੇ ਪ੍ਰਸੰਸਾ ਕੀਤੀ। ਉਸ ਦਿਨ ਦੇ ਸ਼ਿਕਾਰ ਵਿਚ ਇਨ੍ਹਾਂ ਲੋਕਾਂ ਨੇ ਜਿਹੜੇ ਸ਼ੇਰ ਦਾ ਪਿੱਛਾ ਕੀਤਾ ਸੀ ਉਹ ਇਨ੍ਹਾਂ ਦੇ ਹੱਥ ਨਾ ਆ ਕੇ ਸੰਘਣੇ ਜੰਗਲ ਵਿਚ ਜਾ ਵੜਿਆ। ਲੂਸੀ ਅਤੇ ਹਾਕਰ ਦੋਵੇਂ ਉਸ ਦਾ ਪਿੱਛਾ ਕਰਦੇ ਕਰਦੇ ਸੰਘਣੇ ਜੰਗਲ ਵਿਚ ਪੁਜ

ਗਏ । ਬਸਵ ਨੇ ਅਵਾਜ਼ ਮਾਰ ਕੇ ਉਨ੍ਹਾਂ ਨੂੰ ਰੋਕਿਆ । ਆਪਣਾ ਘੋੜਾ ਦੁੜਾਂਦਾ, ਹੋਇਆ ਉਹ ਝੱਟਪਟ ਉਨ੍ਹਾਂ ਨੂੰ ਜਾ ਮਿਲਿਆ ਅਤੇ ਕਿਹਾ, "ਇਸ ਤੋਂ ਅਗਾਂਹ ਜਾ ਕੇ ਸ਼ਿਕਾਰ ਕਰਨਾ ਗਲਤ ਹੋਵੇਗਾ । ਇਹ ਭਗਵਤੀ ਦਾ ਜੰਗਲ ਹੈ ।"

ਸ਼ਿਕਾਰ ਖ਼ਤਮ ਹੋਣ ਤੇ ਜਦੋਂ ਸਾਰੇ ਵਾਪਸ ਆ ਰਹੇ ਸਨ ਤਾਂ ਉਨ੍ਹਾਂ ਨੂੰ ਭਗਵਤੀ ਦੇ ਆਸ਼ਰਮ ਦੇ ਸਾਹਮਣਿਓਂ ਲੰਘਣਾ ਪਿਆ । ਭਗਵਤੀ ਦਰਵਾਜ਼ੇ ਉਤੇ ਖੜ੍ਹੀ ਸੀ । ਉਸ ਨੂੰ ਵੇਖ ਕੇ ਬਸਵ ਕੁਝ ਦੂਰੀ ਤੇ ਹੀ ਘੋੜੇ ਤੋਂ ਉਤਰ ਗਿਆ ਅਤੇ ਘੋੜੇ ਦੀ ਲਗਾਮ ਫੜੀ ਲੰਗੜਾਂਦਾ ਹੋਇਆ ਆਸ਼ਰਮ ਦੇ ਦਰਵਾਜ਼ੇ ਤੇ ਪੁਜਿਆ ।

ਵਡੇ ਸਾਹਿਬ ਨੇ ਪੁਛਿਆ, "ਇਹ ਕੌਣ ਹੈ ?" ਬਸਵ ਬੋਲਿਆ, "ਇਨ੍ਹਾਂ ਨੇ ਏਥੇ ਆਸ਼ਰਮ ਬਣਾ ਰਖਿਆ ਹੈ । ਇਹ ਭਗਵਤੀ ਦੀ ਉਪਾਸ਼ਿਕਾ ਹੈ । ਇਸੇ ਭਗਵਤੀ ਦੇ ਨਾਂ ਇਹ ਜੰਗਲ ਅਰਪਣ ਹੈ । ਏਥੇ ਕੋਈ ਸ਼ਿਕਾਰ ਨਹੀਂ ਕਰਦਾ ।"

"ਸਾਹਬ, ਤੁਸੀਂ ਜਿਹੜੇ ਜਿਹੜੇ ਨੂੰ ਸਨਮਾਨ ਦੇਂਦੇ ਹੋ ਉਸ ਦਾ ਅਸੀਂ ਵੀ ਸਨਮਾਨ ਕਰਾਂਗੇ । ਭਗਵਾਨ ਤਾਂ ਸਾਰਿਆਂ ਦੇ ਇਕ ਹਨ ।" ਇਹ ਕਹਿ ਉਹ ਘੋੜੇ ਤੋਂ ਉਤਰਿਆ ਅਤੇ ਟੋਪ ਲਾਹ ਕੇ ਸਿਰ ਝੁਕਾ ਕੇ ਆਸ਼ਰਮ ਦਾ ਦਰਵਾਜ਼ਾ ਪਾਰ ਕੀਤਾ । ਉਸ ਦੇ ਸਾਥੀਆਂ ਨੇ ਵੀ ਅਜਿਹਾ ਹੀ ਕੀਤਾ । ਭਗਵਤੀ ਬਿਨਾਂ ਕੁਝ ਕਹੇ ਖ਼ੁਸ਼ ਮੁਦਰਾ ਵਿਚ ਇਨ੍ਹਾਂ ਨੂੰ ਖੜ੍ਹੀ ਵੇਖਦੀ ਰਹੀ । ਆਸ਼ਰਮ ਪਾਰ ਕਰਨ ਪਿਛੋਂ ਵੱਡਾ ਸਾਹਬ ਘੋੜੇ ਤੇ ਚੜ੍ਹਿਆ । ਬਸਵ ਨੇ ਭਗਵਤੀ ਨੂੰ ਕਿਹਾ, "ਦੇਵਤਾ ਦੇ ਜੰਗਲ ਵਿਚ ਅਸੀਂ ਕਦਮ ਨਹੀਂ ਰਖਿਆ ਮਾਂ ।" ਭਗਵਤੀ ਬੋਲੀ, "ਚੰਗਾ" ਬਸਵ ਵੀ ਚਾਰ ਕਦਮ ਹੋਰ ਚਲ ਕੇ ਗੋੜੇ ਤੇ ਚੜ੍ਹ ਮਹਿਮਾਨਾਂ ਨੂੰ ਜਾ ਮਿਲਿਆ ।

ਸਾਰਿਆਂ ਵਾਂਗ ਗੋੜੇ ਤੋਂ ਉਤਰ ਕੇ ਉਤੱਯਾ ਤੱਕ ਨੇ ਭਗਵਤੀ ਵਲ ਵੇਖ ਕੇ ਸੋਚਿਆ, "ਇਹ ਚੇਹਰਾ ਪਹਿਲਾਂ ਕਿਤੇ ਵੇਖਿਆ ਹੋਇਆ ਲਗਦਾ ਹੈ 'ਹਾਂ ਜਾਂ ਨਾਂਹ' ਕੁਝ ਠੀਕ ਕਿਹਾ ਨਹੀਂ ਜਾ ਸਕਦਾ । ਸ਼ਾਇਦ 'ਨਹੀਂ' ਹੀ ਜ਼ਿਆਦਾ ਠੀਕ ਲਗਦਾ ਹੈ । ਚਾਲ੍ਹੀ ਸਾਲ ਪਹਿਲਾਂ ਤੱਕੇ ਚਿਹਰੇ ਦੀ ਪਹਿਚਾਣ ਮਿਲਣਾ ਮੁਸ਼ਕਲ ਹੀ ਸੀ ।"

ਵੱਡਾ ਸਾਹਬ ਬੋਲਿਆ, "What a magnificient creature ! If the goddess is anything like her Votary she deserves her place." ਕਿੰਨਾ ਤੇਜੱਸਵੀ ਜੀਵ ਹੈ । ਜੇਕਰ ਦੇਵੀ ਆਪਣੀ ਉਪਾਸਿਕਾ ਦੇ ਕੁਝ ਅਨੁਰੂਪ ਹੈ ਤਾਂ ਉਹ ਉਸ ਦੇ ਸਥਾਨ ਦੀ ਹੱਕਦਾਰ ਹੈ ।)

ਲੂਸੀ ਹੱਸਦੇ ਹੋਏ ਬੋਲੀ, "In the wilderness you mean" (ਕੀ ਤੁਹਾਡਾ ਮਤਲਬ ਨਿਰਜਨਤਾ ਤੋਂ ਹੈ) ਸਾਹਬ ਨੇ ਜੁਆਬ ਦਿਤਾ, "In parnassus, my dear", (ਮੇਰੀ ਪਿਆਰੀ, ਦੇਵੀ ਦਾ ਸਥਾਨ) ।

ਡੇਰੇ ਪਹੁੰਚਣ ਤੇ ਵੀ ਅੰਗਰੇਜ਼ ਮਹਿਮਾਨ ਭਗਵਤੀ ਦੇ ਰੂਪ ਨਿਖਾਰ ਖੜੇ ਹੋਣ ਦੇ ਢੰਗ ਦੀ ਬਾਰ ਬਾਰ ਯਾਦ ਕਰਕੇ ਪ੍ਰਸੰਸਾ ਕਰ ਰਹੇ ਸਨ ।

ਉਤੱਯਾ ਤੱਕ ਸਾਰੀਆਂ ਗੱਲਾਂ ਬੋਪੰਣਾ ਨੂੰ ਦਸਦਿਆਂ ਬੋਲਿਆ, "ਇਹ ਗੋਰੇ

ਬੜੇ ਚੰਗੇ ਲੋਕ ਹਨ ਤੱਕ ਜੀ। ਲੰਗੜੇ ਵਲੋਂ ਪੂਜਾ ਦੀ ਥਾਂ ਕਹਿਣ ਤੇ ਵੱਡਾ ਸਾਹਬ ਝਟ ਪਟ ਗੋੜੇ ਤੋਂ ਕੁੱਦ ਪਿਆ। ਦੇਖੋ ਤਾਂ ਉਨ੍ਹਾਂ ਨੇ ਕਿਹਾ, "ਤੁਹਾਡੇ ਭਗਵਾਨ ਅਤੇ ਸਾਡੇ ਭਗਵਾਨ ਵਿਚ ਕੋਈ ਫ਼ਰਕ ਨਹੀਂ। ਸਾਡਾ ਭਗਵਾਨ ਵੱਡਾ ਹੈ ਅਜਿਹਾ ਕੋਈ ਹੰਕਾਰ ਸਾਡੇ ਵਿਚ ਨਹੀਂ ਹੈ। ਉਹ ਕੇਵਲ ਘੋੜੇ ਤੋਂ ਉਤਰਿਆ ਹੀ ਨਹੀਂ ਸਗੋਂ ਟੋਪ ਲਾਹ ਕੇ ਸਿਰ ਝੁਕਾ ਕੇ ਵੀ ਚੱਲਿਆ। ਗੋਰੇ ਵੱਡੇ ਲੋਕ ਹਨ।"

ਬੋਪੰਣਾ ਚੁੱਪ ਚਾਪ ਸੁਣਦਾ ਰਿਹਾ। ਉਸ ਨੇ ਕੋਈ ਜੁਆਬ ਨਾ ਦਿਤਾ। ਪਲ ਭਰ ਪਿੱਛੋਂ ਉਤੱਯਾ ਤੱਕ ਨੇ ਫੇਰ ਪੁਛਿਆ, "ਇਹ ਭਗਵਤੀ ਕੌਣ ਹੈ ? ਕੀ ਤੁਸੀਂ ਇਸ ਨੂੰ ਜਾਣਦੇ ਹੋ ?"

ਪਤਾ ਨਹੀਂ ਤੱਕ ਜੀ। ਲੋਕ ਕਹਿੰਦੇ ਹਨ ਮਲਯਾਲ ਦੀ ਹੈ। ਜਾਦੂ ਮੰਤਰ ਕਰਦੀ ਏ। ਏਨਾਂ ਹੀ ਸੁਣਨ ਵਿਚ ਆਇਆ ਹੈ।"

ਉਤੱਯਾ ਤੱਕ ਨੇ 'ਅਜਿਹੀ ਗੱਲ ਹੈ ਕੀ ?' ਕਹਿ ਕੇ ਗੱਲ ਹੋਰ ਅੱਗੇ ਨਹੀਂ ਤੋਰੀ। ਇਹ ਪਾਪਾ ਹੀ ਹੈ ਉਸ ਨੇ ਮਨ ਵਿਚ ਸੋਚ ਲਿਆ। ਚੌਂਤੀ ਸਾਲ ਪਹਿਲਾਂ ਲਿੱਗਰਾਜ ਨੇ ਇਸ ਨੂੰ ਦੇਸ਼ ਨਿਕਾਲਾ ਦਿਤਾ ਸੀ, ਇਹ ਗੱਲ ਉਸ ਨੂੰ ਯਾਦ ਆਈ।

## 88

ਜਿਨ੍ਹਾਂ ਦਿਨਾਂ ਵਿਚ ਸ਼ਿਕਾਰ ਦਾ ਪ੍ਰੋਗਰਾਮ ਨਹੀਂ ਸੀ, ਉਨ੍ਹਾਂ ਵਿਚੋਂ ਪਹਿਲੇ ਦਿਨ ਵੱਡੇ ਸਾਹਬ ਨੇ ਰਾਜਾ ਨਾਲ ਮੁਲਾਕਾਤ ਕੀਤੀ ਅਤੇ ਉਨ੍ਹਾ ਨਾਲ ਕੋਡਗ ਦੇ ਰਾਜ ਪ੍ਰਬੰਧ ਦੇ ਵਿਸ਼ੇ ਤੇ ਗੱਲਬਾਤ ਕੀਤੀ। ਉਸ ਦਿਨ ਰਾਜਾ ਨੇ ਹਰ ਰੋਜ਼ ਨਾਲੋਂ ਕੁਝ ਘਟ ਪੀ ਕੇ ਆਪਣੇ ਆਪ ਨੂੰ ਕਾਬੂ ਵਿਚ ਰਖਿਆ ਸੀ। ਉਸ ਨੇ ਜਿਹੜੇ ਸੁਆਲ ਪੁੱਛੇ ਉਨ੍ਹਾਂ ਦਾ ਜੁਆਬ ਤਰੀਕੇ ਨਾਲ ਦਿਤਾ। ਸਾਹਬ ਨੇ ਪੁੱਛਿਆ," ਤੁਹਾਡੀ ਪਰਜਾ ਨੇ ਚੇਨਵੀਰੱਯ ਨਾ ਦਾ ਇਕ ਅਪਰਾਧੀ ਤੁਹਾਡੇ ਕੋਲ ਭੇਜਿਆ ਸੀ। ਉਸ ਦਾ ਕੀ ਬਣਿਆ ? ਇਸ ਸੰਬੰਧ ਵਿਚ ਅਸੀਂ ਕਿੰਨੀਆਂ ਚਿੱਠੀਆਂ ਤੁਹਾਨੂੰ ਲਿਖੀਆਂ ਪਰ ਤੁਹਾਡੇ ਵਲੋਂ ਕੋਈ ਜੁਆਬ ਨਹੀਂ ਮਿਲਿਆ।" ਤਾਂ ਰਾਜਾ ਨੇ ਜੁਆਬ ਦਿਤਾ, "ਇਹ ਛੋਟੀਆਂ-ਮੋਟੀਆਂ ਗੱਲਾਂ ਹਨ। ਅਸੀਂ ਜਿਵੇਂ ਵੀ ਹੋਵੇ ਨਿਪਟ ਲੈਂਦੇ ਹਾਂ। ਤੁਹਾਨੂੰ ਇਹ ਸਭ ਪੁਛਣਾ ਨਹੀਂ ਚਾਹੀਦਾ।"

"ਤੁਸੀਂ ਹੁਣ ਖੁਦ ਸਾਹਮਣੇ ਹੋ ਤਾਂ ਦਸ ਸਕਦੇ ਹੋ ਨਾ ?"

"ਬੁਸਵ ਦਸ ਦੇਵੇਗਾ, ਪੁੱਛ ਲੈਣਾ।"

"ਸੁਣਨ ਵਿਚ ਆਇਆ ਸੀ ਕਿ ਮੰਗਲੂਰ ਦੇ ਇਲਾਕੇ ਵਿਚੋਂ ਕੁਝ ਨਲਾਇਕ ਮਿਲਕੇ ਇਕ ਕੁੜੀ ਚੁਕ ਕੇ ਲੈ ਆਏ ਸਨ ਅਤੇ ਇਹ ਗੱਲ ਬਸਵੱਯਾ ਮੰਤਰੀ ਉਤੇ ਸੁੱਟ ਦਿਤੀ ਗਈ ਸੀ। ਤੁਹਾਨੂੰ ਜਦੋਂ ਪਤਾ ਲਗਾ ਕਿ ਇਸ ਵਿਚ ਕੁੜੀ ਦੀ ਮਰਜੀ ਨਹੀਂ ਸੀ ਤਾਂ ਤੁਸੀਂ ਤੁਰੰਤ ਉਸ ਨੂੰ ਵਾਪਸ ਭਜਵਾ ਦਿਤਾ। ਇਹ ਬਹੁਤ ਹੀ ਖੁਸ਼ੀ

ਦੀ ਗੱਲ ਹੈ। ਲੋਕ ਬੇਕਾਰ ਵਿਚ ਤੁਹਾਡੇ ਉਤੇ ਇਲਜ਼ਾਮ ਨਹੀਂ ਲਾਉਣਗੇ। ਇਹ ਇਕ ਚੰਗੀ ਗੱਲ ਹੋਈ ਹੈ।"

"ਜੀ। ਸਾਡਾ ਇਹ ਹੁਕਮ ਹੈ ਕਿ ਜੋ ਵੀ ਸਾਡੇ ਪਰਿਵਾਰ ਵਿਚ ਨਾ ਰਹਿਣਾ ਚਾਹੇ ਉਸ ਨੂੰ ਜਬਰਦਸਤੀ ਨਾਂਹ ਰਖਿਆ ਜਾਵੇ।"

"ਬਹੁਤ ਖੁਸ਼ੀ ਦੀ ਗੱਲ ਹੈ। ਸਾਨੂੰ ਇਹ ਸ਼ਕਾਇਤ ਪੁਜੀ ਸੀ ਕਿ ਤੁਸੀਂ ਆਪਣੀ ਭੈਣ ਨੂੰ ਉਸਦੇ ਪਤੀ ਦੇ ਘਰ ਜਾਣ ਤੋਂ ਰੋਕ ਰਖਿਆ ਸੀ। ਬਸਵੱਯਾ ਜੀ ਨੇ ਦਸਿਆ ਕਿ ਹੁਣੇ ਜਿਹੇ ਹੀ ਤੁਸੀਂ ਉਸ ਨੂੰ ਉਸਦੇ ਪਤੀ ਦੇ ਘਰ ਭਿਜਵਾ ਦਿਤਾ ਹੈ। ਇਹ ਵੀ ਇਕ ਬਹੁਤ ਚੰਗੀ ਗੱਲ ਹੋਈ ਹੈ।"

"ਕੁਝ ਚੰਗਾ ਤਾਂ ਨਹੀਂ ਹੋਇਆ, ਛੱਡੋ। ਭੈਣ ਸਾਡੇ ਮਹੱਲ ਵਿਚ ਹੀ ਰਹਿੰਦੀ, ਇਹੋ ਚੰਗਾ ਸੀ। ਸਾਨੂੰ ਜਿਹੜਾ ਦਾਮਾਦ ਮਿਲਿਆ ਹੈ ਉਹ ਯੋਗ ਨਹੀਂ ਹੈ। ਰਾਜਘਰਾਣੇ ਦਾ ਜੁਆਈ ਬਣਨ ਕਰਕੇ ਵੱਡਾ ਆਦਮੀ ਕਰਾਉਂਦਾ ਹੈ । ਸਾਡੇ ਲੋਕਾਂ ਵਿਚ ਇਕ ਕਹਾਵਤ ਹੈ, ਬਿਨਾਂ ਲੂਣ ਤੋਂ ਪਿੱਛ ਪੀ ਕੇ ਵੀ ਘਰ ਆ ਬੇਟਾ ਚੁਪ ਰਹਿੰਦਾ ਹੈ ਅਤੇ ਭਰਿਆ ਘੜਾ ਘੀ ਦਾ ਪੀਕੇ ਵੀ ਜੁਆਈ ਪਿੰਡ ਦੇ ਦਰਵਾਜ਼ੇ ਉਤੇ ਖੜਾ ਹੋ ਕੇ ਨਿੰਦਾ ਕਰਦਾ ਹੈ। "ਚੇਨਬਸਵ ਦੀਆਂ ਸਾਰੀਆਂ ਸ਼ਿਕਾਇਤਾਂ ਤੁਸੀਂ ਸਹੀ ਨਾ ਸਮਝਣਾ।"

ਸਾਡਾ ਇਹ ਫਰਜ਼ ਹੈ ਕਿ ਸਾਡੇ ਕੋਲ ਜਿਹੜੀਆਂ ਅਜਿਹੀਆਂ ਗੱਲਾਂ ਪੁਜਦੀਆਂ ਹਨ ਉਹ ਅਸੀਂ ਇਸ ਕੰਪਨੀ ਸਰਕਾਰ ਦੇ ਤੁਹਾਡੇ ਜਿਹੇ ਮਿੱਤਰਾਂ ਅੱਗੇ ਬੇਨਤੀ ਕਰ ਦੇਂਦੇ ਹਾਂ। ਇਸੇ ਕਰਕੇ ਇਹ ਗੱਲ ਤੁਹਾਡੇ ਧਿਆਨ ਵਿਚ ਲਿਆਂਦੀ ਜਾ ਰਹੀ ਹੈ। ਜਦੋਂ ਤਕ ਅਸੀਂ ਬੇਬਸ ਨਹੀਂ ਹੋ ਜਾਂਦੇ ਉਦੋਂ ਤਕ ਅਸੀਂ ਅੱਗੇ ਕੋਈ ਕਦਮ ਨਹੀਂ ਚੁੱਕਦੇ। ਇਹੋ ਹੀ ਕੰਪਨੀ ਬਹਾਦਰ ਦਾ ਮਤਲਬ ਹੈ। ਭਾਰਤ ਦੇ ਗਵਰਨਰ ਜਨਰਲ ਅਤੇ ਮਦਰਾਸ ਗਵਰਨਰ ਦਾ ਇਹੋ ਹੁਕਮ ਹੈ। ਸ਼ਿਕਾਇਤ ਭਾਵੇਂ ਕਿਹੋ ਜਿਹੀ ਵੀ ਕਿਉਂ ਨਾ ਹੋਵੇ, ਅਸੀਂ ਉਸ ਨੂੰ ਨਾ ਸੱਚ ਕਹਿੰਦੇ ਹਾਂ ਅਤੇ ਨਾ ਝੂਠ, ਅਸੀਂ ਤਾਂ ਨਿਰਪੱਖ ਰਹਿੰਦੇ ਹਾਂ। ਤੁਸੀਂ ਸਾਡੇ ਮਿੱਤਰ ਹੋ, ਇਸੇ ਲਈ ਤੁਹਾਡਾ ਧਿਆਨ ਇਸ ਵਲ ਖਿਚਿਆ ਜਾ ਰਿਹਾ ਹੈ।"

"ਤੁਸੀਂ ਗਲਤ ਨਹੀਂ ਕਹਿ ਰਹੇ ਹੋ। ਅਸਲ ਵਿਚ ਸ਼ਿਕਾਇਤ ਭੇਜਣ ਵਾਲਿਆ ਨੂੰ ਅਕਲ ਨਹੀਂ ਹੈ। ਜੇ ਉਹ ਆ ਕੇ ਬਸਵ ਨੂੰ ਕਹਿ ਦੇਣ ਤਾਂ ਉਹ ਠੀਕ ਦੇਂਦਾ ਹੈ। ਉਹ ਬੁੱਢਾ ਆਇਆ ਤੇ ਕਹਿਣ ਲਗਾ ਕਿ ਵਸੀਕਾ ਨਹੀਂ ਮਿਲ ਰਿਹਾ। ਅਸੀਂ ਵਸੀਕਾ ਦੁਆ ਦਿਤਾ। ਲੋਕ ਆਉਂਦੇ ਵੀ ਨਹੀਂ, ਕਹਿੰਦੇ ਵੀ ਨਹੀਂ। ਰਾਹ ਜਾਂਦਿਆਂ ਕੋਲ ਸ਼ਿਕਾਇਤ ਕਰਦੇ ਹਨ।"

"ਗੱਲ ਰਾਹਗੀਰਾਂ ਦੀ ਨਹੀਂ। ਤੁਹਾਡਾ ਅਹੁਦਾ ਉਚਾ ਹੈ। ਤੁਹਾਡੇ ਸਾਹਮਣੇ ਜਾ ਕੇ ਉਨ੍ਹਾਂ ਨੂੰ ਗੱਲ ਕਰਨ ਵਿਚ ਡਰ ਲਗਦਾ ਹੈ। ਤੁਹਾਡੇ ਮਿੱਤਰ ਹੋਣ ਦੇ ਨਾਤੇ ਉਹ ਸਾਨੂੰ ਅਸਾਨੀ ਨਾਲ ਮਿਲ ਸਕਦੇ ਹਨ । ਉਹ ਇਹ ਸੋਚ ਕੇ ਸਾਡੇ ਕੋਲ ਆਉਂਦੇ ਹਨ ਕਿ ਤੁਸੀਂ ਸਾਡੀ ਕਹੀ ਗੱਲ ਨਹੀਂ ਟਾਲੋਗੇ।"

"ਇਸ ਵਿਚ ਕੋਈ ਗੱਲ ਨਹੀਂ ਹੈ। ਛੱਡੋ ਬਸਵ ਅਤੇ ਤੁਹਾਡੇ ਵਿਚ ਕੀ ਫਰਕ ਹੈ।"

"ਤੁਹਾਡੀ ਪਰਜਾ ਵਿਚੋਂ ਕਿਸੇ ਨੇ ਸਾਡੀ ਪਰਜਾ ਰਾਹੀਂ ਇਹ ਸ਼ਿਕਾਇਤ ਭੇਜੀ ਹੈ ਕਿ ਉਸ ਦਾ ਕੁਝ ਰੁਪਿਆ ਤੁਹਾਡੇ ਏਥੋਂ ਦਿਤਾ ਜਾਣਾ ਹੈ ਜਿਹੜਾ ਦਿਤਾ ਨਹੀਂ ਗਿਆ। ਸਾਨੂੰ ਵਿਸ਼ਵਾਸ ਹੈ ਕਿ ਅਜਿਹੀ ਕੋਈ ਗੱਲ ਨਹੀਂ ਹੋਵੇਗੀ।"

"ਰਾਜਮਹੱਲ ਦੇ ਪ੍ਰਬੰਧ ਦੀਆਂ ਹਜ਼ਾਰਾਂ ਗੱਲਾਂ ਰਹਿੰਦੀਆਂ ਹਨ। ਅਜ ਉਧਾਰ ਕਲ੍ਹ ਨਕਦ। ਲਿਆਉਣ ਵਾਲੇ ਲਿਆਉਂਦੇ ਹਨ। ਰਾਜਮਹੱਲ ਨੂੰ ਡੁਬਾਣ ਲਈ ਸਦਾਵਰਤ ਅਤੇ ਭਗਵਾਨ ਦੀ ਪੂਜਾ ਹੀ ਕਾਫੀ ਹੈ। ਇਸ ਤੋਂ ਇਲਾਵਾ ਸਾਡੇ ਲੱਖਾਂ ਰੁਪੈ ਕੰਪਨੀ ਸਰਕਾਰ ਹੜੱਪ ਕਰਕੇ ਡਕਾਰ ਵੀ ਲੈਂਦੀ ਹੈ। ਅਜਿਹੇ ਸਾਹੂਕਾਰਾਂ ਦੇ ਪੰਜੇ ਵਿਚ ਆ ਕੇ ਅਸੀਂ ਕਰਜਦਾਰ ਨਹੀਂ ਤਾਂ ਹੋਰ ਕੀ ਹੋਵਾਂਗੇ ?"

"ਤਾਂ ਤੁਸੀਂ ਦੋਡੱਵੀਰਰਾਜ ਦੀ ਬੇਟੀ ਲਈ ਰਖੀ ਗਈ ਨਿਧੀ ਦੀ ਗੱਲ ਕਰਦੇ ਹੋ।"

"ਜੀ ਹਾਂ।"

"ਉਸ ਤੇ ਗੱਲਬਾਤ ਹੋ ਰਹੀ ਹੈ। ਫ਼ੈਸਲਾ ਹੁੰਦੇ ਹੀ ਤੁਹਾਨੂੰ ਉਹ ਮਿਲ ਜਾਵੇਗੀ।"

"ਛੇਤੀ ਦੁਆ ਦਿਓ ਨਾ ?"

"ਕਈ ਕਾਰਨਾਂ ਤੋਂ ਅਸੰਤੁਸ਼ਟ ਹੋ ਕੇ ਬਹੁਤ ਸਾਰੇ ਲੋਕ ਸਾਨੂੰ ਇਹ ਰਹਿ ਰਹੇ ਹਨ ਕਿ ਅਸੀਂ ਤੁਹਾਨੂੰ ਕਹੀਏ ਕਿ ਗੱਦੀ ਦੂਜਿਆਂ ਲਈ ਛੱਡ ਦੇਵੋ। ਸਾਡੇ ਉਤੇ ਦੇ ਅਧਿਕਾਰੀਆਂ ਨੇ ਇਹ ਫ਼ੈਸਲਾ ਕੀਤਾ ਹੈ ਕਿ ਹੁਣ ਅਜਿਹਾ ਕਰਨ ਦਾ ਕੋਈ ਕਾਰਨ ਨਹੀਂ ਦਿਸਦਾ।"

"ਤੁਹਾਡੇ ਉਚ ਅਧਿਕਾਰੀ ਸਮਝਦਾਰ ਹਨ। ਅਸਲ ਵਿਚ ਉਨ੍ਹਾਂ ਦਾ ਇਹੋ ਕਹਿਣਾ ਉਚਿਤ ਹੋਵੇਗਾ ਕਿ ਇਸ ਨਾਲ ਉਨ੍ਹਾਂ ਦਾ ਕੋਈ ਸੰਬੰਧ ਨਹੀਂ ਹੈ।"

"ਅਸੀਂ ਅਜਿਹਾ ਹੀ ਕਿਹਾ ਹੈ। ਪਰ ਅਜਿਹਾ ਲਗਦਾ ਹੈ ਕਿ ਜਨਤਾ ਇਹ ਸਮਝਦੀ ਹੈ ਕਿ ਅਸੀਂ ਮਸੂਰ ਦੇ ਰਾਜਾ ਨੂੰ ਗਦੀ ਤੋਂ ਹਟਾਇਆ ਹੈ, ਉਸੇ ਤਰ੍ਹਾਂ ਕੋਡਗ ਦੇ ਰਾਜਾ ਨੂੰ ਵੀ ਹਟਾ ਸਕਦੇ ਹਾਂ।"

"ਮੈਸੂਰ ਦੇ ਰਾਜਾ ਦੀ ਗੱਲ ਕੁਝ ਹੋਰ ਸੀ। ਗੱਦੀ ਤੇ ਬਿਠਾਉਣ ਵਾਲੇ ਗੱਦੀ ਤੋਂ ਲਾਹ ਵੀ ਸਕਦੇ ਹਨ। ਸਾਨੂੰ ਕੰਪਨੀ ਦੇ ਬਾਪ ਨੇ ਇਸ ਗੱਦੀ ਤੇ ਲਿਆ ਕੇ ਨਹੀਂ ਬਿਠਾਇਆ।"

"ਇਹ ਗੱਲ ਲੋਕ ਨਹੀਂ ਸਮਝਦੇ। ਉਹ ਜਾਣਦੇ ਹਨ ਕਿ ਜੇਕਰ ਅਸੀਂ ਬਿਠਾ ਨਹੀਂ ਸਕਦੇ ਤਾਂ ਲਾਹ ਤਾਂ ਸਕਦੇ ਹਾਂ। ਉਹ ਏਨਾਂ ਹੀ ਸੋਚਦੇ ਹਨ ਕਿ ਮੁਸੀਬਤ ਵਿਚ ਕੌਣ ਉਨ੍ਹਾਂ ਦੀ ਰਖਿਆ ਕਰ ਸਕਦਾ ਹੈ। ਉਹ ਇਹ ਨਹੀਂ ਸੋਚਦੇ ਕਿ ਦੂਜਿਆਂ ਤੋਂ ਪੁੱਛਣਾ ਚਾਹੀਦਾ ਹੈ ਜਾਂ ਨਹੀਂ। ਇਸੇ ਲਈ ਕੰਪਨੀ ਕਈ ਵਾਰ ਦੁਚਿੱਤੀ ਵਿਚ ਪੈ ਜਾਂਦੀ ਹੈ। ਮੁਸੀਬਤ ਵਿਚ ਫ਼ਸੇ ਲੋਕਾਂ ਨੂੰ ਵੇਖ ਕੇ ਉਨ੍ਹਾਂ ਨੂੰ ਤਰਸ ਆਉਂਦਾ ਹੈ,

ਤੁਹਾਡੀ ਦੋਸਤੀ ਦਾ ਲਿਹਾਜ ਵੀ ਕਰਨਾ ਪੈਂਦਾ ਹੈ। ਇਹ ਸਮਝ ਵਿਚ ਨਹੀਂ ਆਉਂਦਾ ਕਿ ਕੀ ਕੀਤਾ ਜਾਵੇ ?"

"ਪੈਦਾ ਕਰਨ ਵਾਲੇ ਪਿਓ ਤੋਂ ਵਧ ਬਾਹਰ ਵਾਲੇ ਲੋਕਾਂ ਨੂੰ ਤਕਲੀਫ਼ ਹੁੰਦੀ ਹੈ। ਆਪਣੇ ਦੇਸ਼ ਦੀ ਜਨਤਾ ਨੂੰ ਅਸੀਂ ਸੋਨੇ-ਚਾਂਦੀ ਦੇ ਸਮਾਨ ਸਮਝਦੇ ਹਾਂ ਤੁਹਾਡੀ ਕੰਪਨੀ ਨੂੰ ਇਸ ਗੱਲ ਵਿਚ ਆਉਣ ਦੀ ਲੋੜ ਨਹੀਂ ਹੈ।"

"ਠੀਕ ਹੈ। ਅਸੀਂ ਜਿਹੜੀ ਗੱਲ ਤੁਹਾਡੇ ਨਾਲ ਕਰ ਰਹੇ ਹਾਂ ਉਸਦੀ ਰਿਪੋਰਟ ਆਪਣੇ ਉਚ ਅਧਿਕਾਰੀਆਂ ਨੂੰ ਦੇ ਦੇਵਾਂਗੇ ਅਤੇ ਨਾਲ ਹੀ ਤੁਹਾਡੀ ਇਹ ਗੱਲ ਵੀ ਕਹਿ ਦਿਆਂਗੇ। ਹੁਣ ਇਕ ਹੀ ਗੱਲ ਰਹਿ ਗਈ ਹੈ। ਸਾਨੂੰ ਤੁਹਾਡੇ ਰਾਜ ਵਿਚੋਂ ਆਈਆਂ ਹੋਈਆਂ ਅਰਜ਼ੀਆਂ ਤੋਂ ਪਤਾ ਲੱਗਾ ਹੈ ਕਿ ਤੁਹਾਡਾ ਇਕ ਭਰਾ ਵੀ ਏ ਜਿਸ ਨੇ ਰਾਜਾ ਬਣਨਾ ਸੀ। ਉਸ ਨੂੰ ਹਟਾ ਕੇ ਤੁਸੀਂ ਰਾਜਾ ਬਣੇ ਹੋ। ਜੇ ਤੁਸੀਂ ਗੱਦੀ ਛੱਡ ਕੇ ਉਸ ਨੂੰ ਗੱਦੀ ਦੇ ਦੇਵੋ ਤਾਂ ਇਨਸਾਫ ਹੋਵੇਗਾ। ਤੁਹਾਨੂੰ ਰਾਜ-ਪ੍ਰਬੰਧ ਦੀ ਤਕਲੀਫ ਨਹੀਂ ਚੁਕਣੀ ਪਵੇਗੀ ਅਤੇ ਜਨਤਾ ਨੂੰ ਵੀ ਤਸੱਲੀ ਹੋਵੇਗੀ। ਪਰ ਸਾਨੂੰ ਅਜ ਤਕ ਪਤਾ ਨਹੀਂ ਸੀ ਕਿ ਤੁਹਾਡਾ ਕੋਈ ਭਰਾ ਵੀ ਹੈ।"

"ਇਹ ਤਾਂ ਸਾਨੂੰ ਵੀ ਪਤਾ ਨਹੀਂ ਸੀ। ਅਰਜੀ ਦੇਣ ਅਤੇ ਅਰਜੀ ਸੁਣਨ ਵਾਲੇ ਸਾਡੇ ਭਰਾ ਤਾਂ ਕੀ ਪਿਉ ਨੂੰ ਵੀ ਪੈਦਾ ਕਰ ਸਕਦੇ ਹਨ।"

ਸਾਹਬ ਹੱਸ ਪਿਆ। "ਤੁਹਾਡੀ ਗੱਲ ਬੜੀ ਮਜੇਦਾਰ ਹੈ, ਮਹਾਰਾਜ। ਤੁਸੀਂ ਸੱਚਮੁਚ ਕਿੰਨੇ ਚਤੁਰ ਹੋ, ਇਹ ਇਹੋ ਜਿਹੇ ਮੌਕਿਆਂ ਤੇ ਹੀ ਪਤਾ ਚਲਦਾ ਹੈ। ਤੁਸੀਂ ਕਿਰਪਾ ਕਰਕੇ ਸਾਡੇ ਨਾਲ ਗੱਲਬਾਤ ਕਰਨੀ ਸਵੀਕਾਰ ਕੀਤੀ। ਅਸੀਂ ਤੁਹਾਡੇ ਬੜੇ ਧੰਨਵਾਦੀ ਹਾਂ। ਮੈਂ ਇਹ ਕਹਿਣਾ ਚਾਹਾਂਗਾ ਕਿ ਗੱਲਬਾਤ ਬੜੇ ਹੀ ਸਨੇਹ ਪੂਰਣ ਢੰਗ ਨਾਲ ਹੋਈ ਹੈ। ਤੁਸੀਂ ਸਾਨੂੰ ਅਤੇ ਸਾਡੇ ਸਾਥੀਆਂ ਨੂੰ ਬੁਲਾ ਕੇ ਜੋ ਆਓ-ਭਗਤ ਕੀਤੀ ਹੈ, ਉਸ ਨੂੰ ਅਸੀਂ ਕਦੇ ਨਹੀਂ ਭੁਲਾਂਗੇ। ਜਾਣ ਤੋਂ ਪਹਿਲਾਂ ਫੇਰ ਇਹ ਗੱਲ ਦੀ ਬੇਨਤੀ ਕਰਦਾ ਹਾਂ।"

"ਅੱਛਾ।"

"ਇਹ ਗੱਲਾਂ ਚਿੱਠੀਆਂ ਰਾਹੀਂ ਏਨੇ ਸਪੱਸ਼ਟ ਰੂਪ ਵਿਚ ਨਹੀਂ ਹੋ ਸਕਦੀਆਂ ਸਨ। ਇਸੇ ਲਈ ਤੁਹਾਡੇ ਨਾਲ ਮੁਲਾਕਾਤ ਹੋਣ ਦੇ ਇਸ ਮੌਕੇ ਦਾ ਅਸੀਂ ਸੁਆਗਤ ਕੀਤਾ।" ਹੁਣ ਤੁਹਾਨੂੰ ਹੋਰ ਤਕਲੀਫ਼ ਨਹੀਂ ਦਿਆਂਗਾ। ਜੇ ਹੁਕਮ ਹੋਵੇ ਤਾਂ ਕਲ ਪਰਸੋਂ ਅਸੀਂ ਤੁਹਾਡੇ ਮੰਤਰੀ ਅਤੇ ਦਮਾਦ ਨਾਲ ਵੀ ਦੋ ਗੱਲਾਂ ਕਰਨਾ ਚਾਹਾਂਗੇ।"

"ਕੋਈ ਗੱਲ ਨਹੀਂ, ਜ਼ਰੂਰ ਕਰੋ। ਤੁਹਾਡੇ ਸਾਰਿਆਂ ਦੇ ਆਉਣ ਨਾਲ ਸਾਨੂੰ ਬੜੀ ਖ਼ੁਸ਼ੀ ਹੋਈ ਹੈ। ਸਨਮਾਨ ਦੇਣ ਅਤੇ ਸਨਮਾਨ ਲੈਣਾ ਇਹੋ ਹੀ ਸਾਡਾ ਸਿਧਾਂਤ ਹੈ। ਅਸੀਂ ਹਮੇਸ਼ਾਂ ਸਨਮਾਨ ਦੇਣ ਲਈ ਤਿਆਰ ਹਾਂ। ਤੁਸੀਂ ਵੀ ਸਾਨੂੰ ਏਵੇਂ ਹੀ ਸਨਮਾਨ ਨਾਲ ਵੇਖੋ। ਜੇ ਸਭ ਕੁਝ ਠੀਕ ਠਾਕ ਰਹੇ ਤਾਂ ਅਸੀਂ ਬੜੱਪਣ ਵਿਚ ਆਪਣੇ ਬਜੁਰਗਾਂ ਤੋਂ ਘਟ ਨਹੀਂ।"

ਸਾਹਬ ਉਠ ਖੜਾ ਹੋਇਆ। ਬਾਹਰ ਖੜਾ ਬਸਵ ਸੇਵਕ ਦੇ ਹੱਥ ਫੁੱਲ ਅਤੇ ਫਲਾਂ ਦੀਆਂ ਥਾਲੀਆਂ ਚੁਕਵਾ ਲਿਆਇਆ। ਸਾਹਬ ਦੇ ਆਪ ਹਾਰ ਪਾਇਆ ਅਤੇ

ਉਸ ਨੂੰ ਦੇਣ ਲਈ ਰਾਜਾ ਦੇ ਹੱਥ ਵਿਚ ਗੁਲਦਸਤਾ ਦਿਤਾ। ਰਾਜਾ ਨੇ ਗੁਲਦਸਤਾ ਸਾਹਬ ਦੇ ਹੱਥ ਫੜਾ ਕੇ ਇਤਰ ਲਾਇਆ। ਸਾਹਬ ਉਸ ਨਾਲ ਹੱਥ ਮਿਲਾ ਕੇ ਵਿਦਾਇਗੀ ਲੈ ਬਾਹਰ ਆਇਆ।

## 89

ਇਸ ਤੋਂ ਤੀਜੇ ਦਿਨ ਸਾਹਬ ਨੇ ਸਵੇਰੇ ਸਵੇਰੇ ਬੋਪੰਣਾ, ਲਕਸ਼ਮੀਨਾਰਾਇਣ ਅਤੇ ਚੇਨਬਸਵ ਨੂੰ ਬੁਲਾ ਕੇ ਗੱਲਬਾਤ ਕੀਤੀ। "ਬਾਹਰ ਦੇ ਲੋਕਾਂ ਨੂੰ ਇਸ ਤਰ੍ਹਾਂ ਆਪਣੇ ਲੋਕਾਂ ਨਾਲ਼ ਮਿਲਣ ਦੇਣਾ ਠੀਕ ਨਹੀਂ ਹੋਵੇਗਾ।" ਬਸਵ ਨੇ ਰਾਜਾ ਨੂੰ ਸੂਚਨਾ ਦਿਤੀ। "ਮਿਲ ਲੈਣ ਦਿਓ, ਜਾਣ ਕੇ ਇਹ ਕੀ ਕਰ ਲੈਣਗੇ ? ਨਾ ਮਿਲਣ ਦਈਏ ਤਾਂ ਸੋਚਣਗੇ ਕਿ ਪਤਾ ਨਹੀਂ ਕੀ ਲੁਕਾ ਰਹੇ ਹਨ। ਉਨ੍ਹਾਂ ਨਾਲ ਮਿਲ ਕੇ ਸਾਡਾ ਕੀ ਵਿਗਾੜ ਲੈਣਗੇ।"

ਸਾਹਬ ਚਾਹੁੰਦਾ ਸੀ ਕਿ ਲਕਸ਼ਮੀਨਾਰਾਇਣ ਅਤੇ ਬੋਪੰਣਾ ਨਾਲ ਅਲਗ-ਅਲਗ ਗੱਲ ਕੀਤੀ ਜਾਵੇ। ਇਸ ਦੇ ਲਈ ਨਾ ਤਾਂ ਬੋਪੰਣਾ ਤਿਆਰ ਹੋਇਆ ਅਤੇ ਨਾ ਲਕਸ਼ਮੀਨਾਰਾਇਣ। ਅਖੀਰ ਦੋਵਾਂ ਨਾਲ ਇਕੱਠਿਆਂ ਹੀ ਮਿਲਣਾ ਪਿਆ।

ਇਨ੍ਹਾਂ ਦੇ ਆਉਣ ਤੇ ਰਾਜੀ ਖੁਸ਼ੀ ਪੁਛ ਕੇ ਤੇ ਸਨਮਾਨ ਪੂਰਵਕ ਬਿਠਾ ਕੇ ਸਾਹਬ ਬੋਲਿਆ, "ਮੰਤਰੀ ਦੇ ਅਹੁਦੇ ਤੇ ਰਹਿ ਕੇ ਤੁਹਾਡੇ ਦੋਵਾਂ ਦਾ ਇਕ ਮੱਤ ਹੋਣਾ ਬੜੀ ਖੁਸ਼ੀ ਦੀ ਗੱਲ ਹੈ। ਅਧਿਕਾਰੀ ਵਰਗ ਦੇ ਇਸ ਤਰ੍ਹਾਂ ਇਕ ਮੱਤ ਹੋਣ ਤੋਂ ਵਧ ਕੇ ਹੋਰ ਕਿਹੜੀ ਗੱਲ ਰਾਜਾ ਦੇ ਲਈ ਚੰਗੀ ਹੋ ਸਕਦੀ ਹੈ।"

ਬੋਪੰਣਾ ਬੋਲਿਆ, "ਪੰਡਤ ਜੀ ਸਾਡੇ ਬਜ਼ੁਰਗ ਹਨ। ਉਹ ਸਾਡੀ ਰਖਿਆ ਕਰਨਾ ਜਾਣਦੇ ਹਨ। ਅਸੀਂ ਹਮੇਸ਼ਾਂ ਉਨ੍ਹਾਂ ਦੇ ਨਾਲ ਹਾਂ। ਸਾਡੇ ਵਿਚ ਮਤਭੇਦ ਦਾ ਕੋਈ ਕਾਰਨ ਹੀ ਨਹੀਂ ਹੈ।"

"ਬਹੁਤ ਖੁਸ਼ੀ ਦੀ ਗੱਲ ਹੈ। ਸ਼ਾਇਦ ਤੁਹਾਨੂੰ ਇਹ ਪਤਾ ਨਹੀਂ ਹੋਵੇਗਾ ਕਿ ਅਸੀਂ ਤੁਹਾਡੇ ਨਾਲ ਸਿੱਧੇ ਕਿਉਂ ਮਿਲਣਾ ਚਾਹੁੰਦੇ ਸੀ ? ਸਾਡੇ ਕੋਲ ਏਧਰ ਕੁਝ ਸ਼ਿਕਾਇਤਾਂ ਮਿਲੀਆਂ ਹਨ। ਉਨ੍ਹਾਂ ਬਾਰੇ ਅਸੀਂ ਮੋਟੇ ਤੌਰ ਤੇ ਤੁਹਾਡੇ ਮਹਾਰਾਜ ਸਾਹਿਬ ਕੋਲ ਬੇਨਤੀ ਕਰ ਦਿਤੀ ਹੈ। ਪਰ ਕੁਝ ਗੱਲਾਂ ਨੂੰ ਵਿਸਤਾਰ ਵਿਚ ਜਾਣਨ ਲਈ ਅਧਿਕਾਰੀਆਂ ਨਾਲ ਗੱਲਾਂ ਕਰਨਾ ਜ਼ਰੂਰੀ ਹੈ। ਕਿਉਂਕਿ ਮਹਾਰਾਜ ਸਾਹਬ ਨੂੰ ਅਜਿਹੀਆਂ ਗੱਲਾਂ ਦਾ ਵਿਸਤਾਰ ਵਿਚ ਪਤਾ ਵੀ ਨਹੀਂ ਰਹਿੰਦਾ। ਇਸ ਲਈ ਅਸੀਂ ਤੁਹਾਡੇ ਮਹਾਰਾਜ ਤੋਂ ਉਚਿਤ ਢੰਗ ਨਾਲ ਬੇਨਤੀ ਕਰਕੇ ਉਨ੍ਹਾਂ ਦੀ ਆਗਿਆ ਲੈ ਕੇ ਤੁਹਾਨੂੰ ਬੁਲਾਇਆ ਹੈ।"

ਬੋਪੰਣਾ : "ਮਹਾਰਾਜ ਸਾਹਬ ਦੇ ਵਿਅਕਤੀਗਤ ਮੰਤਰੀ ਨੇ ਇਹ ਗੱਲ ਸਾਨੂੰ ਦਸੀ ਹੈ।"

"ਮਹਾਰਾਜ ਸਾਹਿਬ ਦਾ ਇਹ ਵਿਅਕਤੀਗਤ ਮੰਤਰੀ ਬਸਵਯਾ ਜੀ ਛੋਟੀ ਜਾਤ

ਦੇ ਹਨ। ਮਹਾਰਾਜ ਦੀ ਬਦਕਿਸਮਤੀ ਨਾਲ ਅਜਿਹਾ ਵਿਅਕਤੀ ਉਨ੍ਹਾਂ ਦਾ ਮੰਤਰੀ ਬਣ ਗਿਆ ਹੈ। ਰਾਜਾ ਦੀਆਂ ਭੈੜੀਆਂ ਆਦਤਾਂ ਦਾ ਪ੍ਰੇਰਕ ਅਤੇ ਸਹਾਇਕ ਇਹੋ ਹੀ ਹੈ। ਇਹ ਗੱਲ ਕਈ ਲੋਕਾਂ ਰਾਹੀਂ ਸਾਡੇ ਤੀਕ ਪੁੱਜੀ ਹੈ। ਇਸ ਵਿਚ ਕਿੰਨੀ ਸਚਾਈ ਹੈ, ਇਹ ਅਸੀ ਜਾਣਨਾ ਚਾਹੁੰਦੇ ਹਾਂ।"

ਬੋਪੰਣਾ ਨੇ ਲਕਸ਼ਮੀ ਨਾਰਾਇਣ ਵਲ ਮੁੜ ਕੇ ਪੁਛਿਆ, "ਕੀ ਕਹਿੰਦੇ ਹੋ ਪੰਡਤ ਜੀ ?" ਲਕਸ਼ਮੀ ਨਾਰਾਇਣ ਨੇ ਕਿਹਾ, "ਪਤਾ ਲਾ ਕੇ ਕੀ ਕੀਤਾ ਜਾਵੇਗਾ ?"

ਬੋਪੰਣਾ ਨੇ ਸਾਹਿਬ ਤੋਂ ਪੁਛਿਆ, "ਇਹ ਜਾਣ ਕੇ ਤੁਸੀਂ ਕੀ ਕਰੋਗੇ ?"

ਸਾਹਿਬ ਇਕ ਤਰ੍ਹਾਂ ਦੀ ਹਾਸੀ ਨਾਲ ਇਨ੍ਹਾਂ ਵਲ ਵੇਖ ਕੇ ਬੋਲਿਆ, "ਸਾਡੀ ਇੱਛਾ ਇਹ ਜਾਣਨ ਦੀ ਹੈ ਕਿ ਇਸ ਗੱਲ ਵਿਚ ਕਿੰਨਾ ਸੱਚ ਅਤੇ ਕਿੰਨਾ ਝੂਠ ਹੈ।"

ਬੋਪੰਣਾ, "ਜੇਕਰ ਕਿਹਾ ਜਾਵੇ 'ਸੱਚ ਹੈ' ਤਾਂ ਕੀ ਕਰੋਗੇ ?"

"ਤਾਂ ਅਸੀਂ ਇਸ ਦੀ ਆਪਣੇ ਉਚ-ਅਧਿਕਾਰੀਆਂ ਨੂੰ ਰਿਪੋਰਟ ਦੇਵਾਂਗੇ।"

"ਉਹ ਕੀ ਕਰਨਗੇ ?"

"ਉਹ ਕੀ ਕਰਨਗੇ ਅਸੀਂ ਕਹਿ ਨਹੀਂ ਸਕਦੇ।"

"ਤੁਸੀਂ ਇਹ ਤਾਂ ਨਹੀਂ ਕਹਿ ਸਕਦੇ ਕਿ ਏਵੇਂ ਹੀ ਕਰਨਗੇ। ਫੇਰ ਵੀ ਅਜਿਹਾ ਕਰ ਸਕਦੇ ਹਨ ਅਜਿਹਾ ਨਹੀਂ, ਇਹ ਤਾਂ ਦਸ ਸਕਦੇ ਹੋ। ਰਸਤੇ ਤਾਂ ਕਈ ਹਨ ਨਾ।"

"ਇਹ ਵੀ ਕਹਿ ਸ਼ਕਣਾ ਮੁਸ਼ਕਲ ਹੈ।"

"ਤੁਹਾਡੇ ਉਚ ਅਧਿਕਾਰੀ ਕੀ ਕੀ ਕਰ ਸਕਦੇ ਹਨ ? ਇਹ ਜਾਣ ਲੈਣ ਤੋਂ ਬਿਨਾਂ ਅਸੀਂ ਆਪਣੀ ਰਾਏ ਦੇ ਕੇ ਝੂਠੇ ਜਾਲ ਵਿਚ ਫਸਣਾ ਨਹੀਂ ਚਾਹੁੰਦੇ।"

"ਅਸੀਂ ਕਿਸੇ ਦਾ ਬੁਰਾ ਨਹੀਂ ਸੋਚਿਆ ਤੁਸੀਂ ਸ਼ਾਸ਼ਨ ਚਲਾ ਰਹੇ ਹੋ। ਸਾਨੂੰ ਇਹ ਪਤਾ ਹੈ ਕਿ ਤੁਹਾਡੇ ਉਤੇ ਲੋਕਾਂ ਨੂੰ ਬਹੁਤ ਵਿਸ਼ਵਾਸ ਹੈ, ਉਨ੍ਹਾਂ ਦੀਆਂ ਸਾਰੀਆਂ ਸ਼ਿਕਾਇਤਾਂ ਮਹਾਰਾਜ ਅਤੇ ਉਨ੍ਹਾਂ ਦੇ ਵਿਅਕਤੀਗਤ ਮੰਤਰੀ ਬਸਵੱਯਾ ਜੀ ਦੇ ਸੰਬੰਧ ਵਿਚ ਹਨ। ਅਸੀਂ ਬਾਹਰਲੇ ਆਦਮੀ ਹਾਂ। ਸਾਨੂੰ ਇਹੋ ਚੰਗਾ ਲਗਦਾ ਹੈ ਕਿ ਕਿਸੇ ਤੇ ਕੋਈ ਸ਼ਿਕਾਇਤ ਨਾ ਰਹੇ। ਜਨਤਾ ਸੁਖੀ ਰਹੇ, ਸ਼ਾਸਨ ਠੀਕ ਰਹੇ। ਇਸ ਤੋਂ ਵਧ ਸਾਨੂੰ ਹੋਰ ਕੀ ਚਾਹੀਦਾ ਹੈ।"

"ਤੁਸੀਂ ਸਾਡੇ ਤੋਂ ਅਜਿਹੀਆਂ ਗੱਲਾਂ ਪੁਛੋਗੇ, ਕੀ ਇਹ ਗੱਲ ਤੁਸੀਂ ਮਹਾਰਾਜ ਨੂੰ ਕਹੀ ਸੀ ?"

"ਅਸੀਂ ਉਨ੍ਹਾਂ ਨੂੰ ਦਸਿਆ ਹੈ ਕਿ ਅਸੀਂ ਸ਼ਾਸਨ ਸੰਬੰਧੀ ਗੱਲਾਂ ਪੁਛਾਂਗੇ।"

"ਸਾਡੇ ਮਹਾਰਾਜ ਤੁਹਾਡੀ ਕੰਪਨੀ ਦੇ ਦੋਸਤ ਹਨ ਅਤੇ ਮਿੱਤਰ ਦੇ ਰਾਜ ਪ੍ਰਬੰਧ ਬਾਰੇ ਇਸ ਤਰ੍ਹਾਂ ਦੀਆਂ ਗੱਲਾਂ ਦੀ ਚਰਚਾ ਉਠਣੀ ਹੀ ਨਹੀਂ ਚਾਹੀਦੀ।"

"ਗੱਲ ਬਿਲਕੁਲ ਠੀਕ ਹੈ। ਸਾਨੂੰ ਤੁਹਾਡੇ ਸ਼ਾਸਨ ਬਾਰੇ ਜਾਣਨ ਦੀ ਲੋੜ ਨਹੀਂ। ਪਰ ਜੇਕਰ ਏਥੇ ਅਸ਼ਾਂਤੀ ਹੈ ਤਾਂ ਉਸ ਦਾ ਅਸਰ ਸਰਹੱਦ ਪਾਰ ਦੇ ਦੇਸ਼ਾਂ ਉਤੇ ਵੀ ਪੈਂਦਾ ਹੈ। ਕੋਡਗ ਵਿਚ ਚਲਣ ਵਾਲੀ ਖਰਾਬ ਹਵਾ ਦਾ ਅਸਰ ਸਾਡੇ ਵਲੋਂ ਸ਼ਾਸਤ

ਪ੍ਰਾਂਤਾਂ ਉਤੇ ਵੀ ਪੈ ਸਕਦਾ ਹੈ। ਉਥੇ ਦੀ ਸ਼ਾਂਤੀ ਦੇ ਲਈ ਏਥੇ ਵੀ ਸਭ ਠੀਕ ਠਾਕ ਹੋਣਾ ਚਾਹੀਦਾ ਹੈ। ਸਾਨੂੰ ਏਹੋ ਚਿੰਤਾ ਹੈ।"

"ਜੇਕਰ ਅਸਲ ਵਿਚ ਹੀ ਏਥੋਂ ਦੀ ਸ਼ਾਸਨ ਵਿਚ ਗੜਬੜ ਹੋਵੇ ਤਾਂ ਤੁਸੀਂ ਕੀ ਕਰੋਗੇ ?"

"ਜੇ ਸਚਮੁਚ ਹੀ ਹਾਲਤ ਖ਼ਰਾਬ ਹੋ ਜਾਵੇ ਤਾਂ ਸਾਡੇ ਉਚ-ਅਧਿਕਾਰੀ ਕੀ ਕਰਨਗੇ ਇਹ ਨਹੀਂ ਕਿਹਾ ਜਾ ਸਕਦਾ। ਉਨ੍ਹਾਂ ਵਿਚ ਅਜਿਹੇ ਵਿਚਾਰ ਵਾਲੇ ਵੀ ਹਨ ਕਿ ਮੈਸੂਰ ਦਾ ਸ਼ਾਸਨ ਜਿਵੇਂ ਆਪਣੇ ਹੱਥ ਵਿਚ ਲੈ ਲਿਆ ਗਿਆ ਸੀ ਉਸੇ ਤਰਾਂ ਕੋਡਗ ਦੇ ਸ਼ਾਸਨ ਨੂੰ ਵੀ ਥੋੜੇ ਸਮੇਂ ਲਈ ਲੈ ਲੈਣਾ ਚੰਗਾ ਰਹੇਗਾ। ਕੰਪਨੀ ਸਰਕਾਰ ਨੂੰ ਜ਼ਮੀਨ ਦੀ ਇੱਛਾ ਨਹੀਂ। ਹੁਣ ਤਕ ਜਿਨ੍ਹਾਂ ਹੱਥ ਵਿਚ ਹੈ ਉਸ ਦਾ ਸ਼ਾਸਨ ਚਲਣਾ ਹੀ ਕਾਫ਼ੀ ਹੈ। ਉਹ ਲੋਕ ਵੀ ਮਜਬੂਰ ਹੋ ਕੇ ਅਜਿਹਾ ਕਰ ਸਕਦੇ ਹਨ। ਏਨਾਂ ਭਾਰ ਅਸੀਂ ਕਿਵੇਂ ਉਠਾ ਸਕਾਂਗੇ ? ਇਸ ਗੱਲ ਵਿਚ ਕੁਝ ਲੋਕਾਂ ਨੂੰ ਸੰਦੇਹ ਹੈ। ਕੁਝ ਅਜਿਹਾ ਵੀ ਕਹਿੰਦੇ ਹਨ, "ਭਾਵੇਂ ਸਾਨੂੰ ਸੁਖ ਹੋਵੇ ਜਾਂ ਦੁਖ ਪਰ ਜਨਤਾ ਦੀ ਭਲਾਈ ਮੁਖ ਹੈ।" ਜੇਕਰ ਕੋਡਗ ਦੀ ਪਰਜਾ ਸੁਖੀ ਰਹੇ ਇਸ ਤੋਂ ਕੰਪਨੀ ਨੂੰ ਕੋਈ ਦੁਖ ਨਹੀਂ ਪਰ ਕੋਡਗ ਦੀ ਜਨਤਾ ਦੁਖੀ ਹੋ ਕੇ ਸ਼ਿਕਾਇਤ ਕਰੇ ਤਾਂ ਭਲਾ ਕਿਵੇਂ ਸਹਿਨ ਕੀਤਾ ਜਾ ਸਕਦਾ ਹੈ। ਕੰਪਨੀ ਨੂੰ ਇਸੇ ਗੱਲ ਦੀ ਚਿੰਤਾ ਹੈ।"

ਬੋਪੰਣਾ ਨੇ ਹੌਲੀ ਜਿਹੇ ਲਕਸ਼ਮੀਨਾਰਾਇਣ ਨੂੰ ਕਿਹਾ, "ਪੰਡਤ ਜੀ 'ਚੰਗਾ' ਕਹਿ ਕੇ ਗੱਲ ਖਤਮ ਕਰਦਾ ਹਾਂ।"

ਲਕਸ਼ਮੀਨਾਰਾਇਣ ਬੋਲਿਆ, "ਉਨ੍ਹਾਂ ਨੂੰ ਕਹਿ ਦਿਓ ਕਿ ਜੇ ਜਨਤਾ ਦੀ ਭਲਾਈ ਹੈ ਤਾਂ ਅਸੀਂ ਲੋੜੀਂਦੀ ਸਹਾਇਤਾ ਮੰਗ ਲਵਾਂਗੇ। ਪਰ ਕੰਪਨੀ ਕੋਡਗ ਨੂੰ ਦੂਜਾ ਮੈਸੂਰ ਨਾ ਸਮਝੇ।"

ਬੋਪੰਣਾ ਨੇ ਸਾਹਿਬ ਨੂੰ ਇਹ ਗੱਲ ਕਹਿ ਦਿਤੀ। ਸਾਹਿਬ ਬੋਲਿਆ, "ਤੁਸੀਂ ਨਿਰਸੰਕੋਚ ਹੋ ਕੇ ਜਿਹੜੀ ਏਨੀ ਗੱਲ ਕਹਿ ਰਹੇ ਹੋ ਉਹ ਸਾਨੂੰ ਬੜੀ ਪਸੰਦ ਆਈ ਹੈ। ਸਾਰੇ ਮੰਤਰੀ ਜੇਕਰ ਇਸੇ ਤਰ੍ਹਾਂ ਗੱਲ ਕਰਨ ਤਾਂ ਰਾਜ ਦਾ ਕੰਮ ਕਿੰਨੇ ਸੁਚਾਰੂ ਢੰਗ ਨਾਲ ਚਲ ਸਕਦਾ ਹੈ। ਇਹ ਗੱਲ ਨਹੀਂ ਹੈ ਕਿ ਕੰਪਨੀ ਨੇ ਮੈਸੂਰ ਵਿਚ ਕੋਈ ਜ਼ਬਰਦਸਤੀ ਕੀਤੀ ਹੈ। ਜੇਕਰ ਅਜ ਵੀ ਆਪ ਜਿਹੇ ਕੁਸ਼ਲ ਅਤੇ ਸੱਚੇ ਸੁਚੇ ਮੰਤਰੀ ਸ਼ਾਸਨ ਦੀ ਜ਼ਿਮੇਂਦਾਰੀ ਲੈਣ ਨੂੰ ਤਿਆਰ ਹੋਣ ਅਤੇ ਰਾਜਾ ਇਹ ਵਚਨ ਦੇਵੇ ਕਿ ਮੰਤਰੀਆਂ ਦੀ ਸਲਾਹ ਨੂੰ ਉਹ ਮੰਨੇਗਾ ਤਾਂ ਕੰਪਨੀ ਕਲ ਹੀ ਰਾਜ ਉਸ ਰਾਜਾ ਨੂੰ ਵਾਪਸ ਕਰਕੇ ਉਨ੍ਹਾਂ ਦੇ ਮੰਤਰੀਆਂ ਦੇ ਅਧਿਕਾਰ ਵਿਚ ਦੇ ਦੇਵੇਗੀ। ਤੁਸੀਂ ਦੋਵੇਂ ਜੇਕਰ ਇਕ ਆਵਾਜ਼ ਨਾਲ ਇਹ ਵਚਨ ਦਿਓ ਕਿ ਜਨਤਾ ਨੂੰ ਕੋਈ ਤਕਲੀਫ਼ ਦਿਤੇ ਬਿਨਾਂ ਸ਼ਾਸਨ ਚਲਾਉਗੇ ਤਾਂ ਕੰਪਨੀ ਸਰਕਾਰ ਏਥੋਂ ਦੀ ਕਿਸੇ ਗੱਲ ਵਿਚ ਦਖ਼ਲ ਨਹੀਂ ਦੇਵੇਗੀ। ਕੰਪਨੀ ਨੂੰ ਕੇਵਲ ਏਨਾਂ ਹੀ ਡਰ ਹੈ ਕਿ ਏਥੋਂ ਦੀ ਅਸ਼ਾਂਤੀ ਦੇ ਫਲ ਸਰੂਪ ਸਾਡੇ ਅਧੀਨ ਵਾਲੇ ਸਰਹੱਦੀ ਪ੍ਰਦੇਸ਼ਾਂ ਵਿਚ ਵੀ ਅਸ਼ਾਂਤੀ ਫੈਲ ਸਕਦੀ ਹੈ।"

ਬੋਪੰਣਾ ਨੇ ਲਕਸ਼ਮੀਨਾਰਾਇਣ ਨੂੰ ਕਿਹਾ, "ਮੈਂ ਇਨ੍ਹਾਂ ਨੂੰ ਇਹ ਹੀ ਕਹਿੰਦਾ ਹਾਂ ਕਿ ਮੌਕਾ ਆਉਣ ਤੇ ਤੁਹਾਨੂੰ ਸੂਚਿਤ ਕਰਾਂਗੇ"

ਲਕਸ਼ਮੀਨਾਰਾਇਣ ਨੇ ਸਹਿਮਤੀ ਵਿਚ ਸਿਰ ਹਲਾਇਆ।

ਬੋਪੰਣਾ ਸਾਹਿਬ ਨੂੰ ਬੋਲਿਆ, "ਅਜੇ ਕੋਡਗ ਵਿਚ ਅਜਿਹੀ ਕੋਈ ਗੱਲ ਨਹੀਂ ਜਿਵੇਂ ਕਿ ਤੁਸੀਂ ਸੰਕੇਤ ਕੀਤਾ ਹੈ। ਜੇਕਰ ਅਜਿਹੀ ਕੋਈ ਗੱਲ ਹੋ ਜਾਵੇ ਅਤੇ ਜਨਤਾ ਤੁਹਾਨੂੰ ਬੇਨਤੀ ਕਰੇ ਤਾਂ ਤੁਸੀਂ ਸਹਾਇਤਾ ਦੇ ਸਕਦੇ ਹੋ। ਪਰ ਅਸੀਂ ਇਸ ਗੱਲ ਤੇ ਸਹਿਮਤੀ ਨਹੀਂ ਦੇ ਸਕਦੇ ਕਿ ਤੁਸੀਂ ਆਪਣੇ ਆਪ ਹੀ ਇਸ ਗੱਲ ਵਿਚ ਦਖਲ ਦਿਓ। ਇਸ ਸੰਬੰਧ ਵਿਚ ਕਿਸੇ ਕਿਸਮ ਦਾ ਸੰਦੇਹ ਨਹੀਂ ਰਹਿਣਾ ਚਾਹੀਦਾ।"

"ਤੁਹਾਡੀ ਗੱਲ ਸਾਨੂੰ ਫੇਰ ਪਸੰਦ ਆਈ ਹੈ। ਇਸ ਕਿਸਮ ਦਾ ਨਿਸ਼ਚਾ ਅਤੇ ਦ੍ਰਿੜ੍ਹਤਾ ਇਕ ਜਾਤੀ ਦੀ ਰਖਿਆ ਕਰ ਸਕਦੀ ਹੈ। ਸਾਡੇ ਨਾਲੋਂ ਏਨੇ ਕਪਟ ਰਹਿਤ ਗੱਲ ਕਰਨ ਲਈ ਸਾਡਾ ਧੰਨਵਾਦ ਸਵੀਕਾਰ ਕਰੋ।"

ਇਹ ਕਹਿ ਕੇ ਉਸ ਨੇ ਦਰਵਾਜੇ ਉਤੇ ਖੜੇ ਸੇਵਕ ਨੂੰ ਇਸ਼ਾਰਾ ਕੀਤਾ। ਉਸ ਵਲੋਂ ਲਿਆਂਦੀ ਪਾਨ-ਸੁਪਾਰੀ, ਫੁਲ-ਗੁਲਦਸਤੇ ਦੀ ਥਾਲੀ ਆਪਣੇ ਕੋਲ ਰਖ ਕੇ ਪਹਿਲਾਂ ਲਕਸ਼ਮੀਨਾਰਾਇਣੱਯਾ ਨੂੰ ਅਤੇ ਪਿਛੋਂ ਬੋਪੰਣਾ ਨੂੰ ਪਾਨ-ਸੁਪਾਰੀ ਅਤੇ ਗੁਲਦਸਤੇ ਭੇਟ ਕੀਤੇ। ਮੰਤਰੀ ਖੁਸ਼ੀ-ਖੁਸ਼ੀ ਸਭ ਕੁਝ ਸਵੀਕਾਰ ਕਰ ਉਸ ਨੂੰ ਹੱਥ ਜੋੜ ਨਮਸਕਾਰ ਕਰ ਉਸ ਦੀ ਆਗਿਆ ਲੈ ਕੇ ਬਾਹਰ ਆਏ।

## 90

ਜਿਸ ਦਿਨ ਚੇਨਬਸਵ ਆਇਆ ਉਸ ਦਿਨ ਸਾਹਬ ਨੇ ਉਸਦਾ ਰਾਜਸੀ ਪੱਧਰ ਦੀ ਮਰਯਾਦਾ ਨਾਲ ਸਵਾਗਤ ਕੀਤਾ ਅਤੇ ਅਤਿਅੰਤ ਆਪਣੇਪਣ ਨਾਲ ਉਸ ਨਾਲ ਗੱਲਾਂ ਕੀਤੀਆਂ। "ਅਸੀਂ ਸੁਣਿਆ ਹੈ ਕਿ ਤੁਸੀਂ ਕੋਡਗ ਦੇ ਉਚ ਘਰਾਣੇ ਨਾਲ ਸੰਬੰਧ ਰਖਦੇ ਹੋ। ਇਸੇ ਲਈ ਲਿੰਗਰਾਜ ਨੇ ਚੁਣਕੇ ਤੁਹਾਨੂੰ ਹੀ ਦਾਮਾਦ ਬਣਾਇਆ।"

"ਜੀ ਹਾਂ, ਸਾਹਿਬ, ਸਾਡਾ ਘਰਾਣਾ ਕੋਡਗੀਆਂ ਵਿਚ ਸਭ ਤੋਂ ਉਚਾ ਹੈ। ਮੰਤਰੀ ਬੋਪੰਣਾ ਤੋਂ ਵੀ ਸਾਡਾ ਘਰਾਣਾ ਉਚਾ ਹੈ।"

"ਇਹੋ ਗੱਲ ਅਸੀਂ ਵੀ ਸੁਣੀ ਹੈ। ਜਦੋਂ ਦੇ ਅਸੀਂ ਬੈਂਗਲੂਰ ਆਏ ਹਾਂ, ਉਦੋਂ ਤੋਂ ਹੀ ਸਾਡੀ ਤੁਹਾਨੂੰ ਮਿਲਣ ਦੀ ਇੱਛਾ ਸੀ, ਉਹ ਹੁਣ ਪੂਰੀ ਹੋ ਗਈ। ਇਹ ਸਾਡੇ ਲਈ ਬਹੁਤ ਖੁਸ਼ੀ ਦੀ ਗੱਲ ਹੈ।"

"ਸਾਨੂੰ ਵੀ ਤੁਹਾਡੇ ਨਾਲ ਮਿਲਕੇ ਬਹੁਤ ਖੁਸ਼ੀ ਹੋਈ ਹੈ ਸਾਹਿਬ। ਤੁਹਾਡੇ ਤੋਂ ਪਹਿਲਾਂ ਦੇ ਵੱਡੇ ਸਾਹਿਬ ਨੂੰ ਅਸੀਂ ਮਿਲ ਚੁਕੇ ਹਾਂ। ਉਨ੍ਹਾਂ ਨੂੰ ਅਸੀਂ ਦੋ ਇਕ ਵਾਰ ਅਰਜ਼ੀ ਵੀ ਭੇਜੀ ਸੀ। ਤੁਹਾਨੂੰ ਵੀ ਇਕ ਅਜਿਹੀ ਚਿੱਠੀ ਭੇਜੀ ਸੀ।"

"ਜੀ ਹਾਂ ਤੁਹਾਡੀ ਲਿਖੀ ਹਰ ਚਿੱਠੀ ਨੂੰ ਅਸੀਂ ਧਿਆਨ ਨਾਲ ਪੜ੍ਹਿਆ ਹੈ। ਸਾਨੂੰ ਇਹ ਵੀ ਪਤਾ ਲਗਾ ਹੈ ਕਿ ਤੁਹਾਡੇ ਰਾਜਾ ਵਿਚਕਾਰ ਕੁਝ ਮਨ-ਮੁਟਾਵ ਹੈ।

ਰਿਸ਼ਤੇਦਾਰੀ ਵਿਚ ਥੋੜੀ ਬਹੁਤ ਉਪਰ ਹੇਠਾਂ ਹੁੰਦੀ ਹੀ ਰਹਿੰਦੀ ਹੈ। ਹੁਣ ਤਾਂ ਸਭ ਠੀਕ ਹੋ ਗਿਆ ਹੈ। ਇਹ ਖੁਸ਼ੀ ਦੀ ਗੱਲ ਹੈ।"

"ਕੀ ਠੀਕ ਹੋ ਗਿਆ ਹੈ। ਸਾਹਿਬ। ਅਸੀਂ ਤੁਹਾਨੂੰ ਜਿਹੜੀ ਚਿੱਠੀ ਲਿਖੀ ਸੀ ਉਸ ਕਰਕੇ ਤੁਸੀਂ ਉਨ੍ਹਾਂ ਨੂੰ ਕੁਝ ਕਿਹਾ ਹੋਵੇਗਾ। ਉਹ ਉਸ ਨਾਲ ਘਬਰਾ ਗਏ। ਇਸ ਲਈ ਆਪਣੀ ਭੈਣ ਨੂੰ ਸਾਡੇ ਕੋਲ ਭੇਜ ਦਿਤਾ। ਸਭ ਕਿੱਥੇ ਠੀਕ ਹੋਇਆ ਹੈ?"

"ਅਜਿਹਾ ਹੈ ਤਾਂ ਹੋਰ ਕਿਹੜੀ ਗੱਲ ਰਹਿ ਗਈ ਏ। ਉਂਝ ਅਸੀਂ ਬਾਹਰਲੇ ਹੀ ਹਾਂ। ਤੁਹਾਡੀ ਘਰ ਦੀ ਗੱਲ ਵਿਚ ਟੰਗ ਅੜਾਉਣਾ ਸਾਡੇ ਲਈ ਉਚਿਤ ਨਹੀਂ। ਪਰ ਰਾਜਾ ਸਾਡੇ ਮਿੱਤਰ ਹਨ। ਉਨ੍ਹਾਂ ਦੇ ਦਾਮਾਦ ਹੋਣ ਦੇ ਨਾਤੇ ਤੁਸੀਂ ਵੀ ਸਾਡੇ ਲਈ ਮਾਣਯੋਗ ਹੋ। ਇਸ ਕਰਕੇ ਦੋਨਾਂ ਪੱਖਾਂ ਦੇ ਹਿੱਤ ਵਿਚ ਦੋਸਤ ਦੇ ਤੌਰ ਤੇ ਜੇ ਅਸੀਂ ਕੁਝ ਸਹਾਇਤਾ ਕਰ ਸਕੀਏ ਤਾਂ ਉਸ ਲਈ ਤਿਆਰ ਹਾਂ। ਦੋਸਤਾਂ ਵਿਚ ਮਨ-ਮੁਟਾਵ ਰਹੇ ਇਹ ਸਾਨੂੰ ਚੰਗਾ ਨਹੀਂ ਲਗਦਾ। ਸਾਨੂੰ ਪਤਾ ਹੈ ਕਿ ਉਸ ਮਨ-ਮੁਟਾਵ ਨੂੰ ਠੀਕ ਕਰਨਾ ਸਾਡਾ ਫ਼ਰਜ਼ ਹੈ, ਭਾਵੇਂ ਉਸ ਵਿਚ ਕਿੰਨਾ ਵੀ ਕਸ਼ਟ ਕਿਉਂ ਨਾ ਹੋਵੇ?"

"ਛੱਡੋ ਸਾਹਿਬ ਇਹ ਕਿਸੇ ਦੇ ਹੱਥ ਤੋਂ ਠੀਕ ਹੋਣ ਵਾਲਾ ਰੋਗ ਨਹੀਂ ਹੈ। ਮੇਰਾ ਅਤੇ ਰਾਜਾ ਦਾ ਇਕ ਹੋਣਾ ਸੁਪਨੇ ਜਿਹੀ ਗੱਲ ਹੈ।"

"ਤੁਹਾਡੀ ਇਹ ਨਿਰਾਸ਼ਾ ਵੇਖ ਕੇ ਸਾਨੂੰ ਦੁਖ ਹੁੰਦਾ ਹੈ। ਅਜਿਹਾ ਕੀ ਝਗੜਾ ਏ, ਸਾਨੂੰ ਦੱਸ ਸਕਦੇ ਹੋ, ਤਾਂ ਦੱਸੋ।"

"ਦਸਣ ਹੀ ਤਾਂ ਆਏ ਹਾਂ, ਸੁਣੋ। ਪਹਿਲੀ ਗੱਲ ਤਾਂ ਇਹ ਕਿ ਸਾਡੇ ਸਹੁਰੇ ਨੇ ਬੇਟੀ ਨੂੰ ਗਹਿਣੇ ਦਿਤੇ ਸਨ, ਉਸ ਵਿਚੋਂ ਅੱਧੇ ਇਨ੍ਹਾਂ ਨੇ ਮਹੱਲ ਵਿਚ ਹੀ ਰਖ ਲਏ ਹਨ। ਸਾਨੂੰ ਨਹੀਂ ਦਿਤੇ। ਕਹਿੰਦੇ ਨੇ, ਅਸੀਂ ਉਨ੍ਹਾਂ ਨੂੰ ਬਦਨਾਮ ਕਰਦੇ ਹਾਂ, ਇਸ ਲਈ ਨਹੀਂ ਦੇਵਾਂਗੇ।"

"ਠੀਕ।"

"ਪਿਤਾ ਨੇ ਪੁੱਤਰੀ ਨੂੰ ਅੱਪਗੋਲ਼ ਦੇ ਨੇੜੇ ਤੇੜੇ ਦੇ ਦਸ ਪਿੰਡ ਜਗੀਰ ਵਿਚ ਦਿਤੇ ਸਨ। ਉਨ੍ਹਾਂ ਦੇ ਹੁੰਦਿਆਂ ਤਾਂ ਚਾਰ ਦਿਨ ਇਹ ਪ੍ਰਬੰਧ ਚੱਲਿਆ। ਉਨ੍ਹਾਂ ਦੀ ਅੱਖ ਬੰਦ ਹੁੰਦਿਆਂ ਹੀ ਜਗੀਰ ਖਤਮ ਹੋ ਗਈ। ਰਾਜਾ ਦੀ ਬੇਟੀ ਅਤੇ ਦਾਮਾਦ ਦੋਵੇਂ ਸਾਧਾਰਨ ਜ਼ਿਮੀਂਦਾਰ ਰਹਿ ਗਏ। ਦਸ ਸਾਲ ਇਵੇਂ ਹੀ ਬੀਤ ਗਏ। ਸਾਲ ਭਰ ਦੇ ਮਿਲਣ ਵਾਲੇ ਹਜ਼ਾਰ ਰੁਪੈ ਮਹੱਲ ਨੂੰ ਹੀ ਗਏ।"

"ਸਮਝ ਗਿਆ।"

"ਪਹਿਲੇ ਚਾਰ ਅਤੇ ਹੁਣ ਦੇ ਦੋ ਸਾਲ ਭੈਣ ਨੂੰ ਮਹੱਲ ਦੀ ਜੇਲ ਵਿਚ ਹੀ ਰਹਿਣਾ ਪਿਆ। ਰਾਜਾ ਨਾਮ ਮਾਤਰ ਦੇ ਸ਼ਿਵਚਾਰੀ ਹਨ। ਉਸਦੇ ਕਿਸੇ ਵੀ ਨੀਯਮ ਦਾ ਉਨ੍ਹਾਂ ਨੂੰ ਪਤਾ ਨਹੀਂ। ਸ਼ਿਵਾਚਾਰ ਅਤੇ ਇਨ੍ਹਾਂ ਦੇ ਆਚਰਣ ਵਿਚ ਬਹੁਤ ਫ਼ਰਕ ਹੈ। ਕਹਿਣਾ ਮੁਸ਼ਕਲ ਹੈ ਕਿ ਪੀ ਕੇ ਉਨ੍ਹਾਂ ਨੇ ਆਪਣੀ ਭੈਣ ਨਾਲ ਕਿਹੋ ਜਿਹਾ ਵਰਤਾਵ ਕੀਤਾ ਹੋਵੇਗਾ। ਉਨ੍ਹਾਂ ਨੂੰ ਤਾਂ ਨਾ ਭੈਣ ਚਾਹੀਦੀ ਹੈ ਅਤੇ ਨਾ ਭੈਣ ਦਾ

ਘਰਵਾਲਾ । ਸਾਡੇ ਵੀ ਆਪਣੇ ਆਦਮੀ ਹਨ । ਇਸੇ ਲਈ ਅਸੀਂ ਹੁਣ ਤਕ ਬਚੇ ਹੋਏ ਹਾਂ । ਨਹੀਂ ਤਾਂ ਅਸੀਂ ਇਸ ਜ਼ਮੀਨ ਉਤੇ ਚਲਦੇ ਫਿਰਦੇ ਵੀ ਨਜ਼ਰ ਨਾ ਆਉਂਦੇ ।"

"...ਸੀਂ ਜੋ ਕਿਹਾ ਉਸ ਤੋਂ ਪਤਾ ਲਗਦਾ ਹੈ ਕਿ ਇਹ ਹਾਲਾਤ ਠੀਕ ਹੋਣੇ ...ਲ ਹੀ ਹਨ । ਹੁਣ ਤੁਸੀਂ ਅੱਗੇ ਕੀ ਸੋਚਿਆ ਹੈ ?"

"ਤੁਹਾਨੂੰ ਵਿਚਾਰ ਦੱਸਣ ਤੋਂ ਪਹਿਲਾਂ ਅਸੀਂ ਤੁਹਾਡੇ ਕੋਲੋਂ ਸਹਾਇਤਾ ਕਰਨ ਦਾ ਵਚਨ ਮੰਗਦੇ ਹਾਂ । ਕਿਤੇ ਅਜਿਹਾ ਨਾ ਹੋਵੇ ਕਿ ਅਸੀਂ ਤੁਹਾਡੇ 'ਤੇ ਵਿਸ਼ਵਾਸ ਕਰਕੇ ਤੁਹਾਨੂੰ ਆਪਣੇ ਮਨ ਦੀ ਗੱਲ ਕਹਿ ਦਈਏ ਤੇ ਰਾਜਾ ਦੀ ਮਿੱਤਰਤਾ ਬਣਾਈ ਰਖਣ ਲਈ ਤੁਸੀਂ ਉਨ੍ਹਾਂ ਨੂੰ ਉਹ ਸਭ ਕੁਝ ਦੱਸ ਦੇਵੋ । ਅਜਿਹਾ ਹੋ ਗਿਆ ਤਾਂ ਛਾਤੀ ਤਕ ਚੜ੍ਹਿਆ ਜ਼ਹਿਰ ਸਿਰ ਨੂੰ ਚੜ੍ਹ ਜਾਵੇਗਾ ਅਤੇ ਅਸੀਂ ਬਰਬਾਦ ਹੋ ਜਾਵਾਂਗੇ ।"

"ਤੁਸੀਂ ਉਸ ਗੱਲ ਦੀ ਤਿੱਲ ਭਰ ਵੀ ਚਿੰਤਾ ਨਾ ਕਰੋ । ਅਸੀਂ ਜਦੋਂ ਅਹੁਦਾ ਗ੍ਰਹਿਣ ਕਰਦੇ ਹਾਂ ਉਦੋਂ ਇਕ ਸੌਂਹ ਚੁੱਕਦੇ ਹਾਂ ਅਹੁਦੇ ਉਤੇ ਰਹਿੰਦਿਆਂ ਜਿਹੜੀ ਗੱਲ ਦਾ ਸਾਨੂੰ ਪਤਾ ਲੱਗੇਗਾ ਉਹ ਸਾਡੇ ਤੀਕ ਹੀ ਰਹੇਗੀ, ਅਗੇ ਨਹੀਂ ਜਾਵੇਗੀ । ਵਿਰੋਧੀ ਹੋਣ ਵਾਲੇ ਨੂੰ ਵੀ ਅਸੀਂ ਅਜਿਹੀ ਗੱਲ ਨਹੀਂ ਦਸਦੇ । ਇਸ ਢੰਗ ਨਾਲ ਜੇ ਅਸੀਂ ਚੱਲੀਏ ਤਾਂ ਜਨਤਾ ਦੇ ਦੁੱਖ ਵਿਚ ਸਹਾਇਕ ਕਿਵੇਂ ਹੋ ਸਕਦੇ ਹਾਂ ਤੁਸੀਂ ਹੁਣ ਤਕ ਜਿਹੜੀਆਂ ਗੱਲਾਂ ਕਹੀਆਂ ਹਨ ਅਤੇ ਜਿਹੜੀਆਂ ਕਰੋਗੇ ... ...ਆਂ ਸਾਡੇ ਅਤੇ ਤੁਹਾਡੇ ਵਿਚਕਾਰ ਹੀ ਰਹਿਣਗੀਆਂ । ਸਾਡੇ ਹੇਠਾਂ ਦੇ ਵਿਅ... ...ਨੇ ਵੀ ਭੇਤ ਨਾ ਦਸਣ ਦੀ ਸੌਂਹ ਚੁੱਕੀ ਹੋਈ ਹੈ । ਸਾਡੇ ਵਿਚਕਾਰ ਹੋਈ ਗੱਲ ਮਾਮੂਲੀ ਵੀ ਬਾਹਰ ਚਲੀ ਜਾਵੇ ਤਾਂ ਇਹ ਲੋਕ ਇਕ ਪਲ ਵੀ ਏਥੇ ਨਹੀਂ ਠਹਿਰ ਸਕਣਗੇ । ਇਹ ਗੱਲ ਤੁਸੀਂ ਨਿਸਚਿਤ ਤੌਰ ਤੇ ਯਾਦ ਰੱਖਣਾ ।"

"ਠੀਕ ਗੱਲ ਹੈ ਸਾਹਿਬ, ਤਾਂ ਦੱਸਦਾ ਹਾਂ, ਸੁਣੋ । ਜਦੋਂ ਸਾਡੇ ਸਹੁਰੇ ਨੇ ਆਪਣੇ ਬੇਟੇ ਨੂੰ ਗੱਦੀ ਉਤੇ ਬਿਠਾਉਣਾ ਚਾਹਿਆ ਤਾਂ ਜਨਤਾ ਨੇ ਇਨਕਾਰ ਕੀਤਾ । ਉਨ੍ਹਾਂ ਦਾ ਕਹਿਣਾ ਸੀ ਕਿ ਰਾਜਾ ਦੀ ਸੰਤਾਨ ਹੀ ਰਾਜਾ ਬਣਨੀ ਚਾਹੀਦੀ ਹੈ ਤਾਂ ਬੇਟੀ ਨੂੰ ਗੱਦੀ ਦਿਤੀ ਜਾਵੇ । ਭਰਾ ਦੇ ਹੁੰਦਿਆਂ ਭੈਣ ਗੱਦੀ ਉਤੇ ਬੈਠੇ ? ਇਹ ਗੱਲ ਉਨ੍ਹਾਂ ਨੂੰ ਨਹੀਂ ਜਚੀ । ਤੱਕ ਲੋਕਾਂ ਨੂੰ ਇਕੱਠੇ ਕਰਕੇ ਉਨ੍ਹਾਂ ਨਾਲ ਗੱਲ ਕਰਕੇ ਇਹ ਫੈਸਲਾ ਕੀਤਾ ਕਿ ਇਕ ਅੱਧ ਸਾਲ ਵੇਖ ਲਵੋ । ਪਿਛੋਂ ਜੇ ਲੋੜ ਪਵੇ ਤਾਂ ਮੇਰੀ ਬੇਟੀ ਨੂੰ ਰਾਣੀ ਬਣਾ ਦੇਣਾ । ਇਹ ਗੱਲ ਲੋਕਾਂ ਨੇ ਸਵੀਕਾਰ ਕਰ ਲਈ ਏਨੇ ਵਿਚ ਉਹ ਸਵਰਗ ਸਿਧਾਰ ਗਏ । ਇਹ ਔਰਤ ਬਣ ਕੇ ਪੈਦਾ ਹੋਣ ਦੇ ਬਾਵਜੂਦ ਮੇਰੀ ਬਰਾਬਰੀ ਵਿਚ ਆ ਕੇ ਮੇਰੀ ਗੱਦੀ ਛੁਡਾਉਣ ਵਾਲੀ ਹੋ ਗਈ, ਇਹ ਸੋਚ ਕੇ ਭਰਾ ਸ਼ੁਰੂ ਤੋਂ ਹੀ ਭੈਣ ਨਾਲ ਖਾਰ ਖਾਈ ਬੈਠਾ ਹੈ । ਉਸਦੇ ਖਾਰ ਖਾਣ ਦਾ ਸਾਡੇ ਉਤੇ ਕੀ ਅਸਰ ? ਉਸ ਨੂੰ ਜਲਣ ਹੋਈ ਹੈ ਤਾਂ ਹੋਵੇ । ਹੁਣ ਕੀ ਹੋ ਰਿਹਾ ਏ ? ਜਨਤਾ ਤੰਗ ਆ ਗਈ ਹੈ । ਰਾਜਾ ਮਰ ਵੀ ਜਾਵੇ ਤਾਂ ਉਸ ਨੂੰ ਦੁਖ ਨਹੀਂ ਹੋਵੇਗਾ । ਇਸ ਤੋਂ ਗੱਦੀ ਛੁਡਾ ਕੇ ਭੈਣ ਰਾਣੀ ਬਣ ਜਾਵੇ ਤਾਂ ਸਾਰੇ ਲੋਕ ਚੰਗਾ ਹੀ ਕਹਿਣਗੇ । ਪਰ ਦੇਸ਼ ਵਿਚ ਰਹਿ

ਕੇ ਝਗੜਾ ਕਰਨ ਦੀ ਸਾਡੀ ਇੱਛਾ ਨਹੀਂ ਹੈ। ਚਾਰ ਆਦਮੀ ਏਧਰ ਦੇ ਅਤੇ ਚਾਰ ਆਦਮੀ ਉਧਰ ਦੇ ਮਰਨਗੇ। ਬੇਕਾਰ ਵਿਚ ਖੂੰਨ ਦੀ ਨਦੀ ਵਹਾਉਣ ਦਾ ਕੀ ਲਾਭ ? ਇਸੇ ਲਈ ਅਸੀਂ ਤੁਹਾਨੂੰ ਇਹ ਗੱਲ ਦਸ ਰਹੇ ਹਾਂ। ਕੋਡਗ ਦੀ ਜਨਤਾ ਦੀ ਇੱਛਾ ਹੈ ਕਿ ਇਸ ਰਾਜਾ ਦਾ ਰਾਜ ਖਤਮ ਹੋ ਜਾਵੇ। ਕੰਪਨੀ ਸਰਕਾਰ ਸ਼ਕਤੀਸ਼ਾਲੀ ਹੈ। ਮੈਸੂਰ ਤੁਹਾਡੇ ਹੱਥ ਵਿਚ ਹੈ। ਤੁਸੀਂ ਰਾਜਾ ਨੂੰ ਕਹੋ ਕਿ ਤੁਸੀਂ ਚੌਦਾਂ ਸਾਲ ਰਾਜ ਕਰ ਚੁਕੇ ਹੋ ਗੱਦੀ ਛੱਡ ਦੇਵੋ। ਤੁਹਾਡੇ ਪਿਤਾ ਦੀ ਇੱਛਾ ਅਨੁਸਾਰ ਕੁਝ ਦਿਨ ਤੁਹਾਡੀ ਭੈਣ ਵੀ ਰਾਜ ਕਰੇ। ਇਹ ਰਾਜਾ ਤੁਹਾਡੀ ਗੱਲ ਨਹੀਂ ਟਾਲ ਸਕਦਾ। ਗੱਦੀ ਛੱਡ ਦੇਵੇਗਾ। ਉਸਦੀ ਭੈਣ ਤੇ ਬੈਠੇਗੀ ਅਤੇ ਤੁਹਾਡੇ ਲੋਕਾਂ ਦਾ ਵੀ ਧਿਆਨ ਰੱਖੇਗੀ। ਜਿਵੇਂ ਕੋਡਵੀਰਰਾਜ ਤੀਹ ਸਾਲ ਤਕ ਤੁਹਾਡੇ ਸੱਜੇ ਹੱਥ ਵਾਂਗ ਰਹੇ ਉਸ ਤਰ੍ਹਾਂ ਇਹ ਵੀ ਰਹੇਗੀ। ਤੁਹਾਡੇ ਹੱਥ ਵਿਚ ਜਿਵੇਂ ਮੈਸੂਰ ਉਵੇਂ ਹੀ ਕੋਡਗ। ਤੁਸੀਂ ਉਸ ਨੂੰ ਗੱਦੀ, ਤੇ ਬਿਠਾ ਕੇ ਵੇਖ ਲਵੋ।"

"ਤੁਸੀਂ ਬਹੁਤ ਹੀ ਸਪੱਸ਼ਟ ਅਤੇ ਸਾਹਸ ਨਾਲ ਗੱਲ ਕੀਤੀ ਹੈ, ਸਾਨੂੰ ਇਸ ਗੱਲ ਦੀ ਬੜੀ ਹੀ ਖੁਸ਼ੀ ਹੈ। ਪਰ ਅਸੀਂ ਇਸ ਸੰਬੰਧ ਵਿਚ ਅਜੇ ਕੁਝ ਹੋਰ ਵੀ ਸੋਚਣਾ ਹੈ। ਤੁਹਾਡੀ ਪਤਨੀ ਨੂੰ ਰਾਣੀ ਬਣਾਉਣ ਬਾਰੇ ਸੂਚਨਾ ਜੇ ਸਾਡੇ ਵਲੋਂ ਰਾਜਾ ਨੂੰ ਮਿਲੇ ਤਾਂ ਉਹ ਤੁਹਾਨੂੰ ਨੁਕਸਾਨ ਵੀ ਪੁਚਾ ਸਕਦੇ ਹਨ ਨਾ ?"

"ਹਾਂ ਇਹ ਹੋ ਸਕਦਾ ਹੈ।"

"ਇਹ ਕਿਵੇਂ ਰੋਕਿਆ ਜਾ ਸਕਦਾ ਹੈ ?"

"ਸਾਡੇ ਵੀ ਆਦਮੀ ਹਨ, ਸਾਹਿਬ ਏਨਾਂ ਡਰਨ ਦੀ ਗੱਲ ਨਹੀਂ।"

"ਤੁਸੀਂ ਹੌਸਲੇ ਵਾਲੇ ਹੋ, ਇਸ ਗੱਲ ਵਿਚ ਸ਼ੱਕ ਨਹੀਂ ਹੈ। ਪਰ ਤੁਸੀਂ ਹੀ ਕਿਹਾ ਸੀ ਕਿ ਬੇਕਾਰ ਦਾ ਖੂਨ ਖਰਾਬਾ ਨਹੀਂ ਹੋਣਾ ਚਾਹੀਦਾ। ਸਾਡੇ ਵਲੋਂ ਸੂਚਨਾ ਮਿਲਦਿਆਂ ਹੀ ਉਹ ਤੁਹਾਨੂੰ ਸਜਾ ਦੇਣ ਆਉਣ ਤਾਂ ਤੁਹਾਨੂੰ ਤਾਂ ਉਹ ਰੋਕਣਾ ਹੀ ਪਵੇਗਾ। ਇਸ ਤਰ੍ਹਾਂ ਝਗੜਾ ਹੋਵੇਗਾ, ਸਿਰ ਕਟਣਗੇ। ਇਹ ਗੱਲ ਅਸਾਨੀ ਨਾਲ ਨਿਪਟੇਗੀ ਨਹੀਂ।"

"ਤੁਹਾਡੀ ਸੂਚਨਾ ਕੀ ਹੋਵੇਗੀ ?"

"ਅਸੀਂ ਦੱਸਣ ਵਾਲੇ ਨਹੀਂ ਹਾਂ। ਤੁਸੀਂ ਕੋਲ ਹੀ ਰਹੋਗੇ ਤਾਂ ਉਹ ਤੁਹਾਨੂੰ ਸਜ਼ਾ ਦੇਣ ਦੀ ਕੋਸ਼ਸ਼ ਕਰ ਸਕਦੇ ਹਨ। ਇਸ ਤੋਂ ਬਚਣ ਲਈ ਕੀ ਕਰਨਾ ਚਾਹੀਦਾ ਹੈ ? ਇਸ ਗੱਲ ਬਾਰੇ ਸੋਚੋ।"

"ਕੋਲ ਰਹਿਣਾ ਹੀ ਨਹੀਂ ਚਾਹੀਦਾ।"

"ਤਾਂ ਕੀ ਕਰੋਗੇ ?"

"ਇਕ ਅੱਧ ਮਹੀਨੇ ਲਈ ਕੋਡਗ ਛੱਡ ਕੇ ਬਾਹਰ ਜਾ ਸਕਦੇ ਹਾਂ।"

"ਤੁਸੀ ਨਿਡਰ ਹੋ ਕੇ ਕਿਥੇ ਰਹਿ ਸਕਦੇ ਹੋ ? ਸੋਚਿਆ ਏ ?"

"ਅਸੀਂ ਨੰਜਨਗੂਡ ਹੋ ਆਣ ਦੀ ਸੋਚ ਰਹੇ ਹਾਂ।"

"ਨੰਜਨਗੂਡ ਵਿਚ ਕੀ ਲੋੜੀਂਦੀ ਰਖਿਆ ਦਾ ਪ੍ਰਬੰਧ ਹੋ ਸਕੇਗਾ ?"

"ਸੁਰਖਿਆ ਦੀ ਗੱਲ ਹੈ ਤਾਂ ਅਸੀਂ ਬੈਂਗਲੂਰ ਆ ਸਕਦੇ ਹਾਂ ?"

"ਜ਼ਰੂਰ ਆਓ । ਅਸੀਂ ਤੁਹਾਡੀ ਦੇਖ-ਭਾਲ ਕਰਾਂਗੇ । ਉਥੇ ਰਹਿ ਕੇ ਤੁਹਾਨੂੰ ਨਿਸ਼ਚਿਤ ਉਦੇਸ਼ ਪੂਰਾ ਕਰਨ ਵਿਚ ਵੀ ਸਹੂਲਤ ਹੋਵੇਗੀ ।"

"ਇਹ ਸੱਚ ਏ, ਸਾਹਿਬ ।"

"ਇਹ ਸਾਰੀ ਸੋਚ ਵਿਚਾਰ ਕਰਕੇ ਤੁਸੀਂ ਜੋ ਫੈਸਲਾ ਕਰੋ ਉਹ ਸਾਨੂੰ ਦਸ ਦੇਣਾ । ਅਜੇ ਚਾਰ-ਛਿਅ ਦਿਨ ਤਾਂ ਅਸੀਂ ਏਥੇ ਮਹਿਮਾਨ ਹਾਂ । ਸਾਨੂੰ ਆਪਣੇ ਉਥੇ ਪੁੱਜਦਿਆਂ ਅਜੇ ਕੁਝ ਦਿਨ ਲਗਣਗੇ । ਤੁਹਾਨੂੰ ਸਾਡੇ ਵਲੋਂ ਜੋ ਵੀ ਮਦਦ ਚਾਹੀਦੀ ਹੋਵੇਗੀ, ਅਸੀਂ ਖੁਸ਼ੀ ਨਾਲ ਦੇਵਾਂਗੇ ।"

"ਬਹੁਤ ਚੰਗਾ ਸਾਹਿਬ ।"

"ਇਸ ਵੇਲੇ ਸਾਡੇ ਦੋਹਾਂ ਵਿਚਕਾਰ ਜਿਹੜੀਆ ਗੱਲਾਂ ਹੋਈਆਂ ਹਨ । ਉਨ੍ਹਾਂ ਨੂੰ ਕਿਵੇਂ ਅਸੀਂ ਗੁਪਤ ਰਖਾਂਗੇ ਉਸੇ ਤਰ੍ਹਾਂ ਤੁਸੀਂ ਵੀ ਗੁਪਤ ਰਖੋਗੇ । ਇਸ ਗੱਲ ਦਾ ਧਿਆਨ ਰੱਖਣਾ ।"

"ਰੱਖਾਂਗੇ ।"

"ਕੋਡਗ ਦੀ ਜਨਤਾ ਦਾ ਮਨ ਪਸੰਦ ਆਦਮੀ ਕੋਡਗ ਦਾ ਰਾਜਾ ਬਣੇ ਅਤੇ ਕੋਡਗ ਖੁਸ਼ਹਾਲ ਰਹੇ ਇਹੋ ਹੀ ਸਾਡੀ ਇੱਛਾ ਹੈ । ਬਿਨਾਂ ਕਿਸੇ ਝਗੜੇ ਅਤੇ ਅਸੰਤੋਸ਼ ਤੋਂ ਇਹ ਕੰਮ ਹੋ ਜਾਵੇ ਇਹੋ ਅਸੀਂ ਚਾਹੁੰਦੇ ਹਾਂ । ਇਸ ਨੂੰ ਪੂਰਾ ਕਰਨ ਦਾ ਕੰਮ ਤੁਹਾਡੇ ਹਵਾਲੇ ਹੈ ।"

"ਚੰਗਾ ਸਾਹਿਬ ।"

"ਸਾਹਿਬ ਨੇ ਸੇਵਕ ਨੂੰ ਸੰਕੇਤ ਕਰਕੇ ਤਾਂਬੂਲ ਅਤੇ ਸੁਗੰਧਿਤ ਅਤਰ ਆਦਿ ਮੰਗਵਾ ਕੇ ਖੁਦ ਆਪਣੇ ਹੱਥ ਨਾਲ ਚੇਨਬਸਵੱਯਾ ਨੂੰ ਦੇ ਕੇ ਬਹੁਤ ਸਤਿਕਾਰ ਨਾਲ ਉਸ ਨੂੰ ਵਿਦਾ ਕੀਤਾ । ਚੇਨਬਸਵੱਯਾ ਨੇ ਘਰ ਮੁੜਦਿਆਂ ਸੋਚਿਆ ਕਿ ਕੁਝ ਹੀ ਦਿਨਾਂ ਵਿਚ ਮੇਰੀ ਪਤਨੀ ਗੱਦੀ ਉਤੇ ਬੈਠੇਗੀ ਅਤੇ ਮੈਂ ਉਸਦੇ ਨਾਂ ਤੇ ਕੋਡਗ ਉਤੇ ਰਾਜ ਕਰ ਸਕਾਂਗਾ ।

## 91

ਪੰਜਵੇਂ ਦਿਨ ਰਾਜਭਵਨ ਵਿਚ ਕੈਲੂ ਦਾ ਤਿਉਹਾਰ ਸੀ । ਕੋਡਗੀਆਂ ਦੇ ਹਿਸਾਬ ਅਨੁਸਾਰ ਕੈਲੂ ਸ਼ਸਤਰ ਪੂਜਾ ਲਈ ਮਨਾਇਆ ਜਾਣ ਵਾਲਾ ਤਿਉਹਾਰ ਹੈ । ਵੱਖਰੇ-ਵੱਖਰੇ ਪ੍ਰਦੇਸ਼ ਵਿਚ ਇਹ ਵੱਖਰੇ ਵੱਖਰੇ ਦਿਨ ਮਨਾਇਆ ਜਾਂਦਾ ਹੈ । ਰਾਜਭਵਨ ਵਿਚ ਦਸ ਵੱਖਰੇ ਵੱਖਰੇ ਪ੍ਰਦੇਸ਼ਾਂ ਦੇ ਕੁਸ਼ਲ ਬੰਦਿਆਂ ਨੂੰ ਬੁਲਾ ਕੇ ਬਾਹਰਲੇ ਵਿਹੜੇ ਵਿਚ ਹੋਰ ਤਿਉਹਾਰਾਂ ਵਾਂਗ ਇਹ ਮਨਾਇਆ ਜਾਂਦਾ ਸੀ ।

ਹਮੇਸ਼ਾਂ ਵਾਂਗ ਦਸ ਪ੍ਰਦੇਸ਼ਾਂ ਤੋਂ ਆਏ ਆਦਮੀ ਮਡਕੇਰੀ ਨਾਡ ਦੇ ਮੰਦਰ ਵਿਚ ਇਕੱਠੇ ਹੋਏ ਅਤੇ ਪੰਡਤ ਨੂੰ ਪੁੱਛ ਕੇ ਸ਼ਸਤਰ ਪੂਜਾ ਦਾ ਮਹੂਰਤ ਨਿਸ਼ਚਿਤ ਕੀਤਾ, ਕਿਹੜੀ ਦਿਸ਼ਾ ਵਿਚ ਸ਼ਿਕਾਰ ਕਰਨਾ ਚਾਹੀਦਾ ਹੈ । ਕਿਹੜੇ ਨਖਸ਼ਤਰ ਵਿਚ ਜੰਮੇ

ਹੋਏ ਵਿਅਕਤੀ ਨੂੰ ਉਹ ਫਲੇਗਾ। ਸ਼ਮੀ ਦਰਖਤ ਨੂੰ ਕਿਹੜੇ ਮਹੂਰਤ ਵਿਚ ਕੱਟਿਆ ਜਾਵੇ, ਆਦਿ ਗੱਲਾਂ ਪੰਡਤ ਤੋਂ ਪੁੱਛ ਕੇ ਫੈਸਲਾ ਕੀਤਾ।

ਸਵੇਰਾ ਹੁੰਦਿਆਂ ਹੀ ਹਰ ਕਿਸੇ ਨੇ ਬੰਦੂਕ, ਤਲਵਾਰ, ਕਟਾਰ, ਬਰਛੀ ਭਾਲਾ ਘਰ ਵਿਚ ਜਿਹੜਾ ਵੀ ਹਥਿਆਰ ਆਦਿ ਸੀ ਨੂੰ ਕੱਢ ਕੇ ਸਾਫ਼ ਕੀਤਾ, ਧੋਇਆ ਮਾਂਜਿਆ। ਕਿਸੇ ਨੇ ਇਨ੍ਹਾਂ ਨੂੰ ਘਰ ਦੇ ਖੂੰਜੇ ਵਿਚ ਅਤੇ ਕਿਸੇ ਨੇ ਇਨ੍ਹਾਂ ਨੂੰ ਧਾਨ-ਅਨਾਜ ਦੇ ਭੰਡਾਰ ਵਿਚ ਰੱਖ ਦਿਤਾ।

ਖਾਣਾ ਤਿਆਰ ਹੁੰਦਿਆ ਹੀ ਸਭ ਤੋਂ ਪਹਿਲਾਂ ਸ਼ਸਤਰਾਂ ਨੂੰ ਭੋਗ ਲਗਵਾਇਆ ਗਿਆ। ਵੀਰ ਬਾਲਕਾਂ ਨੇ ਆਪਣੇ ਸ਼ਸਤਰਾਂ ਦੇ ਸਾਹਮਣੇ ਖੜੇ ਹੋ ਕੇ ਧੂਪ ਦੀਵਾ ਕੀਤਾ। ਉਨ੍ਹਾਂ ਨੂੰ ਚੰਦਨ ਦੇ ਟਿੱਕੇ ਲਾਏ।...ਕੇਲੇ ਦੇ ਪੱਤਿਆਂ ਉਤੇ ਖਾਣਾ ਪ੍ਰੋਸ ਕੇ ਸ਼ਸਤਰ ਦੇਵਤਾ ਨੂੰ ਅਰਪਣ ਕੀਤਾ।

ਉਸ ਤੋਂ ਬਾਅਦ ਹੀ ਘਰ ਦੇ ਲੋਕਾਂ ਨੂੰ ਖਾਣਾ ਮਿਲਿਆ। ਕੁਝ ਅਰਾਮ ਕਰਨ ਪਿਛੋਂ ਬਹਾਦਰ ਨਵੇਂ ਕਪੜੇ ਪਹਿਨ ਕੇ ਰਾਜਭਵਨ ਦੇ ਬਾਹਰਲੇ ਵਿਹੜੇ ਵਿਚ ਸ਼ਸਤਰਾਂ ਦੇ ਸਾਹਮਣੇ ਆ ਖੜੇ ਹੋਏ। ਘਰ ਦੇ ਵੱਡਿਆਂ ਨੇ ਇਕ ਇਕ ਬੰਦੂਕ ਲੈ ਕੇ ਪਹਿਲਾਂ ਤੋਂ ਪ੍ਰਚੱਲਤ ਸ਼ਲੋਕਾਂ ਦਾ ਉਚਾਰਣ ਕਰਦੇ ਹੋਇਆਂ ਆਪਣੇ ਹੱਥ ਨਾਲ ਉਮਰ ਵਿਚ ਸਭ ਤੋਂ ਛੋਟਿਆਂ ਨੂੰ ਫੜਾਈ। ਉਸ ਨੇ ਉਨ੍ਹਾਂ ਦੇ ਚਰਨ ਫੜੇ ਅਤੇ ਪ੍ਰਣਾਮ ਕਰਕੇ ਬੰਦੂਕ ਹੱਥਾਂ ਵਿਚ ਲਈ। ਪਿੱਛੋਂ ਉਮਰ ਅਨੁਸਾਰ ਬਾਕੀ ਲੋਕਾਂ ਨੇ ਵੀ ਆਪਣੇ ਆਪਣੇ ਵੱਡਿਆਂ ਤੋਂ ਇਕ ਇਕ ਬੰਦੂਕ ਪ੍ਰਾਪਤ ਕੀਤੀ। ਸੌ ਗਜ਼ ਦੀ ਦੂਰੀ ਤੇ ਇਕ ਰੱਸੀ ਸੀ। ਉਸ ਉਤੇ ਇਕ ਇਕ ਗਜ਼ ਦੇ ਫਾਸਲੇ ਉਤੇ ਵੀਹ ਨਾਰੀਅਲ ਲਮਕਾ ਦਿਤੇ ਗਏ ਸਨ। ਬੰਦੂਕਚੀਆਂ ਨੇ ਇਨ੍ਹਾਂ ਨਾਰੀਅਲਾਂ ਉਤੇ ਨਿਸ਼ਾਨਾਂ ਲਾਉਣਾ ਸੀ। ਇਹ ਪ੍ਰਤਿਯੋਗਤਾ ਬੜੀ ਚੰਗੀ ਰਹੀ।

ਸੌ ਵਿਚੋਂ ਨੱਬੇ ਲੋਕਾਂ ਨੇ ਠੀਕ ਨਿਸ਼ਾਨੇ ਲਾਏ। ਜਿਹੜੇ ਠੀਕ ਨਿਸ਼ਾਨਾ ਨਾ ਲਾ ਸਕੇ ਉਹ ਜਾਂ ਤਾਂ ਘੱਟ ਅਭਿਆਸ ਵਾਲੇ ਬੱਚੇ ਸਨ ਜਾਂ ਬਹੁਤ ਉਮਰ ਵਾਲੇ ਬੁੱਢੇ।

ਉਤੱਯਾ ਤੱਕ ਜਿਹੜਾ ਅਜੇ ਵੀ ਕੋਈ ਜ਼ਿਆਦਾ ਬੁੱਢਾ ਨਹੀਂ ਸੀ, ਮੁੰਡਿਆਂ ਵਲੋਂ ਜਬਰਦਸ਼ਤੀ ਕਰਨ 'ਤੇ ਬੰਦੂਕ ਉਠਾ ਕੇ ਨਿਸ਼ਾਨਾ ਲਾਉਣ ਆਇਆ ਅਤੇ ਬੋਲਿਆ, "ਓਏ ਮੁੰਡਿਓ ਤੁਸੀਂ ਮੇਰਾ ਮਖੌਲ ਉਡਾਣਾ ਚਾਹੁੰਦੇ ਹੋ? ਤੁਸੀਂ ਲੋਕ ਕਹਿੰਦੇ ਹੋ ਕਿ ਸ਼ੇਰ ਮਾਰਿਆ ਸੀ, ਜਰਾ ਨਾਰੀਅਲ ਮਾਰ ਕੇ ਵਖਾ ਦੇਵਾਂ। ਅਜਿਹਾ ਨਾ ਕਹਿਣਾ। ਤੁਹਾਡੀ ਉਮਰ ਵਿਚ ਮੈਂ ਵੀ ਇਸੇ ਤਰ੍ਹਾਂ ਬੁੱਢਿਆਂ ਦਾ ਮਜ਼ਾਕ ਉਡਾਇਆ ਕਰਦਾ ਸਾਂ। ਸੁੱਕੇ ਪੱਤਿਆਂ ਨੂੰ ਵੇਖ ਕੇ ਕੋਪਲਾਂ ਹੱਸਿਆ ਹੀ ਕਰਦੀਆਂ ਹਨ।"

ਬੰਦੂਕ ਚੁੱਕਣ ਵੇਲੇ ਕੰਬਦੇ ਹੱਥਾਂ ਵਾਲੇ ਉਤੱਯਾ ਨੇ ਜਦੋਂ ਸੰਭਲ ਕੇ ਨਿਸ਼ਾਨਾਂ ਲਗਾਂਦਿਆਂ ਬੰਦੂਕ ਦੇ ਹੱਥੇ ਨੂੰ ਛਾਤੀ ਨਾਲ ਲਾਇਆ ਤਾਂ ਉਹ ਫੌਲਾਦ ਦੇ ਸਾਂਚੇ ਵਿਚ ਢਾਲੀ ਗਈ ਮੂਰਤੀ ਦੇ ਸਮਾਨ ਦਿਖਾਈ ਦੇਣ ਲੱਗਾ। ਉਸ ਨੇ ਤਿੰਨ ਵਾਰ ਨਿਸ਼ਾਨਾ ਲਾ ਕੇ ਵੱਖਰੇ ਵੱਖਰੇ ਨਾਰੀਅਲ ਤੋੜੇ। ਇਸ 'ਤੇ ਉਸ ਦੇ ਪਿੱਛੇ ਖੜੀ ਜਨਤਾ ਨੇ ਅਤੇ ਸੱਜੇ ਪਾਸੇ ਖੜੇ ਰਾਜਮਹੱਲ ਦੇ ਲੋਕਾਂ ਅਤੇ ਮਹਿਮਾਨਾਂ ਨੇ ਉਸਦੀ ਕੁਸ਼ਲਤਾ ਉਤੇ ਵਾਹ ਵਾਹ ਕੀਤੀ। ਬੁੱਢਾ, "ਇਹ ਮੁੱਛਾਂ ਵਿਖਾਵੇ ਲਈ ਨਹੀਂ

ਵਧਾਈਆਂ, ਮੈਂ ਪੁਰਾਣਾ ਹੋ ਗਿਆ ਹਾਂ, ਬੰਦੂਕ ਵਾਂਗ," ਕਹਿ ਕੇ ਹੱਸ ਪਿਆ। ਮੁੰਡੇ ਵੀ ਹੱਸ ਪਏ। 'ਵੇਖੋ ਤੁਹਾਡੀ ਬੰਦੂਕ ਮੇਰੀ ਬੰਦੂਕ ਵਾਂਗ ਚੰਗੀ ਨਹੀਂ ਹੈ, "ਕਹਿ ਕੇ ਬੁੱਢੇ ਨੇ ਕੋਲ ਖੜੋ ਇਕ ਜੁਆਨ ਤੋਂ ਬੰਦੂਕ ਲੈ ਕੇ ਨਿਸ਼ਾਨਾ ਬੰਨਿਆਂ ਹੀ ਦੋ ਨਾਰੀਅਲਾਂ ਦੇ ਵਿਚਕਾਰ ਦੀ ਮਾਰ ਕੇ ਬੰਦੂਕ ਵਾਪਸ ਕਰ ਦਿਤੀ। ਉਸ ਦੇ ਖੇਲ ਨੂੰ ਵੇਖ ਕੇ ਜਦੋਂ ਜਨਤਾ ਹੱਸ ਰਹੀ ਸੀ ਤਾਂ ਉਹ ਬੋਲਿਆ, "ਨਜ਼ਰ ਨਾ ਲਗ ਜਾਵੇ ਇਸ ਲਈ ਅਜਿਹਾ ਵੀ ਨਿਸ਼ਾਨਾ ਲਗਾਣਾ ਚਾਹੀਦਾ ਹੈ। ਜੇ ਸਾਰੇ ਨਿਸ਼ਾਨੇ ਠੀਕ ਲਗ ਗਏ ਤਾਂ ਨਜ਼ਰ ਲੱਗ ਜਾਵੇਗੀ ਅਤੇ ਮੇਰੇ ਜਿਹੇ ਬੁੱਢੇ ਹੋ ਜਾਣਗੇ। ਧਿਆਨ ਰੱਖਿਓ," ਇਹ ਕਹਿ ਖੁਦ ਆਪਣੀ ਗੱਲ ਤੇ ਖੁਸ਼ ਹੁੰਦਾ ਹੋਇਆ ਫੇਰ ਆਪਣੇ ਬੁੱਢੇ ਸਾਥੀਆਂ ਵਿਚ ਆ ਖੜਾ ਹੋਇਆ।

ਦੋ-ਭਾਸ਼ੀਏ ਬਸਵ ਕੋਲ ਖੜੇ ਹੋ ਕੇ ਸਭ ਸਮਝ ਕੇ ਮਹਿਮਾਨਾਂ ਨੂੰ ਸਾਰਾ ਖੇਲ ਸਮਝਾਇਆ। ਵੱਡੇ ਸਾਹਿਬ ਨੇ ਕਿਹਾ, "ਇਹ ਗੱਲ ਬੜੀ ਚੰਗੀ ਹੈ ਕਿ ਵੱਡੇ ਛੋਟਿਆਂ ਦਾ ਧਿਆਨ ਰੱਖਣ ਅਤੇ ਛੋਟੇ ਵੱਡਿਆਂ ਨੂੰ ਨਾਲ ਲੈ ਕੇ ਚੱਲਣ।" ਉਤੱਯਾ ਤੱਕ ਦੀ ਵੀ ਉਸ ਨੇ ਪ੍ਰਸੰਸਾ ਕੀਤੀ।

ਇਸ ਤੋਂ ਪਿੱਛੋਂ ਸੌ ਗਜ਼ ਦੇ ਫਾਸਲੇ ਉਤੇ ਦੋ ਰੱਸੇ ਬੰਨੇ ਗਏ। ਇਕ ਰੱਸੀ ਕੋਲ ਖੜੇ ਹੋ ਕੇ ਦੂਜੀ ਵੱਲ ਭਜਣ ਦਾ ਮੁਕਾਬਲਾ ਹੋਇਆ। ਫੇਰ ਦੂਰ ਤਕ ਗੋਲਾ ਸੁੱਟਣ ਦਾ ਖੇਲ ਹੋਇਆ। ਫੇਰ ਲਾਠੀ ਚਲਾਉਣ ਦਾ ਮੁਕਾਬਲਾ ਹੋਇਆ। ਸਾਰੇ ਮੁਕਾਬਲਿਆਂ ਵਿਚ ਸਭ ਤੋਂ ਵੱਧ ਵਾਹ ਵਾਹ ਗੁਲਮ ਨਾਯਕ ਉਤੱਯਾ ਨੂੰ ਮਿਲੀ।

ਸ਼ਿਕਾਰ ਵਿਚ ਉਸ ਦੀ ਕੁਸ਼ਲਤਾ ਵੇਖ ਕੇ ਮਹਿਮਾਨ ਪ੍ਰਸੰਨ ਹੋਏ ਸਨ। ਉਸੇ ਜੁਆਨ ਨੂੰ ਹੁਣ ਨਿਸ਼ਾਨੇਸਾਜੀ ਵਿਚ, ਗੋਲਾ ਸੁੱਟਣ ਵਿਚ, ਲਾਠੀ ਚਲਾਉਣ, ਆਦਿ ਵਿਚ ਅਵੱਲ ਵੇਖ ਕੇ ਬਹੁਤ ਤਾਰੀਫ਼ ਕੀਤੀ।

ਉਤੱਯ੍ਹਾ ਤੱਕ ਬੋਲਿਆ, "ਭਰਾ ਉਤੱਯਾ ਤੂੰ ਏਨਾ ਕੁਸ਼ਲ ਕਿਵੇਂ ਹੋ ਗਿਆ ਏਂ, ਪਤਾ ਦੇ ?"

ਤਰੁਣ ਨੇ ਕਿਹਾ, "ਦੱਸੋ ਬਾਬਾ ਸਮਝ ਜਾਵਾਂਗਾ।"

"ਤੈਨੂੰ ਮੇਰਾ ਨਾਂ ਦਿਤਾ ਗਿਆ ਹੈ।"

"ਹਾਂ ਬਾਬਾ।"

"ਨਹੀਂ ਤਾਂ ਤੂੰ ਏਨਾਂ ਚੰਗਾ ਨਿਸ਼ਾਨਾ ਨਹੀਂ ਲਗਾ ਸਕਦਾ ਸੀ।"

ਇਨ੍ਹਾਂ ਦੇ ਇਸ ਹਾਸੀ ਮਜ਼ਾਕ ਦਾ ਮਤਲਬ ਵੀ ਮਹਿਮਾਨਾਂ ਨੂੰ ਦੱਸਿਆ ਗਿਆ। ਤਾਂ ਵੱਡੇ ਸਾਹਿਬ ਨੇ ਬਸਵ ਨੂੰ ਇਹ ਬੁੱਢਾ ਅਤੇ ਤਰੁਣ ਦੋਵੇਂ ਹੀ ਬੜੇ ਸ਼ਕਤੀਸ਼ਾਲੀ ਹਨ ਅਤੇ ਨਾਲ ਹੀ ਸੱਜਣ ਵੀ। ਇਨ੍ਹਾਂ ਨੂੰ ਅਸੀਂ ਕੁਝ ਇਨਾਮ ਦੇਣਾ ਚਾਹੁੰਦੇ ਹਾਂ। ਕੀ ਦੇ ਸਕਦੇ ਹਾਂ ? ਰਾਜਾ ਨੂੰ ਜਰਾ ਪੁੱਛ ਲਵੋ। "ਜਦੋਂ ਬਸਵ ਨੇ ਰਾਜਾ ਨੂੰ ਇਹ ਗੱਲ ਕਹੀ ਤਾਂ ਰਾਜਾ ਬੜੇ ਅਸੰਤੋਸ਼ ਨਾਲ ਬੋਲਿਆ", ਇਨ੍ਹਾਂ ਰੰਡੀ ਦਿਆਂ ਨੇ ਅਜਿਹਾ ਕੀ ਕਾਰਨਾਮਾ ਕਰ ਵਿਖਾਇਆ ਹੈ। ਇਹ ਦੋਵੇਂ ਦੇ ਦੋਵੇਂ ਮਸਤ ਸਾਂਡ ਹਨ। ਦੋਨਾਂ ਨੂੰ ਚਰਬੀ ਚੜੀ ਹੋਈ ਹੈ।"

ਬਸਵ ਨੇ ਰਾਜਾ ਨੂੰ ਕਿਹਾ, "ਦੇ ਦੇਣ ਦਿਓ । ਮਾਲਕ । ਦੂਜੇ ਕਿਉਂ ਕਹਿਣ ਕਿ ਅਸੀਂ ਮਨਾਂ ਕੀਤਾ ਹੈ ।"

ਰਾਜਾ ਨੇ ਬਸਵ ਨੂੰ ਕਿਹਾ, "ਜੋ ਚਾਹੁਣ ਸੋ ਕਰਨ । ਸਾਡੀ ਬਲਾ ਤੋਂ ।"

ਸਾਹਿਬ ਨੇ ਉਸੇ ਵੇਲੇ ਇਨਾਮ ਦਿਤੇ । ਇਸ ਤੋਂ ਬਾਅਦ ਵੱਡੇ ਸਾਹਿਬ ਨੇ ਪੁੱਛਿਆ, "ਸਾਡੇ ਆਦਮੀਆਂ ਦੀ ਨਿਸ਼ਾਨੇਬਾਜ਼ੀ ਵੀ ਕੀ ਮਹਾਰਾਜ ਥੋੜਾ ਵੇਖ ਸਕਣਗੇ ।" ਰਾਜਾ ਬੋਲਿਆ, "ਜ਼ਰੂਰ ।" ਵੱਡੇ ਸਾਹਿਬ ਨੇ ਦੋ ਵਾਰ ਨਿਸ਼ਾਨਾ ਲਾਇਆ । ਇਕ ਵਾਰ ਨਾਰੀਅਲ ਨੂੰ ਵੱਜਿਆ, ਦੂਜੀ ਵਾਰ ਨਿਸ਼ਾਨਾ ਖੁੰਜ ਗਿਆ । ਹਾਕਰ ਅਤੇ ਪਾਰਕਰ ਨੇ ਵੀ ਦੋ ਦੋ ਵਾਰ ਨਿਸ਼ਾਨੇ ਮਾਰੇ । ਇਕ ਇਕ ਵੱਜ ਗਿਆ ਅਤੇ ਇਕ ਇਕ ਖੁੰਝ ਗਿਆ । ਕਪਤਾਨ ਸਾਹਿਬ ਨੇ ਤਿੰਨ ਵਾਰ ਨਿਸ਼ਾਨਾ ਲਾਇਆ । ਤਿੰਨ ਵਾਰ ਹੀ ਸਫਲ ਰਿਹਾ । ਸਾਰਿਆਂ ਨੇ ਮੰਨਿਆਂ ਕਿ ਉਹ ਕੁਸ਼ਲ ਨਿਸ਼ਾਨੇਬਾਜ ਹਨ ।

ਇਸ ਤੋਂ ਪਿੱਛੋਂ ਕੋਡਗ ਦੇ ਤਰੁਣਾ ਨੇ ਅਖਾੜੇ ਵਿਚ ਜੋਰ ਅਜਮਾਈ ਕੀਤੀ । ਜੋੜੀਆਂ ਜੋੜੀਆਂ ਵਿਚ ਆ ਕੇ ਪੰਜ ਮਿੰਟ ਲਈ ਇਨ੍ਹਾਂ ਦੀ ਕੁਸ਼ਤੀ ਹੋਈ । ਇਹ ਵੇਖਣ ਵਿਚ ਬਹੁਤ ਚੰਗੀਆਂ ਲੱਗੀਆਂ । ਇਨ੍ਹਾਂ ਦੀ ਕੁਸ਼ਤੀ ਵਿਚ ਹਾਰ ਜਿੱਤ ਮੁੱਖ ਗੱਲ ਨਹੀਂ ਸੀ ਸਗੋਂ ਦਾਓ-ਪੇਚ ਹੀ ਮੁੱਖ ਸਨ । ਇਕ-ਦੂਜੇ ਨੂੰ ਦਬੋਚ ਕੇ ਸੁੱਟਣ, ਤੇ ਵੀ ਅਖਾੜੇ ਵਿਚੋਂ ਨਿਕਲਦਿਆਂ ਇਕ ਦੂਜੇ ਦਾ ਹੱਥ ਫੜ ਕੇ ਨਿਕਲਦੇ ਸਨ । ਇਹ ਗੱਲ ਵੱਡੇ ਸਾਹਿਬ ਨੂੰ ਬਹੁਤ ਪਸੰਦ ਆਈ ।

ਕੋਡਗੀਯਾਂ ਨੂੰ ਇਸ ਗੱਲ ਦੀ ਬਹੁਤ ਖੁਸ਼ੀ ਹੋਈ ਕਿ ਗੋਰੇ ਲੋਕਾਂ ਨੇ ਉਨ੍ਹਾਂ ਨੂੰ ਪਸੰਦ ਕੀਤਾ ਹੈ । ਬਾਕੀ ਜਨਤਾ ਨੂੰ ਵੀ ਇਸ ਗੱਲ ਦਾ ਮਾਣ ਹੀ ਹੋਇਆ ਕਿ ਵਿਦੇਸ਼ੀਆਂ ਨੇ ਸਾਡੇ ਲੋਕਾਂ ਨੂੰ ਕੁਸ਼ਲ ਮੰਨਿਆ ਹੈ । ਜੋ ਵੀ ਹੋਵੇ ਬਾਕੀ ਸਭ ਪ੍ਰੋਗਰਾਮਾਂ ਨਾਲੋਂ ਮਹਿਮਾਨਾਂ ਨੂੰ ਕੈਲੂ ਦੇ ਤਿਉਹਾਰ ਦਾ ਇਹ ਪ੍ਰੋਗਰਾਮ ਜ਼ਿਆਦਾ ਪਸੰਦ ਆਇਆ ਅਤੇ ਉਨ੍ਹਾਂ ਨਾਲ ਉਹ ਸੰਤੁਸ਼ਟ ਵੀ ਹੋਏ ।

## 92

ਉਸ ਦਿਨ ਰਾਤ ਨੂੰ ਪ੍ਰੀਤੀ ਭੋਜ ਸੀ । ਜਦੋਂ ਮਹਿਮਾਨ ਆਏ ਤਾਂ ਰਾਣੀ ਨੇ ਆਪਣੀ ਬੇਟੀ ਸਮੇਤ ਰਾਜਾ ਦੀ ਬੈਠਕ ਦੇ ਦੁਆਰ ਉਤੇ ਉਨ੍ਹਾਂ ਦਾ ਸੁਆਗਤ ਕੀਤਾ । ਬੈਠਕ ਵਿਚ ਇਕ ਪਾਸੇ ਅੰਗਰੇਜ਼ੀ ਢੰਗ ਨਾਲ ਦੋ ਮੇਜਾਂ ਲਾ ਕੇ ਉਨ੍ਹਾਂ ਦੇ ਚਾਰੇ ਪਾਸੇ ਕੁਰਸੀਆਂ ਲਾ ਕੇ ਖਾਣ ਦਾ ਪ੍ਰਬੰਧ ਕੀਤਾ ਗਿਆ ਸੀ । ਰਾਣੀ ਨੇ ਮਹਿਮਾਨਾਂ ਨੂੰ ਬੈਠਣ ਲਈ ਕਹਿ ਕੇ, ਜਿਥੇ ਇਸਤਰੀਆਂ ਬੈਠੀਆਂ ਸਨ ਉਥੇ ਜਾ ਕੇ ਥੋੜੀ ਦੇਰ ਬੈਠ ਕੇ, ਦੁ-ਭਾਸ਼ੀਏ ਰਾਹੀਂ ਰਾਜ ਘਰਾਣੇ ਵਲੋਂ ਉਨ੍ਹਾਂ ਦਾ ਸੁਆਗਤ ਕੀਤਾ । ਉਦੋਂ ਤੀਕ ਰਾਜਾ ਪੁੱਜ ਗਿਆ । ਮਹਿਮਾਮਾਂ ਦੀ ਦੇਖ ਭਾਲ ਲਈ ਉਸ ਨੂੰ

ਉਥੇ ਛੱਡ ਕੇ, ਬੇਟੀ ਨੂੰ ਥੋੜੀ ਦੇਰ ਪਿਤਾ ਦੇ ਨਾਲ ਰਹਿਣ ਪਿੱਛੋਂ ਅੰਦਰ ਆ ਜਾਣ ਲਈ ਕਹਿ ਕੇ ਉਹ ਅੰਦਰ ਚਲੀ ਗਈ।

ਥੋੜ੍ਹੀ ਦੇਰ ਤਕ ਮਹਿਮਾਨ ਸ਼ਿਕਾਰ ਅਤੇ ਖੇਲਾਂ ਬਾਰੇ ਗੱਲਾਂ ਕਰਦੇ ਰਹੇ। ਪਾਰਕਰ ਨੇ ਰਾਜਾ ਵਲ ਵੇਖਕੇ ਪੱਛਿਆ, "ਸੁਣਿਆ ਹੈ ਕਿ ਤੁਸੀਂ ਪਸਤੌਲ ਨਾਲ ਬਹੁਤ ਚੰਗਾ ਨਿਸ਼ਾਨਾ ਲਗਾਂਦੇ ਹੋ।" ਰਾਜਾ ਬੋਲਿਆ, "ਉਹ ਸਭ ਪੁਰਾਣੀ ਕਹਾਣੀ ਹੋ ਗਈ, ਜੁਆਨੀ ਵਿਚ ਅਸੀਂ ਦੋ ਸੌ ਹਾਥੀ ਮਾਰੇ ਅਤੇ ਦੋ ਸੌ ਫੜੇ ਸਨ।"

ਸਾਰਿਆਂ ਨੂੰ ਬਹੁਤ ਹੈਰਾਨੀ ਹੋਈ। ਲੂਸੀ ਨੇ ਪੁੱਛਿਆ, "ਤੁਸੀਂ ਵੀ ਤਾਂ ਥੋੜੀ ਕੁਸ਼ਲਤਾ ਵਿਖਾਓ ਨਾ।"

ਰਾਜਾ ਨੇ ਥੋੜੀ ਦੂਰ ਖੜੇ ਬਸਵ ਨੂੰ ਵੇਖ ਕੇ ਪੁੱਛਿਆ "ਕਿਉਂ ਓਏ ਨਿਸ਼ਾਨਾ ਵਿਖਾਵਾਂ।"

ਬਸਵ ਬੋਲਿਆ, "ਹੱਥ ਵਿਚ ਦਰਦ ਨਾ ਹੋਵੇ ਤਾਂ ਵਿਖਾਓ, ਮਾਲਕ।"

ਰਾਜਾ ਨੇ ਇਕ ਥਾਲ ਵਲ ਇਸ਼ਾਰਾ ਕਰਦੇ ਹੋਏ ਬਸਵ ਨੂੰ ਕਿਹਾ, "ਉਹ ਥਾਲ ਏਥੇ ਲੈ ਆ।" ਬਸਵ ਵਲੋਂ ਥਾਲ ਲੈ ਆਉਣ 'ਤੇ ਉਨ੍ਹਾਂ ਨੇ ਕਿਹਾ, "ਏਥੇ ਏਥੇ ਕੋਲੇ ਨਾਲ ਚਾਰ ਨਿਸ਼ਾਨ ਲਾ ਦੇ ਅਤੇ ਮੇਰੀ ਪਸਤੌਲ ਵਿਚ ਚਾਰ ਕਾਰਤੂਸ ਭਰ ਕੇ ਲੈ ਆ।"

ਥਾਲੀ ਵਿਚ ਕਿਨਾਰੇ ਦੇ ਕੋਲ ਕੋਲ ਤਿੰਨ ਅਤੇ ਵਿਚਕਾਰ ਇਕ ਗੋਲ ਨਿਸ਼ਾਨ ਕੋਲੇ ਨਾਲ ਬਣਾ ਕੇ ਲਾਇਆ ਗਿਆ। ਪਸਤੌਲ ਲਿਆਂਦੀ ਗਈ। ਰਾਜਾ ਨੇ ਥਾਲੀ ਨੂੰ ਦਸ ਗਜ ਦੀ ਦੂਰੀ ਤੇ ਰੱਖਣ ਦੀ ਆਗਿਆ ਦਿਤੀ। ਫੇਰ ਆਪਣੀ ਕੁਰਸੀ ਨੂੰ ਜਰਾ ਪਿੱਛੇ ਸਰਕਾ ਕੇ ਬੈਠ ਗਿਆ। ਤਿੰਨ ਮਿੰਟ ਤਕ ਨਿਸ਼ਾਨਾ ਬੰਨ੍ਹ ਕੇ ਸਰੀਰ ਨੂੰ ਜਰਾ ਸਕੋੜ ਕੇ ਗੋਲੀ ਚਲਾਈ। ਗੋਲੀ ਠੀਕ ਉਤੇ ਦੇ ਨਿਸ਼ਾਨ ਤੇ ਜਾ ਲੱਗੀ।

ਥਾਲ ਨੂੰ ਦੁਬਾਰਾ ਠੀਕ ਕੰਧ ਨਾਲ ਲਾ ਕੇ ਰੱਖਣ ਲਈ ਕਹਿ ਕੇ ਰਾਜਾ ਨੇ ਦੂਜੀ ਵਾਰ ਦੂਜੇ ਨਿਸ਼ਾਨੇ 'ਤੇ, ਤੀਜੀ ਵਾਰ ਖੱਬੇ ਪਾਸੇ ਦੇ ਨਿਸ਼ਾਨੇ 'ਤੇ ਅਤੇ ਚੌਥੀ ਵਾਰ ਵਿਚਕਾਰ ਦੇ ਨਿਸ਼ਾਨ ਤੇ ਠੀਕ ਗੋਲੀ ਚਲਾਈ। ਮਹਿਮਾਨਾਂ ਦੀ ਹੈਰਾਨੀ ਦੀ ਹੱਦ ਨਹੀਂ ਸੀ। ਵੀਰਰਾਜ ਨੂੰ ਵੇਖ ਕੇ ਅਜਿਹਾ ਨਹੀਂ ਲਗਦਾ ਸੀ ਕਿ ਉਸ ਦੇ ਹੱਥਾਂ ਵਿਚ ਅਜਿਹੀ ਸ਼ਕਤੀ ਅਤੇ ਅੱਖਾਂ ਵਿਚ ਏਨਾਂ ਵਧੀਆਂ ਨਿਸ਼ਾਨਾ ਵੀ ਹੋ ਸਕਦਾ ਹੈ।

ਵੱਡਾ ਸਾਹਿਬ ਬੋਲਿਆ, "This beats anything I could have thought." (ਇਹ ਤਾਂ ਮੇਰੀ ਕਲਪਣਾ ਤੋਂ ਦੂਰ ਦੀ ਗੱਲ ਹੈ।)

ਰਾਜਾ ਬਸਵ ਨੂੰ ਬੋਲਿਆ, "ਕਿਉਂ ਓਏ ਕੋਈ ਜਾਦੂ-ਮੰਤਰ ਮਾਰਿਆ ਸੀ, ਰੰਡੀ ਦਿਆਂ। ਚਾਰ ਦੇ ਚਾਰ ਨਿਸ਼ਾਨੇ ਠੀਕ ਬੈਠੇ।"

ਬਸਵ ਬੋਲਿਆ, "ਉਹ ਤਾਂ ਮਾਲਕ ਦੇ ਹੱਥ ਦਾ ਜਾਦੂ-ਮੰਤਰ ਸੀ, ਮਾਲਕ।"

ਪਾਰਕਰ ਨੇ ਵੱਡੇ ਸਾਹਿਬ ਨੂੰ ਕਿਹਾ, "ਲੂਸੀ ਕਹਿ ਰਹੀ ਹੈ ਕਿ ਅਜ ਸ਼ਾਮੀ ਉਨ੍ਹਾ ਦੇ ਰਬਿਨਹੁਡ ਨੇ ਵਧੀਆ ਕੁਸ਼ਤੀ ਲੜੀ ਸੀ। ਸਾਡੇ ਕਪਤਾਨ ਸਾਹਿਬ ਨੂੰ ਵੀ ਕੁਸ਼ਤੀ ਦਾ ਬਹੁਤ ਅਭਿਆਸ ਹੈ। ਇਨ੍ਹਾਂ ਦਾ ਜੋੜ ਕਰਾਇਆ ਜਾਵੇ ਤਾਂ ਬਹੁਤ ਵਧੀਆ ਰਹੇਗਾ।"

ਹਾਕਰ ਬੋਲਿਆ, "ਗੁਲਮ ਉਤੱਯਾ ਨੂੰ ਬੁਲਾਇਆ ਜਾਵੇ ਤਾਂ ਇਹ ਪ੍ਰਬੰਧ ਕੀਤਾ ਜਾ ਸਕਦਾ ਹੈ।" ਵੱਡੇ ਸਾਹਿਬ ਦੇ ਮੰਨ ਜਾਣ 'ਤੇ ਤੁਰੰਤ ਉਤੱਯਾ ਨੂੰ ਬੁਲਾਇਆ ਗਿਆ।

ਉਤੱਯਾ ਆਇਆ, ਕੁਸ਼ਤੀ ਹੋਈ। ਕਪਤਾਨ ਸਾਹਿਬ ਨੇ ਪੱਛਮੀ ਢੰਗ ਨਾਲ ਕੁਸ਼ਤੀ ਦਾ ਅਭਿਆਸ ਕੀਤਾ ਸੀ। ਉਤੱਯਾ ਭਾਰਤ ਦੇ ਦਖਣੀ ਢੰਗ ਨਾਲ ਸਿਖਿਆ ਹੋਇਆ ਭਲਵਾਨ ਸੀ। ਫੇਰ ਵੀ ਕੁਸ਼ਤੀ ਬਹੁਤ ਅੱਛੀ ਰਹੀ। ਰਾਜਾ ਨੇ ਬਸਵ ਨੂੰ ਕਿਹਾ, "ਓਏ। ਉਸ ਨੂੰ ਕਹਿੰਦਾ ਕਿ ਸਾਹਿਬ ਨੂੰ ਚਿੱਤ ਨਾ ਕਰੇ।" ਉਤੱਯਾ ਇਹ ਗੱਲ ਸਮਝ ਗਿਆ। ਉਸ ਨੇ ਆਪਣੇ ਆਪ ਨੂੰ ਚਿੱਤ ਹੋਣ ਤੋਂ ਬਚਣ ਮਾਤਰ ਦੀ ਤਾਕਤ ਲਾਈ। ਕਪਤਾਨ ਅਤੇ ਉਤੱਯਾ ਦੋਨਾਂ ਦੇ ਸਰੀਰਾਂ ਦੀ ਗਠਣ ਵੇਖਣ ਯੋਗ ਸੀ। ਕੋਈ ਵੱਧ ਜਾਂ ਘਟ ਨਹੀਂ ਸੀ। ਕੁਸ਼ਤੀ ਕਰਨ ਦਾ ਢੰਗ ਵੱਖਰਾ ਵੱਖਰਾ ਜ਼ਰੂਰ ਸੀ ਪਰ ਜੋੜ ਬਰਾਬਰ ਦਾ ਸੀ। ਇਸ ਲਈ ਕੁਸ਼ਤੀ ਵੇਖਣ ਯੋਗ ਸੀ।

ਵੱਡਾ ਸਾਹਿਬ ਬੋਲਿਆ, "ਜੇ ਮਹਾਰਾਜ ਸਾਹਿਬ ਮੰਨ ਜਾਣ ਤਾਂ ਇਨ੍ਹਾਂ ਦੋਨਾਂ ਨੂੰ ਇਕ ਇਕ ਇਨਾਮ ਦਿਤਾ ਜਾ ਸਕਦਾ ਹੈ।"

ਰਾਜਾ ਨੇ ਕਿਹਾ, "ਠੀਕ ਹੈ।"

"ਅਜਿਹੇ ਮੌਕਿਆਂ ਉਤੇ ਸਾਡੇ ਏਥੇ ਹਾਜ਼ਰ ਔਰਤਾਂ ਦੇ ਹੱਥੋਂ ਇਨਾਮ ਦੇਣ ਦਾ ਰਿਵਾਜ ਹੈ। ਜੇ ਤੁਸੀਂ ਸਵੀਕਾਰ ਕਰੋ ਤਾਂ ਮਹਾਰਾਣੀ ਸਾਹਿਬਾਂ ਜਾਂ ਰਾਜ-ਕੁਮਾਰੀ ਜੀ ਦੇ ਹੱਥ ਤੋਂ ਇਨਾਮ ਦੁਆਇਆ ਜਾ ਸਕਦਾ ਹੈ।"

ਰਾਜਾ ਨੇ ਕੁਝ ਸੋਚ ਕੇ ਕਿਹਾ, "ਰਾਜਕੁਮਾਰੀ ਹੀ ਇਹ ਕੰਮ ਕਰੇਗੀ।"

"ਇਸੇ ਅਵਸਰ ਉਤੇ ਅਸੀਂ ਵੀ ਮਹਾਰਾਜ ਸਾਹਿਬ ਨੂੰ ਇਕ ਭੇਟ ਦੇਣਾ ਚਾਹੁੰਦੇ ਹਾਂ।"

ਰਾਜੇ ਨੇ ਇਸ ਗੱਲ ਨੂੰ ਵੀ ਮੰਨ ਲਿਆ। ਰਾਜਕੁਮਾਰੀ ਇਸਤਰੀਆਂ ਵਿਚੋਂ ਉਠੀ ਅਤੇ ਉਸ ਨੇ ਉਤੱਯਾ, ਕਪਤਾਨ ਅਤੇ ਰਾਜਾ ਸਾਹਿਬ ਨੂੰ ਇਨਾਮ ਦਿਤੇ। ਲੜਕੀ ਅਜੇ ਨਾਦਾਨ ਸੀ ਅਤੇ ਅਜਿਹੇ ਕੰਮਾਂ ਦੀ ਆਦੀ ਵੀ ਨਹੀਂ ਸੀ। ਤਰੁਣ ਉਸ ਨੂੰ ਮੋਹਿਤ ਕਰ ਸਕਦੇ ਸਨ। ਲੜਕੀ ਵਿਚ ਉਨ੍ਹਾਂ ਨੂੰ ਇਨਾਮ ਦੇਣ ਵੇਲੇ ਸੰਕੋਚ ਅਤੇ ਸ਼ਰਮ ਦੀ ਭਾਵਨਾ ਸੀ।

ਉਤੱਯਾ ਦੇ ਮਨ ਵਿਚ ਬਹੁਤ ਦਿਨਾਂ ਤੋਂ ਉਸ ਲਈ ਕੁਝ ਉਤਸੁਕਤਾ ਸੀ। ਕਪਤਾਨ ਨੇ ਮਨ ਵਿਚ ਸੋਚਿਆ ਜੇ ਇਸ ਨਾਲ ਵਿਆਹ ਹੋਵੇ ਤਾਂ ਕਿੰਨਾ ਚੰਗਾ ਹੁੰਦਾ। ਰਾਜਾ ਨੂੰ ਆਪਣੀ ਬੇਟੀ ਦਾ ਖੜਾ ਹੋਣ ਦਾ ਢੰਗ ਅਤੇ ਸੰਕੋਚ ਬਹੁਤ ਪਿਆਰਾ ਲੱਗਾ।

## 93

ਦੂਜੇ ਦਿਨ ਸਵੇਰੇ ਮਹਿਮਾਨਾ ਵਿਚੋਂ ਛੋਟੀ ਉਮਰ ਦੇ ਲੋਕ ਰਾਜ ਘਰਾਣੇ ਦੇ

ਗਹਿਣੇ ਆਦਿ ਵੇਖ ਕੇ ਖੁਸ਼ ਹੋਏ ।

ਮਡਕੇਰੀ ਦੇ ਰਾਜ ਘਰਾਣੇ ਦੀ ਸ਼ਿੰਗਾਰਸ਼ਾਲਾ ਪਹਿਲਾਂ ਤੋਂ ਹੀ ਬੇਮੁੱਲੇ ਰਤਨਾਂ ਦਾ ਖਜ਼ਾਨਾ ਪ੍ਰਸਿਧ ਰਹੀ ਹੈ । ਹਾਲੇਰੀ ਅਤੇ ਹੋਰਮਲੇ ਦੇ ਦੋਨਾਂ ਘਰਾਣਿਆਂ ਦੇ ਰਾਜਿਆਂ ਵਲੋਂ ਆਪਣੀ ਰਾਣੀਆਂ ਲਈ ਲੁਟਮਾਰ ਕਰਕੇ ਇਕੱਠੇ ਕੀਤੇ ਗਏ ਸੈਂਕੜੇ ਗਹਿਣੇ ਉਸ ਵਿਚ ਸਨ । ਇਨ੍ਹਾਂ ਵਿਚੋਂ ਕੁਝ ਹੋਰਮਲੇ ਘਰਾਣੇ ਦਾ ਪਤਨ ਹੋਣ 'ਤੇ ਹਾਲੇਰੀ ਘਰਾਣੇ ਨੂੰ ਮਿਲੇ ਸਨ । ਅਜਿਹੇ ਲੋਕ ਵੀ ਸਨ ਜਿਹੜੇ ਇਹ ਜਾਣਦੇ ਸਨ ਕਿ ਇਨ੍ਹਾਂ ਗਹਿਣੀਆਂ ਵਿਚੋਂ ਕਿਹੜਾ ਗਹਿਣਾ ਕਿਥੋਂ ਆਇਆ ਹੈ । ਹਾਲੇਰੀ ਵੰਸ਼ ਜਦੋਂ ਹੈਦਰ ਤੋਂ ਹਾਰ ਗਿਆ ਅਤੇ ਉਸ ਰਾਜਾ ਦੇ ਪੁੱਤਰ ਕੈਦ ਹੋ ਗਏ ਤਾਂ ਉਸ ਦੇ ਗਹਿਣੀਆਂ ਦੀ ਪੇਟੀ ਚਿੱਕਵੱਯਾ ਸ਼ੇਟੀ ਦੇ ਤਾਏ ਕੋਲ ਸੁਰਖਸ਼ਿਤ ਰੱਖੀ ਗਈ । ਕੋਡਵੀਰਰਾਜ ਦੇ ਸ਼ਾਸਨ ਦੌਰਾਨ ਹੋਰ ਵੀ ਗਹਿਣੇ ਉਸ ਵਿਚ ਮਿਲੇ ਦਿਤੇ ਗਏ । ਕੋਡਵੀਰਰਾਜ ਦੀ ਬੇਟੀ ਦੇਵੰਮਾ ਜੀ ਦੇ ਕੋਲ ਬਹੁਤ ਸਾਰੇ ਗਹਿਣੇ ਸਨ ਜਿਹੜੇ ਉਸ ਨੇ ਆਪਣੇ ਚਾਚੇ ਲਿੰਗਰਾਜ ਨੂੰ ਨਹੀਂ ਦਿਤੇ ਸਨ ਆਪਣੇ ਕੋਲ ਹੀ ਰੱਖ ਲਏ ਸਨ । ਚਿੱਕਵੀਰ ਰਾਜਾ ਦੇ ਗੱਦੀ ਤੇ ਬੈਠਦਿਆਂ ਹੀ ਉਹ ਵੀ ਰਾਜਭੰਡਾਰ ਵਿਚ ਜਮਾਂ ਕਰਾ ਦੇਣ ਲਈ ਕਿਹਾ । ਪਰ ਉਹ ਨਾ ਮੰਨੀ । ਉਸ ਦੀ ਮੌਤ ਪਿੱਛੋਂ ਰਾਜਾ ਨੇ ਸਾਰੇ ਗਹਿਣੇ ਆਪਣੇ ਅਧਿਕੌਰ ਵਿਚ ਲੈ ਲਏ ।

ਇਸ ਦੇ ਪਿਤਾ ਲਿੰਗਰਾਜ ਨੇ ਇਸਦੀ ਭੈਣ ਦੇਵੰਮਾ ਨੂੰ ਜਿਹੜੇ ਗਹਿਣੇ ਦਹੇਜ ਵਿਚ ਦਿਤੇ ਸਨ ਉਨ੍ਹਾ ਵਿਚੋਂ ਬਹੁਤ ਸਾਰੇ ਧੱਕੇ ਨਾਲ ਖੋਹ ਕੇ ਰਾਜਮਹੱਲ ਵਿਚ ਰਖ ਲਏ ।

ਗਹਿਣਿਆਂ ਨੂੰ ਪਸੰਦ ਕਰਨ ਵਾਲੇ ਮਹਿਮਾਨਾਂ ਵਿਚੋਂ ਕਿਸੇ ਨੇ ਵੀ ਇਹ ਨਹੀਂ ਸੋਚਿਆ ਕਿ ਇਹ ਗਹਿਣੇ ਕਿਸ ਕਿਸ ਦੇ ਸਰੀਰ ਦੀ ਸ਼ੋਭਾ ਬਣੇ ਅਤੇ ਕਿਸ ਕਿਸ ਦੇ ਮਨ ਵਿਚ ਇਨ੍ਹਾਂ ਲਈ ਨਿਰਾਸ਼ਾ ਪੈਦਾ ਹੋਈ ਅਤੇ ਪਹਿਨਣ ਵਾਲਿਆਂ ਵਿਚੋਂ ਕਿੰਨੀਆਂ ਦੀ ਇਨ੍ਹਾਂ ਨੇ ਜਾਨ ਲੈ ਲਈ ।

ਰਾਜ ਵੰਸ਼ ਦੇ ਇਨ੍ਹਾਂ ਗਹਿਣਿਆਂ ਤੋਂ ਇਲਾਵਾ ਮਹਿਮਾਨਾ ਨੇ ਰਾਣੀ ਅਤੇ ਰਾਜਕੁਮਾਰੀ ਦੇ ਆਪਣੇ ਗਹਿਣਿਆਂ ਨੂੰ ਵੀ ਵੇਖਿਆ ਅਤੇ ਪਸੰਦ ਕੀਤਾ ।

ਸੁਭਾਅ ਅਨੁਸਾਰ ਆਦਮੀਆਂ ਦੇ ਮੁਕਾਬਲੇ ਲੂਸੀ ਅਤੇ ਹੇਲਨ ਗਹਿਣੇ ਵੇਖ ਕੇ ਵਧ ਹੈਰਾਨ ਹੋਈਆਂ, ਅਤੇ ਨਾਲ ਹੀ ਖੁਸ਼ ਵੀ । ਉਨ੍ਹਾਂ ਨੇ ਹਾਕਰ ਦੇ ਕੰਨ ਵਿਚ ਹੌਲੇ ਜਿਹੇ ਕਿਹਾ, "ਮਹਾਰਾਜ ਨੂੰ ਕਹਿਣਾ ਕਿ ਇਨ੍ਹਾਂ ਹਾਰਾ ਵਿਚੋਂ ਇਕ ਇਕ ਸਾਨੂੰ ਮਿਲ ਸਕੇਗਾ ?" ਹਾਕਰ ਬੋਲਿਆ, "ਤਰੀਕੇ ਨਾਲ ਕਹਿ ਕੇ ਵੇਖਾਂਗਾ ਸ਼ਾਇਦ ਦੇ ਦੇਣ । ਅਜੇ ਜਰਾ ਚੁਪ ਰਹੋ ।"

ਉਸ ਰਾਤ ਦੇ ਖਾਣੇ ਤੋਂ ਬਾਅਦ ਨਰਿਤ ਦਾ ਪ੍ਰਬੰਧ ਸੀ । ਨਿਸ਼ਚਿਤ ਪ੍ਰੋਗਰਾਮ ਖਤਮ ਹੋਣ ਪਿੱਛੋਂ ਵੱਡਾ ਸਾਹਿਬ ਆਪਣੇ ਡੇਰੇ ਜਾਣ ਲਈ ਹੋਰ ਲੋਕਾਂ ਸਹਿਤ ਉਠਿਆ । ਹਾਕਰ ਬੋਲਿਆ, "ਮਹਾਰਾਜ ਸਾਹਿਬ ਸਾਡੇ ਵਲ ਦੇ ਹੋਰ ਦੋ ਨਾਚ ਵੇਖਣਾ ਚਾਹੁੰਦੇ ਹਨ । ਲੂਸੀ, ਹੈਲਨ ਅਤੇ ਮੈਂ ਉਹ ਨਾਚ ਵਿਖਾਉਣ ਪਿੱਛੋਂ ਆ ਸਕਦੇ ਹਾਂ ਕੀ ?" ਵੱਡੇ ਸਾਹਿਬ ਨੇ "ਚੰਗਾ" ਕਿਹਾ । ਇਸ ਤੋਂ ਪਿੱਛੋਂ ਇਨ੍ਹਾਂ ਤੋਂ

ਇਲਾਵਾ ਸਾਰੇ ਲੋਕ ਚਲੇ ਗਏ ।

ਰਾਜਾ ਅਤੇ ਬਸਵ ਬੈਠੇ ਸਨ । ਕਰ—ਲੂਸੀ, ਹਾਕਰ ਹੇਲਨ ਅਤੇ ਲੂਸੀ ਹੇਲਨ ਨੇ ਨਾਚ ਜੋੜੀਆਂ ਵਿਚ ਦੋ ਦੋ ਵਾਰ ਨੱਚ ਕੇ ਰਾਜਾ ਨੂੰ ਪ੍ਰਸੰਨ ਕੀਤਾ । ਇਨ੍ਹਾਂ ਨਾਚਾਂ ਦਾ ਵਰਨਣ ਕਰਨਾ ਉਚਿਤ ਨਹੀਂ ਹੋਵੇਗਾ । ਸਾਰ ਏਨਾਂ ਹੀ ਹੈ ਕਿ ਉਸ ਨਾਲ ਰਾਜਾ ਦੇ ਸੰਤੋਸ਼ ਦਾ ਆਰਪਾਰ ਨਹੀਂ ਸੀ ਰਿਹਾ । ਜਾਣ ਤੋਂ ਪਹਿਲਾਂ ਹਾਕਰ ਨੇ ਬਸਵ ਦੇ ਕੰਨ ਵਿਚ ਹੌਲੇ ਜਿਹੇ ਕਿਹਾ, "ਲੂਸੀ ਅਤੇ ਹੇਲਨ ਨੂੰ ਜੇ ਮਹਾਰਾਜ ਇਕ ਇਕ ਗਹਿਣਾ ਦੇ ਦੇਣ ਤਾਂ ਉਹ ਬਹੁਤ ਅਹਿਸਾਨਮੰਦ ਹੋਣਗੀਆਂ ?" ਰਾਜਾ ਝਟ ਸਮਝ ਗਿਆ ਕੀ ਗੱਲ ਹੈ । ਉਹ ਬੋਲਿਆ, "ਰੰਡੀਆਂ ਕਿੰਨਾ ਚੰਗਾ ਨੱਚਦੀਆਂ ਹਨ । ਸਾਡੇ ਦੇਸ਼ ਦੀਆਂ ਵੇਸ਼ਵਾਵਾਂ ਏਨਾਂ ਨਿਰਸੰਕੋਚ ਹੋ ਕੇ ਨਹੀਂ ਨੱਚਦੀਆਂ । ਇਨ੍ਹਾਂ ਨੂੰ ਬਾਅਦ ਵਿਚ ਆਉਣ ਲਈ ਕਹੋ । ਜੋ ਮੰਗਣਗੀਆਂ ਉਹ ਦੇਵਾਂਗੇ ।"

## 94

ਛੇਵੇਂ ਦਿਨ ਪਹਿਲਾਂ ਤੋਂ ਨਿਸ਼ਚਿਤ ਪ੍ਰਬੰਧ ਅਨੁਸਾਰ ਪਾਦਰੀ ਮੇਘਲਿੰਗ ਸਾਹਿਬ ਦੀ ਸਭਾ ਵਿਚ ਇਸਾਈ ਧਰਮ ਦੀ ਸ੍ਰੇਸ਼ਠਤਾ ਨੂੰ ਸਿੱਧ ਕਰਨ ਲਈ ਵਾਦ-ਵਿਵਾਦ ਹੋਇਆ । ਦੀਖਸ਼ਤ ਨੇ ਪਹਿਲਾਂ ਹੀ ਇਸ ਵਾਦ-ਵਿਵਾਦ ਲਈ ਆਪਣੀ ਅਸਹਿਮਤੀ ਜਾਹਰ ਕਰ ਦਿਤੀ ਸੀ । ਰਾਜਾ ਨੇ ਇਹ ਗੱਲ ਨਹੀਂ ਮੰਨੀ ਸੀ । ਦੀਖਸ਼ਤ ਨੇ ਬੇਨਤੀ ਕੀਤੀ ਸੀ ਕਿ ਮੈਸੂਰ ਤੋਂ ਕਿਸੇ ਵਿਦਵਾਨ ਨੂੰ ਬੁਲਾਇਆ ਜਾਵੇ ਤਾਂ ਰਾਜਾ ਨੇ ਕਿਹਾ ਸੀ ਕਿ ਅਗਲੀ ਵਾਰ ਵੇਖਿਆ ਜਾਵੇਗਾ, ਇਸ ਵਾਰ ਦੀਖਸ਼ਤ ਜੀ ਹੀ ਹਿੱਸਾ ਲੈਣਗੇ ।

ਸਭਾ ਵੇਲੇ ਬਹੁਤ ਸਾਰੇ ਲੋਕ ਚਾਰੇ ਪਾਸੇ ਇਕੱਠੇ ਹੋ ਗਏ ਸਨ । ਖੇਲਾਂ ਵਾਂਗ ਹੀ ਵਾਦ-ਵਿਵਾਦ ਸੁਣਨ ਲਈ ਵੀ ਲੋਕਾਂ ਵਿਚ ਉਤਸ਼ਾਹ ਸੀ ।

ਸਾਰੇ ਮਹਿਮਾਨਾਂ ਦੇ ਆਉਣ ਪਿਛੋਂ ਰਾਜਾ ਵੀ ਆਇਆ । ਮੇਘਲਿੰਗ ਅਤੇ ਦੀਖਸ਼ਤ ਪਹਿਲਾਂ ਹੀ ਆ ਕੇ ਮੰਚ ਉਤੇ ਆਮਣੇ ਸਾਹਮਣੇ ਬੈਠ ਗਏ ਸਨ । ਪਾਦਰੀ ਨੇ ਵਾਦ-ਵਿਵਾਦ ਸ਼ੁਰੂ ਕੀਤਾ ।

"ਸਾਡਾ ਕਹਿਣਾ ਹੈ ਕਿ ਸਾਡੇ ਗੁਰੂ ਈਸਾ ਮਸੀਹ ਵਲੋਂ ਚਲਾਇਆ ਗਿਆ ਮੱਤ ਤੁਹਾਡੇ ਮੱਤ ਨਾਲੋਂ ਸ੍ਰੇਸ਼ਠ ਹੈ । ਇਹ ਗੱਲ ਜੇ ਤੁਸੀਂ ਮੰਨ ਲਵੋ ਤਾਂ ਕੋਈ ਬਹਿਸ ਹੀ ਨਹੀਂ । ਤੁਸੀਂ ਇਸ ਬਾਰੇ ਕੀ ਕਹਿਣਾ ਹੈ ?"

ਦੀਖਸ਼ਤ : "ਅਸੀਂ ਆਪਣੇ ਮੱਤ ਬਾਰੇ ਵਾਦ-ਵਿਵਾਦ ਕਰਨ ਦਾ ਅਭਿਆਸ ਨਹੀਂ ਕੀਤਾ ਹੈ । ਤੁਸੀਂ ਜੇਕਰ ਆਪਣੇ ਨੂੰ ਸ੍ਰੇਸ਼ਠ ਕਹਿੰਦੇ ਹੋ ਤਾਂ ਉਹ ਤੁਹਾਡੀ ਇੱਛਾ ਹੈ । ਇਸ ਵਿਚ ਸਾਡੇ ਵਲੋਂ ਕੋਈ ਰੁਕਾਵਟ ਨਹੀਂ ਹੈ । ਸਾਡਾ ਵਿਸ਼ਵਾਸ ਹੈ ਕਿ ਸਾਡਾ ਮੱਤ ਸ੍ਰੇਸ਼ਠ ਹੈ । ਇਸੇ ਉੱਤੇ ਅਸੀਂ ਚਲਦੇ ਹਾਂ । ਇਸ ਵਿਚ ਤੁਹਾਨੂੰ ਕੋਈ ਰੁਕਾਵਟ ਨਹੀਂ ਪਾਉਣੀ ਚਾਹੀਦੀ ।"

"ਸਾਡਾ ਮੱਤ ਸ੍ਰੇਸ਼ਠ ਹੈ, ਇਹ ਕਹਿਣ ਦਾ ਮਤਲਬ ਇਹ ਹੈ ਕਿ ਤੁਹਾਡੇ ਤੋਂ ਇਹ ਗੱਲ ਮੰਨਵਾ ਕੇ ਅਸੀਂ ਤੁਹਾਨੂੰ ਆਪਣੇ ਧਰਮ ਵਿਚ ਸ਼ਾਮਲ ਕਰਾਂਗੇ। ਤੁਹਾਡੇ ਲਈ ਇਹੋ ਹੀ ਰਸਤਾ ਹੈ। ਤੁਸੀਂ ਜੇਕਰ ਸਾਡੇ ਮੱਤ ਨੂੰ ਸਵੀਕਾਰ ਕਰ ਲਵੋ ਤਾਂ ਸਾਰੀ ਜਨਤਾ ਵੀ ਉਸ ਨੂੰ ਸਵੀਕਾਰ ਕਰ ਲਵੇਗੀ। ਈਸਾ ਮਸੀਹ ਦੀ ਕਿਰਪਾ ਨਾਲ ਸਭ ਦਾ ਪਾਰ-ਉਤਾਰਾ ਹੋ ਸਕਦਾ ਹੈ।"

"ਅਸੀਂ ਹੋਈਏ ਜਾਂ ਇਹ ਜਨਤਾ ਹੋਵੇ, ਕਿਸੇ ਨੂੰ ਵੀ ਆਪਣਾ ਰਸਤਾ ਛੱਡ ਕੇ ਦੂਜਾ ਰਸਤਾ ਫੜਨ ਦੀ ਲੋੜ ਨਹੀਂ। ਜੋ ਜੋ ਜਿਹੜੇ ਜਿਹੜੇ ਰਸਤੇ ਉਤੇ ਚਲ ਰਿਹਾ ਹੈ ਉਸੇ ਵਿਚ ਉਸ ਦਾ ਪਾਰ-ਉਤਾਰਾ ਹੋ ਸਕਦਾ ਹੈ।"

"ਬੱਕੇਸ਼ਵਰ ਭਗਵਾਨ ਨੂੰ ਛੱਡ ਕੇ ਤੁਸੀਂ ਲੋਕ ਛੋਟੇ-ਮੋਟੇ ਦੇਵਤਿਆਂ ਦੀ ਪੂਜਾ ਕਰਦੇ ਹੋ। ਇਸ ਨਾਲ ਤੁਹਾਡੀ ਮੁਕਤੀ ਹੋਣੀ ਅਸੰਭਵ ਹੈ। ਸਾਡੇ ਭਗਵਾਨ ਨੂੰ ਮੰਨਣ ਨਾਲ ਹੀ ਤੁਹਾਡੀ ਮੁਕਤੀ ਹੋਣੀ ਸੰਭਵ ਹੈ।"

"ਤੁਸੀਂ ਭਗਵਾਨ ਨੂੰ ਬੱਕੇਸ਼ਵਰ ਕਹਿ ਕੇ ਵਰਨਣ ਕੀਤਾ ਹੈ। ਅਸੀਂ ਵੀ ਭਗਵਾਨ ਦਾ ਇਸੇ ਤਰ੍ਹਾਂ ਵਰਨਣ ਕਰਦੇ ਹਾਂ। ਭਗਵਾਨ ਇਕ ਹੈ। ਪਰ ਬ੍ਰਹਮਾ ਇਕ ਹੀ ਹੈ। ਉਸਦਾ ਲੋਕ ਆਪਣੀ ਆਪਣੀ ਸਮਝ ਅਨੁਸਾਰ ਵਰਨਣ ਕਰਦੇ ਹਨ ਅਤੇ ਆਪਣੀ ਆਪਣੀ ਭਾਸ਼ਾ ਵਿਚ ਉਸ ਨੂੰ ਨਾਮ ਦੇ ਕੇ ਪੂਜਾ ਕਰਦੇ ਹਨ। ਤੁਸੀਂ ਭਾਵੇਂ ਕਿਸੇ ਨਾਂ ਨਾਲ ਪੂਜਾ ਕਰੋ, ਸਾਰੀ ਉਸ ਬੱਕੇਸ਼ਵਰ ਭਗਵਾਨ ਨੂੰ ਮਿਲਦੀ ਹੈ। ਅਜਿਹਾ ਕੋਈ ਭੇਸ ਨਹੀਂ ਜਿਥੇ ਭਗਵਾਨ ਨਹੀਂ ਹੈ। ਅਜਿਹੀ ਕੋਈ ਭਾਸ਼ਾ ਨਹੀਂ ਜਿਸ ਨੂੰ ਭਗਵਾਨ ਨਹੀਂ ਸਮਝਦਾ। ਸਭ ਉਸ ਦੇ ਬੱਚੇ ਹਨ। ਉਹ ਸਭ ਦੀ ਰਖਿਆ ਕਰਦਾ ਹੈ।"

"ਓਂਕਾਰੇਸ਼ਵਰ, ਇਗੁਲੱਪਾ, ਮੈਤੁਰੱਪਾ, ਕਰਿਗਾਂਲੀ ਇਹ ਸਭ ਇਕ ਹੀ ਹਨ?"

"ਇਸ ਵਿਚ ਕੋਈ ਗਲਤੀ ਨਹੀਂ ਹੈ। ਇਹ ਸਭ ਵੇਖਣ ਵਾਲਿਆਂ ਦੀਆਂ ਭਾਵਨਾਵਾਂ ਹਨ।"

"ਓਂਕਾਰੇਸ਼ਵਰ ਨੂੰ ਤੁਸੀਂ ਸਿਰਫ਼ ਫਲ-ਫੁਲ ਚੜ੍ਹਾਂਦੇ ਹੋ ਪਰ ਦੂਜੇ ਦੇਵਤਿਆਂ ਨੂੰ ਜੀਵ ਬਲੀ ਦੇਂਦੇ ਹੋ। ਓਂਕਾਰੇਸ਼ਵਰ ਜੀਵ-ਬਲੀ ਗ੍ਰਹਿਣ ਕਰਦੇ ਹਨ?"

"ਆਦਮੀ ਜਿਸ ਚੀਜ਼ ਨੂੰ ਪੈਦਾ ਕਰਦਾ ਹੈ ਅਤੇ ਜਿਸ ਨੂੰ ਖਾਂਦਾ ਹੈ ਉਹ ਹੀ ਭਗਵਾਨ ਨੂੰ ਅਰਪਿਤ ਕਰਦਾ ਹੈ। ਭਗਵਾਨ ਨੂੰ ਭੋਜਨ ਦੀ ਜ਼ਰੂਰਤ ਨਹੀਂ ਹੈ। ਉਸ ਲਈ ਭੁਖ ਜਿਹੀ ਕੋਈ ਚੀਜ਼ ਨਹੀਂ ਹੈ।"

"ਕਰਿਗਾਂਲੀ ਦਾ ਭਗਤ ਓਂਕਾਰੇਸ਼ਵਰ ਨੂੰ ਮਾਸ ਭੇਟ ਕਰ ਸਕਦਾ ਹੈ?"

"ਜੇ ਉਹ ਖੁਦ ਪੂਜਾ ਕਰ ਰਿਹਾ ਹੋਵੇ, ਕਰ ਸਕਦਾ ਹੈ।"

"ਤੁਸੀਂ ਉਸ ਨੂੰ ਹੱਥ ਲਾ ਲੈਣਾ ਸਵੀਕਾਰ ਨਹੀਂ ਕਰੋਗੇ।"

"ਨਹੀਂ।"

"ਕਿਉਂ? ਤੁਸੀਂ ਅਤੇ ਉਹ ਦੋਵੇਂ ਇਕ ਹੀ ਭਗਵਾਨ ਦੇ ਬੱਚੇ ਹੋ, ਤਾਂ ਵੀ ਉਸ ਨੂੰ ਛੂੰਹਦੇ ਨਹੀਂ, ਉਸ ਦੇ ਭੋਜਨ ਨੂੰ ਨਹੀਂ ਛੂੰਹਦੇ ਹੋ। ਉਸ ਦੀ ਲਿਆਂਦੀ ਹੋਈ ਪੂਜਾ

ਸਾਮਗਰੀ ਨੂੰ ਨਹੀਂ ਢੂੰਹਦੇ ਅਤੇ ਆਪਣੇ ਆਪ ਨੂੰ ਸ੍ਰੇਸ਼ਠ ਮੰਨਦੇ ਹਨ। ਇਹ ਗਲਤ ਨਹੀਂ ?"

"ਇਹ ਪ੍ਰਬੰਧ ਪਹਿਲਾਂ ਤੋਂ ਚਲਿਆ ਆ ਰਿਹਾ ਹੈ। ਇਹ ਧਰਮ ਨੂੰ ਮੰਨਣ ਵਾਲੇ ਅਨੇਕ ਤਰ੍ਹਾਂ ਨਾਲ ਆਚਰਣ ਕਰਦੇ ਹਨ। ਆਚਾਰ ਵੱਖਰੇ ਵੱਖਰੇ ਹੋਣ ਨਾਲ ਸਮੁਦਾਇ ਵੀ ਅਲਗ ਹੋਣੇ ਚਾਹੀਦੇ ਹਨ।"

"ਤੁਸੀਂ ਬ੍ਰਾਹਮਣ ਹੋ ਨਾ ?"

"ਜੀ ਹਾਂ।"

"ਤੁਸੀਂ ਆਪਣੇ ਆਪ ਨੂੰ ਦੂਜੀਆਂ ਜਾਤੀਆਂ ਤੋਂ ਸ੍ਰੇਸ਼ਠ ਮੰਨਦੇ ਹੋ ਨਾ ?"

"ਇਹ ਅਸੀਂ ਨਹੀਂ ਕਹਿੰਦੇ, ਵੇਦ ਕਹਿੰਦੇ ਹਨ, ਇਹ ਗੱਲ ਸਾਡੀ ਜਨਤਾ ਨੇ ਸਵੀਕਾਰ ਕਰ ਲਈ ਹੈ।"

"ਤੁਸੀਂ ਕਹਿੰਦੇ ਹੋ ਕਿ ਤੁਹਾਡਾ ਜਨਮ ਭਗਵਾਨ ਦੇ ਸਿਰ ਵਿਚੋਂ ਹੋਇਆ ਹੈ ਅਤੇ ਸ਼ੂਦਰ ਪੈਰਾ ਤੋਂ ਪੈਦਾ ਹੋਏ ਹਨ।"

"ਵੇਦਾਂ ਵਿਚ ਇਹ ਗੱਲ ਕਹੀ ਗਈ ਹੈ।"

"ਇਸੇ ਲਈ ਤੁਸੀਂ ਸ੍ਰੇਸ਼ਠ ਹੋ।"

"ਭਗਵਾਨ ਦੇ ਵਿਸ਼ਾਲ ਰੂਪ ਦੀ ਕਲਪਨਾ ਕਰਕੇ ਉਸ ਦੇ ਵੱਖ ਵੱਖ ਅੰਗਾਂ ਤੋਂ ਵੱਖ ਵੱਖ ਪ੍ਰਕਾਰ ਦੇ ਪੇਸ਼ਿਆਂ ਦੇ ਜੀਵਾਂ ਦੀ ਉਤਪਤੀ ਦੀ ਗੱਲ ਵੇਦਾਂ ਵਿਚ ਕਹੀ ਗਈ ਹੈ। ਪੇਸ਼ਾ ਸ੍ਰੇਸ਼ਠ ਹੋਣ ਤੇ ਜ਼ਾਤੀ ਵੀ ਸ੍ਰੇਸ਼ਠ ਮੰਨੀ ਗਈ ਹੈ।"

"ਸਾਡੇ ਮੱਤ ਵਿਚ ਕਿਸੇ ਤੋਂ ਕਿਸੇ ਨੂੰ ਸ੍ਰੇਸ਼ਠ ਨਹੀਂ ਕਿਹਾ ਗਿਆ। ਕਿਹਾ ਗਿਆ ਹੈ ਕਿ ਸਾਰੇ ਭਗਵਾਨ ਦੇ ਬੱਚੇ ਹਨ, ਸਾਰੇ ਬਰਾਬਰ ਹਨ। ਕੀ ਤੁਹਾਨੂੰ ਇਹ ਗੱਲ ਸਭ ਤੋਂ ਉਚਿਤ ਨਹੀਂ ਲਗਦੀ ?"

"ਤੁਸੀਂ ਲੋਕ ਦੂਜੇ ਦੇਸ਼ ਦੇ ਹੋ। ਤੁਹਾਨੂੰ ਇਹੋ ਪ੍ਰਬੰਧ ਠੀਕ ਹੈ। ਇਹ ਦੇਸ਼ ਕਰਮ-ਭੂਮੀ ਹੈ। ਇਸ ਦੇਸ਼ ਵਿਚ ਆਦਮੀ ਨੂੰ ਕਿਵੇਂ ਚੱਲਣਾ ਚਾਹੀਦਾ ਹੈ, ਕਿਵੇਂ ਜੀਵਨ ਬਤੀਤ ਕਰਨਾ ਚਾਹੀਦਾ ਹੈ, ਕਿਵੇਂ ਅਨੇਕ ਜਨਮ ਲੈ ਕੇ ਗਿਆਨ, ਭਗਤੀ ਅਤੇ ਕਰਮ ਨਾਲ ਮੁਕਤੀ ਪ੍ਰਾਪਤ ਹੋ ਸਕਦੀ ਹੈ, ਇਸ ਸਭ ਕੁਝ ਦਾ ਪ੍ਰਬੰਧ ਹੈ। ਸਾਡੇ ਲਈ ਇਹੋ ਪ੍ਰਬੰਧ ਠੀਕ ਹੈ।"

"ਓਂਕਾਰੇਸ਼ਵਰ ਅਤੇ ਕਰਿਗਾਂਲੀ ਨੂੰ ਤੁਸੀਂ ਭਗਵਾਨ ਦੇ ਹੀ ਦੋ ਰੂਪ ਮੰਨਦੇ ਹੋ ਨਾ ?"

"ਓਂਕਾਰੇਸ਼ਵਰ ਭਗਵਾਨ ਹਨ, ਉਮਾਦੇਵੀ ਉਸਦੀ ਪਤਨੀ, ਲੋਕ ਮਾਤਾ ਹਨ, ਕਲੀ ਲੋਕਮਾਤਾ ਦਾ ਸੰਹਾਰ ਰੂਪ ਹੈ, ਕਰਿਗਾਂਲੀ ਦਾ ਅਰਥ ਹੈ ਕਾਲੇ ਰੰਗ ਦੀ ਕਾਲੀ ਦੇਵੀ। ਸ਼ਾਸਤਰਾਂ ਵਿਚ ਕਿਹਾ ਹੈ ਕਿ ਕਾਲੇ ਰੰਗ ਦੀ ਦੇਵੀ ਕਾਲੀ ਹੈ। ਕਰਿਗਾਂਲੀ ਦੀ ਪੂਜਾ ਓਂਕਾਰੇਸ਼ਵਰ ਦੀ ਪਤਨੀ ਦੀ ਪੂਜਾ ਹੈ। ਓਂਕਾਰੇਸ਼ਵਰ ਦੀ ਸਾਰੀ ਸ਼ਕਤੀ ਉਸ ਦੀ ਪਤਨੀ ਵਿਚ ਹੈ। ਮਾਂ ਖੁਸ਼ ਹੋਵੇ ਤਾਂ ਪਿਤਾ ਆਪਣੇ ਆਪ ਖੁਸ਼ ਹੋ ਜਾਂਦਾ ਹੈ।"

"ਭਗਵਾਨ ਨੂੰ ਕੀ ਇਕ ਪਤਨੀ ਵੀ ਚਾਹੀਦੀ ਹੈ ?"

"ਪਰ ਬ੍ਰਹਮਾ ਨਾ ਇਸਤਰੀ ਹੈ ਨਾ ਪੁਰਸ਼ । ਉਸ ਦੇ ਸਵਰੂਪ ਦਾ ਵਰਨਣ ਨਹੀਂ ਕੀਤਾ ਜਾ ਸਕਦਾ । ਉਹ ਸੰਸਾਰ ਦੀ ਸ੍ਰਿਸ਼ਟੀ, ਰਖਸ਼ਾ ਅਤੇ ਸੰਹਾਰ ਦੇ ਲਈ ਤਿੰਨ ਰੂਪ ਧਾਰਨ ਕਰਦਾ ਹੈ । ਇਸ ਤਰ੍ਹਾਂ ਤਿੰਨਾਂ ਦੇਵਤਿਆਂ ਦੇ ਸਵਰੂਪਾਂ ਨਾਲ ਸ਼ਕਤੀਆਂ ਦੀ ਕਲਪਨਾ ਕੀਤੀ ਗਈ ਹੈ । ਨਾਲ ਦੀ ਸ਼ਕਤੀ ਨੂੰ ਪਤਨੀ ਕਿਹਾ ਗਿਆ ਹੈ । ਆਦਮੀ ਦੀ ਬੁੱਧੀ ਨੂੰ ਸਮਝਾਣ ਲਈ ਇਹ ਸੰਬੰਧ ਦਸਣਾ ਪੈਂਦਾ ਹੈ ।"

"ਏਨਾਂ ਹੀ ਨਹੀਂ, ਤੁਸੀਂ ਇਨ੍ਹਾਂ ਦੀਆਂ ਮੂਰਤੀਆਂ ਬਣਾ ਕੇ ਸਾਹਮਣੇ ਰੱਖ ਕੇ ਪੂਜਾ ਕਰਦੇ ਹੋ । ਕਹਿੰਦੇ ਹਨ ਕਿ ਭਗਵਾਨ ਅਵਤਾਰ ਲੈ ਕੇ ਆਦਮੀ ਰੂਪ ਧਾਰਨ ਕਰਦਾ ਹੈ । ਉਸ ਨੇ ਸੂਰ ਅਤੇ ਮੱਛੀ ਦਾ ਰੂਪ ਧਾਰਨ ਕੀਤਾ । ਬਾਂਦਰਾਂ ਨੂੰ ਭਗਵਾਨ ਦਾ ਸੇਵਕ ਬਣਾਇਆ । ਬਾਂਦਰ ਸੌ-ਯੋਜਨ ਸਮੁੰਦਰ ਪਾਰ ਕਰ ਗਿਆ । ਇਸੇ ਤਰ੍ਹਾਂ ਤੁਸੀਂ ਮਨ-ਕਲਪਿਤ ਕਹਾਣੀਆਂ ਘੜ ਕੇ ਲੋਕਾਂ ਨੂੰ ਭਰਮਾਂ ਵਿਚ ਪਾਂਦੇ ਹੋ । ਇਹ ਸਭ ਗਲਤ ਹੈ ।"

"ਆਦਮੀ ਸ਼ਕਤੀ ਦੇ ਅਨੁਰੂਪ ਭਗਵਾਨ ਦੀ ਕਲਪਨਾ ਕਰਦਾ ਹੈ । ਯੋਗੀ ਬ੍ਰਹਮ ਦਾ ਮਨ ਵਿਚ ਹੀ ਦਰਸ਼ਨ ਕਰ ਲੈਂਦੇ ਹਨ । ਯੋਗੀ ਨੂੰ ਛੱਡ ਕੇ ਸਾਡੇ ਵਰਗੇ ਸਾਧਾਰਨ ਆਦਮੀ ਲਈ ਮੂਰਤੀ ਦੀ ਲੋੜ ਪੈਂਦੀ ਹੈ । ਭਗਵਾਨ ਨੇ ਸਾਡੀ ਰਖਿਆ ਕਰਨੀ ਹੈ ਤਾਂ ਸਾਡੇ ਸਾਹਮਣੇ ਆਉਣਾ ਚਾਹੀਦਾ ਹੈ । ਇਸ ਲਈ ਅਸੀਂ ਕਹਿੰਦੇ ਹਾਂ ਕਿ ਉਹ ਅਵਤਾਰ ਧਾਰਦਾ ਹੈ । ਮੱਛੀ ਅਤੇ ਸੂਰ ਆਦਮੀ ਤੋਂ ਨਿਮਨ ਪੱਧਰ ਦੇ ਦਿਖਾਈ ਦੇਂਦੇ ਹਨ । ਭਗਵਾਨ ਲਈ ਜੀਆਂ ਵਿਚ ਕੋਈ ਭੇਦ-ਭਾਵ ਨਹੀਂ ਹੈ । ਅਜਿਹਾ ਕੋਈ ਰੂਪ ਨਹੀਂ ਜਿਹੜਾ ਭਗਵਾਨ ਨੇ ਨਾ ਧਾਰਨ ਕੀਤਾ ਹੋਵੇ ਜਾਂ ਨਾ ਕਰ ਸਕਦਾ ਹੋਵੇ । ਕਣ ਕਣ, ਰੇਤ, ਦੁਸ਼ਮਨ ਅਤੇ ਕਾਠ ਵਿਚ ਵੀ ਉਹ ਸੰਪੂਰਨ ਵਸਿਆ ਹੋਇਆ ਹੈ । ਉਸ ਦੇ ਸੇਵਕ ਵੀ ਇਸੇ ਤਰ੍ਹਾਂ ਹਨ । ਕੇਵਲ ਆਦਮੀ ਹੀ ਨਹੀਂ, ਕੁੱਤਾ ਅਤੇ ਸੂਰ ਵੀ ਭਗਵਾਨ ਦੀ ਸੇਵਾ ਕਰ ਸਕਦੇ ਹਨ, ਉਹ ਉਨ੍ਹਾਂ ਦੀ ਸੇਵਾ ਸਵੀਕਾਰ ਕਰੇਗਾ । ਬਾਂਦਰ ਦਾ ਘਰ ਕਰ ਜਾਣਾ ਸਾਡੇ ਲਈ ਹੈਰਾਨੀ ਦੀ ਗੱਲ ਨਹੀਂ ਹੈ । ਭਗਵਾਨ ਦੀ ਭਗਤੀ ਜੇਕਰ ਸ਼ੁਧ ਮਨ ਨਾਲ ਕੀਤੀ ਜਾਵੇ ਤਾਂ ਬਾਂਦਰ ਵੀ ਸੌ-ਯੋਜਨ ਸਮੁੰਦਰ ਪਾਰ ਕਰ ਸਕਦਾ ਹੈ । ਤੁਸੀਂ ਜਿਸ ਗੱਲ ਨੂੰ ਗਲਤ ਕਹਿ ਰਹੇ ਹੋ ਸਾਡੇ ਵੱਡੇ-ਵਡੇਰਿਆਂ ਨੇ ਉਸ ਨੂੰ ਠੀਕ ਕਿਹਾ ਹੈ । ਤੁਸੀਂ ਜੇ ਪਸੰਦ ਨਹੀਂ ਕਰਦੇ ਤਾਂ ਉਸ ਨੂੰ ਸਵੀਕਾਰ ਕਰਨ ਦੀ ਅਵਸ਼ਕਤਾ ਨਹੀਂ ਹੈ । ਉਸੇ ਤਰ੍ਹਾਂ ਸਾਨੂੰ ਤੁਹਾਡੀ ਕਹੀ ਗੱਲ ਵੀ ਮਨਜ਼ੂਰ ਨਹੀਂ ਹੈ । ਤੁਸੀਂ ਆਪਣੇ ਢੰਗ ਨਾਲ ਚੱਲੋ ਅਸੀਂ ਆਪਣੇ ਮੱਤ ਅਨੁਸਾਰ ਚੱਲਾਂਗੇ ।"

"ਉਹ ਕਿਵੇਂ ? ਦੋਵੇਂ ਮੱਤ ਠੀਕ ਨਹੀਂ ਹੋ ਸਕਦੇ । ਜੇ ਇਹ ਠੀਕ ਹੈ ਤਾਂ ਉਹ ਗਲਤ ਹੈ । ਜੇ ਉਹ ਸਹੀ ਹੈ ਤਾਂ ਇਹ ਗਲਤ ਹੈ ।"

"ਮੱਤਾਂ ਨੂੰ ਸਹੀ ਗਲਤ ਜਾਂਚਣਾਂ ਦਾਰਸ਼ਨਿਕਾਂ ਦਾ ਵਿਸ਼ਾ ਹੈ । ਸਹੀ ਰਸਤਾ ਵਿਖਾਉਣ ਵਾਲਾ ਧਰਮ ਹੀ ਸਹੀ ਹੈ । ਅਸਲ ਵਿਚ ਸੱਚਾ-ਸੁੱਚਾ ਹੋਣਾ ਚਾਹੀਦਾ ਹੈ, ਪਰਉਪਕਾਰੀ ਹੋਣਾ ਚਾਹੀਦਾ ਹੈ ਅਤੇ ਮਰਯਾਦਾ-ਪੂਰਵਕ ਜੀਵਨ ਬਤੀਤ ਕਰਨਾ ਚਾਹੀਦਾ ਹੈ । ਇਹ ਸਭ ਕੁਝ ਦੱਸਣ ਵਾਲਾ ਧਰਮ ਸੱਚਾ ਧਰਮ ਹੈ । ਤੁਹਾਡਾ ਮੱਤ

ਵੀ ਤੁਹਾਨੂੰ ਇਹੋ ਸਿਖਾਂਦਾ ਹੈ। ਤਾਂ ਇਕ ਮੱਤ ਨੂੰ ਵੱਡਾ ਅਤੇ ਦੂਜੇ ਨੂੰ ਛੋਟਾ ਕਹਿਣ ਦਾ ਕੋਈ ਕਾਰਨ ਨਹੀਂ ਹੈ।"

ਇਸ ਤਰ੍ਹਾਂ ਦੋਨਾਂ ਦੀ ਗੱਲ ਵਧਦੀ ਗਈ। ਕਿਤੇ ਖਤਮ ਹੁੰਦੀ ਵਿਖਾਈ ਨਹੀਂ ਦੇਂਦੀ ਸੀ। ਸ਼ੁਰੂ ਵਿਚ ਥੋੜ੍ਹੀ ਦੇਰ ਤਕ ਤਾਂ ਇਹ ਵਾਦ-ਵਿਵਾਦ ਸੁਨਣ ਵਿਚ ਚੰਗਾ ਲੱਗਾ ਪਰ ਬਾਅਦ ਵਿਚ ਸਾਰੇ ਅੱਕ ਗਏ।

## 95

ਉਸ ਵੇਲੇ ਔਰਤਾਂ ਵਾਲੇ ਪਾਸਿਓਂ ਦੁੱਧ ਚਿੱਟੀ ਸਾੜੀ ਵਾਲੀ ਇਕ ਮੂਰਤੀ ਉਠ ਖੜੀ ਹੋਈ। ਜਲਦੀ ਨਾਲ ਉਠ ਖੜੇ ਹੋਏ ਉਸ ਆਕਾਰ ਵਲ ਸਾਰੇ ਲੋਕਾਂ ਦੀਆਂ ਅੱਖਾਂ ਘੁੰਮ ਗਈਆਂ।

ਖੜੀ ਹੋਣ ਵਾਲੀ ਔਰਤ ਭਗਵਤੀ ਸੀ। ਉਹ ਹੱਥ ਜੋੜ ਕੇ ਬੋਲੀ, "ਦੀਖਸ਼ਤ ਜੀ ਮਹਾਰਾਜ ਜੇ ਆਗਿਆ ਦੇਣ ਤਾਂ ਮੈਂ ਪਾਦਰੀ ਸਾਹਬ ਤੋਂ ਦੋ ਗੱਲਾਂ ਪੁੱਛ ਲਵਾਂ ?"

ਦੀਖਸ਼ਤ ਨੂੰ ਥੋੜ੍ਹੀ ਹੈਰਾਨੀ ਹੋਈ ਅਤੇ ਉਸ ਤੋਂ ਵੀ ਵਧ ਡਰ ਲਗਾ। ਬੁੱਢੇ ਦੇ ਮਨ ਵਿਚ ਇਹ ਡਰ ਹੋਇਆ ਕਿ ਪਤਾ ਨਹੀਂ ਇਹ ਕੀ ਪੁੱਛ ਬੈਠੇ ? ਉਸ ਨੇ ਰਾਜਾ ਵਲ ਵੇਖਿਆ। ਉਸ ਦੇ ਮੂੰਹ ਤੇ ਕੋਈ ਭਾਵ ਨਹੀਂ ਸੀ। ਫੇਰ ਉਨ੍ਹਾਂ ਦੇ ਸਾਹਬ ਵਲ ਵੇਖਿਆ ਤਾਂ ਦੋ-ਭਾਸ਼ੀਆ ਸਾਹਬ ਨੂੰ ਗੱਲ ਸਮਝਾ ਰਿਹਾ ਸੀ।

ਪਲ ਭਰ ਵਿਚ ਸਾਹਬ ਬੋਲਿਆ, "ਰਾਜਾ ਸਾਹਬ ਜੇ ਆਗਿਆ ਦੇਣ ਤਾਂ ਉਹ ਪਾਦਰੀ ਨਾਲ ਬਹਿਸ ਕਰ ਸਕਦੀ ਹੈ।" ਦੋ-ਭਾਸ਼ੀਏ ਨੇ ਇਹ ਗੱਲ ਰਾਜਾ ਨੂੰ ਬੇਨਤੀ ਕੀਤੀ। ਤਾਂ ਰਾਜਾ ਨੇ 'ਹੋਣ ਦਿਓ' ਕਹਿ ਕੇ ਆਗਿਆ ਦਿਤੀ।

ਸਾਹਬ ਨੇ ਕਿਹਾ, "This is the lady we saw at the hermitage three days ago." (ਇਹ ਉਹ ਹੀ ਔਰਤ ਹੈ ਜਿਸ ਨੂੰ ਅਸੀਂ ਆਸ਼ਰਮ ਵਿਚ ਤਿੰਨ ਦਿਨ ਪਹਿਲਾਂ ਵੇਖਿਆ ਸੀ।)

ਲੂਸੀ ਬੋਲੀ, "Yes" (ਹਾਂ)।

ਭਗਵਤੀ ਨਾਲ ਬਹਿਸ ਕਰਨ ਲਈ ਪਾਦਰੀ ਤਿਆਰ ਸੀ। ਉਸ ਨੇ ਕਿਹਾ, "ਏਥੇ ਆਓ ਸਾਹਮਣੇ ਬੈਠੋ। ਜੋ ਵੀ ਪੁੱਛਣਾ ਹੈ ਪੁੱਛੋ।"

ਭਗਵਤੀ ਮੰਚ ਉਤੇ ਆਈ। ਦੀਖਸ਼ਤ ਦੇ ਸਾਹਮਣੇ ਭੂਮੀ ਛੂਹ ਕੇ ਨਮਸਕਾਰ ਕਰਕੇ ਬੋਲੀ, "ਸਾਡੇ ਗੁਰੂ ਨੇ ਬਹੁਤ ਸ਼ਾਂਤੀ ਨਾਲ ਤੁਹਾਨੂੰ ਸਾਡੇ ਧਰਮ ਬਾਰੇ ਸਮਝਾਇਆ, ਪਰ ਤੁਸੀਂ ਉਨ੍ਹਾਂ ਦਾ ਮਤਲਬ ਨਾ ਸਮਝ ਕੇ ਗਲਤ ਗੱਲ ਕਹੀ ਜਾ ਰਹੇ ਹੋ। ਤੁਸੀਂ ਸਾਡੇ ਧਰਮ ਬਾਰੇ ਤਾਂ ਏਨੀਆਂ ਗੱਲਾਂ ਕਹੀ ਜਾ ਰਹੇ ਹੋ, ਜਰਾ ਆਪਣੇ ਧਰਮ ਬਾਰੇ ਵੀ ਕੁਝ ਕਹੋ। ਸਭ ਨੂੰ ਪਤਾ ਤਾਂ ਲੱਗੇ।"

ਮੇਘਲਿੰਗ ਪਾਦਰੀ ਨੇ ਕਿਹਾ, "ਜ਼ਰੂਰ, ਜੋ ਮਰਜ਼ੀ ਪੁੱਛੋ।"

"ਤੁਸੀਂ ਭਗਵਾਨ ਨੂੰ ਪਿਤਾ ਕਹਿੰਦੇ ਹੋ ਮਾਤਾ ਨਹੀਂ।"

"ਹਾਂ, ਭਗਵਾਨ ਪਿਤਾ ਹੈ।"

"ਮਾਤਾ ਨਹੀਂ ਕਹਿੰਦੇ ?"

"ਅਸੀਂ ਮਾਤਾ ਨਹੀਂ ਕਹਿੰਦੇ।"

"ਭਗਵਾਨ ਨਾਲ ਉਨ੍ਹਾਂ ਦਾ ਬੇਟਾ ਵੀ ਮਿਲਿਆ ਹੈ।"

"ਜੀ ਹਾਂ। ਭਗਵਾਨ ਵਿਚ, ਭਗਵਾਨ, ਭਗਵਾਨ ਦਾ ਬੇਟਾ ਅਤੇ ਪਵਿੱਤਰ ਆਤਮਾ ਤਿੰਨੇ ਹੀ ਮਿਲੇ ਹੋਏ ਹਨ।"

"ਭਗਵਾਨ ਦੀ ਪਤਨੀ ਨਹੀਂ ਹੈ ?"

"ਨਹੀਂ।"

"ਪਤਨੀ ਤੋਂ ਬਿਨਾਂ ਪੁੱਤਰ ਕਿਵੇਂ ਆਇਆ ?"

"ਭਗਵਾਨ ਦੀ ਸ਼ਕਤੀ ਦੀ ਕੋਈ ਹੱਦ ਨਹੀਂ ਹੈ।"

"ਬਿਨਾਂ ਪਤਨੀ ਦੇ ਬੱਚਾ ਹਾਸਲ ਕਰ ਸਕਣ ਵਾਲਾ ਭਗਵਾਨ ਬਾਂਦਰ ਬਣ ਕੇ ਸਮੁੰਦਰ ਪਾਰ ਨਹੀਂ ਕਰ ਸਕਦਾ ?"

"ਇਨ੍ਹਾਂ ਗੱਲਾਂ ਦਾ ਆਪਸ ਵਿਚ ਕੋਈ ਸੰਬੰਧ ਨਹੀਂ ਹੈ।"

"ਤੁਸੀਂ ਕਹਿੰਦੇ ਹੋ ਕਿ ਭਗਵਾਨ ਦੀ ਅਦਭੁਤ ਸ਼ਕਤੀ ਨਾਲ ਸਭ ਕੁਝ ਸੰਭਵ ਹੈ। ਅਸੀਂ ਉਹ ਹੀ ਕਹਿੰਦੇ ਹਾਂ ਤੁਸੀਂ ਉਸ ਨੂੰ ਸਵੀਕਾਰ ਕਿਉਂ ਨਹੀਂ ਕਰਦੇ। ਤੁਸੀਂ ਖੁਦ ਜਿਹੜੀਆਂ ਗੱਲਾਂ ਕੀਤੀਆਂ ਉਨ੍ਹਾਂ ਵਿਚ ਸੰਬੰਧ ਕਿਥੇ ਹੈ।"

"ਤੁਸੀ ਸਾਡੇ ਧਰਮ ਨੂੰ ਜਾਣਦੇ ਨਹੀਂ ਹੋ। ਇਹ ਵਿਵਾਦ ਕਿਤੋਂ ਸੁਣ ਕੇ ਏਥੇ ਤੋਤੇ ਵਾਂਗ ਬੋਲ ਰਹੀ ਹੈ।"

"ਤੁਹਾਡਾ ਇਹ ਕਹਿਣਾ ਠੀਕ ਨਹੀਂ ਹੈ।"

"ਤੁਹਾਨੂੰ ਇਹ ਗਲਤ ਦਿੱਸਣਾ ਸੁਭਾਵਕ ਹੀ ਹੈ ਪਰ ਉਸ ਨੂੰ ਸਹੀ ਜਾਂ ਗਲਤ ਕਹਿਣ ਵਾਲੇ ਤੁਸੀਂ ਵੀ ਨਹੀਂ ਹੋ ਅਤੇ ਅਸੀਂ ਵੀ ਨਹੀਂ ਹਾਂ। ਸਭਾ ਵਿਚ ਹਾਜਰ ਬਜੁਰਗ ਹੀ ਇਹ ਗੱਲ ਦਸਣਗੇ। ਉਨ੍ਹਾਂ ਨੂੰ ਇਹ ਸਹੀ ਲਗਦਾ ਹੈ ਜਾਂ ਗਲਤ ਉਨ੍ਹਾਂ ਨੂੰ ਹੀ ਕਹਿਣ ਦਿਓ।"

ਦੋ ਭਾਸ਼ੀਏ ਨੇ ਸਾਹਬ ਨੂੰ ਇਸ ਗੱਲ ਦੀ ਪੂਰੀ ਵਿਆਖਿਆ ਕਰਕੇ ਸਮਝਾਇਆ। ਉਹ ਬੋਲਿਆ, "I dont know about the argument but the dajection is certainly clever." (ਮੈਂ ਇਸ ਦਲੀਲ ਬਾਰੇ ਨਹੀਂ ਜਾਣਦਾ ਪਰ ਇਤਰਾਜ ਨਿਰਸੰਦੇਹ ਚਾਲਾਕੀ ਭਰਿਆ ਹੈ)। ਦੋ ਭਾਸ਼ੀਏ ਨੇ ਜਦੋਂ ਇਸ ਗੱਲ ਨੂੰ ਕੰਨੜ ਵਿਚ ਕਿਹਾ ਤਾਂ ਜਨਤਾ 'ਸ਼ਾਬਾਸ਼ ਸ਼ਾਬਾਸ਼ ਕਹਿਣ ਲੱਗੀ। ਰਾਜਾ ਬਸਵ ਨੂੰ ਹੌਲੇ ਜਿਹੇ ਬੋਲਿਆ, "ਤੇਰੀ ਇਹ ਭਗਵਤੀ ਬਹੁਤ ਤੇਜ ਹੈ ਓਏ।"

ਭਗਵਤੀ ਨੇ ਵਿਵਾਦ ਨੂੰ ਅੱਗੇ ਵਧਾਇਆ, "ਤੁਹਾਡੇ ਗੁਰੂ ਨੇ ਹਰ ਰੋਜ ਪ੍ਰਾਰਥਨਾ ਕਰਨ ਲਈ ਕੁਝ ਫਿਕਰੇ ਬਣਾ ਕੇ ਦਿਤੇ ਹਨ, ਇਹ ਠੀਕ ਹਨ ?"

"ਜੀ ਹਾਂ।"

"ਉਸ ਵਿਚ ਭਗਵਾਨ ਨੂੰ ਸਵਰਗ ਵਿਚ ਰਹਿਣ ਵਾਲਾ ਪਿਤਾ ਕਹਿ ਕੇ ਬੁਲਾਇਆ ਗਿਆ ਹੈ ?"

"ਜੀ ਹਾਂ ।"

"ਤਾਂ ਇਸ ਦਾ ਇਹ ਮਤਲਬ ਹੋਇਆ ਕਿ ਭਗਵਾਨ ਜ਼ਮੀਨ ਤੇ ਨਹੀਂ ਰਹਿੰਦਾ ।"

"ਇਸ ਸੰਬੰਧੀ ਜੋ ਤੁਸੀਂ ਕਹਿਣਾ ਹੈ ਉਹ ਕਹਿ ਲਓ । ਅਖੀਰ ਵਿਚ ਅਸੀਂ ਉਸ ਦਾ ਜੁਆਬ ਦਿਆਂਗੇ ।"

"ਠੀਕ ਗੱਲ ਹੈ । 'ਸਵਰਗ ਵਿਚ ਰਹਿਣ ਵਾਲਾ ਪਿਤਾ 'ਕਹਿਣ ਦਾ ਅਰਥ ਹੈ ਕਿ ਭਗਵਾਨ ਧਰਤੀ ਉਤੇ ਨਹੀਂ ਰਹਿੰਦਾ । 'ਤੇਰਾ ਨਾਮ ਪਵਿਤਰ ਹੋਵੇ' ਤਾਂ ਹੁਣ ਤਕ ਅਪਵਿੱਤਰ ਸੀ । 'ਤੇਰੇ ਸਾਮਰਾਜ ਦਾ ਨਿਰਮਾਨ ਹੋਵੇ, ਤਾਂ ਉਹ ਹੁਣ ਤਕ ਉਸ ਦਾ ਮਾਲਕ ਨਹੀਂ ਹੈ । 'ਤੇਰਾ ਸੰਕਲਪ ਸਵਰਗ ਵਿਚ ਚਲਦਾ ਰਿਹਾ, ਉਸੇ ਤਰ੍ਹਾਂ ਹੁਣ ਤਕ ਨਹੀਂ ਸੀ । ਹੁਣ ਚੱਲੇ ਦਾ ਮਤਲਬ ਇਹ ਹੋਇਆ ਕਿ ਇਸ ਗੱਲ ਦੀ ਭਗਤ ਅਸ਼ੀਰਵਾਦ ਦੇ ਰਿਹਾ ਹੈ । 'ਅੱਜ ਮੈਨੂੰ ਰੋਟੀ ਦਿਓ, ਭਗਵਾਨ ਦੇ ਰਾਜ ਨੂੰ ਪ੍ਰਿਥਵੀ ਉਤੇ ਆਉਣ ਦੇ ਲਈ ਅਸ਼ੀਰਵਾਦ ਦੇਣ ਵਾਲਾ ਦੂਜੇ ਹੀ ਪਲ ਰੋਟੀ ਦਾ ਟੁਕੜਾ ਮੰਗਦਾ ਹੈ । ਅਸੀਂ ਜਿਵੇਂ ਆਪਣੇ ਦੁਸ਼ਮਣਾਂ ਦੇ ਅਪਰਾਧਾਂ ਨੂੰ ਮੁਆਫ ਕਰਦੇ ਹਾਂ ਉਸੇ ਤਰ੍ਹਾਂ ਤੁਸੀਂ ਸਾਡੇ ਅਪਰਾਧਾਂ ਨੂੰ ਮੁਆਫ ਕਰੋ," । ਭਗਵਾਨ ਲਈ ਇਕ ਆਦਰਸ਼ ਵਿਖਾਉਣ ਦੀ ਲੋੜ ਹੁੰਦੀ ਹੈ । ਅਸੀਂ ਆਸਾ ਵਿਖਾ ਕੇ ਧੋਖਾ ਨਹੀਂ ਦੇਣਾ, ਕਿਉਂ ? ਭਗਵਾਨ ਕੋਲ ਹੋਰ ਕੋਈ ਕੰਮ ਨਹੀਂ ? 'ਸਾਡੀ ਸੰਕਟ ਤੋਂ ਰਖਸ਼ਾ ਕਰੋ' ਇਹੋ ਇਕ ਗੱਲ ਠੀਕ ਲਗਦੀ ਹੈ, 'ਸੰਕਟ ਤੋਂ ਰਖਸ਼ਾ ਕਰੋ' ਤੁਹਾਡਾ, ਸ਼ਕਤੀ ਤੁਹਾਡੀ, ਜਸ ਤੁਹਾਡਾ, ਕੀ ਇਸ ਪ੍ਰਾਰਥਨਾ ਵਿਚ ਕੋਈ ਅਨੁਕੂਲਤਾ ਹੈ ?"

"ਤੁਹਾਨੂੰ ਪ੍ਰਾਰਥਨਾ ਦਾ ਮਤਲਬ ਠੀਕ ਤਰ੍ਹਾਂ ਸਮਝ ਵਿਚ ਨਹੀਂ ਆਇਆ ।"

"ਹੋ ਸਕਦਾ ਹੈ । ਅਸੀਂ ਆਪਣੇ ਧਰਮ ਨੂੰ ਹੀ ਠੀਕ ਤਰ੍ਹਾਂ ਨਾਲ ਸਮਝ ਨਹੀਂ ਸਕੇ ਅਤੇ ਤੁਹਾਡੇ ਧਰਮ ਨੂੰ ਸਮਝਣ ਦਾ ਵਕਤ ਹੀ ਕਿਥੇ ਹੈ ? ਤੁਹਾਡੀਆਂ ਕਹੀਆਂ ਹੋਈਆਂ ਗੱਲਾਂ ਹੀ ਅਸੀਂ ਤੁਹਾਨੂੰ ਕਹਿ ਰਹੇ ਹਾਂ ਕਿ ਤੁਸੀਂ ਵੀ ਸਾਡੇ ਧਰਮ ਦਾ ਅਰਥ ਠੀਕ ਤਰ੍ਹਾਂ ਨਾਲ ਨਹੀਂ ਸਮਝਿਆ ।"

"ਸਭਾ ਦੀ ਜਨਤਾ ਸੰਤੋਸ਼ ਪੂਰਵਕ 'ਹਾਂ ਜੀ ! ਹਾਂ ਜੀ !' ਇਕ ਆਵਾਜ਼ ਵਿਚ ਬੋਲ ਪਈ । ਦੋ ਭਾਸ਼ੀਏ ਨੇ ਸਾਹਬ ਨੂੰ ਇਹ ਵੀ ਸਮਝਾਇਆ । ਉਹ ਬੋਲਿਆ : She is certainly a clever woman. She knows that attack is the best defence." (ਅਸਲ ਵਿਚ ਇਹ ਇਕ ਚਾਲਾਕ ਔਰਤ ਹੈ ਉਹ ਜਾਣਦੀ ਹੈ ਕਿ ਹਮਲਾ ਹੀ ਸਭ ਤੋਂ ਵੱਡਾ ਬਚਾਅ ਹੈ) ।

ਇਹ ਗੱਲ ਸਭਾ ਸਾਹਮਣੇ ਦਸਣ ਦੀ ਕੋਈ ਲੋੜ ਨਹੀਂ ਸੀ, ਪਰ ਦੋ ਭਾਸ਼ੀਆ ਹਿੰਦੂ ਸੀ । ਆਪਣੇ ਧਰਮ ਦੀ ਮਾਣ-ਰਖਸ਼ਾ ਦੀ ਗੱਲ ਸਭਾ ਨੂੰ ਦਸਣ ਵਿਚ ਉਸ ਨੂੰ

ਇਕ ਸੰਤੋਸ਼ ਮਿਲਿਆ। ਇਸ ਲਈ ਸਾਹਬ ਦੇ ਵਿਚਾਰ ਨੂੰ ਜਨਤਾ ਸਾਹਮਣੇ ਕੰਨੜ ਵਿਚ ਦੱਸੋ। ਸਭਾ ਨੇ ਵੀ 'ਹਾਂ ਸਾਹਬ' ਦਾ ਨਾਰਾ ਲਾਇਆ।

ਭਗਵਤੀ ਨੇ ਕਿਹਾ, "ਹੋਰ ਪੁੱਛਾਂ ਜਾਂ ਕਾਫੀ ਹੈ ?"

ਪਾਦਰੀ, "ਇਕ ਹੋਰ ਪੁੱਛੋ। ਉਸ ਤੋਂ ਬਾਅਦ ਅਜ ਬੰਦ ਕਰ ਦਿਆਂਗੇ ਅਤੇ ਫੇਰ ਕਦੇ ਅੱਗੇ ਵਧਾਵਾਂਗੇ।"

"ਅਸੀਂ ਕਹਿੰਦੇ ਹਾਂ ਕਿ ਭਗਵਾਨ ਅਵਤਾਰ ਧਾਰਦਾ ਹੈ ਤਾਂ ਤੁਸੀਂ ਇਹ ਗੱਲ ਨਹੀਂ ਮੰਨਦੇ। ਪਰ ਤੁਸੀਂ ਕਹਿੰਦੇ ਹੋ ਕਿ ਭਗਵਾਨ ਦੇ ਪੁੱਤਰ ਈਸਾ ਮਸੀਹ ਨੇ ਗੁਰੂ ਦੇ ਰੂਪ ਵਿਚ ਅਵਤਾਰ ਧਾਰਿਆ। ਸਾਡੀ ਅਵਤਾਰ ਦੀ ਗੱਲ ਤੁਸੀਂ ਮੰਨਦੇ ਨਹੀਂ ਪਰ ਤੁਸੀਂ ਖੁਦ ਉਹ ਹੀ ਗੱਲ ਕਹਿੰਦੇ ਹੋ ? ਇਹ ਕਿਵੇਂ ?"

"ਭਗਵਾਨ ਦੇ ਪੁੱਤਰ ਨੇ ਆਦਮੀ ਦਾ ਰੂਪ ਧਾਰਨ ਕੀਤਾ ਇਸ ਵਿਚ ਕੇਵਲ ਇੰਨੀ ਹੀ ਗੱਲ ਹੈ। ਉਸ ਨੇ ਆਦਮੀ ਤੋਂ ਜਨਮ ਨਹੀਂ ਲਿਆ। ਉਹ ਭਗਵਾਨ ਤੋਂ ਪੈਦਾ ਹੋਇਆ ਸੀ।"

"ਮੇਰੀ ਕਹੀ ਗੱਲ ਦਾ ਤੁਸੀਂ ਗੁੱਸਾ ਨਾ ਕਰਨਾ। ਤੁਹਾਡੀ ਗੱਲ ਈਸਾ ਦੀ ਮਾਂ ਮੇਰੀ ਨੂੰ ਬਦਨਾਮ ਕਰਦੀ ਹੈ। ਕੀ ਤੁਹਾਨੂੰ ਅਜਿਹਾ ਨਹੀਂ ਲਗਦਾ ?"

"ਉਸ ਨੇ ਭਗਵਾਨ ਦੀ ਕਿਰਪਾ ਨਾਲ ਉਸ ਬੱਚੇ ਨੂੰ ਗਰਭ ਵਿਚ ਧਾਰਨ ਕੀਤਾ। ਉਸ ਵਿਚ ਕਲੰਕ ਦੀ ਕੋਈ ਗੱਲ ਨਹੀਂ ਹੈ।"

"ਇਕ ਆਦਮੀ ਦੇ ਸਹਿਵਾਸ ਨਾਲ ਜੇ ਗਰਭ ਧਾਰਨ ਕਰਦੀ ਤਾਂ ਕਲੰਕ ਹੁੰਦਾ ਨਾ ?"

"ਜੀ ਹਾਂ।"

"ਇਸਤਰੀ-ਮਰਦ ਦੇ ਸੰਬੰਧ ਨੂੰ ਤੁਸੀਂ ਬੁਰਾ ਸਮਝਦੇ ਹੋ। ਇਹ ਤਾਂ ਭਗਵਾਨ ਦਾ ਬਣਾਇਆ ਨਿਯਮ ਹੈ। ਇਸ ਵਿਚ ਬੁਰਾ ਕੀ ਏ ? ਕਿਸੇ ਨੂੰ ਪਤਾ ਲੱਗਣ ਤੋਂ ਬਿਨਾਂ ਚੋਰੀ ਚੋਰੀ ਮਿਲਣ ਤਾਂ ਉਹ ਭੈੜਾ ਹੈ। ਸ਼ਾਦੀ-ਸ਼ੁਦਾ ਇਸਤਰੀ ਪਤੀ ਨਾਲ ਰਹਿ ਕੇ ਜੇ ਇਕ ਬੱਚਾ ਪੈਦਾ ਕਰੇ ਤਾਂ ਕਲੰਕ ਹੈ।"

"ਭਗਵਾਨ ਦੇ ਪੁੱਤਰ ਨੇ ਜਨਮ ਲੈਣ ਲਈ ਇਕ ਅਜੀਬ ਢੰਗ ਅਪਣਾਇਆ ਇਸੇ ਲਈ ਉਸ ਨੂੰ ਭਗਵਾਨ ਦਾ ਪੁੱਤਰ ਕਿਹਾ ਗਿਆ।"

"ਤੁਹਾਡਾ ਦੇਸ਼ ਹੋਵੇ ਜਾਂ ਸਾਡਾ, ਜੇਕਰ ਅਣਵਿਆਹੀ ਔਰਤ ਇਕ ਬੱਚੇ ਨੂੰ ਜਨਮ ਦੇ ਕੇ ਇਹ ਕਹਿ ਦੇਵੇ ਕਿ ਇਸ ਦਾ ਪਿਤਾ ਭਗਵਾਨ ਹੈ ਤਾਂ ਕੀ ਤੁਸੀਂ ਮੰਨ ਲਵੋਗੇ ?"

"ਦੇਵੀ ਮੇਰੀ ਦਾ ਚਰਿੱਤਰ ਧਰਮ ਗ੍ਰੰਥਾਂ ਵਿਚ ਆਇਆ ਹੈ ਇਸ ਲਈ ਅਸੀਂ ਉਸ ਉਤੇ ਵਿਸ਼ਵਾਸ ਕਰਦੇ ਹਾਂ"

"ਇਸ ਦੇ ਆਧਾਰ ਤੇ ਜੇ ਅਸੀਂ ਇਕ ਸ਼ਾਸਤਰ ਲਿਖ ਦੇਈਏ ਤਾਂ ?"

"ਉਹ ਤੁਹਾਡਾ ਲਿਖਿਆ ਸ਼ਾਸਤਰ ਹੋਵੇਗਾ ਜਨਤਾ ਉਸ ਨੂੰ ਸਵੀਕਾਰ ਨਹੀਂ ਕਰੇਗੀ ?"

"ਉਸ ਜਮਾਨੇ ਵਿਚ ਵੀ ਤਾਂ ਇਹ ਸ਼ਾਸਤਰ ਕਿਸੇ ਨੇ ਤਾਂ ਲਿਖਿਆ ਹੋਵੇਗਾ।

ਇਸ ਨੂੰ ਤੁਸੀਂ ਸਵੀਕਾਰ ਕਰ ਲਿਆ। ਸਾਡੇ ਲਿਖੇ ਸ਼ਾਸਤਰ ਨੂੰ ਸੌ ਸਾਲ ਬਾਅਦ ਜਨਤਾ ਮੰਨੇਗੀ। ਹੁਣ ਅਸੀਂ ਇਹ ਵਿਸ਼ਵਾਸ ਨਹੀਂ ਕਰ ਸਕਦੇ ਕਿ ਉਹ ਲੜਕੀ ਅਜੀਬ ਢੰਗ ਨਾਲ ਗਰਭਵਤੀ ਹੋਈ। ਅੱਗੇ ਹੋਣ ਵਾਲੇ ਪਾਦਰੀ ਇਸ ਦਾ ਸਮਰਥਨ ਭਲੇ ਹੀ ਕਰਨ। ਇਸ ਉਤੇ ਵਿਸ਼ਵਾਸ ਕਰਨ ਨੂੰ ਹੀ ਧਰਮ ਕਹਿਣਗੇ।"

ਸਭਾ ਵਿਚ ਪਿੱਛੇ ਬੈਠਾ ਹੋਇਆ ਉਤੱਯਾ ਤੱਕ ਬੋਲਿਆ, "ਖੂਬ ਕਿਹਾ ਹੈ ਮਾਂ। ਪਾਦਰੀ ਦੀ ਹੀ ਗੱਲ ਸਾਰੇ ਲੋਕ ਕਹਿਣ ਲੱਗੇ ਤਾਂ ਦੇਸ਼ ਦਾ ਸੱਤਿਆ ਨਾਸ਼ ਹੋ ਜਾਵੇਗਾ।" ਸਭਾ ਖਿੜਖਿੜਾ ਕੇ ਹੱਸ ਪਈ।

"ਲਗਦਾ ਹੈ ਕਿ ਤੁਸੀਂ ਕਿਸੇ ਅਜਿਹੇ ਵਾਦ-ਵਿਵਾਦ ਵਿਚ ਸੁਣੀਆਂ ਹੋਈਆਂ ਦੋ ਚਾਰ ਗੱਲਾਂ ਨੂੰ ਯਾਦ ਕਰਕੇ ਏਥੇ ਦੁਹਰਾਈ ਜਾ ਰਹੇ ਹੋ। ਇਹ ਧਰਮ ਦੀ ਚਰਚਾ ਨਹੀਂ ਬਣਦੀ। ਧਰਮ ਦਾ ਭੇਦ ਹੀ ਕੁਝ ਹੋਰ ਹੈ। ਉਹ ਤਾਂ ਆਤਮਾਂ ਦਾ ਸਵਰੂਪ, ਈਸ਼ਵਰ ਦਾ ਸਵਰੂਪ ਅਤੇ ਮੁਕਤੀ ਦਾ ਸਵਰੂਪ ਕਹਿੰਦਾ ਹੈ ਅਤੇ ਜਨਤਾ ਨੂੰ ਦਸਦਾ ਹੈ। ਤੁਸੀਂ ਜੋ ਕੁਝ ਕਹਿ ਰਹੇ ਹੋ ਉਹ ਤਾਂ ਸਭਾ ਨੂੰ ਸਿਰਫ ਹਸਾਉਣ ਲਈ ਬੇਮਤਲਬੀ ਦਲੀਲ ਹੈ।"

"ਤੁਸੀਂ ਹਿੰਦੂ ਧਰਮ ਸੰਬੰਧੀ ਜੋ ਕੁਝ ਰਿਹਾ ਸੀ ਉਹ ਵੀ ਕੁਝ ਅਜਿਹਾ ਹੀ ਸੀ। ਹਿੰਦੂ ਧਰਮ ਵੀ ਜੀਵ-ਆਤਮਾ, ਪਰਮਾਤਮਾ, ਜੀਵਨ ਦੇ ਮੁਖ ਉਦੇਸ਼ ਅਤੇ ਨੀਤੀ ਆਦਿ ਦੀ ਗੱਲ ਕਰਦਾ ਹੈ। ਉਸ ਨੂੰ ਛੱਡ ਕੇ ਤੁਸੀਂ ਮਜ਼ਾਕ ਉਡਾਣ ਲਈ ਬੇਮਤਲਬੀ ਦਲੀਲ ਦਾ ਸਹਾਰਾ ਲਿਆ। ਸਾਡੇ ਬਜ਼ੁਰਗ ਗੁਰੂ ਜੀ ਨੇ ਸ਼ਾਂਤੀ ਨਾਲ ਮਰਿਯਾਦਾ ਪੂਰਵਕ ਜਿਹੜੇ ਉਤਰ ਦਿਤੇ ਉਨ੍ਹਾਂ ਨੂੰ ਸਵੀਕਾਰ ਕੀਤੇ ਬਿਨਾਂ ਤੁਸੀਂ ਆਪਣੇ ਆਪ ਨੂੰ ਬੁਧੀਮਾਨ ਦਸਣ ਦੀ ਕੋਸ਼ਸ਼ ਕੀਤੀ। ਤੁਹਾਡੇ ਵਰਗੇ ਹੀ ਬੁਧੀਮਾਨੀ ਵਾਲੇ ਉਤਰ ਮੈਂ ਤੁਹਾਨੂੰ ਦੇ ਦਿਤੇ। ਤੁਹਾਡਾ ਧਰਮ ਤੁਹਾਡੇ ਸਾਡਾ ਸਾਡੇ ਕੋਲ। ਸਾਰੇ ਸੱਚੇ ਰਹੇ ਸੁਖੀ ਰਹੇ। ਇਹ ਕਹੋ ਤਾਂ ਅਸੀਂ ਤੁਹਾਡੇ ਟੰਟੇ ਵਿਚ ਨਹੀਂ ਪਵਾਂਗੇ।"

ਸਭਾ "ਹਾਂ ਠੀਕ ਹੈ, ਠੀਕ ਹੈ" ਚੀਕ ਉਠੀ। ਦੋ ਭਾਸ਼ੀਆ ਸਾਹਬ ਨੂੰ ਹੌਲੀ-ਹੌਲੀ ਸਾਰੀ ਗੱਲਾਂ ਦਸਦਾ ਜਾ ਰਿਹਾ ਸੀ। ਵਿਵਾਦ ਦੇ ਅੰਤਮ ਅੰਸ਼ ਜਦੋਂ ਉਸ ਨੇ ਦਸੇ ਤਾਂ ਸਾਹਬ ਬੋਲਿਆ, "What do they eall this lady? Bhagwati, that means goddess, docs it not? (ਇਸ ਔਰਤ ਨੂੰ ਉਹ ਕਿਹੜੇ ਨਾਮ ਨਾਲ ਬੁਲਾਂਦੇ ਹਨ? ਭਗਵਤੀ, ਜਿਸਦਾ ਮਤਲਬ ਹੁੰਦਾ ਹੈ ਦੇਵੀ, ਕੀ ਠੀਕ ਨਹੀਂ?) ਜਦੋਂ ਉਸ ਨੂੰ ਦਸਿਆ ਗਿਆ ਕਿ ਉਹ ਭਗਵਤੀ ਦੀ ਪੁਜਾਰਨ ਹੈ ਤਾਂ ਉਹ ਬੋਲਿਆ, "Yest certainly she is most sensible woman, She has done better than either the padree or her own teacher, Dikshit, let us stop now. The discussion can continue on some other occasion if His highess approves." (ਜੀ ਹਾਂ, ਸੱਚਮੁਚ ਹੀ ਉਹ ਬਹੁਤ ਸਮਝਦਾਰ ਔਰਤ ਹੈ। ਉਸ ਨੇ ਪਾਦਰੀ ਅਤੇ ਆਪਣੇ ਗੁਰੂ ਦੀਕਸ਼ਤ ਦੋਵਾਂ ਤੋਂ ਹੀ ਵਧ ਚੰਗੀ ਤਰ੍ਹਾਂ ਵਿਵਾਦ ਕੀਤਾ

ਹੈ। ਹੁਣ ਸਾਨੂੰ ਗੱਲ ਖਤਮ ਕਰਨੀ ਚਾਹੀਦੀ ਹੈ। ਜੇ ਮਹਾਰਾਜ ਚਾਹੁੰਣ ਤਾਂ ਫੇਰ ਕਿਸੇ ਮੌਕੇ ਤੇ ਇਹ ਵਾਦ-ਵਿਵਾਦ ਹੋ ਸਕਦਾ ਹੈ।)

ਰਾਜਾ ਦੀ ਅਨੁਮਤੀ ਨਾਲ ਸਭਾ ਸਮਾਪਤ ਹੋ ਗਈ।

## 96

ਦੂਜੇ ਦਿਨ ਸੂਰੱਪਾ ਨੇ ਸੁਨੇਹਾ ਭੇਜਿਆ, "ਚਾਰ ਦਿਨਾਂ ਤੋਂ ਲਗਾਤਾਰ ਬੋਲਦੇ ਰਹਿਣ ਨਾਲ ਮੇਰਾ ਗਲਾ ਬੈਠ ਗਿਆ ਹੈ। ਥੋੜ੍ਹਾ ਬੁਖਾਰ ਵੀ ਹੋ ਗਿਆ ਹੈ। ਜਿਹੜਾ ਨਾਟਕ ਤਿਆਰ ਕੀਤਾ ਸੀ ਉਹ ਹੁਣ ਖੇਲਿਆ ਨਹੀਂ ਜਾ ਸਕੇਗਾ। "ਰਾਜਾ ਨੇ ਦੂਜਾ ਕੋਈ ਹੋਰ ਖੇਲ ਵਿਖਾਉਣ ਲਈ ਕਿਹਾ। ਪਾਣੇ ਸੂਰਯਨਾਰਾਇਣ ਵੀਰਰਾਜ ਦੀ ਪ੍ਰਸੰਸਾ ਵਿਚ ਹਾਸ-ਨਾਟਕ ਪੇਸ਼ ਕਰਨ ਲਈ ਤਿਆਰ ਹੋਇਆ। ਇਨ੍ਹਾਂ ਚਾਰ ਸਾਲਾਂ ਵਿਚ ਇਹ ਪਿਰਿਆ ਪਟਣ ਵਿਚ ਰਹਿ ਕੇ ਏਥੇ ਆਉਂਦਾ ਜਾਂਦਾ ਰਹਿੰਦਾ ਸੀ। ਉਸ ਨੇ ਚੇਨਬਸਵੱਯਾ ਨਾਲ ਜਾਣ ਪਹਿਚਾਣ ਬਣਾ ਲਈ ਸੀ। ਚੇਨਬਸਵੱਯਾ ਨੇ ਨਾਟਕ ਦੀ ਕਹਾਣੀ ਸੁਣਕੇ ਇਹ ਕਿਹਾ ਸੀ ਕਿ ਇਹ ਖੇਡਿਆ ਜਾ ਸਕਦਾ ਹੈ। ਸੂਰਯਨਾਰਾਇਣ ਅਜਿਹੇ ਨਾਟਕ ਤੁਰੰਤ ਘੜ ਕੇ ਪੇਸ਼ ਕਰਨ ਵਿਚ ਕੁਸ਼ਲ ਸੀ ਅਤੇ ਉਸ ਨੇ ਖੁਦ ਨਾਟਕ ਖੇਡਣਾ ਸਵੀਕਾਰ ਕਰ ਲਿਆ ਸੀ।

ਸਭਾ ਵਿਚ ਸਾਰਿਆਂ ਦੇ ਪੁਜ ਜਾਣ ਪਿੱਛੋਂ ਸੂਰਯਨਾਰਾਇਣ ਭੁਜ ਕੀਰਤੀ ਦਾ ਮੁਕਟ ਪਹਿਨਕੇ, ਪਿਛੇ ਇਕ ਲੰਬੀ ਸਾਰੀ ਪੂਛ ਲਾ ਕੇ ਕਮਰ ਤੇ ਵੈਂਟਾ ਬੰਨ ਕੇ ਰੰਗ ਮੰਚ ਉਤੇ ਆ ਖੜਾ ਹੋਇਆ। ਮੈਸੂਰ ਵਲ ਵੱਡੇ ਵੱਡੇ ਨਾਟਕਾਂ ਵਿਚ ਰਾਜਾ ਦਾ ਪਾਰਟ ਕਰਨ ਵਾਲੇ ਵਿਅਕਤੀ ਜਿਵੇਂ ਛਿੱਤੇਂਗ, ਤਕਥੈਯਾ ਕਹਿੰਦੇ ਹੋਏ ਕਰਦੇ ਹਨ ਉਸੇ ਤਰ੍ਹਾਂ ਇਸ ਨੇ ਅਲੱਗ ਢੰਗ ਨਾਲ ਕਦਮ ਰਖਦਿਆਂ ਨਾਚ ਕੀਤਾ।" ਆਹ! ਰਾਣਾ ਬਣਿਆ, ਰਾਜ ਸਭਾ ਵਿਚ ਆ ਕੇ ਏਨਾਂ ਕਸ਼ਟ ਉਠਾਇਆ ਅਤੇ ਨਾਚ ਕੀਤਾ। ਪਰ ਤੁਸੀਂ ਕੌਣ ਹੋ ਇਹ ਪੁੱਛਣ ਲਈ ਇਕ ਸਹਾਇਕ ਵੀ ਨਹੀਂ ਹੈ? ਮੈਂ ਕੌਣ ਹਾਂ" ਕਹਿਕੇ ਚਿੰਤਤ ਮੁਦਰਾ ਵਿਚ ਖੜਾ ਹੋ ਗਿਆ। ਬਾਅਦ ਵਿਚ ਬੋਲਿਆ, "ਆਹਾ! ਹੁਣ ਸਮਝ ਵਿਚ ਆਇਆ ਕਿ ਬੁਧੀਮਾਨ ਆਦਮੀਆਂ ਨੂੰ ਕਿਹੜਾ ਵਿਸ਼ਾ ਸਮਝ ਵਿਚ ਨਹੀਂ ਆਉਂਦਾ। ਇਸ 'ਤੇ ਵੀ ਮੇਰੇ ਜਿਹੇ ਬੁਧੀਮਾਨ ਲਈ ਅਜਿਹਾ ਕਿਹੜਾ ਵਿਸ਼ਾ ਹੈ ਜਿਹੜਾ ਸਮਝ ਵਿਚ ਨਹੀਂ ਆਏਗਾ? ਮੈਂ ਹੁਣੇ ਕਿਹਾ ਸੀ ਨਾ ਕਿ ਸਹਾਇਕ ਵੀ ਨਹੀਂ ਹੈ? ਇਕ ਸਹਾਇਕ ਨਿਜੁਕਤ ਕਰ ਲਿਆ ਜਾਵੇ ਤਾਂ ਬਸ ਬਣ ਗਿਆ ਕੰਮ।"

ਇਸ ਦਾ ਛਿੱਤੇਂਗ ਤਕ ਥੈਯਾ ਨਾਚ ਇਸ ਦੀ ਖੜੇ ਹੋਣ ਦੀ ਮੁਦਰਾ, ਬੋਲਣ ਦਾ ਢੰਗ, ਇਕ ਸਹਾਇਕ ਰਖਣ ਦੀ ਇੱਛਾ, ਚਿੰਤਾ ਦੀ ਮੁੰਦਰਾ, ਆਪਣੇ ਆਪ ਨੂੰ ਬੁਧੀ-ਮਾਨ ਕਹਿਣਾ ਵੇਖ ਕੇ ਇਕੱਠੀ ਹੋਈ ਜਨਤਾ ਹਾਸੇ ਨਾਲ ਲੋਟਪੋਟ ਹੋ ਗਈ। ਸਾਹਮਣੇ ਬੈਠੇ ਰਾਜਘਰਾਣੇ ਦੇ ਲੋਕ ਉਸਦਾ ਮਤਲਬ ਸਮਝਕੇ ਬਹੁਤ ਖੁਸ਼ ਹੋਏ।

ਵੱਡਾ ਸਾਹਬ ਬੋਲਿਆ, "ਇਹ ਨਟ ਬਹੁਤ ਚੰਗੀ ਤਰ੍ਹਾਂ ਪਾਰਟ ਕਰ ਰਿਹਾ ਹੈ। ਉਸ ਦਾ ਤਰੀਕਾ ਹਸਾਉਣਾ ਹੈ।"

'ਸਹਾਇਕ ਨਿਯੁਕਤ ਕਰਾਂਗਾ' ਕਹਿਣ ਵਾਲਾ ਅਭਿਨੇਤਾ ਦਰਸ਼ਕਾਂ ਵਲ ਵੇਖ ਕੇ ਬੋਲਿਆ "ਸਭਾ ਵਿਚ ਹਾਜ਼ਰ ਸੱਜਣੋ, ਤੁਹਾਡੇ ਵਿਚੋਂ ਕੋਈ ਮਿਹਰਬਾਨੀ ਕਰਕੇ ਰੰਗ-ਮੰਚ 'ਤੇ ਆ ਜਾਵੇ ਅਤੇ ਮੇਰਾ ਸਹਾਇਕ ਬਣੇ। ਮੈਂ ਤਨਖਾਹ ਦੇਵਾਂਗਾ। ਮੈਂ ਭੇਸਧਾਰੀ ਰਾਜਾ ਨਹੀਂ ਹਾਂ। ਧੋਖੇਬਾਜੀ ਦਾ ਰਾਜਾ ਵੀ ਨਹੀਂ ਹਾਂ।"

ਸਭਾ ਵਿਚੋਂ ਇਕ ਆਦਮੀ ਆ ਕੇ ਉਸ ਦੇ ਸਾਹਮਣੇ ਖੜਾ ਹੋ ਗਿਆ। ਉਹ ਬੋਲਿਆ, "ਮੈਂ ਸਹਾਇਕ ਦਾ ਵਾਰਤਾਲਾਪ ਨਹੀਂ ਸਿੱਖਿਆ?" ਰਾਜਾ ਬੋਲਿਆ, "ਓਏ, ਸਾਡੇ ਰਾਜ ਵਿਚ ਪਾਰਟ ਕਰਨ ਵਾਲੇ ਅਸੀਂ ਇਕੱਲੇ ਹਾਂ। ਕੋਈ ਆਦਮੀ ਸਾਡੇ ਸਾਹਮਣੇ ਆਪਣੀ ਪੂਛ ਤਕ ਨਹੀਂ ਹਲਾ ਸਕਦਾ। ਵੇਖੀ ਹੈ ਇਹ ਪੂਛ?" ਕਹਿਕੇ ਉਸ ਨੇ ਪੂਛ ਖਿਚ ਕੇ ਵਿਖਾਈ।

"ਵੇਖ ਬਈ।"

"ਜਦੋਂ ਰਾਜਾ ਦੀ ਪੂਛ ਅਜਿਹੀ ਹੋ ਸਕਦੀ ਹੈ ਤਾਂ ਦੂਜੀਆਂ ਪੂਛਾਂ ਦਾ ਕੀ ਕਹਿਣਾ? ਇਕ ਪਲ ਪਿੱਛੋਂ ਹੁਣ ਨਾਂਹ ਨਾ ਕਹਿ ਦੇਵੀਂ। ਪਤਾ ਹੈ, ਕਿਹਾ ਸੀ ਨਾ ਕਿ ਸਹਾਇਕ ਦਾ ਵਾਰਤਾਲਾਪ ਨਹੀਂ ਸਿਖਿਆ? ਹੁਣੇ ਸਿਖਾ ਦੇਂਦਾ ਹਾਂ, ਸਮਝ ਲੈ। ਮੈਂ ਜਦੋਂ ਕਹਿੰਦਾ ਹਾਂ ਕਿ ਫਲਾਣੀ ਗੱਲ ਅਜਿਹੀ ਹੈ ਤਾਂ ਤੂੰ "ਠੀਕ ਹੈ ਮਹਾਂਪ੍ਰਭੂ" ਕਹੀਂ। ਜੇ ਮੈਂ ਕਹਾਂ 'ਕਿਉਂ ਓਏ ਇਹ ਇਸ ਤਰ੍ਹਾਂ ਨਹੀਂ ਹੈ?' ਤਾਂ ਤੂੰ ਕਹੀਂ 'ਹਾਂ ਮਹਾਂਪ੍ਰਭੂ'। ਸਾਡੇ ਦੇਸ਼ ਵਿਚ ਕੇਵਲ ਸਾਡੀ ਪੂਛ ਹੀ ਹਿਲ ਸਕਦੀ ਹੈ ਦੂਜਿਆਂ ਦੀ ਨਹੀਂ। ਸਾਡੀ ਜ਼ਬਾਨ ਹੀ ਚੱਲ ਸਕਦੀ ਹੈ ਦੂਜਿਆਂ ਦੀ ਨਹੀਂ।"

ਸਹਾਇਕ ਬਣ ਕੇ ਆਉਣ ਵਾਲਾ ਵਿਅਕਤੀ ਬੋਲਿਆ, "ਏਨਾ ਹੀ ਕੰਮ ਹੈ ਤਾਂ ਉਸ ਲਈ ਸਾਡਾ ਲੱਕਾ ਹੀ ਕਾਫੀ ਹੈ। ਸਾਡੇ ਤੋਂ ਇਹ ਨਹੀਂ ਹੋ ਸਕਦਾ। ਏਨਾਂ ਕਹਿ ਕੇ, ਓਏ ਲੱਕੇ ਏਧਰ ਆ ਕੇ ਸਾਰਥੀ ਬਣ' ਕਹਿੰਦੇ ਹੋਇਆਂ ਉਸ ਨੇ ਆਵਾਜ਼ ਦਿਤੀ। ਪਿੱਛੇ ਖੜੇ ਹੋਏ ਲੋਕਾਂ ਦੀ ਭੀੜ ਵਿਚੋਂ ਇਕ ਲੰਗੜਾ ਰੰਗ ਮੰਚ ਉਤੇ ਆਇਆ। ਪਹਿਲਾਂ ਵਾਲਾ 'ਲਓ ਇਸ ਨੂੰ ਸਹਾਇਕ ਬਣਾ ਲਵੋ' ਰਾਜਾ ਨੂੰ ਕਹਿ ਕੇ ਚਲਿਆ ਗਿਆ ਅਤੇ ਦਰਸ਼ਕਾਂ ਵਿਚ ਬੈਠ ਗਿਆ।

## 97

ਨਾਟਕ ਦੇ ਰਾਜਾ ਨੇ ਨਵੇਂ ਆਏ ਵਿਅਕਤੀ ਨੂੰ ਸਿਰ ਤੋਂ ਲੈ ਕੇ ਪੈਰਾਂ ਤਕ ਜਾਚਿਆ। ਲੰਗੜੇ ਪੈਰ ਨੂੰ ਖਾਸ ਤੌਰ ਤੇ ਵੇਖਿਆ। ਜਲਦੀ ਨਾਲ ਉਸਦੇ ਕੋਲ ਜਾ ਕੇ ਬੈਠ ਗਿਆ ਅਤੇ ਉਸ ਦੇ ਲੰਗੜੇ ਪੈਰ ਨੂੰ ਏਧਰੋਂ-ਉਧਰ ਸਿਰ ਘੁਮਾ ਕੇ ਚੰਗੀ ਤਰ੍ਹਾਂ ਵੇਖ ਕੇ ਸਭਾ ਵਲ ਘੁੰਮ ਗਿਆ। ਫੇਰ ਰਾਜਾ ਦੇ ਪਿੱਛੇ ਖੜੇ ਬਸਵਾ ਤੇ ਇਕ

ਨਜ਼ਰ ਸੁਟ ਕੇ ਚਾਰ ਵਾਰ ਸਿਰ ਹਿਲਾਇਆ ਅਤੇ ਨਵੇਂ ਸਹਾਇਕ ਦੇ ਸਾਹਮਣੇ ਖੜਾ ਹੋ ਕੇ ਬੋਲਿਆ, "ਕਿਉਂ ਓਏ ਤੂੰ ਮੇਰਾ ਸਹਾਇਕ ਬਣੇਂਗਾ,"

"ਚੰਗੀ ਗੱਲ ਹੈ ਮਾਲਕ।"

"ਤੈਨੂੰ ਬਣਾਉਣ ਵਾਲੇ ਉਸ ਬਾਂਦਰ ਨੂੰ ਮੈਂ ਜਿਹੜੀ ਗੱਲ ਕਹੀ ਸੀ ਉਹ ਤੂੰ ਸੁਣੀ ਸੀ ਨਾ ? ਤੂੰ ਦੋ ਹੀ ਗੱਲਾਂ ਬੋਲਣੀਆਂ ਹੋਣਗੀਆਂ। ਅਸੀਂ ਜੇ ਕਿਸੇ ਗੱਲ ਬਾਰੇ ਪੁੱਛੀਏ ਤਾਂ "ਚੰਗਾ ਮਹਾਂਪ੍ਰਭੂ" ਕਹਿਣਾ। ਜੇ ਅਸੀਂ ਕਹੀਏ ਕਿ ਇਹ ਗੱਲ ਏਦਾਂ ਹੈ ਤਾਂ ਤੈਨੂੰ 'ਹਾਂ' ਕਹਿਣਾ ਹੋਵੇਗਾ, ਸਮਝਿਆ।"

"ਹਾਂ ਮਹਾਂਪ੍ਰਭੂ।"

"ਸਮਝ ਗਿਆ ਏਂ। ਨਾਟਕ ਵੇਲੇ ਅਜਿਹਾ ਕਹੀਂ। ਹੁਣ ਤਾਂ ਠੀਕ ਤਰ੍ਹਾਂ ਬੋਲ।"

"ਤਾਂ ਉਸ ਵੇਲੇ ਠੀਕ ਨਹੀਂ ਬੋਲਣਾ ਚਾਹੀਦਾ ਮਹਾਰਾਜ ?"

"ਬਕਵਾਸ ਨਾ ਕਰ, ਅਸੀਂ ਜਿਹੜੀਆਂ ਗੱਲਾਂ ਸਿਖਾਈਆਂ ਹਨ ਉਹ ਦੋ ਗੱਲਾਂ ਹੀ ਕਹਿਣਾ।"

"ਚੰਗਾ ਮਹਾਂਪ੍ਰਭੂ।"

ਏਥੇ ਖੜੇ ਰਹੋ। ਅਸੀਂ ਰਾਜਾ ਹਾਂ। ਨਚਦੇ ਹਾਂ। ਵੇਖੋ। "ਏਨਾਂ ਕਹਿ ਕੇ ਨਾਟਕ ਦੇ ਰਾਜਾ ਨੇ ਛਿੱਤੇਂਗ, ਤਕਥੇਯਾ ਕਹਿ ਤਾਲ ਬੇਤਾਲ ਚਾਰ ਪੈਰ ਏਧਰ ਉਧਰ ਮਾਰ ਕੇ ਨਾਚ ਖਤਮ ਕੀਤਾ। ਇਹ ਊਟ ਪਟਾਂਗ ਨਾਚ ਜਨਤਾ ਨੂੰ ਹਸਾਉਣ ਲਈ ਸੀ। ਸਾਰੀ ਸਭਾ ਹੱਸ ਪਈ।" ਓਏ ਸਾਰਥੀ ਤੂੰ ਪੁੱਛ ਰਿਹਾ ਏਂ ਨਾ ਕਿ ਅਸੀਂ ਕੌਣ ਹਾਂ ?" (ਇਹ ਜ਼ੋਰ ਨਾਲ ਕਹਿ ਕੇ ਫੇਰ ਹੌਲੇ ਜਿਹੇ ਸਾਰਿਆਂ ਨੂੰ ਸੁਣਾਈ ਦੇਣ ਵਾਲੇ ਸਵਰ ਵਿਚ ਬੋਲਿਆ) ਹਾਂ ਮਹਾਂਪ੍ਰਭੂ ਕਹਿ ਰੰਡੀ ਦਿਆ।"

ਸਾਹਮਣੇ ਵਾਲਾ ਬੋਲਿਆ, ' ਇਹ ਕੀ ਹੈ ਬਈ ਜਿਹੜਾ ਤੂੰ ਕਿਹਾ ਹੈ ? ਜੇ ਮੈਂ ਇਹੋ ਕਹਿਣਾ ਹੈ ਤਾਂ ਤੂੰ ਹੀ ਕਹਿ ਨਾ।"

"ਅਜਿਹਾ ਹੈ ਤਾਂ ਤੂੰ ਹੀ ਬੋਲ।"

"ਬੋਲਾਂ।"

"ਠੀਕ ਹੈ ਤਾਂ ਬੋਲ।"

"ਤੂੰ ਕੌਣ ਏਂ ? ਜੋ ਇਸ ਤਰ੍ਹਾਂ ਊਟ ਪਟਾਂਗ ਨੱਚ ਰਿਹਾ ਏਂ।"

"ਓਏ ! ਰਾਜਾ ਨੂੰ ਤੂੰ ਕਹਿੰਨਾ ਏਂ।"

"ਮੈਨੂੰ ਕੀ ਪਤਾ ਤੂੰ ਰਾਜਾ ਏਂ।"

ਰਾਜਾ ਨੇ ਉਸ ਨੂੰ ਧਿਆਨ ਨਾਲ ਵੇਖਿਆ ਅਤੇ ਬੋਲਿਆ, "ਤੈਨੂੰ ਦਿਸਦਾ ਨਹੀਂ ਮੈਂ ਕੌਣ ਹਾਂ ?"

"ਦਿਸਦਾ ਨਹੀਂ। ਮੈਂ ਕੀ ਕਰਾਂ। ਕੁਝ ਹੋਰ ਦਿਸ ਰਿਹਾ ਹੈ।"

"ਕੀ ਦਿਸਦਾ ਹੈ।"

ਕੋਲ ਜਾ ਕੇ ਉਸ ਦੀ ਪੂਛ ਨੂੰ ਹੱਥ ਲਾ ਕੇ ਹੈਰਾਨੀ ਨਾਲ ਬੋਲਿਆ, "ਇਹ ਦਿਸ ਰਹੀ ਹੈ।"

"ਓਹ ਹੋ ! ਤਾਂ ਇਹ ਤੈਨੂੰ ਦਿਸ ਰਹੀ ਹੈ ।"

"ਅੱਖ ਵਿਚ ਘੁਸਣ ਨੂੰ ਤਿਆਰ । ਬਿਨਾਂ ਵੇਖਿਆਂ ਕਿਵੇਂ ਕਿਹਾ ਜਾਂਦਾ । ਕੀ ਇਹ ਸੱਚਮੁਚ ਦੀ ਪੂਛ ਹੈ ।"

"ਤਾਂ ਤੂੰ ਕੀ ਸਮਝ ਰਖਿਆ ਹੈ ?"

"ਇਹ ਆਪਣੇ ਆਪ ਹਿਲਦੀ ਹੈ ਜਾਂ ਹੱਥ ਨਾਲ ਹਿਲਾਣੀ ਪੈਂਦੀ ਹੈ ।"

"ਓਏ । ਬਕਵਾਸੀ ਸਾਰਥੀ ਜ਼ਿਆਦਾ ਬਕਵਾਸ ਨਾ ਕਰ । ਚੁੱਪ ਚਾਪ ਇਹੋ ਪੁੱਛ ਕਿ ਤੁਸੀਂ ਕੌਣ ਹੋ ? ਤੂੰ ਬੁਧੂਆ ਵਾਂਗ ਪੂਛ ਫੜ ਕੇ ਖੜਾ ਰਹੇਂਗਾ ਤਾਂ ਖੇਲ੍ਹ ਅੱਗੇ ਨਹੀਂ ਵਧ ਸਕਦਾ ।"

"ਚੰਗਾ ਦਸੋ ਤੁਸੀਂ ਕੌਣ ਹੋ ?"

"ਇਹ ਹੋਈ ਨਾ ਗੱਲ । ਚੰਗਾ ਸਾਰਥੀ ਤੂੰ ਭਗਤੀ ਪੂਰਵਕ ਇਹ ਪੁੱਛ ਰਿਹਾ ਏਂ ਨਾ ਕਿ ਮੈਂ ਕੌਣ ਹਾਂ ।" ਫੇਰ ਮੁੱਛਾਂ ਉਤੇ ਹੱਥ ਫੇਰਦਿਆਂ ਨੱਚਦੇ ਹੋਏ ਬੋਲਿਆ, "ਅਸੀਂ ਕੌਣ ਹਾਂ ? ਇਹ ਅਸੀਂ ਬਹੁਤ ਖੁਸ਼ੀ ਨਾਲ ਦੱਸਾਂਗੇ ਤਾਂ ਜੋ ਤੁਸੀਂ ਖੁਸ਼ ਹੋ ਜਾਵੋ । ਸਾਰੇ ਭੂ-ਮੰਡਲ ਵਿਚ ਸੁਭਾਇਮਾਨ ਕੋਡਗ ਨਾਂ ਦਾ ਇਕ ਦੇਸ਼ ਹੈ, ਸਾਰਥੀਆਂ ਕੀ ਤੂੰ ਇਹ ਜਾਣਦਾ ਏਂ ?"

"ਕੋਡਗ, ਕੋਡਗ । ਇਹ ਕੀ ਚੀਜ਼ ਹੈ ?"

"ਓਏ ਮੂਰਖਾ । ਜੇ ਮੈਂ ਆਪਣੇ ਆਪ ਨੂੰ ਕੋਡਗ ਦਾ ਰਾਜਾ ਕਹਾਂ ਤਾਂ ਇਹ ਲੋਕ ਮੈਨੂੰ ਜੀਣ ਦੇਣਗੇ ਕੀ ? ਸਾਹਮਣੇ ਢੋਹ ਲਾ ਕੇ ਵਿਰਾਜੇ ਹੋਏ ਰਾਜੇਂਦਰ ਮਹਾਰਾਜ ਕੋਡਗ ਦੇ ਰਾਜਾ ਹਨ । ਅਸੀਂ ਕੋਡਗ ਦੇਸ਼ ਦੇ ਹਾਂ, ਕੀ ਇਹ ਪੁਛਦਾ ਏਂ ਕਿ ਉਹ ਕਿੱਥੇ ਹੈਂ ?"

"ਹਾਂ ਦੱਸੋ ।"

"ਸੁਣ ਸਾਰਥੀ । ਉਸ ਦੇਸ਼ ਦੇ ਰਾਜੇ ਪਹਿਲਾਂ ਉਸ ਨੂੰ ਕਿਸੰਕਿਆ (ਮੈਸੂਰ ਦੇ ਨੇੜੇ ਇਕ ਦੇਸ਼ ਦੇ ਪਹਾੜ ਦੀ ਗੁਫ਼ਾ) ਕਹਿੰਦੇ ਸਨ ।"

"ਉਹ ਹੋ । ਤਾਂ ਤੁਸੀਂ ਬਾਂਦਰ ਹੋ ।"

"ਓਏ ਸਾਰਥੀ, ਤੇਰੀ ਬੁੱਧੀ ਕਿੰਨੀ ਤੇਜ਼ ਹੈ, ਇਹ ਤਾਂ ਇਸ ਗੱਲ ਤੋਂ ਪਤਾ ਲਗ ਗਿਆ ਕਿ ਤੂੰ ਸਾਨੂੰ ਬਾਂਦਰ ਬਣਾ ਦਿਤਾ । ਇਸ ਲਈ ਤੇਰਾ ਅਗੋਂ ਸਾਰਥੀ ਬਣੇ ਰਹਿਣਾ ਠੀਕ ਨਹੀਂ । ਇਸੇ ਵੇਲੇ ਤੂੰ ਮੇਰਾ ਮੰਤਰੀ ਬਣ ਗਿਆ ਏਂ । ਤੇਰਾ ਨਾਮ ਕੀ ਹੈ ?"

"ਬਸਵ ਕਹਿ ਲਵੋ ।"

"ਵਾਹ ਕੀ ਕਮਾਲ ਹੈ । ਐਉਂ ਲਗਦਾ ਹੈ ਕਿ ਇਸ ਨਾਂ ਵਾਲੇ ਆਦਮੀ ਹੀ ਬੁੱਧੀਮਾਨ ਹੁੰਦੇ ਹਨ । ਇਸ ਵੇਲੇ ਜੇ ਤੈਨੂੰ ਕੋਈ ਤੇਰਾ ਨਾਮ ਪੁੱਛੇ ਤਾਂ "ਮੰਤਰੀ ਬਸਵੱਯਾ" ਦੱਸੀਂ ।"

"ਮੰਤਰੀ ਤਾਂ ਠੀਕ ਹੈ ਪਰ ਜੇ ਕੋਈ ਪੁੱਛੇ ਰਾਜਾ ਕੌਣ ਹੈ ਤਾਂ ਕਹੀਂ ਕਿ ਵੱਡੀ ਪੂਛ ਵਾਲੇ ਬਾਂਦਰ ਮਹਾਰਾਜ ?"

"ਓਏ ਮੰਤਰੀ ਤੇਰੀ ਤੇਜ਼ ਬੁੱਧੀ ਦਾ ਸਾਨੂੰ ਏਥੇ ਹੀ ਪਤਾ ਚਲ ਗਿਆ ਹੈ। ਮੇਰਾ ਨਾਮ ਹੈ ਬਾਲੀ।"

"ਤੁਸੀਂ ਬਾਲੀ ਦੇ ਕੋਈ...।"

"ਹਾਂ, ਮੰਤਰੀ ਜੀ ਮਹਾਰਾਜ, ਮੈਂ ਰਾਮਚੰਦਰ ਦੇ ਵੇਲੇ ਦੇ ਬਾਲੀ ਦੇ ਪੜਪੋਤੇ ਦੇ ਨਗੜਪੋਤੇ ਦੇ ਨਗੜ ਪੋਤ ਦਾ ਨਗੜ ਪੋਤਾ ਹਾਂ...।"

"ਬਸ ਬਹੁਤ ਹੈ। ਤੁਹਾਡੀ ਪੂਛ ਜਿੰਨਾ ਲੰਮਾਂ ਇਹ ਰਿਸ਼ਤਾ ਖ਼ਤਮ ਹੋਣ ਵਾਲਾ ਨਹੀਂ। ਵਾਹ ਤੁਸੀਂ ਉਸ ਦੇ ਵੰਸ਼ ਵਿਚੋਂ ਹੋ।"

"ਓਹ ਤੇਰੀ ਤੇਜ਼ ਬੁੱਧੀ ਨੂੰ ਮੈਂ ਫੇਰ ਤੋਂ ਮੰਨ ਗਿਆ ਹਾਂ। ਮੈਂ ਸਮਝ ਗਿਆ ਕਿ ਤੈਨੂੰ ਇਹ ਅਕਲਮੰਦੀ ਕਿਵੇਂ ਆਈ।"

"ਇਹ ਗੱਲ।"

"ਓਏ ਮੰਤਰੀ ਮਹਾਰਾਜ, ਮੈਂ ਦਸਣ ਲੱਗਾ ਹਾਂ, ਤੂੰ ਸੁਣਨ ਵਾਲਾ ਬਣ। ਤੇਰੀ ਅਕਲ ਜਿਹੜੀ ਏਨਾਂ ਦੌੜਦੀ ਹੈ ਉਸ ਦਾ ਕਾਰਨ ਹੈ ਭਗਵਾਨ ਦੀ ਕਿਰਪਾ ਨਾਲ ਤੇਰਾ ਪੰਗੂ ਹੋਣਾ।"

"ਪੰਗੂ ਦਾ ਮਤਲਬ ?"

ਨਾਟਕ ਦੇ ਰਾਜਾ ਨੇ 'ਉਹ' ਕਹਿ ਕੇ ਮੰਤਰੀ ਦੇ ਲੰਗੜੇ ਪੈਰ ਵਲ ਉਂਗਲੀ ਨਾਲ ਇਸ਼ਾਰਾ ਕੀਤਾ।

"ਇਸਦਾ ਮਤਲਬ ਲੰਗੜਾ ਹੈ।"

"ਹਾ ਮੰਤਰੀ ਮਹਾਰਾਜ।"

"ਤੁਸੀਂ ਮੈਨੂੰ ਲੰਗੜਾ ਕਹਿ ਰਹੇ ਹੋ।"

"ਸਾਧਾਰਨ ਆਦਮੀ ਲੰਗੜਾ ਹੋਵੇ ਤਾਂ ਉਸਨੂੰ ਲੰਗੜਾ ਕਿਹਾ ਜਾਂਦਾ ਹੈ ਪਰ ਜੇ ਉਹ ਵਿਅਕਤੀ ਅਹੁਦੇ ਵਾਲਾ ਹੋਵੇ ਤਾਂ ਉਸ ਨੂੰ ਪੰਗੂ ਕਿਹਾ ਜਾਂਦਾ ਹੈ।"

"ਠੀਕ ਹੈ ਭਰਾ। ਜੇ ਕੋਈ ਵੱਡਾ ਆਦਮੀ ਬਣ ਜਾਵੇ ਤਾਂ ਸਿਰ ਦਰਦ ਅਤੇ ਪੈਰ ਦਰਦ ਦੇ ਵੀ ਵੱਖਰੇ ਵੱਖਰੇ ਨਾਮ ਹੋ ਜਾਂਦੇ ਹਨ ?"

"ਹਾਂ ਓਏ ਲੰਗੜਿਆ। ਓਏ ਭੁਲ ਗਿਆ ਹਾਂ ਬਈ ਪੰਗੂ ਮੰਤਰੀ ਮਹਾਰਾਜ।"

ਏਨੇ ਵਿਚ ਔਰਤਾਂ ਵਲੋਂ ਇਕ ਆਵਾਜ਼ ਆਈ। "ਕਿੰਨੀ ਵਾਰ ਲੰਗੜਾ ਲੰਗੜਾ ਕਹਿ ਰਹੇ ਹੋ। ਕੀ ਤੁਹਾਨੂੰ ਕੋਈ ਗੱਲ ਸੁਝਦੀ ਹੀ ਨਹੀਂ।" ਬਿਲਕੁਲ ਪਿਛੋਂ ਆਵਾਜ਼ ਆਉਣ ਕਰਕੇ ਸਾਰਿਆਂ ਦੇ ਸਿਰ ਉਧਰ ਘੁੰਮ ਗਏ। ਪਰ ਕਿਸੇ ਨੂੰ ਵੀ ਸਮਝ ਨਾ ਆਇਆ ਕਿ ਇਹ ਕਿਸਦੀ ਆਵਾਜ਼ ਸੀ। ਪਿਛਲੇ ਪਾਸੇ ਉਚਾਈ ਉਤੇ ਭਗਵਤੀ ਹਮੇਸ਼ਾਂ ਵਾਂਗ ਚਿੱਟੇ ਵਸਤਰ ਪਹਿਨੀਂ ਖੜੀ ਸੀ। ਇਹ ਆਵਾਜ਼ ਉਸੇ ਦੀ ਸੀ।

ਨਾਟਕ ਦਾ ਰਾਜਾ ਆਵਾਜ਼ ਦੇਣ ਵਾਲੀ ਵਲ ਸਿਰ ਘੁਮਾ ਕੇ ਬੋਲਿਆ, "ਚੰਗਾ ਮਾਂ ਹੁਣ ਨਹੀਂ ਕਰਾਂਗਾ।" ਫੇਰ ਨਾਟਕ ਦੇ ਮੰਤਰੀ ਵਲ ਘੁੰਮ ਕੇ ਕਿਹਾ, "ਓਏ ਮੰਤਰੀ ਮਹਾਰਾਜ ਹੁਣ ਤੋਂ ਤੁਸੀਂ ਸਾਡੇ ਮੰਤਰੀ ਨਿਯੁਕਤ ਹੋ ਗਏ ਹੋ। ਤੁਹਾਡੇ ਉਕਤ

ਆਹੁਦੇ ਦੇ ਕੀ ਕਰਤਵ ਹਨ, ਇਹ ਵਿਸਥਾਰ ਨਾਲ ਦੱਸਾਂਗੇ, ਸੁਣ। ਸਾਡੇ ਮੰਤਰੀ ਦੇ ਕੰਮ ਕੋਡਗ ਦੇ ਮੰਤਰੀ ਵਾਂਗ ਨਹੀਂ ਹਨ। ਪੁੱਛੋਂ ਕਿਉਂ ?"

"ਦੱਸੋ।"

"ਅਸੀਂ ਕੋਡਗ ਦੇ ਰਾਜਾ ਵਾਂਗ ਨਹੀਂ ਹਾਂ ?"

"ਅਜਿਹਾ।"

"ਕਿਉਂ ? ਕਾਰਨ ਦੱਸਦਾ ਹਾਂ। ਤੁਸੀਂ ਸੁਣਨ ਵਾਲੇ ਬਣੋ। ਕੋਡਗ ਦੇ ਚਿੱਕਵੀਰ ਰਾਜੇਂਦਰ ਓਡੇਅਰ ਹਨ। ਵੇਖਿਆ ਉਹ ਸਾਹਮਣੇ ਬੈਠੇ ਹਨ।"

ਰੰਗਮੰਚ ਦੇ ਚਾਰੇ ਪਾਸੇ ਬੈਠੇ ਹੋਏ ਲੋਕਾਂ ਵਿਚੋਂ ਇਕ ਆਵਾਜ਼ ਸੁਣਾਈ ਦਿਤੀ, "ਸਾਵਧਾਨ, ਕਿਤੇ ਹਾਸਾ ਰੋਣ ਵਿਚ ਨਾ ਬਦਲ ਜਾਵੇ।"

ਸਾਰਿਆਂ ਨੇ ਬੋਲਣ ਵਾਲੇ ਵਲ ਵੇਖਿਆ। ਉਹ ਉਤੱਯਾ ਤੱਕ ਸੀ। ਉਹ ਫੇਰ ਬੋਲਿਆ, "ਓਏ ਭਰਾ ਤੇਰੀ ਬਕਵਾਸ ਦਾ ਸ਼ਿਕਾਰ ਸਾਨੂੰ ਨਾ ਹੋਣਾ ਪਵੇ।"

ਨਾਟਕ ਦਾ ਰਾਜਾ ਉਤਰ ਵਿਚ 'ਨਹੀਂ ਤੱਕ ਜੀ' ਬੋਲਿਆ। ਉਸ ਵੇਲੇ ਤਕ ਉਸ ਦੀ ਜ਼ਬਾਨ ਇਸ ਹਾਸ-ਨਾਟਕ ਦੇ ਵਾਰਤਾਲਾਪ ਤੇ ਪਰਚ ਗਈ ਸੀ ਅਤੇ ਉਹ ਉਸ ਨੂੰ ਰੋਕ ਸਕਣ ਦੀ ਹਾਲਤ ਵਿਚ ਨਹੀਂ ਸੀ। ਪੂਜਾ ਗਾਨ ਵਿਚ ਵੇਸ ਧਾਰਨ ਕਰ ਲੰਬੀਆਂ ਚੌੜੀਆਂ ਗੱਲਾਂ ਕਰਨ ਵਿਚ ਆਦੀ ਉਸਦਾ ਮਨ ਇਸ ਵੇਲੇ ਆਪਣੇ ਅਸੰਤੋਸ਼ ਨੂੰ ਉਗਲਣ ਦਾ ਮੌਕਾ ਗਵਾਉਣਾ ਨਹੀਂ ਚਾਹੁੰਦਾ ਸੀ। ਉਸ ਨੇ ਗੱਲ ਦੇ ਪ੍ਰਵਾਹ ਵਿਚ ਆਪਣੇ ਆਪ ਨੂੰ ਰੋਕਿਆ ਨਹੀਂ। "ਸੁਣਦਾ ਏਂ ਮੰਤਰੀ ? ਚਿੱਕਵੀਰ ਰਾਜੇਂਦਰ ਓਡੇਅਰ ਸਚਾਈ ਪਸੰਦ ਹਨ। ਕੋਡਗ ਵਿਚ ਸਚਾਈ ਦੀ ਬਹੁਤ ਲੋੜ ਹੈ। ਸਾਨੂੰ ਸੱਚ ਦੀ ਮੁਸ਼ਕ ਤਕ ਦਾ ਪਤਾ ਨਹੀਂ। ਕੋਡਗ ਦੇਸ਼ ਵਿਚ ਉਸਦੀ ਲੋੜ ਨਹੀਂ। ਚਿੱਕਵੀਰ ਰਾਜੇਂਦਰ ਧਰਮ-ਨਿਸ਼ਠ ਹਨ। ਕੋਡਗ ਦੇਸ਼ ਵਿਚ ਧਰਮ ਦੀ ਲੋੜ ਹੈ। ਅਸੀਂ ਧਰਮ ਦੀ ਖੁਸ਼ਬੋ ਵੀ ਨਹੀਂ ਸਹਿ ਸਕਦੇ। ਕੋਡਗ ਵਿਚ ਉਸ ਨਾਲ ਕੋਈ ਕੰਮ ਚੱਲਣ ਵਾਲਾ ਨਹੀਂ। ਚਿੱਕਵੀਰ ਰਾਜੇਂਦਰ ਆਪਣੇ ਬਗੜਦਾਦਾ, ਪੜਦਾਦਾ, ਦਾਦਾ, ਤਾਏ ਅਤੇ ਪਿਤਾ ਲਿੰਗਰਾਜ ਵਾਂਗ ਆਪਣੀ ਪਰਜਾ ਨੂੰ ਸੰਤਾਨ ਦੀ ਤਰ੍ਹਾਂ ਪਾਲਦੇ ਹਨ। ਉਹ ਪਰਾਈ-ਇਸਤਰੀ ਨੂੰ ਭੈਣ ਵਾਂਗ ਵੇਖਦੇ ਹਨ। ਦੇਸ਼ ਦੀਆਂ ਸਾਰੀਆਂ ਔਰਤਾਂ ਨੂੰ ਮਾਂ ਵਾਂਗ ਇਜ਼ਤ ਨਾਲ ਵੇਖਦੇ ਹਨ। ਕੋਡਗ ਦੇਸ਼ ਵਿਚ ਇਸ ਦੀ ਜ਼ਰੂਰਤ ਹੈ। ਪਰ ਸਾਡੇ ਕੋਡਗ ਦੇਸ਼ ਵਿਚ ਸਾਰੀਆਂ ਇਸਤਰੀਆਂ-ਸਾਡੀਆਂ ਪਤਨੀਆਂ ਹਨ। ਉਸੇ ਤਰ੍ਹਾਂ ਸਭ ਦੇ ਬੱਚੇ ਸਾਡੇ ਬੱਚੇ ਹਨ।"

## 98

ਸਭਾ ਬੜੇ ਜ਼ੋਰ ਨਾਲ ਖਿੜਖਿੜਾ ਕੇ ਹੱਸ ਪਈ। ਸਾਹਮਣੇ ਬੈਠੇ ਰਾਜੇ ਨੂੰ ਇਹ ਵਿਅੰਗ ਇਸ ਤਰ੍ਹਾਂ ਲੱਗਾ ਜਿਵੇਂ ਕਿਸੇ ਨੇ ਉਸ ਦੇ ਮੂੰਹ ਉਤੇ ਥੁੱਕ ਦਿਤਾ ਹੋਵੇ। ਉਹ ਬਹੁਤ ਗੁੱਸੇ ਵਿਚ ਗਰਜਿਆ, "ਕੌਣ ਹੈ ਉਹ, ਦੋ ਹੱਥ ਧਰ ਦਿਓ ਉਸਦੇ।"

ਰਾਜਾ ਦੇ ਪਿੱਛੇ ਖੜਾ ਬਸਵ ਇਕ ਕਦਮ ਅੱਗੇ ਵਧਿਆ ਅਤੇ ਕੋਲ ਖੜੇ ਮਾਚਾ ਨੂੰ ਬੋਲਿਆ, "ਉਸ ਨੂੰ ਰੋਕੋ ।"

ਮਾਚਾ ਇਕ ਕਦਮ ਵੀ ਅੱਗੇ ਨਾ ਵਧ ਸਕਿਆ । ਲੋਕਾਂ ਦੇ ਇਕੱਠ ਵਿਚ ਹੋ ਹੋ ਦੀ ਆਵਾਜ਼ ਗੂੰਜ ਉਠੀ । ਨਾਟਕ ਦਾ ਰਾਜਾ "ਕਾਵੇਰੀ ਮੱਕਲ" (ਕਾਵੇਰੀ ਦੀ ਸੰਤਾਨ) ਕਹਿ ਕੇ ਚੀਕਿਆ । ਚਾਰੇ ਪਾਸਿਆਂ ਤੋਂ "ਮੱਕਲ ਤਾਬੋ" (ਬੱਚਿਆਂ ਦੀ ਮਾਂ) ਦੀ ਆਵਾਜ਼ ਆਈ । ਜੰਗਲ ਵਿਚ ਵਹਿਣ ਵਾਲੇ ਅਨੇਕ ਨਾਲੇ ਮਿਲ ਕੇ ਜਿਵੇਂ ਨਦੀ ਦਾ ਰੂਪ ਧਾਰਨ ਕਰਦੇ ਹਨ ਉਸੇ ਤਰ੍ਹਾਂ ਜਨ ਸਮੂਹ ਨੇ ਉਸ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ । ਪਿੱਛੇ ਵਾਲਿਆਂ ਨੇ ਉਸ ਦੇ ਭਜਣ ਲਈ ਰਸਤਾ ਬਣਾ ਦਿਤਾ । ਦਸ ਸਿਪਾਹੀਆਂ ਨੂੰ ਨਾਲ ਲੈ ਕੇ ਮਾਚਾ ਦੇ ਉਥੇ ਪੁੱਜਣ ਤੋਂ ਪਹਿਲਾਂ ਨਾਟਕ ਦਾ ਰਾਜਾ ਉਥੋਂ ਖਿਸਕ ਗਿਆ ਸੀ ।

ਉਸ ਸ਼ਾਮ ਦਾ ਮਨੋਰੰਜਨ ਇਸ ਤਰ੍ਹਾਂ ਖਤਮ ਹੋਇਆ ।

ਅੰਗਰੇਜ਼ ਮਹਿਮਾਨਾਂ ਕੋਲ ਖੜਾ ਦੋ ਭਾਸ਼ੀਆ ਉਨ੍ਹਾਂ ਨੂੰ ਨਾਟਕ ਦਾ ਮਤਲਬ ਦਸ ਰਿਹਾ ਸੀ । ਉਸ ਨੇ ਨਾਟਕ ਨੂੰ ਇਸ ਤਰ੍ਹਾਂ ਰੋਕਣ ਦਾ ਕਾਰਨ ਵੀ ਦਸਿਆ । ਰਾਜਾ ਦਾ ਇਕ ਵੱਡਾ ਵਿਰੋਧੀ ਵਰਗ ਵੀ ਇਸ ਦੇਸ਼ ਵਿਚ ਹੈ, ਇਹ ਜਾਣ ਕੇ ਮਹਿਮਾਨਾਂ ਵਿਚ ਇਕ ਸੰਤੋਸ਼ ਦੀ ਭਾਵਨਾ ਪੈਦਾ ਹੋਈ, ਪਰ ਉਨ੍ਹਾਂ ਨੇ ਉਸ ਭਾਵਨਾ ਨੂੰ ਜਾਹਰ ਨਹੀਂ ਕੀਤਾ ।

## 99

ਅਗਲੇ ਦਿਨ ਹਮੇਸ਼ਾਂ ਵਾਂਗ ਮਹਿਮਾਨਾਂ ਨੂੰ ਵਿਦਾ ਕੀਤਾ ਗਿਆ ।

ਇਸ ਤੋਂ ਬਾਅਦ ਤੁਰੰਤ ਹੀ ਰਾਜਾ ਨੇ ਬਸਵ ਨੂੰ ਕਿਹਾ, "ਉਸ ਦਾਮਾਦ ਦੇ ਬੱਚੇ ਨੂੰ ਬੁਲਾ ਤੇ ਸਹੀ, ਬਸਵ । ਉਸ ਨੇ ਅਜਿਹਾ ਨਾਟਕ ਕਿਵੇਂ ਖਿਡਾਇਆ । ਜਰਾ ਪੁੱਛੀਏ ਤਾਂ । ਠੀਕ ਤਰ੍ਹਾਂ ਨਾਲ ਗੱਲ ਨਹੀਂ ਦੱਸੇਗਾ ਤਾਂ ਉਸ ਦਾ ਸਿਰ ਲਹਾ ਦਿਆਂਗੇ ।"

ਇਹ ਗੱਲ ਸਾਰਿਆਂ ਦੇ ਮਨ ਵਿਚ ਸੀ । ਚੇਨਬਸਵ ਨੇ ਕਿਹਾ, "ਮੇਰੀ ਤਬੀਅਤ ਠੀਕ ਨਹੀਂ । ਠੀਕ ਹੁੰਦਿਆਂ ਹੀ ਮਹਾਰਾਜ ਦੀ ਸੇਵਾ ਵਿਚ ਹਾਜਰ ਹੋ ਜਾਵਾਂਗਾ । ਇਸ ਦੌਰਾਨ, ਜਿਹੜੀ ਗਲਤੀ ਹੋ ਗਈ ਹੈ ਉਸਦਾ ਕਾਰਨ ਸੂਰੱਪਾ ਜਾਣਦਾ ਹੈ । ਉਸ ਨੂੰ ਬੁਲਾ ਕੇ ਪੁੱਛ ਲੈਣ ?"

ਰਾਜਾ ਸਾਹਮਣੇ ਜਾ ਕੇ ਸਹੀ ਗੱਲਾਂ ਦਸ ਕੇ ਡਾਂਟ ਖਾਣ ਅਤੇ ਬੇਇਜ਼ਤ ਹੋਣ ਦੀ ਇੱਛਾ ਸੂਰੱਪਾ ਦੀ ਵੀ ਨਹੀਂ ਸੀ । ਪਰ ਉਹ ਰਾਜ ਘਰਾਣੇ ਦੇ ਦਾਮਾਦ ਵਾਂਗ ਟਾਲ ਸਕਣ ਦੀ ਸਥਿਤੀ ਵਿਚ ਨਹੀਂ ਸੀ । ਨਾ ਚਾਹੁੰਦਿਆਂ ਵੀ ਬਸਵ ਨਾਲ ਜਾ ਕੇ ਰਾਜਾ ਸਾਹਮਣੇ ਆ ਖੜਾ ਹੋਇਆ ।

ਰਾਜਾ ਨੇ ਉਸ ਨਾਲ ਸਿਧੇ ਗੱਲ ਨਹੀਂ ਕੀਤੀ । ਉਹ ਬਸਵ ਨੂੰ ਬੋਲਿਆ, "ਇਹ

ਬ੍ਰਾਹਮਣ ਕੀ ਬਕਦਾ ਏ, ਓਏ ?" ਬਸਵ ਨੇ ਸੂਰੱਪਾ ਨੂੰ ਕਿਹਾ, "ਮਹਾਰਾਜ ਨੂੰ ਦੱਸੋ ਕਿ ਇਸ ਨਾਟਕ ਦਾ ਪ੍ਰਬੰਧ ਕਿਸਨੇ ਕੀਤਾ ਸੀ ?"

ਸੂਰੱਪਾ : "ਉਸ ਦਿਨ ਸਭਾ ਵਿਚ ਕੀ ਹੋਇਆ, ਮੈਂ ਨਹੀਂ ਜਾਣਦਾ । ਮੇਰਾ ਗਲਾ ਬੈਠ ਗਿਆ ਸੀ । ਮੈਂ ਆਪਣੇ ਘਰ ਵਿਚ ਪਿਆ ਸਾਂ । ਅਸੀਂ ਲੋਕ ਇਸੇ ਸੋਚ ਵਿਚ ਸਾਂ ਕਿ ਖੇਲ ਨਹੀਂ ਹੋਵੇਗਾ ਤਾਂ ਕੀ ਬਣੇਗਾ ਕਿ ਪਾਣੇ ਸੂਰਯਨਾਰਾਇਣ ਨੇ ਕਿਹਾ, "ਮਹਾਰਾਜ ਦੀ ਪ੍ਰਸ਼ੰਸਾ ਵਿਚ ਉਹ ਬੈਲਾਟ ਜਾ ਇਕ ਚੰਗਾ ਪੂਜਾਗਾਨ ਪੇਸ਼ ਕਰ ਦੇਵੇਗਾ । ਸਾਡੇ ਵਲੋਂ ਇਹ ਪੁੱਛਣ 'ਤੇ ਕਿ ਕਹਾਣੀ ਕੀ ਹੋਵੇਗੀ ਉਸ ਨੇ ਦਸਿਆ ਸੀ ਕਿ ਕੋਡਗ ਇਕ ਅੱਛਾ ਦੇਸ਼ ਹੈ, ਮਹਾਰਾਜ ਬਹੁਤ ਚੰਗੇ ਹਨ, ਮੰਤਰੀ ਮਹਾਰਾਜ ਬਹੁਤ ਬੁੱਧੀਮਾਨ ਹਨ, ਦੂਜੇ ਦੇਸ਼ਾਂ ਵਾਂਗ ਨਹੀਂ ਹੈ, ਆਦਿ-ਆਦਿ । ਵੱਡੇ ਮਹਾਰਾਜ ਦੀ ਕਹਾਣੀ ਪੇਸ਼ ਕੀਤੀ ਜਾ ਚੁਕੀ ਸੀ । ਲਿੰਗਰਾਜ ਦੀ ਕਹਾਣੀ ਵੀ ਵਿਖਾਈ ਜਾ ਚੁਕੀ ਸੀ । ਹੁਣ ਵਰਤਮਾਨ ਮਹਾਰਾਜ ਦੀ ਕਹਾਣੀ ਪੇਸ਼ ਕਰਨਾ ਚਾਹੁੰਦੇ ਸੀ ਪਰ ਅਜਿਹਾ ਹੋ ਨਹੀਂ ਰਿਹਾ ਸੀ । ਜਦੋਂ ਸੂਰਯਨਾਰਾਇਣ ਨੇ ਦਸਿਆ ਤਾਂ ਅਸੀਂ ਸਾਰਿਆਂ ਨੇ ਇਸ ਗੱਲ ਦੀ ਇਹ ਸੋਚ ਕੇ ਮਨਜ਼ੂਰੀ ਦੇ ਦਿਤੀ ਕਿ ਚਲੋ ਚੰਗਾ ਹੀ ਹੋਇਆ । ਉਹ ਪੂਜਾਗਾਨ ਵਿਚ ਬਹੁਤ ਹੀ ਕੁਸ਼ਲ ਹੈ । ਮੌਕੇ ਅਨੁਸਾਰ ਝਟਪਟ ਕਹਾਣੀ ਘੜ ਲੈਂਦਾ ਹੈ । ਸੁਣਿਆ ਹੈ ਕਿ ਉਸ ਦਿਨ ਮਜ਼ਾਕ ਕੁਝ ਜ਼ਿਆਦਾ ਹੋ ਗਿਆ । ਉਹ ਹਸਾਂਦਾ ਸੀ ਲੋਕ ਹਸਦੇ ਸਨ ਇਸ ਲਈ ਇਸਦਾ ਦਿਮਾਗ ਖਰਾਬ ਹੋ ਗਿਆ । ਊਟ ਪਟਾਂਗ ਬਕਿਆ, ਪਤਾ ਨਹੀਂ ਹੋਰ ਕੀ ਕੁਝ ਬਕਦਾ । ਭਗਵਾਨ ਦੀ ਦਯਾ ਨਾਲ ਤੁਸੀਂ ਰੋਕ ਦਿਤਾ । ਇਹ ਅਸੀਂ ਜਾਣ ਬੁੱਝ ਕੇ ਨਹੀਂ ਕਰਵਾਇਆ, ਮਹਾਰਾਜ । ਮੈਨੂੰ ਮੁਆਫ ਕਰੋ ਅਤੇ ਮੇਰੇ ਉਤੇ ਤਰਸ ਖਾਓ । ਇਹ ਗੱਲ ਸੁਣਦਿਆਂ ਹੀ ਮੈਂ ਸੂਰਯਨਾਰਾਇਣ ਨੂੰ ਬਹੁਤ ਬੁਰੀ ਤਰ੍ਹਾਂ ਝਾੜਿਆ ।" ਇਸ ਤਰ੍ਹਾਂ ਸੂਰੱਪਾ ਨੇ ਬੜੀ ਮਿੰਨਤ ਨਾਲ ਸਾਰੀ ਗੱਲ ਕਹਿ ਦਿਤੀ ।

ਰਾਜਾ : "ਕਿਉਂ ਉਏ ਲੰਗੜਿਆ ਇਸ ਬ੍ਰਾਹਮਣ ਦੀ ਗੱਲ ਸੱਚ ਹੈ ।"

ਬਸਵ : ਵੇਖਣਾ ਪਵੇਗਾ ਮਹਾਰਾਜ । ਉਸ ਸੂਰਯਨਾਰਾਇਣ ਨੂੰ ਬੁਲਾ ਕੇ ਦੋ-ਚਾਰ ਲਾਉਣੀਆਂ ਪੈਣਗੀਆਂ ।"

"ਬੁਲਾ ਭੇਜੋ ।"

ਸੂਰੱਪਾ : "ਗੱਲ ਵਿਗੜ ਜਾਣ 'ਤੇ ਜਦ ਮੈਂ ਉਸ ਨੂੰ ਝਾੜਿਆ ਤਾਂ ਉਹ ਇਹ ਸਮਝ ਕੇ ਕਿ ਗੱਲ ਉਸੇ ਦੇ ਜ਼ਿੰਮੇ ਪਵੇਗੀ, ਉਹ ਭਜ ਗਿਆ । ਹੁਣ ਉਹ ਪਿਰਿਆ ਪਟਣ ਵਿਚ ਹੈ ।"

"ਰਾਜਾ : "ਉਸ ਨੂੰ ਬੁਲਾ ਦੇ ਨਹੀਂ ਤਾਂ ਤੇਰਾ ਸਿਰ ਜਾਏਗਾ ।"

"ਮੈਂ ਤਾਂ ਕਹਿ ਭੇਜਾਂਗਾ । ਪਰ ਕੀ ਉਹ ਆ ਜਾਵੇਗਾ ਮਹਾਰਾਜ । ਮਹਾਰਾਜ ਦੇ ਗੁੱਸੇ ਨੂੰ ਵੇਖ ਕੇ ਕਿਸ ਦਾ ਦਿਲ ਨਹੀਂ ਕੰਬਦਾ । ਆਗਿਆ ਹੋਵੇ ਤਾਂ ਖੁਦ ਹੀ ਹੋ ਆਉਂਦਾ ਹਾਂ ।"

"ਜਾਵਾਂ ਤਾਂ ਠੀਕ, ਪਰ ਫੇਰ ਵਾਪਸ ਵੀ ਆ ਜਾਏਂਗਾ, ਚੋਰਾ ਕਿਤੇ ਦਿਆ ।"

"ਜਦੋਂ ਤੁਸੀਂ ਆਪ ਮੈਨੂੰ ਚੋਰ ਸਮਝਦੇ ਹੋ ਤਾਂ ਮੇਰੇ ਨਾ ਕਹਿਣ ਨਾਲ ਕੀ

ਹੋਵੇਗਾ ਮਹਾਰਾਜ ਗ਼ਲਤੀ ਹੋ ਗਈ। ਤੁਹਾਨੂੰ ਲਗਦਾ ਹੈ ਕਿ ਮੈਂ ਹੀ ਸਭ ਕੁਝ ਕਰਾਇਆ ਹੈ। ਜਦੋਂ ਤੀਕ ਇਹ ਸਿੱਧ ਨਹੀਂ ਹੋ ਜਾਂਦਾ ਕਿ ਇਸ ਵਿਚ ਮੇਰਾ ਹੱਥ ਨਹੀਂ ਸੀ, ਮੈਂ ਚੋਰ ਹੀ ਹਾਂ।"

"ਠੀਕ ਹੈ, ਏਵੇਂ ਹੀ ਸਮਝ ਲੈ। ਤਿੰਨ ਦਿਨਾਂ ਵਿਚ ਸਿਰ ਕਟਵਾ ਦਿਆਂਗਾ।"

"ਜੋ ਹੁਕਮ ਮਾਲਕ। ਤੁਸੀਂ ਜਿਹੜੀ ਵੀ ਸਜਾ ਦਿਉ ਮੈਂ ਭੁਗਤਣ ਨੂੰ ਤਿਆਰ ਹਾਂ। ਤਰਸ ਕਰੋਗੇ ਤਾਂ ਬਚ ਜਾਵਾਂਗਾ।" ਮਾਰੋਗੇ ਤਾਂ ਮਰ ਜਾਵਾਂਗਾ। ਇਹ ਜਾਨ ਤੁਹਾਡੀ ਹੀ ਹੈ।

ਰਾਜਾ ਨੇ ਆਗਿਆ ਦਿਤੀ ਕਿ ਚੇਨਬਸਵ ਦੀ ਤਬੀਅਤ ਠੀਕ ਹੋ ਜਾਵੇ ਤਾਂ ਉਸ ਨੂੰ ਪੁੱਛ ਕੇ ਫੈਸਲਾ ਕਰਾਂਗੇ ਕਿ ਸਜਾ ਕਿਸ ਨੂੰ ਦਿਤੀ ਜਾਵੇ। ਉਦੋਂ ਤੀਕ ਸੂਰੱਪਾ ਨੂੰ ਉਸ ਦੇ ਘਰ ਵਿਚ ਨਜ਼ਰਬੰਦ ਰਖਿਆ ਜਾਵੇ।

## 100

ਚੇਨਬਸਵੱਯਾ ਨੂੰ ਪੱਕਾ ਪਤਾ ਸੀ ਕਿ ਸੂਰੱਪਾ ਤੋਂ ਰਾਜਾ ਦਾ ਗੁੱਸਾ ਸ਼ਾਂਤ ਨਹੀਂ ਹੋਵੇਗਾ। ਉਸ ਨੇ ਸੋਚਿਆ ਕਿ ਕੀ ਕਰਨਾ ਚਾਹੀਦਾ ਹੈ। ਅਸਲ ਵਿਚ ਉਸ ਨੂੰ ਕੋਈ ਬਿਮਾਰੀ ਨਹੀਂ ਸੀ। ਸੂਰਯਨਾਰਾਇਣ ਵਲੋਂ ਖ਼ੁਦ ਸੁਤੰਤਰ ਰੂਪ ਵਿਚ ਕਹਾਣੀ ਘੜ ਕੇ ਨਾਟਕ ਕਰਨ ਦੀ ਸੂਰੱਪਾ ਨੂੰ ਉਸ ਨੇ ਮਨਜ਼ੂਰੀ ਦਿਤੀ ਸੀ। ਸੂਰੱਪਾ ਨੂੰ ਪਤਾ ਸੀ ਕਿ ਸੂਰਯਨਾਰਾਇਣ ਮੌਕੇ ਅਨੁਸਾਰ ਗੱਲ ਘੜ ਲੈਣ ਵਿਚ ਮਸਰੱਥ ਪ੍ਰਜਾਗਾਨ ਨਾਟਕਕਾਰ ਹੈ। ਚੇਨਬਸਵੱਯਾ ਨੇ ਸੂਰਯਨਾਰਾਇਣ ਨੂੰ ਇਸ਼ਾਰਾ ਕਰ ਦਿਤਾ ਸੀ ਕਿ ਗੱਲ ਵਿਨੋਦ ਪੂਰਣ ਰਹੇ। "ਹਾਂ ਅਤੇ ਨਾਂਹ ਦੋਨੋਂ ਢੰਗ ਨਾਲ ਰਹੇ ਤਾਂ ਜਨਤਾ ਦੀ ਰੁਚੀ ਬਣ ਰਹਿੰਦੀ ਹੈ।" ਇਸ ਗੱਲ ਨੂੰ ਇਸ਼ਾਰੇ ਤਕ ਸੀਮਤ ਨਾ ਰਖ ਕੇ ਸੂਰਯ-ਨਾਰਾਇਣ ਹੱਦ ਤੋਂ ਬਾਹਰ ਚਲਾ ਗਿਆ। ਉਸ ਦੇ ਮਨ ਵਿਚ ਇਹ ਡਰ ਸੀ ਕਿ ਕੁਝ ਲੋਕਾਂ ਨੂੰ ਬੁਰਾ ਲਗ ਸਕਦਾ ਹੈ। ਇਸ ਲਈ ਉਸ ਨੇ ਦੀਖਸ਼ਤ ਦੇ ਭਾਣਜੇ ਨਾਰਾਇਣ ਨੂੰ ਇਹ ਸੂਚਨਾ ਦੇ ਕੇ ਰੰਗਮੰਚ ਦੇ ਚਾਰੇ ਪਾਸੇ ਲੋਕਾਂ ਦੇ ਖੜੇ ਰਹਿਣ ਦਾ ਪ੍ਰਬੰਧ ਕਰ ਦਿਤਾ ਸੀ। ਸੂਰਯਨਾਰਾਇਣ ਨੂੰ ਹੀ ਖੁਦ ਜਦੋਂ ਇਹ ਪਤਾ ਨਹੀਂ ਸੀ ਕਿ ਉਹ ਕੀ ਕਰੇਗਾ ਤਾਂ ਚੇਨਬਸਵੱਯਾ ਨੂੰ ਕਿਵੇਂ ਪਤਾ ਹੋ ਸਕਦਾ ਸੀ ? ਪਰ ਉਸ ਨੇ ਰਾਜ ਪਰਿਵਾਰ ਦੇ ਸਾਹਮਣੇ ਅਤੇ ਰਾਜਾ ਦੇ ਪਿਛੇ ਬੈਠ ਕੇ ਰਾਜਾ ਬਾਰੇ ਮਜ਼ਾਕ ਨੂੰ ਬਹੁਤ ਪਸੰਦ ਕੀਤਾ ਸੀ। ਉਹ ਉਨ੍ਹਾਂ ਗੱਲਾਂ ਨੂੰ ਸੁਣਦੇ ਹੋਏ ਸਾਰਿਆਂ ਨਾਲ ਕਹਿ ਕਹੈ ਲਾ ਕੇ ਹੱਸਿਆ। ਉਸ ਵੇਲੇ ਉਸ ਦਾ ਵਿਵਹਾਰ ਅਜਿਹਾ ਸੀ ਜਿਵੇਂ ਉਹ ਸਾਰਾ ਕੁਝ ਰਾਜਧ੍ਰੋਹ ਨਹੀਂ ਹੈ। ਗੜਬੜ ਹੁੰਦਿਆਂ ਹੀ ਉਸ ਨੂੰ ਲਗਿਆ ਕਿ ਇਸ ਦੀ ਚਰਚਾ ਹੋਵੇਗੀ। ਅਤੇ ਉਸ ਨੇ ਸੋਚ ਲਿਆ ਸੀ ਕਿ ਉਸ ਨੂੰ ਕੀ ਕਰਨਾ ਚਾਹੀਦਾ ਹੈ।

ਉਸ ਨੂੰ ਰਾਜਾ ਨੂੰ ਮਿਲਣ ਨਹੀਂ ਜਾਣਾ ਚਾਹੀਦਾ। ਇਕ ਨਾ ਇਕ ਬਹਾਨਾ ਬਣਾ ਕੇ ਦੂਰ ਹੀ ਰਹਿਣਾ ਚਾਹੀਦਾ ਹੈ। ਫੇਰ ਵੀ ਜੇ ਉਹ ਹੱਠ ਨਹੀਂ ਛਡਦੇ ਤਾਂ ਉਸ ਨੂੰ

ਪਤਨੀ ਅਤੇ ਬੱਚੇ ਸਮੇਤ ਕੋਡਗ ਛਡ ਕੇ ਬੈਂਗਲੂਰ ਚਲੇ ਜਾਣਾ ਚਾਹੀਦਾ ਹੈ । ਇਹ ਗੱਲ ਵੱਡੇ ਸਾਹਿਬ ਨਾਲ ਗੱਲਬਾਤ ਕਰਦੇ ਸਮੇਂ ਉਠੀ ਸੀ, ਸਾਰੀ ਜਨਤਾ ਕਹਿੰਦੀ ਹੈ ਕਿ ਇਹ ਰਾਜਾ ਸਾਨੂੰ ਨਹੀਂ ਚਾਹੀਦਾ । ਇਸ ਨੂੰ ਗੱਦੀ ਤੋਂ ਉਤਾਰਨ ਲਈ ਅੰਗਰੇਜ਼ ਤਿਆਰ ਹਨ । ਲਿੰਗਰਾਜ ਦੇ ਪੁੱਤਰ ਨੂੰ ਗੱਦੀ ਤੋਂ ਲਾਹ ਕੇ ਲਿੰਗਰਾਜ ਦੀ ਪੁੱਤਰੀ ਨੂੰ ਗੱਦੀ ਉਤੇ ਬਿਠਾਉਣਾ ਸੌਖਾ ਹੈ ਅਤੇ ਜ਼ਰੂਰੀ ਹੈ । ਸੂਰਯਨਾਰਾਇਣ ਨਾਲ ਝਗੜੇ ਦਾ ਆਰੰਭ ਇਕ ਸ਼ੁਭ ਸ਼ਗਨ ਹੀ ਹੋਣਾ ਚਾਹੀਦਾ ਹੈ । ਜੇ ਭਗਵਾਨ ਦੀ ਮਰਜ਼ੀ ਹੈ ਤਾਂ ਇਹ ਹੋ ਹੀ ਜਾਵੇ । ਇਹੋ ਉਸਦਾ ਫੈਸਲਾ ਸੀ ।

ਮਨ ਵਿਚ ਇਹ ਫੈਸਲਾ ਕਰਕੇ ਬਸਵ ਨੇ ਸੂਰੱਪਾ ਨੂੰ ਨਾਲ ਲੈ ਕੇ ਜਾਂਦਿਆਂ ਹੀ ਉਹ ਅੱਪਗੋਲ ਨੂੰ ਚਲ ਪਿਆ । ਜਾਂਦੇ ਹੋਇਆਂ ਉਸ ਨੇ ਰਾਣੀ ਨੂੰ ਕਹਿ ਭੇਜਿਆ, "ਸਾਡਾ ਅਜ ਜਾਂ ਕਲ ਨੰਜਨਗੂਡ ਜਾਣਾ ਠੀਕ ਰਹੇਗਾ । ਕਿਰਪਾ ਕਰਕੇ ਇਸ ਦਾ ਪ੍ਰਬੰਧ ਕਰਾ ਦਿਓ ।"

ਸੂਰੱਪਾ ਨਾਲ ਨਿਪਟ ਲੈਣ ਪਿਛੋਂ ਦੁਬਾਰਾ ਫੇਰ ਚੇਨਬਸਵੱਯਾ ਕੋਲ ਰਾਜਾ ਨੂੰ ਮਿਲਣ ਦੀ ਆਗਿਆ ਪੁਜੀ ਤਾਂ ਪਤਾ ਲਗਾ ਕਿ ਉਹ ਅੱਪਗੋਲ ਚਲਾ ਗਿਆ ਹੈ । ਰਾਜਾ ਗੁੱਸੇ ਵਿਚ ਉਬਲ ਪਿਆ । "ਇਸ ਹਰਾਮਜ਼ਾਦੇ ਨੇ ਅੱਪਗੋਲ ਨੂੰ ਆਪਣਾ ਰਾਜਮਹੱਲ ਸਮਝ ਰੱਖਿਆ ਹੈ । ਬਸ ਚੂਹਾ ਖੋਰ ਹੈ ਸਾਲਾ । ਦੇਖ ਲਵਾਂਗਾ ਰੰਡੀ ਦੇ ਨੂੰ । ਹੱਥ ਪੈਰ ਬੰਨਵਾ ਦਿਆਂਗਾ ਸਾਲੇ ਦੇ । ਉਸ ਦਿਨ ਹੱਸਦੇ ਹੱਸਦੇ ਪੇਟ ਦਰਦ ਕਰਨ ਲਗਾ ਸੀ ਨਾ ? ਚਰਬੀ ਪਿਘਲਾ ਦਿਆਂਗਾ । ਖਾਧਾ ਪੀਤਾ ਕਢਵਾ ਦਿਆਂਗਾ ਸਾਰਾ, ਹਰਾਮਜਾਦੇ ਦਾ ।"

ਗੁੱਸੇ ਨਾਲ ਉਹ ਇਸ ਤਰ੍ਹਾਂ ਬੁੜਬੜਾਂਦਾ ਰਿਹਾ ।

ਇਨ੍ਹਾਂ ਸਾਰੀਆਂ ਗੱਲਾਂ ਦੀ ਭਿਣਕ ਰਾਜਮਹੱਲ ਵਿਚ ਸਾਰਿਆਂ ਨੂੰ ਲਗ ਗਈ । ਰਾਣੀ ਨੂੰ ਇਸ ਗੱਲ ਦਾ ਗੁੱਸਾ ਸੀ ਕਿ ਮਹੱਲ ਦੇ ਦਾਮਾਦ ਨੇ ਹੀ ਇਸ ਤਰ੍ਹਾਂ ਰਾਜਾ ਨੂੰ ਅਪਮਾਣਤ ਕਰਨ ਵਾਲਾ ਨਾਟਕ ਕਰਵਾਇਆ । ਪਰ ਉਸ ਤੋਂ ਵੀ ਵਧ ਉਸ ਨੂੰ ਇਸ ਗੱਲ ਦਾ ਡਰ ਸੀ ਕਿ ਕਿਤੇ ਰਾਜਾ ਭੈਣ, ਭਣੋਈਏ ਅਤੇ ਉਸਦੇ ਬੱਚੇ ਨੂੰ ਹੀ ਖਤਮ ਨਾ ਕਰਵਾ ਦਏ । ਉਸ ਨੇ ਮਨ ਵਿਚ ਸੋਚਿਆ, "ਇਹ ਸਾਲ ਕਿਸੇ ਵੀ ਤਰ੍ਹਾਂ ਲੰਘ ਜਾਵੇ ਤਾਂ ਅਗਲੇ ਸਾਲ ਅਜਿਹਾ ਕੋਈ ਸੰਕਟ ਨਹੀਂ ਰਹੇਗਾ । ਭਗਵਾਨ ਦੀ ਕਿਰਪਾ ਨਾਲ ਸਭ ਠੀਕ ਹੋ ਜਾਵੇਗਾ । ਉਸ ਨੇ ਤਾਂ ਬਸਵ ਨੂੰ ਆਗਿਆ ਦਿਤੀ ਕਿ ਮਹਾਰਾਜ ਨੂੰ ਬੇਨਤੀ ਕਰ ਦੇਣਾ ਕਿ ਇਹ ਲੋਕ ਨੰਜਨਗੂਡ ਜਾਣਾ ਚਾਹੁੰਦੇ ਹਨ ।"

ਸਵਾਰਥ ਕਾਰਨ ਭਵਿੱਸ਼ ਨੂੰ ਨਾ ਸਮਝਦੇ ਹੋਏ ਚੇਨਬਸਵੱਯਾ ਆਪਣੇ ਸਵਾਰਥ ਨੂੰ ਹੀ ਈਸ਼ਵਰ ਦੀ ਇੱਛਾ ਸਮਝ ਬੈਠਾ । ਸਵਾਰਥ ਰਹਿਤ ਰਾਣੀ ਨੇ ਦੂਜਿਆਂ ਦੀ ਭਲਾਈ ਲਈ ਭਗਵਾਨ ਅੱਗੇ ਪ੍ਰਾਰਥਨਾ ਕਰਨੀ ਸੀ । ਅਸਲ ਵਿਚ ਭਵਿੱਸ਼ ਦਾ ਨਾ ਤਾਂ ਸਵਾਰਥੀ ਨੂੰ ਹੀ ਪਤਾ ਹੁੰਦਾ ਹੈ ਅਤੇ ਨਾ ਹੀ ਸਚੇ ਸੁਚੇ ਆਦਮੀ ਨੂੰ । ਇਕ ਵਿਅਕਤੀ ਦੇ ਜੀਵਨ ਵਿਚ, ਇਕ ਜਨਤਾ ਦੇ ਜੀਵਨ ਵਿਚ, ਇਕ ਦੇਸ਼ ਦੇ ਜੀਵਨ ਵਿਚ ਸਾਰਿਆਂ ਦੀ ਦਸ਼ਾ ਅਜਿਹੀ ਹੀ ਹੈ । ਕਲ ਦੀ ਗੱਲ ਅਜ ਕੋਈ ਵੀ ਨਿਸ਼ਚਿਤ ਰੂਪ ਵਿਚ ਨਹੀਂ ਦਸ ਸਕਦਾ ।

# 101

ਅੰਗਰੇਜ਼ ਮਹਿਮਾਨ ਠੀਕ ਸਮੇਂ 'ਤੇ ਬੈਂਗਲੂਰ ਪੁਜ ਗਏ । ਰੈਜਿਡੈਂਟ ਨੇ ਮਦਰਾਸ ਗਵਰਨਰ ਨੂੰ ਏਥੋਂ ਦੀ ਸਥਿਤੀ ਬਾਰੇ ਇਹ ਰਿਪੋਰਟ ਭੇਜੀ ਅਤੇ ਗਵਰਨਰ ਜਨਰਲ ਮਹਾਰਾਜ ਨੂੰ ਉਸਦੀ ਪ੍ਰਤੀਲਿਪੀ ਭਿਜਵਾ ਦਿਤੀ ।

"ਮੈਂ ਤੁਹਾਨੂੰ ਪਹਿਲਾਂ ਵੀ ਸੂਚਨਾ ਭੇਜੀ ਸੀ, ਉਸਦੇ ਅਨੁਸਾਰ ਕੋਡਗ ਦੇ ਰਾਜਾ ਦੇ ਸੱਦੇ ਉਤੇ ਇਸ ਵਾਰ ਨਵਰਾਤਰੀ ਸਮੇਂ ਮੈਂ ਮਡਕੇਰੀ ਗਿਆ ਸੀ । ਮਡਕੇਰੀ ਤੋਂ ਕਲ ਵਾਪਸ ਆ ਗਿਆ ਹਾਂ । ਉਥੋਂ ਦੇ ਹਾਲਾਤ ਬਾਰੇ ਤੁਹਾਨੂੰ ਜਾਣੂ ਕਰਾਉਣ ਲਈ ਮੈਂ ਇਹ ਚਿੱਠੀ ਲਿਖ ਰਿਹਾ ਹਾਂ

"ਇਸ ਵਿਚ ਕੋਈ ਸ਼ੱਕ ਨਹੀਂ ਕਿ ਕੋਡਗ ਦੇ ਰਾਜਾ ਨੇ ਰਾਪਣੀ ਜਨਤਾ ਨੂੰ ਕਾਫੀ ਖਿਲਾਫ ਕਰ ਲਿਆ ਹੈ । ਕੋਡਵੀਰ ਰਾਜਾ ਨੇ ਆਪਣੇ ਸ਼ਾਸਨ ਦੇ ਆਖਰੀ ਦਿਨਾਂ ਵਿਚ ਅੱਧੇ ਪਾਗਲਪਣੇ ਦੇ ਕਾਰਨ ਜਿਹੜੇ ਅਤਿਆਚਾਰ ਕੀਤੇ ਸਨ ਇਸ ਨੇ ਉਹਨੇ ਆਪਣੀ ਜੁਆਨੀ ਵਿਚ ਹੀ ਕਰ ਲਏ ਹਨ । ਇਸ ਕਾਰਨ ਜਨਤਾ ਦੇ ਮਨ ਵਿਚ ਗੁੱਸਾ ਹੈ ।

"ਅਸੀਂ ਜਿਨ੍ਹਾਂ ਦਿਨਾਂ ਵਿਚ ਮਡਕੇਰੀ ਵਿਚ ਸਾਂ, ਹਰ ਰੋਜ਼ ਪਿੰਡ ਦੀ ਨਾਟਕੀ ਮੰਡਲੀ ਨੇ ਰਾਜ ਪ੍ਰਬੰਧ ਦੇ ਸਵਰੂਪ ਪੇਸ਼ ਕਰਨ ਵਾਲੇ ਨਾਟਕ ਵਿਖਾਏ । ਉਨ੍ਹਾਂ ਵਿਚ ਪਹਿਲੇ ਰਾਜਿਆਂ ਦੀ ਤਾਰੀਫ ਦੇ ਨਾਲ ਨਾਲ ਇਸ ਰਾਜਾ ਦੀ ਦੁਸ਼ਟਤਾ ਵੀ ਵਿਖਾਈ । ਇਹ ਜਾਣਨਾ ਮੁਸ਼ਕਲ ਹੈ ਕਿ ਇਸ ਤਰ੍ਹਾਂ ਰਾਜਾ ਦੇ ਸਾਹਮਣੇ ਅਜਿਹੇ ਹਾਸ ਨਾਟਕ ਵਿਖਾਉਣਾ ਕਿਵੇਂ ਸੰਭਵ ਹੋ ਸਕਿਆ ? ਰਾਜਾ ਬਹੁਤ ਹੀ ਜ਼ਿਆਦਾ ਕਮਜ਼ੋਰ ਹੋ ਚੁਕਿਆ ਹੈ । ਜਨਤਾ, ਸਪੱਸ਼ਟ ਰੂਪ ਵਿਚ ਉਸਦਾ ਵਿਰੋਧ ਕਰ ਰਹੀ ਹੈ ।

"ਮੰਤਰੀਆਂ ਨੇ ਪ੍ਰਗਟ ਰੂਪ ਵਿਚ ਕੋਈ ਵਿਰੋਧ ਨਹੀਂ ਵਿਖਾਇਆ । ਪਰ ਉਨ੍ਹਾਂ ਦੇ ਰਵੱਈਏ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਵਿਚ ਵੀ ਰਾਜਾ ਲਈ ਸ਼ਰਧਾ ਅਤੇ ਭਗਤੀ ਨਹੀਂ ਹੈ। ਇਨ੍ਹਾਂ ਵਿਚ ਸਭ ਤੋਂ ਵੱਡਾ ਲਕਸ਼ਮੀਨਾਰਾਇਣ ਹੈ । (ਇਹ ਬ੍ਰਾਹਮਣ ਹੈ) । ਜਿਹੜਾ ਕਿਸੇ ਵੀ ਗੱਲ ਨੂੰ ਸਪੱਸ਼ਟ ਰੂਪ ਨਾਲ ਕਹਿਣ ਵਾਲੇ ਸੁਭਾਅ ਦਾ ਆਦਮੀ ਨਹੀਂ ਹੈ । ਬੋਪੰਣਾ ਕੋਡਗੀ ਹੈ, ਸਪੱਸ਼ਟਵਾਦੀ ਹੈ । ਠੀਕ ਵੇਲੇ ਜੇ ਇਸ ਨੂੰ ਹੱਥ ਵਿਚ ਲੈ ਲਿਆ ਜਾਵੇ ਤਾਂ ਇਹ ਜਨਤਾ ਵਲੋਂ ਸਾਡੀ ਸਹਾਇਤਾ ਕਰ ਸਕਦਾ ਹੈ ।

"ਤੀਜਾ ਮੰਤਰੀ ਬਸਵੱਯਾ ਹੈ । ਉਹ ਆਪਣੇ ਰਾਜਾ ਦਾ ਸਾਥ ਛੱਡਣ ਵਾਲਾ ਆਦਮੀ ਨਹੀਂ ਹੈ । ਅਸਲ ਵਿਚ ਇਹ ਦੋਨੋਂ ਰਾਜਾ ਅਤੇ ਮੰਤਰੀ ਘਟ ਅਤੇ ਦੋਸਤ ਵਧ ਹਨ । ਇਨ੍ਹਾਂ ਦੇ ਆਪਸੀ ਸੰਬੰਧਾਂ ਨੂੰ ਜਨਤਾ ਵੱਖ ਵੱਖ ਰੂਪ ਵਿਚ ਦਸਦੀ ਹੈ । ਇਨ੍ਹਾਂ ਦੇ ਸੰਬੰਧਾਂ ਦੇ ਰੂਪ ਨੂੰ ਦਸਣ ਵਿਚ ਮੈਨੂੰ ਵੀ ਥੋੜ੍ਹਾ ਸੰਕੋਚ ਹੁੰਦਾ ਹੈ । ਸਾਰ ਇਹੋ ਹੈ : ਰਾਜਾ ਬਚਪਨ ਤੋਂ ਇਸਦੇ ਨਾਲ ਪਲ ਕੇ ਵੱਡਾ ਹੋਣ ਦੇ ਕਾਰਨ ਸਾਰੀਆਂ ਬੁਰਾਈਆਂ ਵਿਚ ਪੈ ਗਿਆ ਹੈ । ਦੂਜੇ ਲੋਕ ਜਦੋਂ ਇਸਤਰੀ ਕੀ ਹੈ ਇਹ ਵੀ ਮੁਸ਼ਕਲ ਨਾਲ ਸਮਝ ਸਕਦੇ ਹਨ ਉਸੇ ਉਮਰ ਵਿਚ ਇਹ ਏਨਾਂ ਦੁਰਾਚਾਰ ਕਰ

ਚੁਕਿਆ ਸੀ ਕਿ ਹੁਣ ਉਹ ਬਿਲਕੁਲ ਸ਼ਕਤੀਹੀਨ ਹੋ ਚੁਕਿਆ ਹੈ । ਹੁਣ ਇਹ ਮੰਤਰੀ ਰਾਜਾ ਦੀਆਂ ਸਾਰੀਆਂ ਬੁਰਾਈਆਂ ਦਾ ਸਾਥੀ ਹੈ ਅਤੇ ਉਸ ਨੂੰ ਹਰ ਤਰ੍ਹਾਂ ਦਾ ਸੁਖ ਹਾਸਲ ਕਰਾਂਦਾ ਹੈ । ਜਨਤਾ ਵਿਚ ਇਹ ਗੱਲ ਫੈਲੀ ਹੋਈ ਹੈ ਕਿ ਜਿਹੜੇ ਸੁਖ ਨੂੰ ਰਾਜਾ ਖੁਦ ਭੋਗ ਨਹੀਂ ਸਕਦਾ ਉਹ ਇਸ ਨੂੰ ਭੋਗਦਿਆਂ ਵੇਖ ਕੇ ਸੁਖੀ ਹੁੰਦਾ ਹੈ ।

"ਇਹ ਅਜਿਹੀ ਗੱਲ ਨਹੀਂ ਕਿ ਜਨਤਾ ਸਾਨੂੰ ਸਪੱਸ਼ਟ ਰੂਪ ਵਿਚ ਦਸ ਸਕੇ । ਸਾਡੇ ਲੋਕਾਂ ਨੇ ਢੰਗ ਨਾਲ ਗੱਲਬਾਤ ਕਰਕੇ ਕੈਂਪ ਵਿਚ ਆਉਣ ਜਾਣ ਵਾਲਿਆਂ ਤੋਂ ਇਸ ਸਭ ਕੁਝ ਦਾ ਪਤਾ ਲਗਾਇਆ ।

"ਜਿਹੜਾ ਸੁਖ ਹੁਣ ਉਸਦੇ ਬਸ ਤੋਂ ਬਾਹਰ ਹੈ ਉਸਦੀ ਪੂਰਤੀ ਰਾਜਾ ਸ਼ਰਾਬ ਪੀ ਕੇ ਕਰ ਲੈਂਦਾ ਹੈ । ਸਾਡੇ ਉਥੇ ਰਹਿੰਦਿਆਂ ਤਾਂ ਉਸ ਨੇ ਬੇਹੋਸ਼ ਹੋਣ ਦੀ ਹੱਦ ਤਕ ਨਹੀਂ ਪੀਤੀ ਸੀ । ਸ਼ਾਇਦ ਇਸ ਦਾ ਕਾਰਨ ਉਕੇ ਹੋਣਾ ਹੋ ਸਕਦਾ ਹੈ ।

"ਰਾਣੀ ਬਹੁਤ ਹੀ ਸੰਤ ਅਤੇ ਗੰਭੀਰ ਸੁਭਾਅ ਦੀ ਮਹਿਲਾ ਹੈ । ਰਾਜਮਹੱਲ ਦੀ ਪ੍ਰਤਿਸ਼ਠਾ ਜਿਹੜੀ ਵੀ ਥੋੜ੍ਹੀ ਬਹੁਤ ਬਾਕੀ ਬਚੀ ਹੈ, ਉਹ ਉਸ ਦੇ ਵਡੱਪਣ ਦੇ ਕਾਰਨ ਹੈ ।

"ਇਸ ਦੀ ਬੇਟੀ ਹੁਣੇ ਜੁਆਨੀ ਵਿਚ ਆਈ ਹੈ । ਦੁਲਾਡ ਨਾਲ ਪਲਣ ਕਾਰਨ ਅਜੇ ਵੀ ਵਰਤਾਵ ਵਿਚ ਬਚਪਨਾ ਹੈ । ਰਾਣੀ ਬਾਰੇ ਜਨਤਾ ਵਿਚ ਜਿਹੜਾ ਆਦਰ ਹੈ ਅਤੇ ਗੌਰਵ ਹੈ ਉਹ ਅਜੇ ਇਸ ਕੁਮਾਰੀ ਦੇ ਪ੍ਰਤੀ ਪੈਦਾ ਨਹੀਂ ਹੋਇਆ ।

"ਸੰਖੇਪ ਵਿਚ ਇਹ ਕਿ ਉਚਿਤ ਮੌਕਾ ਮਿਲਦਿਆਂ ਅਸੀਂ ਰਾਜਾ ਨੂੰ ਗੱਦੀ ਤੋਂ ਲਾਹੁਣਾ ਚਾਹੀਏ ਤਾਂ ਉਸ ਵਿਚ ਕੋਈ ਰੁਕਾਵਟ ਨਹੀਂ ਹੋਵੇਗੀ । ਇਸ ਦਾ ਵਿਰੋਧ ਕਰਨ ਵਾਲੇ ਹਮੇਸ਼ਾਂ ਕੁਝ ਲੋਕ ਰਹਿੰਦੇ ਹੀ ਹਨ । ਪਰ ਸਾਡੀ ਕੋਸ਼ਿਸ਼ ਵਿਚ ਸਾਥ ਦੇਣ ਵਾਲਿਆਂ ਦੀ ਗਿਣਤੀ ਵੀ ਕਾਫੀ ਹੋਵੇਗੀ ।

"ਮੌਕਾ ਮਿਲਦਿਆਂ ਹੀ ਸਾਨੂੰ ਪਹਿਲ ਕਰਨੀ ਚਾਹੀਦੀ ਹੈ । ਜੇ ਬੇਮੌਕੇ ਕਦਮ ਚੁਕਿਆ ਤਾਂ ਸ਼ਾਇਦ ਲੋੜੀਂਦੀ ਸਹਾਇਤਾ ਨਾ ਮਿਲੇ ਅਤੇ ਉਹ ਅਕਲਮੰਦੀ ਵੀ ਨਹੀਂ ਹੋਵੇਗੀ । ਇਸ ਕੰਮ ਵਿਚ ਜਲਦੀ ਨਾ ਕਰਨਾ ਹੀ ਮੁਖ ਗੱਲ ਹੈ ।

"ਇਸਦਾ ਮਤਲਬ ਇਹ ਨਹੀਂ ਕਿ ਸਾਨੂੰ ਬਹੁਤ ਦਿਨਾਂ ਤਕ ਚੁਪ ਬੈਠਣਾ ਪਵੇਗਾ । ਰਾਜਾ ਨੇ ਚਾਰੇ ਪਾਸੇ ਦੁਸ਼ਮਣ ਬਣਾ ਰਖੇ ਹਨ । ਉਸਦਾ ਇਕ ਤਾਇਆ ਹੈ । ਉਸ ਨੇ ਹੀ ਸਾਨੂੰ ਬੇਨਤੀ ਕੀਤੀ ਹੈ ਕਿ ਜੇ ਰਾਜਾ ਨੂੰ ਗੱਦੀ ਤੋਂ ਲਾਹੁਣਾ ਪਵੇ ਤਾਂ ਉਸਦੇ ਪੁੱਤਰ ਨੂੰ ਰਾਜਾ ਬਣਾਇਆ ਜਾਵੇ । ਲੋਕ ਮੰਨਦੇ ਹਨ ਕਿ ਰਾਜਾ ਦਾ ਇਕ ਤਾਇਆ ਹੈ । ਬਹੁਤ ਦਿਨਾਂ ਤੋਂ ਰਾਜ ਤੋਂ ਦੂਰ ਹੋਣ ਕਰਕੇ ਉਸ ਨੂੰ ਪਛਾਨਣ ਵਾਲੇ ਘੱਟ ਹਨ । ਜੇ ਅਸੀਂ ਚਾਹੀਏ ਤਾਂ ਇਹ ਆਦਮੀ ਆਪਣੇ ਪੱਖ ਦੇ ਲੋਕਾਂ ਨੂੰ ਤਿਆਰ ਕਰ ਸਕਦਾ ਹੈ ਅਤੇ ਸਾਡੀ ਸਹਾਇਤਾ ਮੰਗ ਸਕਦਾ ਹੈ ।

"ਸਾਨੂੰ ਅਜਿਹੀਆਂ ਵੀ ਚਿੱਠੀਆਂ ਮਿਲੀਆਂ ਹਨ ਜਿਨ੍ਹਾਂ ਵਿਚ ਲਿਖਿਆ ਗਿਆ ਹੈ ਕਿ ਰਾਜਾ ਦਾ ਇਕ ਸਕਾ ਭਰਾ ਵੀ ਹੈ । ਇਹ ਚਿੱਠੀਆਂ ਲਿਖਣ ਵਾਲਾ ਕੌਣ ਹੈ ਇਹ ਜਾਣਨ ਦੀ ਮੈਂ ਕੋਸ਼ਿਸ਼ ਕੀਤੀ ਪਰ ਪਤਾ ਨਹੀਂ ਲਗ ਸਕਿਆ । ਉਹ ਕੌਣ

ਹੈ, ਇਹ ਮੌਕੇ ਤੇ ਪਤਾ ਚਲ ਸਕਦਾ ਹੈ ਇਸੇ ਕਾਰਨ ਦੇਸ਼ ਵਿਚ ਬਗਾਵਤ ਸ਼ੁਰੂ ਹੋ ਜਾਵੇ ਤਾਂ ਕੋਈ ਹੈਰਾਨੀ ਨਹੀਂ ।

"ਇਹ ਸਭ ਤਾਂ ਇਕ ਪਾਸੇ ਰਿਹਾ ਪਰ ਰਾਜਾ ਨੇ ਆਪਣੇ ਭਣੋਈਏ ਨੂੰ ਵੀ ਵਿਰੋਧੀ ਬਣਾ ਰਖਿਆ ਹੈ । ਉਸ ਵਲੋਂ ਜਲਦੀ ਹੀ ਰਾਜਾ ਨੂੰ ਨੁਕਸਾਨ ਹੋ ਸਕਦਾ ਹੈ । ਇਹ ਵਿਅਕਤੀ ਚੇਨਬਸਵੱਯਾ ਹੈ ਜਿਹੜਾ ਕੋਡਗੀ ਹੈ । ਰਾਜਘਰਾਣੇ ਦੀ ਲੜਕੀ ਨਾਲ ਵਿਆਹ ਕਰਨ ਲਈ ਉਸ ਨੇ ਉਨ੍ਹਾਂ ਦੇ ਮਤ ਨੂੰ ਅਪਣਾਇਆ ਹੈ । ਉਹ ਸੋਚਦਾ ਹੈ ਕਿ ਉਸ ਨੇ ਰਾਜਾ ਦੀ ਬੇਟੀ ਨਾਲ ਵਿਆਹ ਕਰਕੇ ਰਾਜਾ ਤੇ ਬੜਾ ਉਪਕਾਰ ਕੀਤਾ ਹੈ । ਉਹ ਸੁਭਾਅ ਦਾ ਘੁਮੰਡੀ ਆਦਮੀ ਹੈ । ਰਾਜਘਰਾਣੇ ਦਾ ਜੁਆਈ ਹੋਣ ਕਰਕੇ ਉਸ ਦਾ ਘੁਮੰਡ ਹੋਰ ਵਧ ਗਿਆ ਹੈ । ਦਾਮਾਦ ਪੁੱਤਰਾਂ ਤੋਂ ਵੀ ਵਧ ਕੇ ਹੁੰਦਾ ਹੈ । ਇਹ ਇਸ ਦੇਸ਼ ਦਾ ਰਿਵਾਜ ਹੈ । ਇਸ ਲਈ ਚੇਨਬਸਵੱਯਾ ਆਪਣੇ ਆਪ ਨੂੰ ਰਾਜਾ ਤੋਂ ਵੱਡਾ ਸਮਝੇ ਤਾਂ ਕੋਈ ਹੈਰਾਨੀ ਨਹੀਂ ਹੈ ।

"ਮੇਰੇ ਵੱਲੋਂ ਦੱਸੇ ਗਏ ਇਨ੍ਹਾਂ ਚਾਰ ਪੰਜ ਪ੍ਰਸੰਗਾਂ ਵਿਚੋਂ ਕਿਸੇ ਇਕ ਦੇ ਕਾਰਨ ਬਗਾਵਤ ਸ਼ੁਰੂ ਹੋ ਜਾਵੇ ਤਾਂ ਉਸ ਨੂੰ ਦਬਾਉਣ ਲਈ ਅਸੀਂ ਅੱਗੇ ਵਧ ਸਕਦੇ ਹਾਂ । ਅਤੇ ਬਦਨਾਮੀ ਤੋਂ ਬਚ ਸਕਦੇ ਹਾਂ ਕਿ ਅਸੀਂ ਰਾਜ ਵਿਸਥਾਰ ਦੇ ਲਾਲਚ ਨਾਲ ਫ਼ੌਜ ਲੈ ਕੇ ਗਏ ਹਾਂ ।

"ਬਗਾਵਤ ਨੂੰ ਉਭਾਰਣ ਵਿਚ ਖੁਦ ਰਾਜਾ ਦਾ ਕਰੋਧੀ ਸੁਭਾਅ ਬਹੁਤ ਸਹਾਇਕ ਹੋ ਸਕਦਾ ਹੈ । ਮਨ ਮੰਨੇ ਤਰੀਕੇ ਨਾਲ ਚਲਣਾ ਹੀ ਕੋਡਗ ਦੇ ਰਾਜਘਰਾਣੇ ਦੀ ਆਦਤ ਹੈ । ਇਸ ਰਾਜਾ ਵਿਚ ਇਹ ਆਦਤ ਖੂਬ ਫਲੀ ਫੂਲੀ ਹੈ, ਕਿ ਰਾਜਾ ਸਮਝ ਬੈਠਾ ਹੈ ਜਿਸ ਵੇਲੇ ਜਿਹੜੀ ਗੱਲ ਮਨ ਵਿਚ ਆਉਂਦੀ ਹੈ ਉਸ ਨੂੰ ਬਕ ਦੇਣਾ ਹੀ ਕਰਤਵ ਹੈ । ਉਹ ਇਹ ਨਹੀਂ ਜਾਣਦਾ ਕਿ ਉਹ ਇਕ ਛੋਟੇ ਜਿਹੇ ਦੇਸ਼ ਕੋਡਗ ਦਾ ਰਾਜਾ ਹੈ । ਉਹ ਸਮਝਦਾ ਹੈ ਕਿ ਉਸਦੇ ਸਾਹਮਣੇ ਰੈਜ਼ਿਡੈਂਟ, ਗਵਰਨਰ ਅਤੇ ਗਵਰਨਰ ਜਨਰਲ ਹੀ ਕੀ ਇੰਗਲੈਂਡ ਦੀ ਰਾਣੀ ਤਕ ਦੀ ਕੁਝ ਨਹੀਂ ਹੈ । ਉਸ ਦੀ ਗੱਲਬਾਤ ਵਿਚ ਅਹੰਕਾਰ ਦੀ ਕੋਈ ਹੱਦ ਹੀ ਨਹੀਂ ਹੈ ।

"ਅਜਿਹੇ ਵਿਅਕਤੀ ਦੀ ਮੂੜ ਮੱਤ ਦੇ ਕਾਰਨ ਅੱਗ ਭੜਕਣ ਵਿਚ ਦੇਰ ਨਹੀਂ ਲੱਗੇਗੀ ।"

"ਕੋਡਗ ਦੇ ਰਾਜਾ ਦਾ ਸਾਡੇ 'ਤੇ ਹਮੇਸ਼ਾਂ ਵਿਸ਼ਵਾਸ ਰਿਹਾ ਹੈ । ਇਸ ਵਿਸਵਾਸ ਦੀ ਬੁਨਿਆਦ ਅੰਗਰੇਜ਼ ਸਰਕਾਰ ਦਾ ਡਰ ਹੈ । ਹੁਣ ਇਹ ਸੋਚਣ ਦੀ ਗੱਲ ਹੈ ਕਿ ਮਿੱਤਰ ਰਾਜਾ ਨਾਲ ਅਸੀਂ ਵਿਰੋਧੀ ਰੂਪ ਵਿਚ ਕਿਵੇਂ ਵਿਵਹਾਰ ਕਰ ਸਕਦੇ ਹਾਂ ? ਇਹ ਡਰ ਜਿੰਨਾਂ ਸਪੱਸ਼ਟ ਹੈ ਉਸਦਾ ਹਲ ਵੀ ਓਨਾ ਹੀ ਸਪੱਸ਼ਟ ਹੈ । ਉਹ ਮਿੱਤਰ ਹਨ । ਜੇ ਉਹ ਅਤਿਆਚਾਰ ਕਰਨ ਅਤੇ ਜਨਤਾ ਸਾਨੂੰ ਉਨ੍ਹਾਂ ਦੇ ਅਤਿਆ-ਚਾਰਾਂ ਤੋਂ ਬਚਾਉਣ ਦੀ ਗੱਲ ਕਹੇ ਤਾਂ ਸਾਡੇ ਸਾਹਮਣੇ ਇਕ ਹੀ ਕਰਤਵ ਰਹਿ ਜਾਂਦਾ ਹੈ । ਉਹ ਹੈ ਦੁਸ਼ਟ ਰਾਜਾ ਦੀ ਸਹਾਇਤਾ ਨਾ ਕਰਕੇ ਪੀੜਤ ਜਨਤਾ ਦੀ ਸਹਾਇਤਾ ਕਰਨਾ । ਉਹ ਕੰਪਨੀ ਵਲੋਂ ਪਹਿਲਾਂ ਹੀ ਅਪਣਾਈਆਂ ਗਈਆਂ ਨੀਤੀਆਂ ਤੋਂ ਸਪੱਸ਼ਟ ਹੋ ਜਾਂਦਾ ਹੈ ।

"ਮੈਸੂਰ ਦਾ ਰਾਜਾ ਸਾਡਾ ਮਿੱਤਰ ਸੀ ਅਤੇ ਹੁਣ ਵੀ ਸਾਡਾ ਮਿੱਤਰ ਹੈ। ਪਰ ਉਸ ਦਾ ਸ਼ਾਸਨ ਖਰਾਬ ਹੋਣ 'ਤੇ ਅਸੀਂ ਮੈਸੂਰ ਦੀ ਜਨਤਾ ਦੇ ਸੁਖ ਲਈ ਉਸ ਮਿੱਤਰ ਨੂੰ ਗੱਦੀ ਤੋਂ ਲਾਹਿਆ।

"ਜੇ ਇਹੋ ਸਮੱਸਿਆ ਉਤਪੰਨ ਹੋ ਜਾਵੇ ਤਾਂ ਕੋਡਗ ਦਾ ਵੀ ਇਹੋ ਹਲ ਹੈ। ਮੈਂ ਨਹੀਂ ਚਾਹੁੰਦਾ ਕਿ ਅਜਿਹੀਆਂ ਸਮੱਸਿਆਵਾਂ ਪੈਦਾ ਹੋਣ। ਜੇ ਹੋ ਹੀ ਜਾਣ ਤਾਂ ਉਨ੍ਹਾਂ ਨੂੰ ਹੱਲ ਕਰਨ ਵਿਚ ਮੈਂ ਝਿਜਕਦਾ ਨਹੀਂ।

"ਰਾਜਾ ਨੇ ਸਾਡੀ ਬੜੇ ਪ੍ਰੇਮ ਨਾਲ ਦੇਖ ਭਾਲ ਕੀਤੀ। ਆਦਰ ਅਤੇ ਮਹਿਮਾਨ-ਨਿਵਾਜੀ ਵਿਚ ਇਸ ਦੇਸ਼ ਦੀ ਜਨਤਾ ਉਦਾਰ ਦਿਲ ਹੈ। ਕੋਡਗ ਵਿਚ ਅਸੀਂ ਜਿਹੜੇ ਛੇ ਦਿਨ ਰਹੇ ਉਹ ਸੁਵਰਗਲੋਕ ਦੇ ਨਿਵਾਸ ਵਾਂਗ ਸਨ। ਉਸ ਸੁੱਖ ਵਿਚ ਇਕ ਹੀ ਘਾਟ ਸੀ: ਤੁਹਾਡੀ ਗੈਰ-ਹਾਜ਼ਰੀ। ਹਮੇਸ਼ਾਂ ਤੁਹਾਡਾ।" ਅਖੀਰ ਤੇ ਰੈਜ਼ਿਡੈਂਟ ਦੇ ਦਸਤਖਤ ਸਨ।

## 102

ਅੱਪਗੋਲ ਪਹੁੰਚਦਿਆਂ ਹੀ ਚੇਨਬਸਵੱਯਾ ਛੇਤੀ ਛੇਤੀ ਦੇਸ਼ ਛੱਡ ਕੇ ਬੈਂਗਲੂਰ ਦੀ ਯਾਤਰਾ ਦੀ ਤਿਆਰੀ ਵਿਚ ਜੁਟ ਗਿਆ। ਮਹੱਲ ਵਿਚ ਪੁੱਜਦੇ ਹੀ ਇਕੱਲਿਆਂ ਦੇਵੰਮਾ ਜੀ ਨਾਲ ਆਪਣੀ ਯੋਜਨਾ ਬਣਾਈ ਅਤੇ ਕਿਹਾ, ਅੱਜ ਜਾਂ ਕਲ ਹੀ ਚਲ ਪੈਣਾ ਹੈ। ਤਿਆਰ ਹੋ ਜਾਓ।

"ਬੈਂਗਲੂਰ ਚਲਾਂਗੇ?"

"ਹਾਂ ਸਾਹਬ ਨੂੰ ਕਿਹਾ ਸੀ। ਉਹ ਸਾਡੇ ਵਲੋਂ ਝਗੜਾ ਕਰਨਗੇ। ਤੇਰੇ ਭਰਾ ਨੇ ਠੀਕ ਵਰਤਾਓ ਕਰਨ ਦਾ ਵਚਨ ਦਿਤਾ ਤਾਂ ਵਾਪਸ ਆਵਾਂਗੇ। ਜੇ ਉਸ ਨੇ ਹੱਠ ਕੀਤਾ ਤਾਂ ਉਸ ਨੂੰ ਗੱਦੀ ਤੋਂ ਲਹਾ ਕੇ ਤੁਸੀਂ ਗੱਦੀ ਤੇ ਬਹਿ ਸਕਦੀ ਹੋ।"

"ਜੇ ਸਾਰਾ ਕੁਝ ਠੀਕ ਢੰਗ ਨਾਲ ਹੋ ਗਿਆ ਤਾਂ ਚੰਗਾ ਹੈ, ਨਹੀਂ ਤਾਂ ਸੰਕਟ ਵਿਚ ਪੈ ਜਾਵਾਂਗੇ।"

"ਹੁਣ ਜਿਹੋ ਜਿਹੀ ਹਾਲਤ ਹੈ ਇਸ ਤੋਂ ਵਧ ਭੈੜੀ ਹੋਰ ਕੀ ਹੋਵੇਗੀ? ਏਥੇ ਤਾਂ ਜਾਨ ਹਰ ਪਲ ਸੂਲੀ ਤੇ ਚੜ੍ਹੀ ਰਹਿੰਦੀ ਹੈ। ਇਸ ਤੋਂ ਤਾਂ ਉਹ ਹੀ ਚੰਗਾ ਹੈ।"

"ਹਾਂ। ਅਜਿਹਾ ਹੁੰਦਿਆਂ ਵੀ ਸਾਰਿਆਂ ਸਾਹਮਣੇ ਭਰਾ ਦੇ ਅਪਮਾਨ ਦੀ ਗੱਲ ਕਰ ਦਿਤੀ। ਸੂਰੱਪਾ ਨੇ ਅਜਿਹਾ ਕਿਉਂ ਕੀਤਾ?"

"ਉਸ ਦੀ ਕਹਾਣੀ ਬਹੁਤ ਲੰਬੀ ਹੈ। ਸੂਰੱਪਾ ਹੀ ਨਹੀਂ ਉਸ ਦਾ ਪਿਓ ਵੀ ਸਵਰਗ ਤੋਂ ਉਤਰ ਆਉਂਦਾ ਤਾਂ ਉਸ ਪਾਣੇ ਦੇ ਬ੍ਰਾਹਮਣ ਦੀ ਜ਼ਬਾਨ ਰੋਕਣਾ ਸੰਭਵ ਨਹੀਂ ਸੀ। ਉਸ ਦੀ ਪਤਨੀ ਨੂੰ ਇਹ ਚੁਰਾ ਲਿਆਏ ਸਨ। ਕਿਸੇ ਤਰ੍ਹਾਂ ਉਸ ਨੇ ਉਸ ਨੂੰ ਛੁਡਾ ਲਿਆ। ਖੇਡ ਖੇਡ ਵਿਚ ਇਕ ਸ਼ੈਤਾਨ ਨੇ ਦੂਜੇ ਸ਼ੈਤਾਨ ਦੇ ਮੂੰਹ ਉਤੇ ਥੁਕ ਕੇ ਆਪਣੀ ਜਲਣ ਮਿਟਾ ਲਈ।"

"ਉਸ ਦੀ ਜਲਣ ਮਿਟ ਗਈ ਪਰ ਸਾਡੀ ਤਾਂ ਜਾਨ ਉਤੇ ਆ ਬਣੀ ਹੈ।"

"ਓਏ ਚਾਰ ਦਿਨ ਦੀ ਗੱਲ ਹੀ ਤਾਂ ਹੈ ਫੇਰ ਤਾਂ ਤੁਸੀਂ ਹੀ ਰਾਣੀ ਬਣ ਜਾਣਾ ਹੈ।"

"ਸਾਡੀ ਕਿਸਮਤ ਵਿਚ ਇਹ ਨਹੀਂ ਲਿਖਿਆ ਹੋਇਆ।"

"ਛੱਡੋ ਇਹ ਸਾਰਾ ਕੁਝ ਕਿਸ ਨੇ ਵੇਖਿਆ ਹੈ? ਇਹ ਸਾਡੇ ਹੱਥ ਦੀ ਗੱਲ ਨਹੀਂ। ਪਰ ਜੇ ਤੁਹਾਡੇ ਭਰਾ ਦੀ ਅਕਲ ਟਿਕਾਣੇ ਨਾ ਲਿਆਂਦੀ ਤਾਂ ਮੇਰਾ ਨਾਮ ਚੇਨਬਸਵ ਨਹੀਂ ਹੈ।"

"ਠੀਕ ਹੈ, ਚਾਰ ਗਹਿਣੇ-ਕਪੜੇ ਹੀ ਤਾਂ ਬੰਨਣੇ ਹਨ। ਤਿਆਰੀ ਵਿਚ ਕਿੰਨੀ ਕੁ ਦੇਰ ਲਗਦੀ ਹੈ। ਜਦੋਂ ਚਲਣਾ ਹੋਵੇਗਾ ਚਲ ਪਵਾਂਗੀ। ਪ੍ਰਬੰਧ ਤੁਸੀਂ ਕਰ ਲਵੋ।"

ਚੇਨਬਸਵ ਦੇ ਪਰਿਵਾਰ ਵਿਚ ਕਾਫ਼ੀ ਨੌਕਰ ਚਾਕਰ ਸਨ। ਸਾਰੇ ਵਿਸ਼ਵਾਸ਼ ਯੋਗ ਆਦਮੀ ਸਨ। ਉਹ ਆਪਣੇ ਸੁਆਮੀ ਦੀ ਆਗਿਆ ਜਾਨ ਦੀ ਬਾਜ਼ੀ ਲਾ ਕੇ ਪੂਰਾ ਕਰਨ ਵਾਲੇ ਸਨ। ਚੇਨਬਸਵ ਨੇ ਚੋਮਾ ਨੂੰ ਬੁਲਾਇਆ ਅਤੇ ਕਿਹਾ, "ਤੁਹਾਨੂੰ ਛੇ ਆਦਮੀਆਂ ਨੂੰ ਅੱਜ ਜਾਂ ਕਲ੍ਹ ਕਿਸੇ ਕੰਮ ਉਤੇ ਜਾਣਾ ਪਵੇਗਾ। ਘੋੜੇ ਤਿਆਰ ਰਖੋ।" ਚੋਮਾ ਨੇ 'ਜੋ ਹੁਕਮ' ਕਹਿ ਕੇ ਸਿਰ ਝੁਕਾ ਲਿਆ।

ਪਰ ਚੇਨਬਸਵ ਨੇ ਇਸ ਕੰਮ ਨੂੰ ਜਿੰਨਾ ਸੌਖਾ ਸਮਝਿਆ ਸੀ ਸੌਖਾ ਨਹੀਂ ਸੀ। ਉਸੇ ਸ਼ਾਮ ਨੂੰ ਮਡਕੇਰੀ ਤੋਂ ਬਸਵ ਦੇ ਭੇਜੇ ਹੋਏ ਸਿਪਾਹੀ ਅੱਪਗੋਲ ਦੇ ਪਹਿਰੇ ਲਈ ਪੁਜੇ।

ਇਨ੍ਹਾਂ ਦੇ ਆਉਣ ਦੀ ਸੂਚਨਾ ਮਿਲਦਿਆਂ ਹੀ ਚੇਨਬਸਵੱਯਾ ਸਮਝ ਗਿਆ ਕਿ ਰਾਜਾ ਨੇ ਇਨ੍ਹਾਂ ਨੂੰ ਭੇਜਿਆ ਹੈ। ਹੁਣ ਉਨ੍ਹਾਂ ਦੇ ਉਸ ਦੀ ਪਤਨੀ ਅਤੇ ਬੱਚੇ ਕੈਦੀ ਹਨ। ਦੇਵੰਮਾ ਜੀ ਵੀ ਇਹ ਗੱਲ ਸਮਝ ਗਈ। ਰਾਜਮਹੱਲ ਦੀ ਕੈਦ ਤੋਂ ਰਿਹਾ ਹੋਇਆਂ ਮੁਸ਼ਕਲ ਨਾਲ ਚਾਰ ਮਹੀਨੇ ਨਹੀਂ ਹੋਏ ਸਨ। ਹੁਣ ਉਨ੍ਹਾਂ ਨਾਲ ਉਸ ਦਾ ਪਤੀ ਅਤੇ ਬੱਚੇ ਵੀ ਬੰਦੀ ਬਣ ਗਏ ਸਨ। ਇਹ ਸੋਚ ਸੋਚ ਕੇ ਉਹ ਦੁਖੀ ਹੋਣ ਲੱਗੀ। ਉਸ ਦੀਆਂ ਅੱਖਾਂ ਵਿਚੋਂ ਹੰਝੂਆਂ ਦੀ ਧਾਰ ਵਹਿਣ ਲੱਗੀ। ਅਜਿਹੇ ਦਿਨ ਵੇਖਣ ਲਈ ਇਹ ਬੱਚਾ ਕਿਉਂ ਪੈਦਾ ਹੋਇਆ ਸੀ? ਇਹ ਸੋਚ ਕੇ ਉਸ ਦਾ ਗਲਾ ਭਰ ਆਇਆ।

ਰਾਤ ਨੂੰ ਚੇਨਬਸਵਯ ਨੇ ਕਿਹਾ, "ਕਲ੍ਹ ਜਾਂ ਪਰਸੋਂ ਨੌਕਰਾਂ ਲਈ ਕੈਲ੍ਹ ਦੇ ਤਿਉਹਾਰ ਦਾ ਪ੍ਰਬੰਧ ਕਰੋ। ਰਾਤ ਨੂੰ ਸਾਰੇ ਭੋਜਨ ਕਰਨ। ਅੱਗੇ ਦੀ ਗੱਲ ਬਾਅਦ ਵਿਚ ਦੱਸਾਂਗਾ।" ਚੋਮਾ ਨੂੰ ਵੀ ਇਹ ਗੱਲ ਸਮਝਾਈ।

ਉਸ ਦਿਨ ਰਾਜਮਹੱਲ ਵਿਚ ਕੈਲ੍ਹ ਦਾ ਤਿਉਹਾਰ ਮਨਾਇਆ ਗਿਆ। ਦੁਪਹਿਰ ਦੀਆਂ ਖੇਡਾਂ ਵਿਚ ਮਹੱਲ ਦੇ ਲੋਕਾਂ ਦੇ ਨਾਲ ਮਡਕੇਰੀ ਤੋਂ ਆਏ ਹੋਏ ਲੋਕ ਵੀ ਸ਼ਾਮਲ ਹੋਏ।

ਰਾਤ ਨੂੰ ਇਨ੍ਹਾਂ ਸਾਰਿਆਂ ਲਈ ਤਿਉਹਾਰ ਦਾ ਭੋਜਨ ਸੀ। ਚੇਨਬਸਵੱਯਾ ਨੇ ਬਸਵ ਵਲੋਂ ਪਹਿਰੇ ਲਈ ਭੇਜੇ ਗਏ ਪਹਿਰੇਦਾਰਾਂ ਨੂੰ ਇਕ ਪੰਕਤੀ ਵਿਚ ਬਠਾਇਆ ਅਤੇ ਉਨ੍ਹਾਂ ਦੀ ਖੀਰ ਵਿਚ ਕਾਫ਼ੀ ਅਫ਼ੀਮ ਘੋਲ ਕੇ ਮਿਲਾ ਦਿਤੀ। ਦੇਵੰਮਾ ਜੀ ਨੂੰ

ਤਿਆਰ ਰਹਿਣ ਲਈ ਕਿਹਾ ਅਤੇ ਚੋਮਾ ਨੂੰ ਆਪਣੀ ਯੋਜਨਾ ਦਾ ਸੰਕੇਤ ਦੇ ਦਿਤਾ।

ਅਫ਼ੀਮ ਅਤੇ ਹੋਰ ਅਜਿਹੀਆਂ ਨਸ਼ੇ ਵਾਲੀਆਂ ਚੀਜ਼ਾਂ ਉਨੀਂ ਦਿਨੀਂ ਮਹੱਲਾਂ ਵਿਚ ਲੋੜੀਂਦੀ ਮਾਤਰਾ ਵਿਚ ਰਹਿੰਦੀਆਂ ਸਨ। ਰਾਜਮਹੱਲ ਦੇ ਜੀਵਨ ਵਿਚ ਜਿੰਨਾ ਅਨਾਜ ਦਾ ਮਹੱਤਵ ਸੀ ਉਤਨਾ ਹੀ ਜ਼ਹਿਰ ਦਾ। ਜੀਵਨ ਦੀ ਸਹੀ ਹੱਦ ਟੱਪ ਕੇ ਜੀਵਨ ਬਤੀਤ ਕਰਨ ਵਾਲੇ ਲਈ ਅਨਾਜ ਤੋਂ ਵਧ ਜ਼ਹਿਰ ਪਿਆਰਾ ਹੁੰਦਾ ਹੈ।

ਰਾਤ ਵੇਲੇ ਅੱਧੀ ਰਾਤ ਤਕ ਦੋ ਆਦਮੀਆਂ ਨੇ ਅਤੇ ਬਾਅਦ ਦੀ ਅੱਧੀ ਰਾਤ ਤੋਂ ਦੂਜੇ ਦੋ ਆਦਮੀਆਂ ਨੇ ਪਹਿਰਾ ਦੇਣਾ ਸੀ। ਚਾਰ ਆਦਮੀ ਤਾਂ ਸੌਂ ਗਏ। ਦੋ ਪਹਿਰੇ ਉਤੇ ਆਏ ਅਤੇ ਉਨ੍ਹਾਂ ਨੇ ਇਕ ਦੋ ਚੱਕਰ ਕੱਟੇ। ਦੋਨੋਂ ਜਦੋਂ ਜਾਗੇ ਤਾਂ ਊਂਘਣ ਲੱਗੇ। ਤਾਂ ਇਕ ਨੇ ਦੂਜੇ ਤੋਂ ਪੁਛਿਆ, "ਅੱਜ ਅੱਖਾਂ ਇਸ ਤਰ੍ਹਾਂ ਕਿਉਂ ਬੰਦ ਹੁੰਦੀਆਂ ਜਾ ਰਹੀਆਂ ਹਨ ?" ਫੇਰ ਥੋੜ੍ਹੀ ਦੇਰ ਬਾਅਦ ਉਨ੍ਹਾਂ ਵਿਚੋਂ ਵੱਡਾ ਬੋਲਿਆ, "ਮੈਂ ਜ਼ਰਾ ਲੇਟ ਲਵਾਂ, ਥੋੜ੍ਹੀ ਦੇਰ ਤਕ ਜਗਾ ਦੇਵੀਂ," ਇਹ ਕਹਿ ਕੇ ਉਹ ਚਬੂਤਰੇ ਉਤੇ ਪੈ ਗਿਆ। ਉਸ ਨੂੰ ਜਗਾਂਦਿਆਂ ਜਗਾਂਦਿਆਂ ਛੋਟਾ ਵੀ ਅੱਧੇ ਘੰਟੇ ਬਾਅਦ ਨੀਂਦ ਨਾ ਰੋਕ ਸਕਣ ਕਰਕੇ ਸੌਂ ਗਿਆ।

ਇਨ੍ਹਾਂ ਸਾਰਿਆਂ ਨੂੰ ਤਨ ਬਦਨ ਦੀ ਸੁੱਧ ਬੁਧ ਭੁਲਾ ਕੇ ਸੌਂ ਜਾਣ ਦੀ ਇੰਤਜ਼ਾਰ ਵਿਚ ਛਡ ਕੇ ਚੋਮਾ ਨੇ ਚੇਨਬਸਵੱਯਾ ਨੂੰ ਕਿਹਾ, "ਹੁਣ ਚਲੋ, ਮਾਲਕ।" ਦੇਵੰਮਾ ਜੀ ਤਿਆਰ ਬੈਠੀ ਸੀ। ਚੋਮਾ ਨੇ ਸੁੱਤੇ ਹੋਏ ਬੱਚੇ ਦਾ ਪਾਲਣਾ ਚੁਕ ਲਿਆ।

ਦੋ ਘੋੜੇ ਮਹੱਲ ਦੇ ਸਾਹਮਣੇ ਦੀ ਢਲਾਨ ਤੋਂ ਅੱਗੇ ਦਰਖ਼ਤਾਂ ਦੀ ਓਟ ਵਿਚ ਖੜੇ ਸਨ। ਇਹ ਲੋਕ ਮਹੱਲ ਦੇ ਪਛਵਾੜੇ ਤੋਂ ਨਿਕਲ ਕੇ ਚੁਪ ਚੁਪੀਤੇ ਚੱਕਰ ਕਟਦੇ ਹੋਏ ਨਾਲ ਪਾਰ ਕਰਕੇ ਘੋੜਿਆਂ ਕੋਲ ਪੁਜੇ।

ਚੇਨਬਸਵੱਯਾ ਇਕ ਘੋੜੇ ਉਤੇ ਸਵਾਰ ਹੋ ਗਿਆ। ਦੇਵੰਮਾ ਜੀ ਉਸ ਦੇ ਪਿਛੇ ਉਸ ਦੀ ਕਮਰ ਫੜ ਕੇ ਬੈਠ ਗਈ। ਚੋਮਾ ਇਕ ਘੋੜੇ ਤੇ ਸਵਾਰ ਹੋਇਆ, ਸਾਥੀ ਤੁਰਕ ਨੂੰ ਘੋੜੇ ਉਤੇ ਸਵਾਰ ਹੋਣ ਲਈ ਕਹਿ ਕੇ ਪਾਲਣਾ ਉਸ ਨੂੰ ਫੜਾਇਆ ਅਤੇ ਆਪ ਇਕ ਚਿੱਟੇ ਘੋੜੇ ਨੂੰ ਨਾਲ ਨਾਲ ਚਲਾਉਂਦੇ ਹੋਏ ਅੱਗੇ ਵਧਿਆ। ਇਸ ਤੋਂ ਪਿਛੇ ਉਗਰੀ ਜਿਹੜਾ ਉਸ ਨਾਲੋਂ ਛੋਟਾ ਸੀ ਇਕ ਘੋੜੇ ਉਤੇ ਚੜ੍ਹ ਕੇ ਅਤੇ ਇਕ ਖਾਲੀ ਘੋੜੇ ਨੂੰ ਨਾਲ ਲੈ ਕੇ ਚਲ ਪਿਆ।

ਹੁਣ ਚੌਕਸੀ ਦੀ ਲੋੜ ਨਹੀਂ ਸੀ। ਫੇਰ ਵੀ ਸੌ ਕੁ ਗਜ਼ ਦੀ ਦੂਰੀ ਤਕ ਰਸਤਾ ਹੌਲੀ ਹੌਲੀ ਪਾਰ ਕਰਕੇ, ਬਾਅਦ ਵਿਚ ਤੇਜ਼ੀ ਨਾਲ ਸਾਹਮਣੇ ਘਾਟੀ ਵਲੋਂ ਅੱਗੇ ਵਧੇ।

# 5. ਕਥਾ ਪੂਰਣ

## 103

ਅੱਪਗੌਲ ਵਲ ਸਿਪਾਹੀ ਭੇਜ ਕੇ ਰਾਜਾ ਨੇ ਬਸਵ ਨੂੰ ਕਿਹਾ, "ਓਏ ਲੰਗੜੇ ਨਾਟਕ ਵੇਲੇ ਉਹ ਵਸੀਕੇ ਵਾਲਾ ਬੁੱਢਾ ਉਥੇ ਖੜ੍ਹਾ ਖੜ੍ਹਾ ਉਸ ਬਾਹਮਣ ਦੇ ਮੁੰਡੇ ਨੂੰ ਹੌਸਲਾ ਦੇ ਰਿਹਾ ਸੀ, ਉਸ ਨੂੰ ਫੜ ਕੇ ਮੰਗਵਾ ਜ਼ਰਾ ਪੁਛਗਿਛ ਤਾਂ ਕਰਾਂ ?"

ਉਨ੍ਹਾਂ ਨੂੰ ਸਿਰਫ਼ ਏਨਾ ਹੀ ਪਤਾ ਸੀ ਕਿ ਬੁੱਢੇ ਨੇ ਉਥੇ ਕੁਝ ਕਿਹਾ ਸੀ, ਪਰ ਉਨ੍ਹਾਂ ਨੂੰ ਇਹ ਨਹੀਂ ਪਤਾ ਸੀ ਕਿ ਉਹ ਉਨ੍ਹਾਂ ਦੇ ਖ਼ਿਲਾਫ਼ ਨਹੀਂ ਬੋਲਿਆ ਸੀ। ਬਸਵ ਨੇ ਕਿਹਾ, "ਉਸ ਨੂੰ ਬੁਲਾਉਣ ਦੀ ਕੀ ਲੋੜ ਹੈ ਮਾਲਕ। ਮੈਂ ਜਾਂਚ ਪੜਤਾਲ ਕਰ ਲੈਂਦਾ ਹਾਂ।"

ਇਸ ਦੇ ਨਾਲ ਨਾਲ ਬਸਵ ਨੂੰ ਇਸ ਲੰਗੜੇ ਭਿਖਾਰੀ ਉਤੇ ਵੀ ਗੁੱਸਾ ਸੀ ਜਿਸ ਨੇ ਭੰਗੀ ਦਾ ਪਾਰਟ ਕਰਦੇ ਹੋਏ ਝੂਠ ਮੂਠ ਹੀ ਆਪਣਾ ਨਾਂ ਬਸਵ ਦਸ ਕੇ ਉਸ ਨੂੰ ਮਜ਼ਾਕ ਦਾ ਨਿਸ਼ਾਨਾ ਬਣਾਇਆ ਸੀ। ਉਸ ਨੇ ਉਸ ਨੂੰ ਫੜ ਕੇ ਚੰਗੀ ਠੁਕਾਈ ਕਰਾਉਣ ਦਾ ਫ਼ੈਸਲਾ ਕੀਤਾ।

ਇਹ ਦੂਜਾ ਕੰਮ ਉਸੇ ਵੇਲੇ ਕੀਤਾ ਜਾ ਸਕਦਾ ਸੀ। ਭਿਖਾਰੀ ਨੂੰ ਫੜਨ ਲਈ ਦੋ ਆਦਮੀ ਭੇਜੇ।

ਲੰਗੜਾ ਭਿਖਾਰੀ ਲੱਕਾ ਨਾਟਕ ਖ਼ਤਮ ਹੁੰਦਿਆਂ ਹੀ ਸਮਝ ਗਿਆ ਸੀ ਕਿ ਹੁਣ ਉਸ ਦੀ ਸ਼ਾਮਤ ਆਏਗੀ। ਨਾਟਕ ਵਿਚ ਹਿੱਸਾ ਲੈਣ ਲਈ ਜਦੋਂ ਲੋਕਾਂ ਨੇ ਉਸ ਨੂੰ ਕਿਹਾ ਸੀ ਤਾਂ ਉਸ ਨੂੰ ਪਤਾ ਨਹੀਂ ਸੀ ਕਿ ਕੀ ਖੇਲ ਹੋਵੇਗਾ। ਉਸ ਨੇ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ ਕਿ ਇਸ ਖੇਲ ਵਿਚ ਰਾਜਾ ਅਤੇ ਲੰਗੜੇ ਮੰਤਰੀ ਦਾ ਮਜ਼ਾਕ ਉਡਾਇਆ ਜਾਵੇਗਾ। ਉਸ ਨੂੰ ਕਿਹਾ ਗਿਆ ਸੀ ਕਿ ਜੋ ਤੇਰੀ ਸਮਝ ਵਿਚ ਆਏ ਉਹ ਹੀ ਕਹਿਣਾ। ਸੂਰਯ ਨਰਾਇਣੱਯਾ ਉਸੇ ਨਾਲ ਕੰਮ ਚਲਾ ਲਵੇਗਾ ਅਤੇ ਨਾਲ ਹੀ ਇਹ ਵੀ ਦੱਸ ਦੇਵੇਗਾ ਕਿ ਤੂੰ ਕੀ ਕਹਿਣਾ ਹੈ। ਨਾਮ ਪੁਛਣ 'ਤੇ ਬਸਵ ਦੱਸਣਾ।

ਉਸ ਨੂੰ ਇਸ ਗੱਲ ਦੀ ਖ਼ੁਸ਼ੀ ਸੀ ਕਿ ਰਾਜਾ ਅਤੇ ਦੂਰ ਤੋਂ ਆਏ ਹੋਏ ਅੰਗਰੇਜ਼ ਮਹਿਮਾਨਾਂ ਸਾਹਮਣੇ ਉਸ ਨੂੰ ਨਾਟਕ ਵਿਚ ਹਿੱਸਾ ਲੈਣ ਦਾ ਮੌਕਾ ਮਿਲੇਗਾ।

ਉਹ ਇਸੇ ਖ਼ੁਸ਼ੀ ਵਿਚ ਰੰਗਮੰਚ 'ਤੇ ਆਇਆ ਸੀ। ਉਹ ਸੂਰਯਨਾਰਾਇਣ ਰਾਜਾ ਅਤੇ ਬਸਵ ਦਾ ਮਜ਼ਾਕ ਬਣਾ ਰਿਹਾ ਹੈ, ਇਹ ਉਸ ਦੀ ਸਮਝ ਵਿਚ ਨਾ ਆਇਆ। ਪਰ ਜਦੋਂ ਰਾਜਾ ਗਰਜਿਆ ਅਤੇ ਬਸਵ ਉਠ ਖੜ੍ਹਾ ਹੋਇਆ ਅਤੇ ਮਾਚਾ ਸੋਚ ਉਸ ਵਲ ਵਧਿਆ ਤਾਂ ਲੋਕਾਂ ਨੂੰ ਸਮਝ ਵਿਚ ਆਇਆ ਕਿ ਕੁਝ ਗੜਬੜ ਹੋ ਗਈ ਹੈ। ਲੋਕਾਂ ਦੀ ਭੀੜ ਨੇ ਸਾਰਿਆਂ ਪਾਸਿਆਂ ਤੋਂ ਘੇਰ ਕੇ ਉਸ ਨੂੰ ਅਤੇ ਸੂਰਯਨਾਰਾਇਣ ਨੂੰ ਲੰਘਾ ਦਿੱਤਾ। ਰਾਜਮਹੱਲ ਦੀ ਹੱਦ ਪਾਰ ਕਰਦਿਆਂ ਹੀ ਉਸ ਨੂੰ ਗਲੀ ਵਿਚ ਧੱਕਾ ਦੇਂਦੇ ਹੋਏ ਕਿਹਾ, "ਇਸ ਵੇਲੇ ਕਿਤੇ ਲੁਕ ਜਾ ਅਤੇ ਕਲ੍ਹ ਵੇਖ ਲਵਾਂਗੇ।"

ਲੋਕਾਂ ਨੂੰ ਇਹ ਚੰਗੀ ਤਰ੍ਹਾਂ ਪਤਾ ਸੀ ਕਿ ਰਾਜਾ ਨਾਰਾਜ਼ ਹੋ ਜਾਵੇ ਤਾਂ ਬਚਾਉਣ ਵਾਲਾ ਕੋਈ ਨਹੀਂ ਹੈ। ਹੁਣ ਮਡਕੇਰੀ ਤੋਂ ਦਾਣਾ-ਪਾਣੀ ਉਠ ਗਿਆ ਹੈ। ਮੈਸੂਰ ਚਲੇ ਜਾਣਾ ਹੀ ਠੀਕ ਰਹੇਗਾ। ਇਹ ਸੋਚ ਕੇ ਬਹੁਤ ਨਿਰਾਸ਼ਾ ਨਾਲ ਉਹ ਸਵੇਰ ਹੋਣ ਤੋਂ ਪਹਿਲਾਂ ਹੀ ਕੁਸ਼ਾਲ ਨਗਰ ਵਲ ਚੱਲ ਪਿਆ।

ਬਸਵ ਵਲੋਂ ਉਸ ਨੂੰ ਫੜਨ ਲਈ ਭੇਜੇ ਗਏ ਆਦਮੀਆਂ ਨੂੰ ਜਦੋਂ ਇਹ ਆਪਣੇ ਹਮੇਸ਼ਾਂ ਬੈਠਣ ਵਾਲੀ ਥਾਂ 'ਤੇ ਨਾ ਮਿਲਿਆ ਤਾਂ ਇਹ ਪੁਛਗਿਛ ਕੀਤੀ ਕਿ ਉਹ ਕਿਥੇ ਜਾ ਸਕਦਾ ਹੈ। ਇਕ ਬੁੱਢੀ ਨੇ ਇਹ ਨਾ ਜਾਣਦਿਆਂ ਕਿ ਲੱਕਾ ਨੂੰ ਕਿਉਂ ਲੱਭਿਆ ਜਾ ਰਿਹਾ ਹੈ ਇਨ੍ਹਾਂ ਨੂੰ ਦਸਿਆ ਕਿ ਉਹ ਉਸ ਪਾਸੇ ਗਿਆ ਹੈ। ਭਿਖਾਰੀ ਇਕ ਪਿੰਡ ਵਿਚ ਭੀਖ ਮੰਗ ਰਿਹਾ ਸੀ। ਬਸਵ ਦਾ ਆਦਮੀ ਉਸ ਦੇ ਸਿਰ ਉਤੇ ਜਮਦੂਤ ਵਾਂਗ ਪੁਜ ਗਿਆ। ਉਸ ਨੇ ਇਕ ਲੱਤ ਏਨੇ ਜ਼ੋਰ ਨਾਲ ਉਸ ਦੇ ਮਾਰੀ ਕਿ ਸਾਰਾ ਖਾਧਾ-ਪੀਤਾ ਨਿਕਲ ਗਿਆ। ਉਸ ਦੇ ਹੱਥ ਰੱਸੀ ਨਾਲ ਬੰਨ੍ਹ ਕੇ ਵਾਪਸ ਮਡਕੇਰੀ ਲਿਆ ਕੇ ਬਸਵ ਸਾਹਮਣੇ ਖੜਾ ਕੀਤਾ ਗਿਆ।

ਬਸਵ ਕੁੱਤਿਆਂ ਦੇ ਵਾੜੇ ਦੀ ਦੇਖਭਾਲ ਕਰ ਰਿਹਾ ਸੀ। ਉਸੇ ਵੇਲੇ ਉਹ ਉਸ ਦੇ ਮਥੇ ਲੱਗਿਆ। ਮੰਤਰੀ ਨੇ ਉਸ ਗਰੀਬ ਨੂੰ ਬਹੁਤ ਗਾਲਾਂ ਕੱਢੀਆਂ।

ਉਹ ਗਰਜਿਆ, "ਸਾਡਾ ਮਜ਼ਾਕ ਉੜਾਨ ਲਇਕ ਚਰਬੀ ਚੜ੍ਹ ਗਈ ਏ ਭੀਖ ਦਾ ਅਨਾਜ ਖਾ ਖਾ ਕੇ, ਸੂਰ ਬੱਚੇ।" ਡਰ ਦੇ ਮਾਰਿਆਂ ਭਿਖਾਰੀ ਦੀ ਜ਼ਬਾਨ ਨਾ ਖੁਲੀ। ਬਸਵ ਹੱਥੋਂ ਖਾਣਾ ਖਾ ਰਹੇ ਦਸ ਕੁ ਕੁੱਤੇ ਉਸ ਵਲ ਸ਼ੇਰ ਵਾਂਗ ਵੇਖ ਰਹੇ ਸਨ। ਬਸਵ ਦਾ ਚੇਹਰਾ ਅਤੇ ਕੁੱਤਿਆਂ ਦੀਆਂ ਅੱਖਾਂ ਉਸ ਨੂੰ ਯਮਲੋਕ ਵਾਂਗ ਦਿਖਾਈ ਦੇ ਰਹੀਆਂ ਸਨ। ਡਰ ਦਾ ਮਾਰਿਆ ਹਕਲਾਂਦਾ ਹੋਇਆ ਉਹ ਬੋਲਿਆ, "ਅਯੋਧਯਾ! ਨਹੀਂ ਮਹਾਰਾਜ ਉਨ੍ਹਾਂ ਨੇ ਕਿਹਾ ਸੀ ਕਿ ਰਾਜਾ ਅਤੇ ਮੰਤਰੀ ਦੀ ਤਾਰੀਫ਼ ਵਿਚ ਖੇਲ ਖੇਲਾਂਗੇ। ਤੂੰ ਮੰਤਰੀ ਦਾ ਪਾਰਟ ਕਰ, ਇਨਾਮ ਦਿਆਂਗੇ।"

"ਮੈਂ ਲੰਗੜਾ ਹਾਂ। ਅਤੇ ਮੇਰਾ ਮਜ਼ਾਕ ਉੜਾਨ ਲਈ ਉਨ੍ਹਾਂ ਨੇ ਤੈਨੂੰ ਬੁਲਾਇਆ

"ਹਾਏ ਮੇਰੇ ਭਗਵਾਨ, ਮੈਨੂੰ ਕੀ ਪਤਾ ? ਬੁਲਾਇਆ, ਮੈਂ ਚਲਾ ਗਿਆ। ਗੜਬੜ ਹੋ ਗਈ।"

"ਲੰਗੜੇਪਣ ਦੀ ਗੱਲ ਤਾਂ ਤੂੰ ਅਣਜਾਣਪੁਣੇ ਵਿਚ ਕਰ ਦਿਤੀ। ਪਰ ਜਦੋਂ ਤੇਰਾ ਨਾਂ ਪੁਛਿਆ ਸੀ ਤਾਂ ਤੂੰ "ਬਸਵ" ਦਸਿਆ ਤੇਰਾ ਨਾਮ ਬਸਵ ਹੈ ?"

"ਹਾਏ ਹਾਏ ਮੇਰੇ ਭਗਵਾਨ, ਮੈਨੂੰ ਬਸਵ ਕਹਿਣ ਲਈ ਮੇਰੇ ਮਾਂ-ਬਾਪ ਕਿਥੇ ਸਨ ? ਮੈਂ ਤਾਂ ਇਕ ਯਤੀਮ ਹਾਂ। ਕਿਸੇ ਨੇ ਮੈਨੂੰ ਲੰਗੜਾ ਲੱਕਾ ਕਹਿ ਦਿਤਾ। ਬਸ ਉਹ ਹੀ ਬਣ ਗਿਆ। ਮੈਂ ਬਸਵ ਕਿਵੇਂ ਬਣ ਸਕਦਾ ਹਾਂ।"

"ਤਾਂ ਤੂੰ ਆਪਣਾ ਨਾਂ ਬਸਵ ਕਿਉਂ ਦਸਿਆ ?"

"ਮੰਤਰੀ ਬਸਵੱਯਾ ਬਹੁਤ ਬੁਧੀਮਾਨ ਹੈ, ਇਸ ਦਸਣਾ ਹੈ। ਮੰਤਰੀ ਦਾ ਮਤਲਬ ਬਸਵੱਯਾ ਹੈ। ਦੂਜਾ ਮੇਰਾ ਨਾਮ ਮੰਤਰੀ ਯੋਗ ਨਹੀਂ। ਇਸ ਲਈ ਉਨ੍ਹਾਂ ਨੇ ਜੋ ਕੁਝ ਸਿਖਾਇਆ ਉਹ ਹੀ ਮੈਂ ਕਹਿ ਦਿਤਾ ਮੇਰੇ ਭਗਵਾਨ। ਜਿਹੜੀ ਗੱਲ ਸੀ ਖਤਮ ਹੋ ਗਈ। ਹੁਣ ਮਨ ਉਦਾਰ ਕਰਕੇ ਮਾਫ ਕਰ ਦਿਓ।"

"ਉਏ ਗਧੇ ਦੇ ਬੱਚੇ। ਨਾ ਖੇਡਣ ਵਾਲੇ ਨਾਟਕ ਨੂੰ ਖੇਲ੍ਹ ਕੇ ਹੁਣ ਗਿੜਗਿੜਾ ਰਿਹਾ ਏਂ। ਹਰਾਮਜਾਦੇ," ਕਹਿ ਕੇ ਬਸਵ ਨੇ ਚਾਰ ਕਦਮ ਅੱਗੇ ਵਧ ਕੇ ਆਪਣੇ ਹੱਥ ਵਿਚ ਫੜੇ ਚਾਬੁਕ ਨਾਲ ਉਸ ਦੇ ਸਿਰ ਅਤੇ ਮੋਢਿਆਂ ਉਤੇ ਤਾੜ ਤਾੜ ਟਿਕਾ ਦਿਤੀਆਂ। ਦੂਜੇ ਹੀ ਪਲ ਪਤਾ ਨਹੀਂ ਕਿਵੇਂ ਬਸਵ ਦੇ ਇਸ਼ਾਰੇ 'ਤੇ ਮਾਲਕ ਦਾ ਗੁੱਸਾ ਪਛਾਣ ਕੇ ਇਕ ਕੁੱਤਾ ਉਛਲ ਕੇ ਅਗੇ ਆਇਆ। ਉਸ ਨੇ ਭਿਖਾਰੀ ਦੀ ਗਰਦਨ ਨੋਚ ਸੁਟੀ। ਭੌਂਕ ਕੇ ਉਸ ਦੇ ਥਲੇ ਡਿਗਦਿਆਂ ਹੀ ਫੇਰ ਮੂੰਹ ਖੋਲ੍ਹ ਕੇ ਉਸ ਉਤੇ ਝਪਟਿਆ।

ਮਾਲਕ ਦੀ ਇੱਛਾ ਚੰਗੀ ਤਰ੍ਹਾਂ ਨਾਲ ਨਾ ਸਮਝਣ ਕਾਰਨ ਨੌਕਰ ਵੀ ਚੁਪ ਚਾਪ ਖੜੇ ਰਹੇ। ਕੁੱਤੇ ਨੇ ਭਿਖਾਰੀ ਦੀ ਨੱਕ ਵੱਢ ਖਾਧੀ। ਬਸਵ ਨੇ ਤਾਂ 'ਓਏ ਏਧਰ ਆਓ' ਕਿਹਾ। ਤਾਂ ਨੌਕਰਾਂ ਨੇ ਅਗੇ ਵੱਧ ਕੇ ਉਸ ਨੂੰ ਫੜ ਲਿਆ।

ਇਸ ਮਾਰ ਤੋਂ ਅਧਮਰਿਆ ਹੋ ਕੇ ਭਿਖਾਰੀ ਰੋਂਦਾ ਹੋਇਆ ਜਿਥੇ ਡਿਗਿਆ ਸੀ ਉਥੇ ਹੀ ਪਿਆ ਰਿਹਾ। ਬਸਵ ਬੋਲਿਆ, "ਇਸ ਭਿਖ-ਮੰਗੇ, ਕੁੱਤੇ ਦੇ ਪਿੱਲੇ ਨੂੰ ਬਾਹਰ ਕੱਢੋ ਕਿਤੇ ਇਥੇ ਹੀ ਨਾ ਮਰ ਜਾਵੇ ਸਾਲਾ। ਏਥੇ ਮਰ ਗਿਆ ਤਾਂ ਇਸ ਦਾ ਕ੍ਰਿਆ ਕਰਮ ਕੌਣ ਕਰੇਗਾ ? ਨੌਕਰ ਲੱਕਾ ਨੂੰ ਚੁਕ ਕੇ ਬਾਹਰ ਲੈ ਗਏ। ਜ਼ਖ਼ਮਾਂ 'ਚੋਂ ਲਹੂ ਨਿਕਲ ਨਿਕਲ ਕੇ ਉਸ ਦਾ ਸਰੀਰ ਲਥਪਥ ਹੋ ਗਿਆ ਸੀ। ਸਰੀਰ 'ਤੇ ਪਾਏ ਚੀਥੜੇ ਖੂਨ ਨਾਲ ਭਿਜ ਗਏ ਸਨ। ਦਰਦ ਨਾਲ ਵਿਆਕੁਲ ਉਹ ਚੀਖ ਰਿਹਾ ਸੀ। ਨੌਕਰ ਉਸ ਨੂੰ ਉਸੇ ਤਰ੍ਹਾਂ ਕੁੱਤਿਆਂ ਦੇ ਵਾੜੇ ਵਿਚੋਂ ਬਾਹਰ ਖਿਚ ਕੇ ਲੈ ਗਏ ਅਤੇ ਲੱਕਾ ਦੇ ਕੇ ਵਾਪਸ ਆ ਗਏ।

ਨੌਕਰਾਂ ਨੂੰ ਬਸਵ ਵਲੋਂ ਕੀਤਾ ਗਿਆ ਅਨਿਆਂ ਜਾਂ ਆਪਣੀ ਬੇਰਹਿਮੀ ਖਟਕੀ ਨਹੀਂ।

ਬਾਹਰ ਰਸਤੇ ਵਿਚ ਡਿਗੇ ਪਏ ਤੜਫਦੇ ਹੋਏ ਭਿਖਾਰੀ ਕੋਲ ਆ ਕੇ ਕੋਈ ਪੁੱਛਣ ਲਗਾ, "ਕਿਉਂ ਓਏ ਕੀ ਹੋ ਗਿਆ।"

"ਮੰਤਰੀ ਬਸਵੱਯਾ ਨੇ ਮੇਰੇ ਉਤੇ ਕੁੱਤਾ ਛਡ ਦਿਤਾ। ਉਸ ਨੇ ਮੇਰੀ ਨੱਕ ਵੱਢ ਖਾਧੀ।" ਭਿਖਾਰੀ ਬੋਲਿਆ।

ਆਉਣ ਵਾਲਾ......ਸੁਆਮੀ ਸੀ। ਉਸ ਨੇ ਭਿਖਾਰੀ ਨੂੰ ਉਠਾਇਆ ਅਤੇ ਬੋਲਿਆ, "ਜਰਾ ਉਸ ਘਰ ਤਕ ਚਲ ਅਤੇ ਮੂੰਹ ਧੋ ਲੈ।"

ਭਿਖਾਰੀ ਦਾ ਮੂੰਹ ਵੇਖ ਕੇ ਸੁਆਮੀ ਨੂੰ ਤਰਸ ਦੀ ਥਾਂ ਡਰ ਵਧ ਲੱਗਿਆ। ਕੁੱਤੇ ਨੇ ਉਸ ਦੀ ਨੱਕ ਦੀ ਹੱਡੀ ਛਡ ਕੇ ਬਾਕੀ ਸਾਰਾ ਮਾਸ ਖਾ ਲਿਆ ਸੀ।

ਸੁਆਮੀ ਭਿਖਾਰੀ ਨੂੰ ਸਹਾਰਾ ਦੇ ਕੇ ਨੇੜੇ ਦੇ ਘਰ ਤਕ ਲੈ ਗਿਆ ਅਤੇ ਘਰ ਵਾਲਿਆਂ ਨੂੰ ਬੁਲਾ ਕੇ 'ਜਰਾ ਪਾਣੀ ਦੇਣਾ' ਕਿਹਾ। ਘਰ ਵਾਲਿਆਂ ਵਲੋਂ ਲਿਆਂਦੇ ਗਏ ਪਾਣੀ ਦੇ ਲੋਟੇ ਨੂੰ ਲੈ ਕੇ ਭਿਖਾਰੀ ਦਾ ਮੂੰਹ ਬਹੁਤ ਹੌਲੀ ਜਿਹੇ ਧੋਤਾ। 'ਜਰਾ ਸੰਧੂਰ ਲਿਆ ਦੇਣਾ' ਕਹਿਣ ਤੇ ਘਰ ਵਾਲਿਆਂ ਨੇ ਮੁੱਠੀ ਵਿਚ ਸੰਧੂਰ ਲਿਆ ਦਿਤਾ। ਸੁਆਮੀ ਨੇ ਉਸ ਨੂੰ ਜ਼ਖ਼ਮ ਵਿਚ ਭਰ ਦਿਤਾ। ਆਪਣੀ ਧੋਤੀ ਨਾਲੋਂ ਪੱਟੀ ਫਾੜ ਕੇ ਉਸ ਨੂੰ ਜ਼ਖ਼ਮ ਉਤੇ ਕੱਸ ਕੇ ਬੰਨ੍ਹ ਦਿਤੀ। ਬਾਅਦ ਵਿਚ ਉਸ ਨੇ ਮੰਤਰੀ ਬੋਪੰਣਾ ਕੋਲ ਜਾ ਕੇ ਸਾਰੀ ਗੱਲ ਦਸ ਕੇ ਸਹਾਇਤਾ ਮੰਗਣ ਲਈ ਕਿਹਾ। ਭਿਖਾਰੀ ਉਸ ਅਸਹਿ ਦਰਦ ਨੂੰ ਕਿਸੇ ਤਰ੍ਹਾਂ ਸਹਿੰਦੇ ਹੋਏ 'ਹਾਏ ਓਏ! ਬਾਪ ਰੇ ਕਹਿੰਦਾ ਹੋਇਆ ਬੋਪੰਣਾ ਦੇ ਘਰ ਵਲ ਚਲ ਪਿਆ।

ਸਵਾਮੀ ਘਰ ਵਾਲਿਆਂ ਦਾ ਬਰਤਨ ਵਾਪਸ ਕਰਦੇ ਹੋਏ, "ਕੋਡਗ ਦੇ ਲੋਕ ਸ਼ਿਕਾਰ ਦੇ ਜਾਨਵਰ ਬਣ ਗਏ ਹਨ।" ਕਹਿ ਕੇ ਮਨ-ਹੀ-ਮਨ ਵਿਚ ਦੁੱਖੀ ਹੁੰਦਾ ਹੋਇਆ ਆਪਣੇ ਰਸਤੇ ਤੁਰ ਪਿਆ।

## 104

ਬਸਵੱਯਾ ਆਪਣੇ ਆਪ ਨੂੰ ਅਪਮਾਨਿਤ ਕਰਨ ਵਾਲੇ ਭਿਖਾਰੀ ਨੂੰ ਸਜ਼ਾ ਦੇਣ ਦੇ ਕੰਮ ਤੋਂ ਵਿਹਲਾ ਹੋ ਕੇ ਮਾਲਕ ਦੀ ਆਗਿਆ ਦਾ ਪਾਲਣ ਕਰਨ ਲਈ ਉਤੱਯਾ ਤੱਕ ਦੀ ਤਹਿਕੀਕਾਤ ਕਰਨ ਚਲ ਪਿਆ।

ਅਜਿਹੇ ਕੰਮਾਂ ਵਿਚ ਇਸ ਦਾ ਹੱਥ ਵੰਡਾਉਣ ਵਾਲੇ ਸ਼ਹਿਰ ਵਿਚ ਸੌ ਤੋਂ ਵੀ ਵਧ ਗੁੰਡੇ ਸਨ। ਉਨ੍ਹਾਂ ਵਿਚ ਚਾਰ ਮੁੱਖੀ ਸਨ। ਇਕ ਇਕ ਦੇ ਵੀਹ-ਤੀਹ ਚੇਲੇ ਸਨ।

ਇਨ੍ਹਾਂ ਮੁੱਖੀਆਂ ਵਿਚੋਂ ਜੇ ਕਿਸੇ ਨੂੰ ਬਸਵ ਬੁਲਾ ਲੈਂਦਾ ਤਾਂ ਮਹੱਲ ਦੇ ਸਾਰੇ ਨੌਕਰ ਇਹ ਸਮਝ ਜਾਂਦੇ ਸਨ ਕਿ ਕੁਝ ਖ਼ਾਸ ਗੱਲ ਹੈ। ਇਹ ਖ਼ਬਰ ਫੈਲਦਿਆਂ ਹੀ ਇਨ੍ਹਾਂ ਨੂੰ ਡਰ ਹੁੰਦਾ ਕਿ ਸ਼ਹਿਰ ਦੇ ਕਿਸੇ ਪਤਵੰਤੇ ਵਿਅਕਤੀ 'ਤੇ ਆਫ਼ਤ ਆਈ ਹੈ। ਅਜ ਜਦੋਂ ਬਸਵ ਨੇ ਗੁੰਡਿਆਂ ਦੇ ਮੁੱਖੀ ਮਾਲਿਗਾ ਨੂੰ ਬੁਲਾਇਆ ਤਾਂ ਪਹਿਰੇ ਤੇ ਖੜੇ ਮਾਚਾ ਤੋਂ ਗੱਲ ਦਾ ਪਤਾ ਲਾ ਲਿਆ।

ਸਨ । ਬਸਵ ਨੇ ਜਦੋਂ ਮਾਲਗਾ ਨੂੰ ਬੁਲਾਉਣ ਲਈ ਸੁਨੇਹਾ ਭੇਜਿਆ ਤਾਂ ਉਨ੍ਹਾਂ ਨੇ ਇਹ ਗੱਲ ਮਾਚਾ ਤੀਕ ਪੁਚਾ ਦਿਤੀ ।

"ਰਾਜ ਮਹੱਲ ਤੋਂ ਵਸੀਕਾ ਲੈਣ ਵਾਲਾ ਉਤੱਯਾ ਤੱਕ ਬੋਪੰਣਾ ਮੰਤਰੀ ਦੇ ਘਰ ਠਹਿਰਿਆ ਹੋਇਆ ਹੈ । ਉਸ ਨੇ ਰਾਜਾ ਦਾ ਅਪਮਾਨ ਕਰਨ ਲਈ ਨਾਟਕ ਵਿਚ ਨਟਾਂ ਨੂੰ ਉਤਸਾਹਿਤ ਕੀਤਾ ਸੀ । ਉਸ ਦੇ ਇਕੱਲੇ ਦੁਕੱਲੇ ਕਿਤੇ ਜਾਂਦੇ ਸਮੇਂ ਤੁਹਾਡੇ ਦੋ ਚਾਰ ਆਦਮੀ ਉਸ ਦੀ ਜਰਾ ਚੰਗੀ ਠੁਕਾਈ ਕਰ ਦੇਣ । ਜਾਨ ਲੈਣ ਦੀ ਲੋੜ ਨਹੀਂ, ਹੱਥ-ਪੈਰ ਤੋੜ ਦੇਣਾ ਹੀ ਕਾਫੀ ਰਹੇਗਾ ।" ਮਾਲਿਗਾ ਨੂੰ ਇਹ ਹੁਕਮ ਮਿਲਿਆ ਸੀ ।

ਇਸ ਗੱਲ ਦਾ ਪਤਾ ਲਗਦਿਆਂ ਹੀ ਮਾਚੱਯਾ ਨੇ ਦੀਖਸ਼ਤ ਨਾਰਾਇਣ ਨੂੰ ਖ਼ਬਰ ਕਰ ਦਿਤੀ । ਦੀਖਸ਼ਤ ਨੇ ਇਹ ਸਾਰੀਆਂ ਗੱਲਾਂ ਕਿਸੇ ਨੂੰ ਨਾ ਦਸ ਕੇ ਆਪਣੇ ਗੁਟ ਦੇ ਇਕ ਆਦਮੀ ਨੂੰ ਤੱਕ ਦੀ ਸੁਰੱਖਿਆ ਲਈ ਪਿੱਛੇ ਲਾ ਦਿਤਾ ਅਤੇ ਇਹ ਆਦੇਸ਼ ਦਿਤਾ, ਤੱਕ ਕਿਤੇ ਵੀ ਇਕੱਲੇ ਦੁਕੱਲੇ ਜਾਣ ਤਾਂ ਤੁਸੀਂ ਉਨ੍ਹਾਂ ਦੇ ਪਿਛੇ ਰਹੋ । ਕੋਈ ਉਨ੍ਹਾਂ ਤੇ ਹੱਥ ਚੁੱਕੇ ਤਾਂ ਉਨ੍ਹਾਂ ਦਾ ਬਚਾਅ ਕਰਨਾ ਹੋਵੇਗਾ ।

ਤੱਕ ਨੂੰ ਚੌਕਸ ਕਰਨ ਦੀ ਕਿਸੇ ਨੂੰ ਇੱਛਾ ਨਹੀਂ ਸੀ । ਸਾਡਾ ਇਕ ਦਲ ਹੈ ਉਸ ਦੇ ਕੁਝ ਸੰਕੇਤ ਸ਼ਬਦ ਹਨ । ਇਹ ਦਸਣ ਦਾ ਵੇਲਾ ਨਹੀਂ ਸੀ । ਆਪਣਾ ਕੰਮ ਪੂਰਾ ਹੋਣਾ ਚਾਹੀਦਾ ਹੈ ਅਤੇ ਦਲ ਦੀ ਗੱਲ ਗੁਪਤ ਹੀ ਰਹਿਣੀ ਚਾਹੀਦੀ ਹੈ । ਉਨ੍ਹਾਂ ਦਾ ਅਜੇ ਇਹੋ ਆਦੇਸ਼ ਸੀ ।

ਕਾਵੇਰੀ ਮੱਕਲ ਗੁਟ ਫਿਲ ਹਾਲ ਹੋਰ ਅੱਗੇ ਵਧ ਕੇ ਕੰਮ ਕਰਨ ਦੀ ਹਾਲਤ ਵਿਚ ਨਹੀਂ ਸੀ । ਕਿਉਂਕਿ ਬੁੱਢੇ ਦੀਖਸ਼ਤ ਨੇ ਵੀਰਣਾ ਦੇ ਹੱਥ ਇਹ ਕਹਿ ਕੇ ਬੰਨ ਦਿਤੇ ਕਿ ਧਰਮ ਦਾ ਰਾਹ ਨਹੀਂ ਛਡਣਾ । ਗ਼ੁਲਾਮ ਨਾਇਕ ਉਤੱਯਾ ਨੂੰ ਕਿਤੇ ਨੁਕਸਾਨ ਨਾ ਪੁਜੇ ਇਸ ਲਈ ਸੁਆਮੀ ਹੋਰ ਵੀ ਚੌਕਸ ਹੋ ਗਿਆ ਸੀ । ਉਹ ਇਲਾਕਾ ਉਤੱਯਾ ਦਾ ਸੀ । ਦਲ ਇਸ ਤੋਂ ਵਧ ਹੋਰ ਕੀ ਕਰ ਸਕਦਾ ਸੀ ?

ਬਸਵ ਤੋਂ ਆਗਿਆ ਮਿਲਣ ਪਿਛੋਂ ਮਾਲਿਗਾ ਨੇ ਉਸ 'ਤੇ ਪਾਲਣ ਕਰਨ ਵਿਚ ਵਧ ਸਮਾਂ ਬੇਕਾਰ ਨਹੀਂ ਜਾਣ ਦਿਤਾ । ਉਸੇ ਸ਼ਾਮ ਨੂੰ ਜਦੋਂ ਤੱਕ ਆਪਣੇ ਸ਼ਾਹੂਕਾਰ ਦੀ ਦੁਕਾਨ ਤੇ ਜਾਣ ਲਈ ਬਾਜ਼ਾਰ ਵਿਚੋਂ ਲੰਘ ਰਿਹਾ ਸੀ ਤਾਂ ਇਕ ਆਦਮੀ ਉਸ ਥਾਂ ਆ ਕੇ ਖੜ੍ਹਾ ਹੋ ਗਿਆ ਜਿਥੇ ਆਦਮੀ ਘਟ ਸਨ ਅਤੇ ਬੋਲਿਆ, "ਬਈ ਵਾਹ ਇਹ ਸ਼ੇਰ ਵਰਗੀ ਮੁੱਛ ਕਿੱਦਾਂ ਦੀ ਹੈ ?"

ਤੱਕ : "ਕੌਣ ਹੈ ਓਏ ਮੁੱਛ ਦੀ ਗੱਲ ਕਹਿਣ ਵਾਲਾ ।" ਕਹਿ ਕੇ ਉਧਰ ਮੁੜਿਆ ।

ਇਹ ਆਦਮੀ ਬੋਲਿਆ, "ਕਿਉਂ ਬਾਬਾ ਮੈਂ ਕਹੀ ਸ਼ੀ ।"

ਤੱਕ : "ਕੀ ਸੀ ਮੁੱਛ ਦੀ ਗੱਲ ?"

"ਕੁਝ ਮੈਨੂੰ ਵੇਖ ਕੇ ਤਾਂ ਕਿਹਾ ਸੀ ਨਾ ?"

"ਉਹ ਹੋ, ਬਾਬਾ ਕੀ ਸ਼ਹਿਰ ਭਰ ਵਿਚ ਤੁਹਾਡੀਆਂ ਹੀ ਮੁੱਛਾਂ ਹਨ ?"

"ਸ਼ਹਿਰ ਵਿਚ ਤਾਂ ਬਹੁਤ ਮੁੱਛਾਂ ਹਨ। ਏਥੇ ਕਿਸ ਦੀ ਵੇਖ ਲਈ ਸ਼ੇਰ ਵਰਗੀ ਮੁੱਛ ?"

"ਤੁਹਾਡੀਆਂ ਹੀ ਸਹੀ, ਕੀ ਇਹ ਵੀ ਨਾ ਕਹੀਏ ਕਿ ਚੰਗੀਆਂ ਹਨ ?"

"ਨਹੀਂ ਕਹਿਣਾ ਚਾਹੀਦਾ ਬੇਟੇ......ਏ...? ਵਾਲ ਚਿੱਟੇ ਹੋਣ ਨਾਲ ਕੀ ਮੇਰਾ ਗੁੱਸਾ ਠੰਡਾ ਹੋ ਗਿਆ ਹੈ ? ਬਕਵਾਸ ਕੀਤਾ ਤਾਂ ਦਗਵਾ ਦੇਵਾਂਗਾ।"

ਇਨ੍ਹਾਂ ਦੋਨਾਂ ਦੀ ਏਨੀ ਤਕਰਾਰਬਾਜ਼ੀ ਤੇ ਏਧਰੋਂ-ਉਧਰੋਂ ਦੋ ਦੋ ਚਾਰ ਚਾਰ ਕਰਕੇ ਅੱਠ ਦਸ ਆਦਮੀ ਇਕੱਠੇ ਹੋ ਗਏ। ਬੁੱਢੇ ਦੀ ਅਤੇ ਉਸ ਆਦਮੀ ਦੀਆਂ ਗੱਲਾਂ ਸੁਣ ਕੇ ਕੋਈ 'ਹੂੰ' ਬੋਲਿਆ ਅਤੇ ਕੋਈ 'ਹਾਂ' ਅਤੇ ਕੋਈ ਹੱਸ ਪਿਆ। ਸਾਰੇ ਗਲੀ ਵਿਚ ਝਗੜਾ ਵੇਖਣ ਦਾ ਮਜ਼ਾ ਲੈਣਾ ਚਾਹੁੰਦੇ ਸਨ। ਨਾਰਾਇਣ ਦੀਖਸ਼ਤ ਦਾ ਆਦਮੀ ਵੀ ਆ ਕੇ ਇਕ ਕੋਣੇ ਵਿਚ ਖੜ੍ਹਾ ਹੋ ਗਿਆ ਅਤੇ ਸਭ ਗੱਲਾਂ ਸੁਣਨ ਲੱਗਾ।

ਤੱਕ : "ਕਿਉਂ ਬੇਟਾ। ਗੁੰਡਿਆਂ ਨੂੰ ਦਾਗਣ ਰਾਜਾ ਆਏਗਾ ਕੀ ? ਆਕੜ ਵਖਾ ਰਿਹਾ ਹੈਂ ?"

ਗੁੰਡੇ ਦਾ ਸਾਥੀ ਬੋਲਿਆ, "ਇਹ ਬੁੱਢਾ ਕੌਣ ਹੈ ? ਕੀ ਵਧ ਵਧ ਕੇ ਬੋਲ ਰਿਹਾ ਹੈ। ਜ਼ਰਾ ਦੋ ਲਗਾਓ ਤਾਂ ਅਕਲ ਟਿਕਾਣੇ ਆ ਜਾਵੇ।"

ਤੱਕ : "ਕੌਣ ਹੈ ਲਾਉਣ ਵਾਲਾ ? ਜ਼ਰਾ ਵੇਖਾਂ ਤਾਂ, ਲਾ ਕੇ ਤਾਂ ਦੱਸ ? ਕਹਿੰਦਿਆਂ ਉਸ ਨੇ ਆਪਣੇ ਹੱਥ ਦੀ ਲਾਠੀ ਉਪਰ ਚੁਕੀ। ਬੁੱਢੇ ਵਲੋਂ ਹੱਥ ਚੁਕਦਿਆਂ ਹੀ ਗੁੰਡਿਆਂ ਵਿਚੋਂ ਕੋਈ 'ਅੱਬੋ' ਚੀਖ ਪਿਆ, ਦੂਜਾ ਬੋਲਿਆ, "ਓਏ ਫੜੋ ਤਾਂ ਇਸ ਬੁਢੇ ਨੂੰ" ਦੋ ਹੋਰ ਕੋਈ ਬੁੱਢੇ, ਤੇ ਟੁਟ ਪਏ। ਇਕ ਨੇ ਉਸ ਦੀਆਂ ਬਾਹਾਂ ਫੜੀਆਂ ਦੂਜੇ ਨੇ ਫੌਰਨ ਕਮਰ ਫੜ ਲਈ। ਬੁੱਢੇ ਦੇ ਹੱਥੋਂ ਲਾਠੀ ਖੋਂਹਦਿਆਂ ਹੋਇਆਂ ਪਹਿਲਾਂ ਗੁੰਡਾ ਉਸ ਦੇ ਹੱਥ ਉਤੇ ਲਾਠੀ ਮਾਰਨ ਹੀ ਵਾਲਾ ਸੀ ਕਿ ਪਿਛੇ ਖੜੇ ਦੀਖਸ਼ਤ ਦੇ ਆਦਮੀ ਨੇ ਲਾਠੀ ਉਸ ਦੇ ਹੱਥ ਵਿਚੋਂ ਖਿੱਚ ਲਈ ਅਤੇ ਬੋਲਿਆ, "ਕਿਉਂ ਮਾਰਦੇ ਹੋ ਬਾਬੇ ਨੂੰ ਬਈ ? ਉਨ੍ਹਾਂ ਨੂੰ ਆਪਣੇ ਰਸਤੇ ਜਾਣ ਦਿਓ।"

ਗੁੰਡੇ ਨੇ ਆਪਣੇ ਇਸ ਪ੍ਰੋਗਰਾਮ ਵਿਚ ਅਜਿਹੀ ਅੜਚਨ ਦੀ ਕਲਪਨਾ ਨਹੀਂ ਸੀ ਕੀਤੀ। ਉਹ ਇਸ ਨਵੇਂ ਆਦਮੀ ਵਲ ਮੁੜ ਕੇ "ਇਹ ਕੌਣ ਹੈ ? ਲਾਓ ਇਸ ਦੇ ਵੀ ਦੋ" ਕਹਿੰਦੇ ਹੋਏ ਉਸ ਉਤੇ ਟੁਟ ਪਿਆ। ਤੱਕ ਨੂੰ ਘੇਰ ਕੇ ਖੜੇ ਹੋਏ ਕੁਝ ਆਦਮੀ ਉਸ ਵਲ ਘੁੰਮ ਗਏ। ਦੀਖਸ਼ਤ ਦਾ ਆਦਮੀ ਲਾਠੀ ਘੁਮਾਂਦੇ ਹੋਏ "ਕਾਵੇਰੀ ਮੱਕਲੂ, ਕਾਵੇਰੀ ਮੱਕਲੂ" ਚੀਖਿਆ। ਗੁੰਡੇ ਉਸ ਉਤੇ ਟੁਟ ਪਏ। ਉਹ ਲਾਠੀ ਘੁਮਾਂਦੇ ਹੋਏ ਹੋਰ ਜ਼ੋਰ ਨਾਲ ਚੀਖਿਆ। ਉਥੇ ਹੀ ਕਿਸੇ ਘਰ ਵਿਚੋਂ "ਮੱਕਲ ਤਾਯੀ" ਦੀ ਆਵਾਜ਼ ਆਈ। ਉਸੇ ਪਲ ਇਕ ਪਾਸੇ ਤੋਂ ਇਕ ਆਦਮੀ ਸਥ ਵਿਚ ਸੋਟੀ ਫੜੀ ਆਉਂਦਾ ਵਖਾਈ ਦਿਤਾ। ਉਹ ਵੀ 'ਕਾਵੇਰੀ ਮੱਕਲੂ' ਚੀਖ ਰਿਹਾ ਸੀ। ਏਨੇ ਵਿਚ 'ਮੱਕਲ ਤਾਯੀ ! ਮੱਕਲ ਤਾਯੀ !' ਕਹਿੰਦੇ ਹੋਏ ਬਜ਼ਾਰ ਵਲੋਂ, ਗਲੀ ਵਿਚੋਂ ਅੱਠ ਦਸ ਆਦਮੀ ਸੋਟੀਆਂ ਫੜੀ ਆ ਧਮਕੇ।

ਏਨੇ ਆਦਮੀਆਂ ਨਾਲ ਉਲਝਣ ਦੀ ਕਲਪਨਾ ਮਾਲਿਗਾ ਦੇ ਗੁੰਡਿਆਂ ਨੇ ਨਹੀਂ

ਸੀ ਕੀਤੀ । ਉਹ ਅਤੇ ਉਸ ਦੇ ਸਾਥੀ ਪੂਛ ਦਬਾ ਕੇ ਭਜ ਨਿਕਲੇ । ਦੂਜੇ ਆਦਮੀ ਤੱਕ ਨੂੰ ਘੇਰ ਕੇ ਖੜੇ ਹੋ ਗਏ । ਦੀਖਸ਼ਤ ਦਾ ਆਦਮੀ ਬੋਲਿਆ, "ਕਿਥੇ ਜਾਓਗੇ ਬਾਬਾ ! ਅਸੀਂ ਦੋ ਜਣੇ ਤੁਹਾਡੇ ਨਾਲ ਚਲਾਂਗੇ ।"

ਤੱਕ ਬੋਲਿਆ, "ਇਹ ਕੌਣ ਹਨ ਬਈ ? ਬਿਨਾਂ ਗੱਲ ਦੇ ਛੇੜਖਾਨੀ ਕਰਨ ਆਏ ਸਨ ?

ਦੀਖਸ਼ਤ ਦਾ ਆਦਮੀ : "ਕੋਈ ਗਲੀ ਦੇ ਗੁੰਡੇ ਸਨ । ਝਗੜਾ ਸ਼ੁਰੂ ਕੀਤਾ ਕਿ ਅਸੀਂ ਲੋਕ ਆ ਗਏ । ਕਿਤੇ ਮਾਰ ਕੁਟਾਈ ਨਾ ਹੋ ਜਾਵੇ ਇਸ ਲਈ ਅਸੀਂ ਹੋਰ ਆਦਮੀਆਂ ਨੂੰ ਬੁਲਾ ਲਿਆ ਸੀ ।"

ਤੱਕ : "ਭਗਵਾਨ ਵਾਂਗ ਆਏ ਅਤੇ ਭਗਵਾਨ ਵਾਂਗ ਹੀ ਰਖਿਆ ਕੀਤੀ ਤੁਸੀਂ ਭਰਾਵੋ । ਤੁਸੀਂ ਕੌਣ ਹੋ ?"

"ਅਸੀਂ ਕੌਣ ਹਾਂ ਇਹ ਗੱਲ ਜਾਣ ਦਿਓ । ਮੇਰੀ ਆਵਾਜ਼ ਸੁਣ ਕੇ ਇਹ ਲੋਕ ਭਜ ਆਏ । ਤੁਸੀਂ ਕਿਥੇ ਜਾਣਾ ਹੈ ਇਹ ਦੱਸੋ । ਤੁਹਾਡੇ ਨਾਲ ਦੋ ਆਦਮੀ ਚਲਣਗੇ ।"

"ਤੁਸੀਂ ਆਪਣਾ ਕੰਮ ਛਡ ਕੇ ਮੇਰੇ ਨਾਲ ਕਿਉਂ ਆਉਂਦੇ ਹੋ ? ਮੇਰਾ ਅਜਿਹਾ ਕਿਹੜਾ ਕੰਮ ਹੈ ? ਤੁਸੀਂ ਲੋਕ ਆਪਣੇ ਕੰਮ 'ਤੇ ਜਾਓ । ਮੈਂ ਬੋਪੰਣਾ ਮੰਤਰੀ ਦੇ ਘਰ ਜਾ ਰਿਹਾ ਹਾਂ ।"

"ਇਹ ਗੱਲ ਹੈ, ਮੈਂ ਵੀ ਉਸੇ ਪਾਸੇ ਜਾਣਾ ਸੀ । ਆਓ ਇਕੱਠੇ ਹੀ ਚਲਾਂਗੇ ।"

"ਕੀ ਸ਼ਹਿਰ ਵਿਚ ਸਾਥ ਦੀ ਲੋੜ ਹੈ ? ਮੈਂ ਚਲਾ ਜਾਵਾਂਗਾ ।"

"ਸ਼ਹਿਰ ਦੇ ਵਿਚ ਹੀ ਇਸ ਨੇ ਝਗੜਾ ਕੀਤਾ ਕਿ ਨਹੀਂ ? ਕੋਈ ਹੋਰ ਵੀ ਅਜਿਹਾ ਕਰ ਲਵੇ ਤਾਂ ? ਮੈਨੂੰ ਕੋਈ ਹੋਰ ਕੰਮ ਨਹੀਂ । ਨਾਲ ਹੀ ਚਲਾਂਗੇ ।"

"ਠੀਕ ਹੀ ਹੈ ਭਰਾ । ਜੰਗਲ ਵਿਚ ਚਲਦਿਆਂ ਸ਼ੇਰ ਵੀ ਮੇਰਾ ਰਸਤਾ ਛਡ ਦੇਂਦਾ ਸੀ । ਹੁਣ ਸ਼ਹਿਰ ਵਿਚ ਰਾਹ ਚਲਦੇ ਗੁੰਡੇ ਝਗੜਾ ਕਰਦੇ ਹਨ । ਸ਼ਹਿਰ ਜੰਗ ਤੋਂ ਵੀ ਘਟੀਆ ਹੋ ਗਿਆ ਹੈ ।"

ਇਹ ਕਹਿੰਦੇ ਹੋਏ ਬੁੱਢਾ ਦੀਖਸ਼ਤ ਦੇ ਆਦਮੀ ਨਾਲ ਬੋਪੰਣਾ ਦੇ ਘਰ ਵਲ ਮੁੜਿਆ, ਇਕੱਠੇ ਹੋਏ 'ਕਾਵੇਰੀ ਮੱਕਲੂ' ਦੇ ਮੈਂਬਰਾਂ ਨੇ ਉਸ ਨੂੰ ਹੱਥ ਜੋੜ ਕੇ ਨਮਸ਼ਕਾਰ ਕੀਤਾ ਅਤੇ ਖਿੰਡ ਪੁੰਡ ਗਏ ।

ਤੱਕ ਟਿਕਾਣੇ ਤੇ ਪੁਜ ਕੇ ਆਪਣੇ ਬਚਾਉਣ ਵਾਲਿਆਂ ਨੂੰ ਧੰਨਵਾਦ ਦੇ ਦੋ ਸ਼ਬਦ ਕਹਿਣ ਲਈ ਮੁੜਿਆ ਤਾਂ ਵੇਖਿਆ ਕਿ ਓਥੇ ਕੋਈ ਵੀ ਨਹੀਂ ਸੀ । ਬੁੱਢੇ ਨੇ ਅੰਦਰ ਜਾ ਕੇ ਘਰ ਵਾਲਿਆਂ ਨੂੰ ਸਾਰੀ ਗੱਲ ਦਸੀ ।

## 105

ਅੱਪਗੋਲ ਤੋਂ ਚਲ ਕੇ ਰਸਤੇ ਵਿਚ ਚੇਨਬਸਵਯਾ ਨੇ ਚੋਮਾ ਨੂੰ ਕਿਹਾ, "ਸੰਪਾਜੇ

ਜਾਣਾ ਹੈ ਚੋਮਾ।" ਚੋਮਾ, ਚੇਨਬਸਵ, ਤੱਕ, ਉਗਰੀ ਇਸ ਤਰਤੀਬ ਵਿਚ ਚਲਦਿਆਂ ਇਨ੍ਹਾਂ ਲੋਕਾਂ ਨੇ ਇਕ ਫਰਲਾਂਗ ਦੀ ਦੂਰੀ ਬਹੁਤ ਤੇਜ਼ੀ ਨਾਲ ਤਹਿ ਕੀਤੀ। ਏਨੇ ਵਿਚ ਬੱਚਾ ਜਾਗ ਕੇ ਰੋ ਪਿਆ। ਚੇਨਬਸਵਯਾ ਨੇ ਘੋੜਾ ਰੋਕਿਆ ਮਾਂ ਨੇ ਬੱਚੇ ਨੂੰ ਚੁਕ ਕੇ ਦੁੱਧ ਪਿਲਾਇਆ। ਹੱਥ ਫੇਰ ਕੇ ਬਿਸਤਰਾ ਠੀਕ ਕੀਤਾ ਤੇ ਫੇਰ ਪਾਲਣੇ ਵਿਚ ਸੁਆ ਦਿਤਾ।

ਘੋੜੇ ਦੇ ਚਲਣ ਦੇ ਧੱਕਿਆਂ ਨਾਲ ਬੱਚਾ ਪਾਲਣੇ ਤੋਂ ਬਾਹਰ ਨਾ ਡਿਗ ਪਵੇ ਇਸ ਲਈ ਉਸ ਨੇ ਪਾਲਣੇ ਦੇ ਉਤੋਂ ਦੀ ਇਕ ਪੱਟੀ ਬੰਨ੍ਹ ਦਿਤੀ ਸੀ। ਬੱਚੇ ਨੂੰ ਪਾਲਣੇ ਵਿਚ ਸੁਆ ਕੇ ਦੇਵੰਮਾਜੀ ਨੇ ਤੁਕਰ ਨੂੰ ਪੱਟੀ ਠੀਕ ਤਰ੍ਹਾਂ ਬੰਨਣ ਲਈ ਕਿਹਾ। "ਚੰਗਾ ਮਾਂ" ਕਹਿ ਕੇ ਉਸ ਨੇ ਪੱਟੀ ਬੰਨ ਦਿਤੀ।

ਪੂਰਨਮਾਸ਼ੀ ਬੀਤਿਆਂ ਦੋ ਦਿਨ ਹੋਏ ਸਨ। ਚਾਨਣ ਦਰੱਖਤਾਂ ਵਿਚੋਂ ਛਣ ਕੇ ਅੱਧੀ ਰੋਸ਼ਨੀ ਅੱਧੇ ਹਨੇਰੇ ਦਾ ਖੇਲ ਖੇਲ ਰਿਹਾ ਸੀ। ਚੋਮਾਂ ਇਸ ਪ੍ਰਦੇਸ਼ ਦੇ ਚੱਪੇ-ਚੱਪੇ ਤੋਂ ਜਾਣੂ ਸੀ। ਅੱਖ ਤੇ ਪੱਟੀ ਬੰਨ ਕੇ ਵੀ ਠੀਕ ਥਾਂ ਤੇ ਪੁਜ ਸਕਦਾ ਸੀ।

ਵਧੇਰਾ ਰਸਤਾ ਪਹਾੜ ਦੀ ਤਲਹੱਟੀ ਵਿਚ ਉਤਰਾਈ-ਚੜਾਈ ਵਾਲਾ ਸੀ। ਜਿਥੇ ਨਿਵਾਣ ਸੀ ਉਥੇ ਕਿਤੇ-ਕਿਤੇ ਛੋਟੇ ਛੋਟੇ ਨਾਲੇ ਸਨ। ਘੋੜੇ ਉਨ੍ਹਾਂ ਨੂੰ ਆਸਾਨੀ ਨਾਲ ਪਾਰ ਕਰ ਜਾਂਦੇ ਸਨ। ਸਿਰਫ਼ ਦੋ ਥਾਵਾਂ 'ਤੇ ਨਾਲੇ ਚੌੜੇ ਅਤੇ ਡੂੰਘੇ ਸਨ। ਉਥੇ ਚੋਮਾ ਬੋਲਿਆ, "ਮਾਲਕ ਇਸ ਨਾਲੇ ਉਤੋਂ ਦੀ ਘੋੜਾ ਟਪਾਉਣਾ ਪਵੇਗਾ। ਮੇਰਾ ਘੋੜਾ ਕੁੱਦ ਕੇ ਲੰਘ ਜਾਵੇਗਾ ਤੁਹਾਡੇ ਸਾਰਿਆਂ ਦੇ ਵੀ। ਜ਼ਰਾ ਮਜ਼ਬੂਤੀ ਨਾਲ ਬੈਠੋ।"

ਮੂਹਰੇ ਵਾਲੇ ਆਦਮੀ ਨੇ ਜਿਵੇਂ ਘੋੜੇ ਨੂੰ ਟਪਾਇਆ ਉਸੇ ਤਰ੍ਹਾਂ ਬਾਕੀ ਘੋੜੇ ਵੀ ਨਾਲਾ ਪਾਰ ਕਰਦੇ ਚਲੇ ਗਏ। ਸਾਰੇ ਮਜ਼ਬੂਤੀ ਨਾਲ ਬੈਠੇ ਸਨ। ਯਾਤਰਾ ਅਗੇ ਵਧੀ।

ਰਸਤੇ ਵਿਚ ਜਿਥੇ ਕਿਤੇ ਦੋ ਦੋ ਚਾਰ ਚਾਰ ਝੁੱਗੀਆਂ ਸਨ ਉਨ੍ਹਾਂ ਵਿਚ ਲੋਕੀਂ ਸੁੱਤੇ ਪਏ ਸਨ। ਆਉਣ ਜਾਣ ਵਾਲਿਆਂ ਦੀ ਸਹਾਇਤਾ ਕਰਨ ਵਾਲੇ ਚੌਕੀਦਾਰ ਸਨ। ਦੋ ਤਿੰਨ ਥਾਂ 'ਤੇ ਚੌਕੀਦਾਰਾਂ ਨੇ ਪੁਛਿਆ, "ਕੌਣ ਹੈ ਬਈ ਘੋੜ ਸਵਾਰ?" ਚੋਮਾ ਨੇ ਕਿਹਾ, "ਰਾਜ ਮਹੱਲ ਦੇ ਸੇਵਕ ਹਨ। ਸੰਪਾਜੇ ਜਾ ਰਹੇ ਹਨ।" ਚੌਕੀਦਾਰਾਂ ਨੇ ਪੁਛਿਆ, "ਸਾਥ ਦੀ ਲੋੜ ਹੈ?" "ਕੋਈ ਲੋੜ ਨਹੀਂ, ਅਸੀਂ ਹੀ ਚਾਰ ਪੰਜ ਹਾਂ।" ਚੋਮਾ ਬੋਲਿਆ।

ਚੌਕੀਦਾਰਾਂ ਨੇ ਫੇਰ ਕੁਝ ਨਹੀਂ ਪੁਛਿਆ। ਕਿਸੇ ਨੇ ਬਾਹਰ ਆ ਕੇ ਵੇਖਿਆ ਵੀ ਨਹੀਂ। ਅਜਿਹੇ ਰਾਤ ਦੇ ਸਫਰ ਰੋਜ਼ ਦੀ ਹੀ ਗੱਲ ਸੀ। ਰਸਤਾ ਵੀ ਸੁਰਖਿਅਤ ਸੀ। ਕਦੇ ਕਦਾਈ ਸਾਲ ਵਿਚ ਕਿਸੇ ਮੁਸਾਫ਼ਰ ਨੂੰ ਕੋਈ ਕਸ਼ਟ ਹੋਵੇ ਤਾਂ ਘਟਨਾ ਕਿਹੜੇ ਪਿੰਡ ਦੀ ਹੱਦ ਅੰਦਰ ਹੋਈ ਹੈ ਇਹ ਪਤਾ ਲਾ ਕੇ ਉਸ ਪਿੰਡ ਦਾ ਗੋਂਡਾ (ਮੁਖੀਆਂ) ਆਪਣੇ ਨੌਕਰਾਂ ਨੂੰ ਗੁੰਡੇ ਫੜਨ ਦੀ ਆਗਿਆ ਦੇਂਦਾ। ਜੇ ਗੁੰਡੇ ਫੜੇ ਨਾ ਜਾਂਦੇ ਤਾਂ ਪਿੰਡ ਵਾਲਿਆਂ ਨੂੰ ਮੁਸਾਫਰਾਂ ਦਾ ਨੁਕਸਾਨ ਪੂਰਾ ਕਰਨਾ ਪੈਂਦਾ।

ਇਸ ਪ੍ਰਬੰਧ ਕਾਰਨ ਪਿੰਡ ਦੇ ਗੁੰਡੇ ਅਤੇ ਸ਼ੋਹਦੇ ਵੀ ਅੱਗੇ ਕੋਡਗ ਤੋਂ ਬਾਹਰ ਚਲੇ ਜਾਂਦੇ। ਉਹ ਆਪਣੇ ਦੇਸ਼ ਵਿਚ ਬਦਮਾਸ਼ੀ ਨਹੀਂ ਸਨ ਕਰਦੇ।

ਚੋਮਾ ਨੂੰ ਪਤਾ ਸੀ ਕਿ ਰਸਤੇ ਵਿਚ ਚੌਕੀਦਾਰ ਏਨੀ ਪੁਛਗਿਛ ਕਰਨਗੇ ਹੀ। ਬਹੁਤੇ ਲੋਕ ਇਸ ਨੂੰ ਜਾਣਦੇ ਵੀ ਸਨ। ਸੰਪਾਜੇ ਨੇੜੇ ਤਾਂ ਸਰਹੱਦ ਉਤੇ ਚੌਕੀਦਾਰ ਮੁਸਾਫ਼ਰਾਂ ਨੂੰ ਰੋਕ ਕੇ ਪੁਛਗਿਛ ਕਰ ਹੀ ਲੈਂਦੇ ਸਨ। ਜੇ ਉਥੋਂ ਕਿਸੇ ਤਰ੍ਹਾਂ ਵੀ ਅੱਗੇ ਚਲੇ ਜਾਣ ਤਾਂ ਤਿੰਨ ਮੀਲ ਚਲਕੇ ਹੱਦ ਪਾਰ ਕੀਤੀ ਜਾ ਸਕਦੀ ਸੀ। ਚੋਮਾ ਨੇ ਚੇਨਬਸਵ ਨੂੰ ਕਿਹਾ, "ਮਾਲਕ ਸੰਪਾਜੇ ਨੇੜੇ ਚੌਕੀ ਕੋਲੋਂ ਹੋ ਕੇ ਲੰਘਣਾ ਪੈਂਦਾ ਹੈ। ਤੁਹਾਡੇ ਘੋੜੇ ਥੱਲੇ ਵਾਲੇ ਰਸਤੇ ਤੋਂ ਲੰਘਣ ਉਗਰੀ ਰਸਦਾ ਦੱਸੇਗਾ। ਚੌਕੀ ਵਾਲਿਆਂ ਵਲੋਂ ਵਾਜ ਮਰਨ 'ਤੇ ਮੈਂ ਉਨ੍ਹਾਂ ਨੂੰ ਗੱਲਾਂ ਵਿਚ ਲਾ ਲਵਾਂਗਾ। ਤੁਸੀਂ ਹੌਲੇ ਜਿਹੇ ਖਿਸਕ ਜਾਣਾ। ਉਨ੍ਹਾਂ ਨੂੰ ਸਮਝਾ ਕੇ ਤੁਹਾਨੂੰ ਆ ਮਿਲਾਂਗਾ।" ਚੇਨਬਸਵੱਯਾ ਬੋਲਿਆ, "ਏਵੇਂ ਹੀ ਸਹੀ।"।

ਸੰਪਾਜੇ ਦੀ ਚੌਕੀ ਆ ਗਈ। ਹੇਠਲੇ ਰਸਤੇ 'ਤੇ ਉਗਰੀ ਦਾ ਘੋੜਾ ਅੱਗੇ ਵਧਿਆ। ਚੇਨਬਸਵੱਯਾ ਦਾ ਘੋੜੇ ਵਿਚਕਾਰ ਅਤੇ ਤੁਕਰ ਦਾ ਪਿੱਛੇ। ਚੌਕੀ ਦੇ ਸਾਹਮਣੇ ਵਾਲੀ ਸੜਕ ਉਤੇ ਚੋਮਾ ਚਲ ਪਿਆ।

ਚੌਕੀ ਦੇ ਦਰਵਾਜੇ ਤੇ ਬੈਠ ਕੇ ਊਂਘਦੇ ਹੋਏ ਪਹਿਰੇਦਾਰ ਨੂੰ ਚੋਮਾ ਤੋਂ ਪਹਿਲਾਂ ਹੇਠਲੇ ਰਸਤੇ ਤੇ ਚਲਣ ਵਾਲੇ ਘੋੜੇ ਦਿਖਾਈ ਦਿਤੇ। ਉਸ ਨੇ 'ਕੌਣ ਹੈ' ਆਵਾਜ਼ ਦਿਤੀ। ਚੋਮਾ ਅਗਾਂਹ ਵਧ ਕੇ ਬੋਲਿਆ, "ਮੈਂ ਹਾਂ ਰਾਜਮਹੱਲ ਦਾ ਨੌਕਰ।"

"ਹੇਲਲੇ ਰਸਤੇ 'ਤੇ ਕੌਣ ਜਾ ਰਿਹਾ ਹੈ?" ਪਹਿਰੇਦਾਰ ਨੇ ਆਵਾਜ਼ ਮਾਰੀ। "ਤੁਸੀਂ ਕੌਣ ਜਾ ਰਹੇ ਹੋ।" ਉਹ ਫੇਰ ਬੋਲਿਆ। ਉਧਰੋਂ ਕੋਈ ਜੁਆਬ ਨਹੀਂ ਮਿਲਿਆ। "ਸਾਥ ਚਾਹੀਦਾ ਹੈ ਕੀ?" ਉਸ ਨੇ ਫੇਰ ਪੁੱਛਿਆ। ਇਸ ਗੱਲ ਦਾ ਵੀ ਜੁਆਬ ਨਹੀਂ ਮਿਲਿਆ। "ਓਏ ਬਈ ਇਹ ਚੋਰੀ ਨਾਲ ਕੌਣ ਚਲੇ ਜਾ ਰਹੇ ਹਨ। ਨਾਇਕ ਨੂੰ ਬੁਲਾਉਣਾ ਪਵੇਗਾ?" ਉਹ ਬੋਲਿਆ।

ਚੋਮਾ : "ਤੁਹਾਡੀ ਆਵਾਜ਼ ਉਨ੍ਹਾਂ ਨੂੰ ਸੁਣਾਈ ਵੀ ਦਿਤੀ ਹੈ ਜਾਂ ਨਹੀਂ। ਲੁਕ ਕੇ ਜਾਣ ਵਾਲੇ ਘੋੜ ਸੁਆਰ ਕੌਣ ਹੋ ਸਕਦੇ ਹਨ?"

"ਤਾਂ ਫੇਰ ਉਹ ਕੌਣ ਸਨ ਪਤਾ ਹੀ ਨਹੀਂ ਲੱਗਾ ਨਾ। ਕਲ ਨੂੰ ਪੁਛ ਲਿਆ ਜਾਵੇ ਤਾਂ ਜੁਆਬ ਦੇਣਾ ਪਵੇਗਾ ਨਾ?"

"ਮੈਂ ਜਾ ਕੇ ਪਤਾ ਲਾਵਾਂ?"

"ਏਨਾਂ ਕਰ ਦਿਓ ਮਹਾਰਾਜ ਨਹੀਂ ਤਾਂ ਸਾਡੀ ਸ਼ਾਮਤ ਆ ਜਾਵੇਗੀ। ਮੈਂ ਵੀ ਨਾਲ ਚਲਦਾ ਹਾਂ।"

ਚੋਮਾ ਨੇ ਘੋੜਾ ਅੱਗੇ ਵਧਾਇਆ। ਪਹਿਰੇਦਾਰ ਉਸਦੇ ਪਿੱਛੇ ਪਿੱਛੇ ਆਇਆ। ਹੇਠਲਾ ਰਸਤਾ ਸੌ ਗਜ਼ ਦੀ ਦੂਰੀ ਤੋਂ ਵੱਡੇ ਰਸਤੇ ਵਿਚ ਮਿਲ ਜਾਂਦਾ ਸੀ। ਚੋਮਾ ਘੋੜੇ ਨੂੰ ਥੋੜਾ ਦੁੜਾ ਕੇ ਬੋਲਿਆ, "ਘੋੜਾ ਕਿਸ ਦਾ ਹੈ?" ਪਿੱਛਾ ਕਰਾਂਗਾ ਰੋਕੋ ਨਹੀਂ। ਚੇਨਬਸਵੱਯਾ ਇਸਦਾ ਮਤਲਬ ਸਮਝ ਗਿਆ। ਉਸ ਨੇ ਤੁਕਰ ਨੂੰ ਹੁਕਮ ਦਿਤਾ "ਸਰਹੱਦ ਪਾਰ ਤਕ ਘੋੜਿਆਂ ਨੂੰ ਦੌੜਨ ਦਿਓ ਰੁਕਣਾਂ ਨਹੀਂ।"

ਪਹਿਰੇਦਾਰ ਦੇ ਹੱਥ ਫੜੇ ਜਾਣ ਦੇ ਡਰੋਂ ਇਹ ਲੋਕ ਚੌਕੜੀਆਂ ਭਰਦੇ ਤਿੰਨ ਮੀਲ ਦਾ ਰਸਤਾ ਮਿੰਟ ਵਿਚ ਪਾਰ ਕਰਕੇ ਸਰਹੱਦ ਤੋਂ ਪਾਰ ਚਲੇ ਗਏ।

ਏਧਰ ਚੋਮਾ ਨੇ ਕਿਹਾ, "ਲਗਦਾ ਹੈ ਕਿ ਮੇਰੀ ਆਵਾਜ਼ ਉਨ੍ਹਾਂ ਨੇ ਸੁਣੀ ਨਹੀਂ, ਇਸ ਲਈ ਜੁਆਬ ਹੀ ਨਹੀਂ ਦਿਤਾ। ਤੁਸੀਂ ਕਿਥੋਂ ਤਕ ਦੌੜੋਗੇ। ਮੈਂ ਪੁਛ ਕੇ ਆਉਂਦਾ ਹਾਂ, ਏਥੇ ਹੀ ਠਹਿਰੋ। ਕਹਿੰਦੇ ਹੋਏ ਉਨ੍ਹਾਂ ਦੇ ਪਿੱਛੇ ਘੋੜਾ ਦੁੜਾ ਦਿਤਾ। ਇਹ ਕਹਿਣ ਦੀ ਲੋੜ ਨਹੀਂ ਕਿ ਚੌਕੀਦਾਰ ਦੀ ਤਸੱਲੀ ਲਈ ਹੀ ਉਸ ਨੇ ਇਸ ਤਰ੍ਹਾਂ ਕਿਹਾ ਸੀ। ਚੋਮਾ ਨੇ ਸੋਚਿਆ ਕਿ ਪਹਿਰੇਦਾਰ ਵਲੋਂ ਨਾਇਕ ਨੂੰ ਦਸਣ ਅਤੇ ਨਾਇਕ ਦੇ ਘੋੜੇ ਉਤੇ ਚੜ੍ਹ ਕੇ ਆਉਣ ਵਿਚ ਅੱਧਾ ਘੰਟਾ ਚਾਹੀਦਾ ਹੈ। ਅੱਧੇ ਘੰਟੇ ਵਿਚ ਅਸੀਂ ਸਰਹੱਦ ਪਾਰ ਕਰ ਜਾਵਾਂਗੇ। ਬਾਅਦ ਵਿਚ ਕੋਈ ਡਰ ਨਹੀਂ। ਚੇਨਬਸਵੱਯਾ, ਤੁਕਰ ਅਤੇ ਉਗਰੀ ਨੇ ਸਰਹੱਦ ਪਾਰ ਕਰਕੇ ਘੋੜਿਆਂ ਨੂੰ ਰੋਕਿਆ ਹੀ ਸੀ ਕਿ ਚੋਮਾ ਵੀ ਘੋੜਾ ਦੁੜਾਂਦਾ ਹੋਇਆ ਉਨ੍ਹਾਂ ਨੂੰ ਆ ਮਿਲਿਆ।

ਚੇਨਬਸਵੱਯਾ ਨੇ ਪੁੱਛਿਆ, "ਕਿਸੇ ਨੇ ਪਿੱਛਾ ਤਾਂ ਨਹੀਂ ਕੀਤਾ ?"

ਚੋਮਾ : "ਪਿੱਛਾ ਕੌਣ ਕਰਦਾ ? ਘੋੜਾ ਲੈਣਾ, ਕਾਠੀ ਕਸਣੀ ਅਤੇ ਸੁਆਰ ਹੋ ਕੇ ਆਉਣਾ ਕੋਈ ਮਿੰਟ ਦਾ ਕੰਮ ਹੈ ? ਥੋੜਾ ਅੱਗੇ ਚਲ ਕੇ ਅੱਖਾਂ ਤੋਂ ਓਹਲੇ ਹੋ ਜਾਣ 'ਤੇ ਉਹ ਲੋਕ ਏਧਰ ਆ ਕੇ ਸਾਨੂੰ ਨਹੀਂ ਫੜ ਸਕਦੇ।"

ਹੁਣ ਤਕ ਮੁਰਗੇ ਦੇ ਬਾਂਗ ਦੇਣ ਦਾ ਵੇਲਾ ਹੋ ਚੁਕਿਆ ਸੀ। ਚੰਨ ਦੀ ਚਾਨਣੀ ਨਾਲ ਪਹੁ ਫੁਟਣ ਦੀ ਰੋਸ਼ਨੀ ਮਿਲ ਗਈ ਸੀ ਅਤੇ ਸੂਰਜ ਚੜ੍ਹਨ ਵਾਲਾ ਸੀ।

ਚੋਮਾ ਦੀ ਗੱਲ ਖ਼ਤਮ ਹੁੰਦਿਆਂ ਹੀ ਤੁਕਰ ਘੋੜੇ ਤੋਂ ਹੀ ਚੀਖਿਆ, ਹਾਏ ਓਏ, ਇਹ ਕੀ ਹੋ ਗਿਆ।" ਅਤੇ ਆਪਣੇ ਸਾਹਮਣੇ ਪਾਲਣੇ ਨੂੰ ਇਕ ਟੱਕ ਵੇਖਣ ਲੱਗਾ।

ਕੋਈ ਉਨ੍ਹਾਂ ਦਾ ਪਿੱਛਾ ਕਰਨ ਆ ਗਿਆ ਹੈ ਸੋਚ ਕੇ ਉਸ ਦੀ ਡਰਾਉਣੀ ਆਵਾਜ਼ ਸੁਣਦਿਆਂ ਹੀ ਸਾਰੇ ਰਸਤੇ ਵਲ ਵੇਖਣ ਲਗੇ। ਉਥੇ ਕੋਈ ਦਿਖਾਈ ਨਹੀਂ ਦਿਤਾ। ਇਸ ਦੇ ਡਰ ਦਾ ਕਾਰਨ ਜਾਨਣ ਲਈ ਸਾਰੇ ਉਸ ਵਲ ਮੁੜੇ ਤਾਂ ਉਹ ਫੇਰ ਚੀਖ ਪਿਆ, "ਪਾਲਣੇ ਵਿਚ ਬੱਚਾ ਨਹੀਂ ਹੈ।"

## 106

ਤੁਕਰ ਦੀ ਚੀਖ ਇਨ੍ਹਾਂ ਸਾਰਿਆਂ ਦੇ ਦਿਲਾਂ ਨੂੰ ਚੀਰਦੀ ਹੋਈ ਨਿਕਲ ਗਈ। ਦੇਵੰਮਾਜੀ 'ਹਾਏ ਓਏ' ਕਹਿ ਕੇ ਵਿਲਕਦੀ ਹੋਈ ਪਤੀ ਦੀ ਕਮਰ ਛਡ ਕੇ ਕੁਦਣ ਨੂੰ ਹੋਈ ਤਾਂ ਪਤੀ ਦੇ ਸਰੀਰ ਨਾਲ ਧੱਕਾ ਲਗ ਕੇ ਧਰਤੀ ਤੇ ਡਿਗ ਪਈ।

ਇਸ ਤੋਂ ਪਹਿਲਾਂ ਤੁਕਰ ਚੋਮਾ, ਉਗਰੀ ਸਾਰੇ ਹੀ ਆਪਣੇ ਆਪਣੇ ਘੋੜਿਆਂ ਤੋਂ ਲਹਿ ਪਏ ਸਨ। ਚੋਮਾ ਹੌਲੇ ਜਿਹੇ 'ਮਾਂ' ਕਹਿੰਦਾ ਹੋਇਆ ਉਸਦੇ ਕੋਲ ਆਇਆ। ਏਨੇ ਵਿਚ ਚੇਨਬਸਵੱਯਾ ਨੇ ਘੋੜੇ ਤੋਂ ਉਤਰ ਕੇ ਪਤਨੀ ਨੂੰ ਚੁਕ ਕੇ ਖੜਾ ਕੀਤਾ। ਫੇਰ ਤੁਕਰ ਵਲ ਮੁੜ ਕੇ ਬੋਲਿਆ, "ਕੀ ਕਹਿ ਰਿਹਾ ਏਂ ਓਏ, ਬੱਚੇ ਦਾ ਕੀ ਕੀਤਾ ਹੈ।"

ਤੁਕਰ : "ਹਾਏ ਓਏ ! ਮੈਂ ਕੀ ਕੀਤਾ ਹੈ ਸਰਕਾਰ । ਨਾਲਾ ਪਾਰ ਕਰਨ ਸਮੇਂ ਜਾਂ ਦੌੜ ਦੁੜਾਈ ਵਿਚ ਕਿਤੇ ਉਛਲ ਕੇ ਡਿਗ ਗਿਆ ਹੋਵੇਗਾ ।"

"ਉਛਲ ਕੇ ਕਿਵੇਂ ਡਿਗ ਸਕਦਾ ਹੈ । ਪੱਟੀ ਬੱਝੀ ਹੋਈ ਸੀ ।" ਕਹਿੰਦੇ ਹੋਏ ਇਨ੍ਹਾਂ ਨੇ ਤੁਕਰ ਦੇ ਘੋੜੇ ਦੇ ਕੋਲ ਆ ਕੇ ਪਾਲਣੇ ਨੂੰ ਵੇਖਿਆ । ਪੱਟੀ ਇਕ ਪਾਸਿਓਂ ਦੂਜੇ ਪਾਸੇ ਬੱਝੀ ਹੋਈ ਨਹੀਂ ਸੀ । ਇਕ ਪਾਸੇ ਹੀ ਦੋ ਵਾਰ ਬੱਝੀ ਹੋਈ ਸੀ ।

ਹੋਇਆ ਇਹ ਸੀ ਕਿ ਦੇਵੰਮਾਜੀ ਨੇ ਬੱਚੇ ਨੂੰ ਦੁਧ ਪਿਲਾ ਕੇ ਪਾਲਣੇ ਵਿਚ ਸੁਆਂਦਿਆਂ 'ਇਹ ਪੱਟੀ ਬੰਨ ਦੇ' ਕਹਿ ਕੇ ਪੱਟੀ ਤੁਕਰ ਦੇ ਹੱਥ ਵਿਚ ਦੇ ਦਿਤੀ । ਤੁਕਰ ਨੇ ਜਲਦਬਾਜੀ ਵਿਚ ਜਿਹੜੇ ਪਾਸਿਉਂ ਪੱਟੀ ਕੱਢੀ ਸੀ ਉਧਰ ਹੀ ਦੁਬਾਰਾ ਬੰਨ ਦਿਤੀ । ਬੱਚੇ ਨੂੰ ਘੋੜੇ ਦੇ ਉਛਲਣ ਤੋਂ ਬਚਾਉਣ ਵਿਚ ਪੱਟੀ ਅਸਫ਼ਲ ਰਹੀ ।

ਦੁਧ ਸਫ਼ਰ ਦੇ ਸ਼ੁਰੂ ਵਿਚ ਹੀ ਪਿਲਾ ਦਿਤਾ ਗਿਆ ਸੀ । ਉਸ ਤੋਂ ਪਿੱਛੋਂ ਚਾਰ ਜੋਜਨ ਤੋਂ ਵੀ ਵਧ ਸਫ਼ਰ ਤਹਿ ਹੋ ਗਿਆ ਸੀ । ਇਸੇ ਦੌਰਾਨ ਬੱਚਾ ਪਾਲਣੇ 'ਚੋਂ ਉਛਲ ਕੇ ਕਿਤੇ ਡਿਗ ਗਿਆ ਸੀ । ਇਹ ਗੱਲ ਸਾਰਿਆਂ ਨੂੰ ਸਮਝ ਵਿਚ ਆ ਗਈ । ਚੇਨਬਸਵੱਯਾ ਨੇ "ਓਏ ਸੂਰ ਦੇ ਬੱਚੇ, ਘਰ ਦਾ ਸਤਿਆਨਾਸ ਕਰ ਸੁਟਿਆ ।" ਕਹਿੰਦੇ ਹੋਏ ਤੁਰਕ ਦੀ ਗਲ ਤੇ ਜੋਰ ਦੀ ਥੱਪੜ ਜਮਾਇਆ ।

"ਭਗਵਾਨ ਦੀ ਸਹੁੰ ਮੇਰੀ ਗਲਤੀ ਨਹੀਂ । ਅਣਜਾਣੇ ਹੀ ਹੋ ਗਿਆ ਹੈ ।" ਕਹਿ ਕੇ ਤੁਕਰ ਗਿੜਗਿੜਾਇਆ ।

"ਕੀ ਪਤਾ ਨਹੀਂ ਲਗਿਆ ।" ਕਹਿ ਕੇ ਚੇਨਬਸਵ ਫੇਰ ਉਸ ਨੂੰ ਮਾਰਨ ਦੌੜਿਆ ਤਾਂ ਦੇਵੰਮਾਜੀ ਨੇ ਉਸ ਦਾ ਹੱਥ ਫੜ ਲਿਆ । "ਸਾਡੀ ਕਿਸਮਤ, ਇਸ ਵਿਚ ਕੋਈ ਕੀ ਕਰ ਸਕਦਾ ਹੈ । ਚਲੋ ਵਾਪਸ ਚਲੀਏ ਬੱਚਾ ਜਿਥੇ ਡਿਗਿਆ ਹੈ ਚੁਕ ਲਵਾਂਗੇ । ਹੋਰ ਦੇਰ ਲਾਈ ਤਾਂ ਸ਼ੇਰ ਗਿਦੜਾਂ ਦੇ ਮੂੰਹ ਨਾ ਪੈ ਜਾਵੇ ।"

ਕਿਸੇ ਦੀ ਸਮਝ ਵਿਚ ਨਹੀਂ ਆਇਆ ਕਿ ਕੀ ਕੀਤਾ ਜਾਵੇ । ਮਾਂ ਦੇ ਮਨ ਵਿਚ ਤਾਂ ਸਿਰਫ ਬੱਚੇ ਦੀ ਰੱਖਿਆ ਦੀ ਹੀ ਗੱਲ ਸੀ । ਬਾਕੀ ਲੋਕ ਆਸਾਨੀ ਨਾਲ ਵਾਪਸ ਜਾਣ ਲਈ ਤਿਆਰ ਨਹੀਂ ਸਨ । ਸੰਪਾਜੇ ਦੀ ਚੌਕੀ ਦੇ ਲੋਕ ਪਿੱਛੇ ਆ ਹੀ ਰਹੇ ਸਨ । ਸਰਹੱਦ ਪਾਰ ਹੋਣ 'ਤੇ ਵੀ ਉਹ ਲੋਕ ਇਨ੍ਹਾਂ ਨੂੰ ਜਬਰਦਸਤੀ ਫੜ ਹੀ ਸਕਦੇ ਸਨ । ਤਾਂ ਸਰਹੱਦ ਦੇ ਅੰਦਰ ਮਿਲਣ 'ਤੇ ਕਿਵੇਂ ਛੱਡ ਦੇਣਗੇ ? ਫੜੇ ਜਾਣ 'ਤੇ ਇਨ੍ਹਾਂ ਸਾਰਿਆਂ ਦੀ ਇਕ ਹੀ ਹਾਲਤ ਹੋਣ ਵਾਲੀ ਸੀ । ਉਹ ਸੀ ਫ਼ਾਂਸੀ । ਬੱਚੇ ਬਚ ਹੀ ਗਿਆ ਹੈ ਇਸ ਭਰਮ ਦਾ ਕੋਈ ਆਧਾਰ ਨਹੀਂ ਸੀ । ਸ਼ੇਰ ਅਤੇ ਗਿਦੜ ਦੇ ਮੂੰਹ 'ਚ ਨਾ ਜਾਣ ਤੇ ਵੀ ਜੇ ਕਿਸੇ ਆਦਮੀ ਦੇ ਹੱਥ ਆ ਗਿਆ ਹੋਵੇ ਤਾਂ ਵੀ ਉਹ ਰਾਜਾ ਦੇ ਹੱਥ ਹੀ ਲੱਗੇਗਾ ਅਤੇ ਉਦੋਂ ਇਨ੍ਹਾਂ ਪੰਜਾਂ ਦੀ ਉਮਰ ਦੇ ਨਾਲ ਹੀ ਉਸਦੀ ਉਮਰ ਵੀ ਖਤਮ ਹੀ ਸਮਝਣੀ ਚਾਹੀਦੀ ਹੈ । ਹੁਣ ਕੀ ਕਰਨਾ ਚਾਹੀਦਾ ਹੈ ? ਬੱਚੇ ਦੇ ਲਿਆਉਣ ਤਕ ਇਕ ਕਦਮ ਵੀ ਅੱਗੇ ਨਾ ਵਧਾਉਣ ਲਈ ਦੇਵੰਮਾਜੀ ਨੇ ਹੱਠ ਕੀਤਾ । ਸੂਲਯਾ ਤਕ ਪੁਜਣਾ ਚਾਹੀਦਾ ਹੈ ਅਤੇ ਉਥੋਂ ਦੇ ਅਧਿਕਾਰੀਆਂ ਤੋਂ ਸੁਰਖਿਆ ਹਾਸਲ ਕਰਨੀ ਹੋਵੇਗੀ ਨਹੀਂ ਤਾਂ ਨਾ ਇਹ ਰਹਿਣਗੇ ਨਾ ਬੱਚਾ । ਇਹ ਗੱਲ ਚੇਨਬਸਵੱਯਾ ਅਤੇ ਚੋਮਾ ਨੇ ਬਾਰ ਬਾਰ ਕਹੀ । ਅੰਤ ਵਿਚ ਉਹ ਦੂਜੇ ਫੈਸਲੇ ਤੇ

ਪੁਜੇ। ਚੋਮਾ ਜਿਹੜੇ ਰਸਤੇ ਤੋਂ ਆਇਆ ਹੈ ਉਸੇ ਉਤੇ ਬੱਚੇ ਨੂੰ ਲਭਦਾ ਹੋਇਆ ਵਾਪਸ ਜਾਵੇ। ਘੋੜੇ ਟਪਾਉਣ ਵਾਲੀ ਥਾਂ ਅਤੇ ਦੌੜਾਨ ਦੀ ਥਾਂ ਤੇ ਬੱਚੇ ਦੇ ਮਿਲਣ ਦੀ ਸੰਭਾਵਨਾ ਸੀ। ਜਾਂ ਫੇਰ ਕਿਸੇ ਰਾਹਗੀਰ ਦੇ ਹੱਥ ਲਗ ਗਿਆ ਹੋਵੇਗਾ। ਇਸ ਗੱਲ ਦਾ ਹੁਸ਼ਿਆਰੀ ਨਾਲ ਪਤਾ ਲਾ ਕੇ ਅਤੇ ਉਸ ਨੂੰ ਹਾਸਲ ਕਰਕੇ ਸੂਲਯਾ ਪੁਜ ਜਾਣਾ ਹੈ।

ਦੇਵੰਮਾਜੀ ਦੀ ਤਸੱਲੀ ਲਈ ਹੀ ਇਹ ਫੈਸਲਾ ਕੀਤਾ ਗਿਆ ਸੀ। ਮੂੰਹੋਂ ਨਾ ਕਹਿਣ ਤੇ ਵੀ ਚੇਨਬਸਵੱਯਾ ਅਤੇ ਚੋਮਾ ਦੋਵੇਂ ਹੀ ਮਨ ਵਿਚ ਇਹ ਸਮਝਦੇ ਸਨ ਕਿ ਬੱਚੇ ਦੀ ਮੌਤ ਨਿਸ਼ਚਿਤ ਹੀ ਹੈ। ਚੇਨਬਸਵੱਯਾ ਦਾ ਇਹ ਵੀ ਇਕ ਵਿਚਾਰ ਸੀ ਕਿ ਜਿੰਨਾਂ ਛੇਤੀ ਹੋ ਸਕੇ ਮੰਗਲੂਰ ਦੇ ਕਲੈਕਟਰ ਨਾਲ ਮਿਲ ਕੇ ਅੰਗਰੇਜ਼ਾਂ ਨੂੰ ਸਹਾਇਤਾ ਦੀ ਬੇਨਤੀ ਕਰਕੇ ਲੋੜੀਂਦੇ ਰਖਿਆ ਦਲ ਨਾਲ ਬੱਚੇ ਨੂੰ ਲਭਣ ਲਈ ਵਾਪਸ ਆਉਣਾ ਵੀ ਸੀ। ਚੋਮਾ ਨੇ ਫ਼ੈਸਲਾ ਕਰ ਲਿਆ, ਹੋ ਸਕੇ ਤਾਂ ਬੱਚੇ ਨੂੰ ਬਚਾਇਆ ਜਾਵੇ ਨਹੀਂ ਤਾਂ ਈਸ਼ਵਰ ਦੀ ਮਰਜ਼ੀ। ਉਹ ਖੁਦ ਬਚ ਨਹੀਂ ਸਕੇਗਾ। ਪਰ ਉਸਦਾ ਮਾਲਕ ਅਤੇ ਮਾਲਕਨ ਸੁਖ ਨਾਲ ਰਹਿਣ ਇਹੋ ਕਾਫੀ ਸੀ।

ਤੁਕਰ ਚੋਮਾ ਦੇ ਮਨ ਦੀ ਗੱਲ ਸਮਝ ਗਿਆ। ਉਸ ਦੀ ਗਲਤੀ ਦੇ ਬਦਲੇ ਇਹ ਕਿਉਂ ਮਾਰਿਆ ਜਾਵੇ। ਸੋਚ ਕੇ ਬੋਲਿਆ, "ਚੋਮਾ ਮਾਲਕ ਦੇ ਨਾਲ ਤੂੰ ਚਲਾ ਜਾ, ਬੱਚੇ ਨੂੰ ਮੈਂ ਲੱਭ ਲਿਆਉਂਦਾ ਹਾਂ।"

ਤਾਂ ਚੋਮਾ ਬੋਲਿਆ, "ਤੇਰੇ ਤੇ ਮੇਰੇ, 'ਚ ਕੀ ਫਰਕ ਹੈ। ਸੂਲਯਾ ਵਿਚ ਆ ਕੇ ਮਿਲ ਜਾਵਾਂਗਾ, ਤੁਸੀਂ ਚੱਲੋ।"

ਦੇਵੰਮਾਜੀ ਨੂੰ ਚੋਮਾ ਦਾ ਜਾਣਾ ਹੀ ਠੀਕ ਲਗਾ। ਚੇਨਬਸਵੱਯਾ ਦਾ ਵੀ ਇਹੋ ਮਨ ਸੀ ਕਿਉਂਕਿ ਚੋਮਾ ਕੰਮ ਵਿਚ ਕੁਸ਼ਲ ਅਤੇ ਗੱਲ ਕਰਨ ਵਿਚ ਚਾਲਾਕ ਸੀ। ਚੇਨਬਸਵੱਯਾ ਤੁਕਰ ਉਗਰੀ ਅੱਗੇ ਵਧੇ। ਖਾਲੀ ਪਾਲਣੇ ਨੂੰ ਪਿੱਛੇ ਬੰਨ ਕੇ ਖਾਲੀ ਘੋੜਿਆਂ ਵਿਚੋਂ ਇਕ ਉਤੇ ਚੜ ਕੇ ਚੋਮਾ ਵਾਪਸ ਮੁੜਿਆ।

ਸੂਰਜ ਚੜ੍ਹਨ ਨਾਲ ਸੰਸਾਰ ਰੌਸ਼ਨ ਹੋ ਗਿਆ ਸੀ। ਪਰ ਇਨ੍ਹਾਂ ਸਾਰਿਆਂ ਦੇ ਮਨ ਵਿਚ ਹਨੇਰਾ ਛਾਇਆ ਹੋਇਆ ਸੀ।

## 107

ਥੋੜੀ ਦੂਰ ਚਲ ਕੇ ਚੋਮਾ ਪਿੱਛੇ ਮੁੜ ਕੇ ਇਕ ਪਲ ਸਿੱਧਾ ਵੇਖਦਾ ਰਿਹਾ ਅਤੇ ਆਪਣੇ ਸਾਥੀਆਂ ਦੇ ਉਹਲੇ ਹੁੰਦਿਆਂ ਹੀ ਉਸਨੇ ਪਾਲਣਾ ਘੋੜੇ ਤੋਂ ਲਾਹ ਕੇ ਝਾੜੀ ਵਿਚ ਸੁੱਟ ਦਿਤਾ। ਆਉਂਦੀ ਵਾਰ ਉਹ ਚੌਕੀ ਵਾਲੇ ਨਾਲ ਇਕ ਝੂਠ ਬੋਲ ਕੇ ਆਇਆ ਸੀ। ਹੁਣ ਫੇਰ ਉਸ ਨੇ ਉਸ ਝੂਠ ਨੂੰ ਅੱਗੇ ਵਧਾਉਣਾ ਸੀ। ਇਹ ਪਾਲਣਾ ਇਸ ਵਿਚ ਰੁਕਾਵਟ ਬਣ ਸਕਦਾ ਸੀ। ਚੌਕੀਵਾਲਾ ਜੇ ਆਪਣੇ ਅਫਸਰ ਨੂੰ ਬੁਲਾ ਚੁਕਿਆ ਹੋਵੇ ਤਾਂ ਇਸਦੀ ਪੁਛਗਿੱਛ ਹੋਵੇਗੀ ਹੀ। ਮੌਕਾ ਵੇਖ ਕੇ ਵਿਸ਼ਵਾਸ ਕਰਾਉਣ

ਲਈ ਜੋ ਕਰਨਾ ਚਾਹੀਦਾ ਹੈ ਉਹ ਕਰਨਾ ਪਵੇਗਾ । ਭਾਲ ਵਿਚ ਗੜਬੜ ਹੋ ਜਾਵੇ ਤਾਂ ਗਰਦਨ ਕਟਵਾਉਣੀ ਪਵੇ ਜਾਂ ਸੂਲੀ 'ਤੇ ਚੜ੍ਹਨਾ ਪਵੇ, ਜੋ ਵੀ ਕਿਸਮਤ ਵਿਚ ਲਿਖਿਆ ਹੋਵੇਗਾ ਭੁਗਤਣਾ ਹੀ ਪਵੇਗਾ ।

ਇਸ ਨੇ ਜਿਵੇਂ ਸੋਚਿਆ ਸੀ ਉਵੇਂ ਹੀ ਜਦੋਂ ਉਹ ਚੌਕੀ ਤੋਂ ਕੁਝ ਦੂਰੀ ਤੇ ਸੀ ਤਾਂ "ਵੇਖੋ ਉਹ ਘੋੜੇ ਵਾਲਾ ਆ ਰਿਹਾ ਹੈ" ਦੀ ਆਵਾਜ਼ ਸੁਣਾਈ ਦਿਤੀ । ਇਹ ਆਵਾਜ਼ ਜ਼ਰੂਰ ਚੌਕੀ ਵਾਲਿਆਂ ਦੀ ਹੀ ਹੋਵੇਗੀ ਅਤੇ ਉਹ ਆਪਣੇ ਅਧਿਕਾਰੀਆਂ ਨੂੰ ਦਸ ਰਿਹਾ ਹੋਵੇਗਾ । ਇਹ ਚੋਮਾ ਸਮਝ ਗਿਆ ਸੀ । ਦੂਜੇ ਹੀ ਪਲ ਉਸ ਨੇ ਵੇਖਿਆ ਕਿ ਇਕ ਨੌਜੁਆਨ ਚੌਕੀ ਦੇ ਬਾਹਰਲੇ ਦਰਵਾਜੇ ਉਤੇ ਖੜਾ ਇਸ ਵਲ ਵੇਖ ਰਿਹਾ ਸੀ । ਚੋਮਾ ਨੇ ਨਾ ਜ਼ਿਆਦਾ ਤੇਜ਼ ਅਤੇ ਨਾ ਹੀ ਬਹੁਤਾ ਹੌਲੀ ਸਗੋਂ ਸਾਧਾਰਨ ਚਾਲ ਨਾਲ ਚੌਕੀ ਵਲ ਚਲਦਾ ਆਇਆ ।

ਚੌਕੀਦਾਰ : "ਕਿਉਂ ਬਈ ਏਦਾਂ ਹੀ ਨੱਸ ਗਿਆ । ਮੈਨੂੰ ਗੁਰਿਕਾਰ (ਪਿੰਡ ਦੇ ਮੁਖੀਏ) ਸਾਹਬ ਦੀ ਨੀਂਦ ਖਰਾਬ ਕਰਨੀ ਪਈ ।"

ਚੌਕੀਦਾਰ ਇਸ ਸੋਚ ਵਿਚ ਪਿਆ ਹੋਇਆ ਸੀ ਕਿ ਜੇਕਰ ਗੁਰਿਕਾਰ ਦੀ ਪੁਛ-ਗਿੱਛ ਦਾ ਜੁਆਬ ਇਸ ਆਦਮੀ ਨੇ ਠੀਕ ਤਰੀਕੇ ਨਾਲ ਨਾ ਦਿਤਾ ਤਾਂ ਗੁਰਿਕਾਰ ਮੈਨੂੰ ਹੀ ਡਾਂਟੇਗਾ ਕਿ ਤੂੰ ਮੇਰੀ ਨੀਂਦ ਕਿਉਂ ਖਰਾਬ ਕੀਤੀ ਹੈ ।

ਚੋਮਾ : ਓਹ ਹੋ ਕਿਉਂ ਜਗਾ ਦਿਤਾ ਉਨ੍ਹਾਂ ਨੂੰ । ਤੂੰ ਹੀ ਮੈਨੂੰ ਉਨ੍ਹਾਂ ਨੂੰ ਰੋਕਣ ਲਈ ਭੇਜਿਆ ਸੀ । ਪਤਾ ਨਹੀਂ ਕੌਣ ਸਨ ? ਜਾਪਦਾ ਹੈ ਉਹ ਡਰ ਗਏ । ਦੌੜਦੇ-ਦੌੜਦੇ ਲੰਘ ਗਏ । ਸਰਹੱਦ ਵੀ ਪਾਰ ਕਰ ਗਏ ਹੁਣ ਕੀ ਕੀਤਾ ਜਾਵੇ ? ਤੁਹਾਨੂੰ ਦਸਣ ਲਈ ਵਾਪਸ ਆਇਆ ਹਾਂ ।"

ਗੁਰਿਕਾਰ ਨੇ ਪੁਛਿਆ, "ਤੂੰ ਕੌਣ ਏ ਘੁੜ-ਸੁਆਰ ?"

ਉਹ ਬੋਲਿਆ, "ਅੱਪਗੋਲ ਦਾ ਚੋਮਾ ਹਾਂ । ਦਾਮਾਦ-ਰਾਜਾ ਨੇ ਮੰਜੁਨਾਥ ਭਗਵਾਨ ਦੀ ਮਨੌਤੀ ਦੀ ਪੂਜਾ ਦੀਆਂ ਦੋ ਮੋਹਰਾਂ ਦਿਤੀਆਂ ਸਨ, ਇਸ ਕੰਮ ਲਈ ਜਾ ਰਿਹਾ ਸਾਂ । ਚੌਕੀਦਾਰ ਨੇ ਉਨ੍ਹਾਂ ਘੋੜਿਆਂ ਨੂੰ ਵੇਖਿਆ ਅਤੇ ਆਵਾਜ਼ ਦਿਤੀ । ਮੈਂ ਘੋੜੇ ਉਤੇ ਸਾਂ ਇਸ ਲਈ ਮੈਂ ਉਨ੍ਹਾਂ ਦਾ ਪਿੱਛਾ ਕੀਤਾ ।"

"ਓਏ ਭਰਾਵਾ ਇਹ ਕੀ ਤੂੰ ਉਨ੍ਹਾਂ ਨੂੰ ਰੁਕੋ ਨਾਂਹ, ਦੌੜੋ ਦੌੜੋ ਕਿਹਾ ਸੀ ।"

ਚੋਮਾ : "ਅਜਿਹਾ ਵੀ ਕਿਤੇ ਹੋ ਸਕਦਾ ਹੈ, ਮੈਂ ਤਾਂ ਰੁਕੋ, ਨਾਂਹ ਦੌੜੋ, ਨਾਂਹ ਦੌੜੋ ਕਿਹਾ ਸੀ । ਰੁਕੋ ਨਾਂਹ, ਦੌੜੋ ਭਲਾ ਮੈਂ ਕਿਵੇਂ ਕਹਿ ਸਕਦਾ ਸਾਂ ? ਉਹ ਮੇਰੇ ਕੀ ਲਗਦੇ ਸਨ ?"

ਗੁਰਿਕਾਰ ਏਨੀ ਦੇਰ ਤਕ ਉਸਨੂੰ ਘੂਰਦਾ ਰਿਹਾ । ਉਂਝ ਚੋਮਾ ਬਹੁਤ ਹੀ ਸਹਿਜ ਢੰਗ ਨਾਲ ਗੱਲ ਕਰ ਰਿਹਾ ਸੀ । ਪਰ ਉਸ ਨੂੰ ਇਸ ਤੇ ਵਿਸ਼ਵਾਸ ਨਾ ਹੋਇਆ । ਇਸ ਲਈ ਪੁਛਣ ਲਗਾ, "ਦਾਮਾਦ ਸਾਹਬ ਨੇ ਕੋਈ ਚਿੱਠੀ ਦਿਤੀ ਹੈ ? "ਕਿਥੇ ਹੈ ?"

ਚੋਮਾ ਮੋਹਰਾਂ ਕੱਢਣ ਲਈ ਹੱਥ ਕਮਰ ਤਕ ਲੈ ਗਿਆ ਅਤੇ ਉਥੇ ਵਾਰ ਵਾਰ ਲੱਭਕੇ ਨਾ ਮਿਲਣ ਦਾ ਬਹਾਨਾ ਕਰਦਿਆਂ, "ਓਏ ਇਸ ਦੌੜ-ਭਜ ਵਿਚ ਉਹ ਵੀ

ਕਿਤੇ ਡਿਗ ਪਈਆਂ। ਹੁਣ ਤਾਂ ਅੱਪਗੋਲ ਜਾ ਕੇ ਰਾਜਾ ਦੇ ਪੈਰ ਫੜਨੇ ਪੈਣਗੇ। ਹੁਣ ਕੀ ਕਰਾਂ ? ਮੇਰੀ ਕਿਸਮਤ।" ਕਹਿ ਕੇ ਗੁਆਚ ਜਾਣ ਦਾ ਨਾਟਕ ਕੀਤਾ।

ਗੁਰਿਕਾਰ ਨੂੰ ਇਹ ਵਿਸ਼ਵਾਸ ਹੋ ਗਿਆ ਸੀ ਕਿ ਉਸ ਦੀ ਗੱਲ ਝੂਠੀ ਹੈ। ਹੁਣ ਉਸ ਨੇ ਸੱਚਮੁਚ ਹੀ ਚੋਮਾ ਪਹਿਰੇ ਹੇਠ ਰਖ ਕੇ ਬਾਕੀ ਪੁਛ ਗਿੱਛ ਕਰਨੀ ਸੀ। ਪਰ ਉਸ ਨੂੰ ਇਕ ਡਰ ਵੀ ਸੀ ਕਿ ਕਿਤੇ ਦਾਮਾਦ ਸਾਹਬ ਨੇ ਇਸ ਨੂੰ ਸੱਚਮੁਚ ਹੀ ਭੇਜਿਆ ਹੋਵੇ ਅਤੇ ਜੇ ਇਸ ਨੂੰ ਰੋਕ ਲਿਆ ਜਾਵੇ ਤਾਂ ਉਹ ਇਸ ਨੂੰ ਆਪਣਾ ਅਪਮਾਨ ਨਾ ਸਮਝ ਬੈਠਣ ? ਸਾਰਾ ਦੇਸ਼ ਉਸ ਦੇ ਜ਼ਿੱਦੀ ਸੁਭਾਅ ਤੋਂ ਵਾਕਫ ਸੀ। ਇਸ ਲਈ ਉਹ ਗੁਰਿਕਾਰ ਤੋਂ ਵੱਡਾ ਬਦਲਾ ਲਏ ਬਿਨਾਂ ਨਹੀਂ ਰਹੇਗਾ। ਇਹ ਸਮੱਸਿਆ ਕਿਵੇਂ ਹਲ ਹੋਵੇ ?

ਕੀ ਇਹ ਰਾਜਮਹੱਲ ਵਿਚੋਂ ਦੌੜ ਕੇ ਘੋੜਾ ਚੁਰਾ ਕੇ ਮੰਗਲੂਰ ਜਾ ਰਿਹਾ ਸੀ ? ਅਜਿਹਾ ਨਹੀਂ ਹੋ ਸਕਦਾ। ਚੋਰੀ ਚੋਰੀ ਮੰਗਲੂਰ ਜਾਣ ਵਾਲੇ ਨੇ ਵਾਪਸ ਕਿਉਂ ਆਉਣਾ ਸੀ ? ਕੀ ਇਹ ਸੱਚਮੁਚ ਹੀ ਚੌਕੀਦਾਰ ਨੂੰ ਇਹ ਦਸਣ ਆਇਆ ਹੈ ਕਿ ਘੋੜ ਸੁਆਰ ਭਜ ਗਏ ਹਨ ? ਸ਼ਾਇਦ ਇਹ ਹੀ ਹੋਵੇ। ਚਿੱਠੀ ਅਤੇ ਮੋਹਰਾਂ ਦੇ ਡਿਗ ਪੈਣ ਦੀ ਗੱਲ। ਇਹ ਵੀ ਸੱਚ ਹੋ ਸਕਦੀ ਹੈ ਅਸੰਭਵ ਨਹੀਂ।

ਏਨਾਂ ਸੋਚ ਕੇ ਗੁਰਿਕਾਰ ਨੇ ਫੈਸਲਾ ਕੀਤਾ ਕਿ ਉਹ ਖੁਦ ਇਸਦੇ ਨਾਲ ਅੱਪਗੋਲ ਜਾਏਗਾ। ਜੇ ਚੋਮਾ ਦੀ ਗੱਲ ਸੱਚ ਹੋਈ ਤਾਂ ਚੇਨਬਸਵੱਯਾ ਤੋਂ ਮੁਆਫੀ ਮੰਗ ਕੇ ਵਾਪਸ ਆ ਜਾਵੇਗਾ।

ਇਹ ਸੋਚ ਕੇ ਇਹ ਚੌਕੀਦਾਰ ਨੂੰ ਘੋੜਾ ਲਿਆਉਣ ਲਈ ਕਹਿਣ ਹੀ ਵਾਲਾ ਸੀ ਕਿ ਉਸ ਚੌਕੀ ਦੇ ਸੱਜੇ ਪਾਸਿਓਂ ਕੁਝ ਦੂਰ ਉਚਾਈ 'ਤੇ ਗੌੜ ਦੇ ਘਰ ਕੋਲੋਂ ਦਸ-ਪੰਜ ਮਿੰਟ ਦੀ ਗੱਲਬਾਤ ਸੁਣਾਈ ਦਿਤੀ। ਗੁਰਿਕਾਰ ਨੇ ਚੌਕੀਦਾਰ ਨੂੰ ਕਿਹਾ, "ਉਥੇ ਕੀ ਹੈ ਵੇਖ ਕੇ ਆ ?" ਚੌਕੀਦਾਰ ਉਧਰ ਭਜਿਆ, ਗੁਰਿਕਾਰ ਨੇ ਪੁਛਿਆ, "ਤੂੰ ਆਪਣਾ ਨਾਂ ਚੋਮਾ ਦਸਿਆ ਸੀ ਨਾ ?"

"ਜੀ ਹਾਂ ਸਰਕਾਰ।"

"ਆਪਣਾ ਘੋੜਾ ਇਸ ਖੰਭੇ ਨਾਲ ਬੰਨ੍ਹ ਦੇ ਮੈਂ ਵੀ ਤੇਰੇ ਨਾਲ ਅੱਪਗੋਲ ਚਲਾਂਗਾ।"

"ਚੰਗਾ ਸਰਕਾਰ।"

"ਚੋਮਾ ਨੇ ਘੋੜੇ ਨੂੰ ਉਸ ਦੀ ਲਗਾਮ ਨਾਲ ਖੰਭੇ ਨਾਲ ਬੰਨ੍ਹ ਕੇ ਗੁਰਿਕਾਰ ਨੂੰ ਕਿਹਾ," ਇਸ ਨੂੰ ਜ਼ਰਾ ਘਾਹ ਪਾਣੀ ਪਾਉਣ ਲਈ ਚੌਕੀਦਾਰ ਨੂੰ ਕਹਿ ਦਿਆਂਗਾ।" ਗੁਰਿਕਾਰ ਨੇ ਹਾਂ ਵਿਚ ਸਿਰ ਹਿਲਾਇਆ।

ਗੌੜਾ ਦੇ ਘਰ ਵਲ ਗਿਆ ਚੌਕੀਦਾਰ ਵਾਪਸ ਆ ਕੇ ਬੋਲਿਆ, "ਕੱਪੜਿਆਂ ਦੇ ਰਖਵਾਲੇ ਕੋਗਾ ਦੀ ਝੁੱਗੀ ਸਾਹਮਣੇ ਕੋਈ ਇਕ ਬੱਚਾ ਸੁੱਟ ਗਿਆ ਹੈ। ਕੋਗਾ ਅਤੇ ਉਸਦੀ ਪਤਨੀ ਉਸ ਨੂੰ ਗੌਡਾ ਕੋਲ ਲੈ ਆਏ ਹਨ।"

ਗੁਰਿਕਾਰ ਦੇ ਮੂੰਹ ਤੋਂ ਨਿਕਲਿਆ, "ਬੱਚਾ।"

"ਲੜਕਾ ਛੇ ਮਹੀਨੇ ਦਾ ਹੋਵੇਗਾ।"

"ਤੂੰ ਏਥੇ ਠਹਿਰ । ਮੈਂ ਵੇਖ ਕੇ ਆਉਂਦਾ ਹਾਂ ।"

"ਓਏ ਚੋਮਾ, ਤੂੰ ਵੀ ਮੇਰਾ ਨਾਲ ਆ ।"

ਚੋਮਾ ਨੂੰ ਸੰਤੋਸ਼ ਹੋਇਆ ਕਿ ਮਾਲਕ ਦਾ ਬੱਚਾ ਬਚ ਗਿਆ ਹੈ ਅਤੇ ਲੋਕਾਂ ਦੇ ਹੱਥ ਵਿਚ ਹੈ । ਉਹ ਹੁਣ ਸੋਚਣ ਲਗਾ ਕਿ ਇਸ ਨੂੰ ਏਥੋਂ ਛੁਡਾ ਕੇ ਮੰਗਲੂਰ ਕਿਵੇਂ ਪੁਚਾਇਆ ਜਾਵੇ । "ਮੈਂ ਕੀ ਕਰ ਸਕਦਾ ਹਾਂ ਕਰਿੰਗਾਲੀ ਮਾਂ । ਤੂੰ ਹੀ ਰਸਤਾ ਦਸਣਾ ਹੋਵੇਗਾ । ਮੈਂ ਉਸੇ ਤਰ੍ਹਾਂ ਕਰ ਸਕਾਂਗਾ । ਬੱਚੇ ਨੂੰ ਬਚਾ ਦਿਓ ਮਾਂ । ਦੋ ਬੱਕਰਿਆਂ ਦੀ ਬਲੀ ਦਿਆਂਗਾ ।" ਮਨ ਹੀ ਮਨ ਵਿਚ ਦੇਵਤਾ ਮੂਹਰੇ ਇਹ ਪ੍ਰਾਰਥਨਾ ਕਰਦਾ ਹੋਇਆ ਚੋਮਾ ਚੌਕੀ ਵਾਲੇ ਗੁਰਿਕਾਰ ਨਾਲ ਗੌੜਾ ਦੇ ਘਰ ਵਲ ਚਲ ਪਿਆ ।

## 108

ਗੁਰਿਕਾਰ ਅਤੇ ਚੋਮਾ ਵਲੋਂ ਗੌਡਾ ਦੇ ਘਰ ਪੁਜਣ ਤਕ ਉਥੇ ਹੋਰ ਵੀ ਲੋਕ ਪੁਜ ਗਏ ਸਨ । ਜਿਸ ਨਾਲ ਉਥੇ ਭੀੜ ਜਿਹੀ ਲਗੀ ਵਿਖਾਈ ਦੇਂਦੀ ਸੀ । ਗੌਡਾ ਘਰ ਵਿਚ ਨਹੀਂ ਸੀ । ਉਸਦੀ ਪਤਨੀ ਅਤੇ ਨੂੰਹ ਦੋਵੇਂ ਬਾਹਰ ਦੇ ਦਰਵਾਜੇ ਸਾਹਮਣੇ ਖੜੀਆਂ ਹੋ ਕੇ ਕੋਗਾ ਨਾਲ ਗੱਲਬਾਤ ਕਰ ਰਹੀਆਂ ਸਨ । ਕੋਗਾ ਦੀ ਪਤਨੀ ਬੱਚੇ ਨੂੰ ਗੋਦ ਵਿਚ ਲੈ ਕੇ ਉਸ ਦੇ ਕੋਲ ਖੜੀ ਸੀ । ਗੁਰਿਕਾਰ ਨੂੰ ਆਉਂਦਿਆਂ ਵੇਖ ਕੇ ਭੀੜ ਵਿਚੋਂ ਇਕ ਬੋਲਿਆ, "ਰਸਤਾ ਦਿਓ ਬਈ, ਗੁਰਿਕਾਰ ਸਾਹਬ ਆ ਰਹੇ ਹਨ । 'ਜਿੰਮੇਦਾਰ ਆਦਮੀ ਆਇਆ ਵੇਖਕੇ ਸਾਰਿਆਂ ਨੇ ਖੁਸ਼ੀ ਨਾਲ ਰਸਤਾ ਦੇ ਦਿਤਾ । ਗੁਰਿਕਾਰ ਭੀੜ ਦੇ ਅੰਦਰ ਲੰਘ ਕੇ ਗੌੜਾ ਦੀ ਪਤਨੀ ਦੇ ਕੋਲ ਹੀ ਕੁਝ ਦੂਰੀ ਤੇ ਖੜਾ ਹੋ ਗਿਆ ।

ਗੌਡਤੀ ਨੇ ਕੋਗਾ ਨੂੰ ਕਿਹਾ, "ਗੁਰਿਕਾਰ ਸਾਹਬ ਨੂੰ ਸਭ ਕੁਝ ਦੱਸ ਦੇ ।"

ਕੋਗਾ ਨੇ ਦਸਿਆ, "ਮੁਰਗਾ ਬਾਂਗ ਦੇ ਚੁਕਿਆ ਸੀ ਸਰਕਾਰ, ਮੇਰੀ ਬੁੱਢੀ ਮਾਂ ਉਠਣ ਹੀ ਵਾਲੀ ਸੀ ਕਿ ਹੇਠਲੇ ਪਾਸਿਓਂ ਇਕ ਬੱਚੇ ਦੀ ਉਆਂ ਉਆਂ ਰੋਣ ਦੀ ਆਵਾਜ਼ ਸੁਣਾਈ ਦਿਤੀ । ਬੁੱਢੀ ਬੋਲੀ," ਇਹ ਕੀ ਏ, ਬੱਚੇ ਵਾਂਗ ਰੋਂਦਾ ਹੈ' । 'ਹਾਂ ਅਜਿਹਾ ਹੀ ਲਗਦਾ ਹੈ' ਮੈਂ ਕਿਹਾ ਉਹ ਬੋਲੀ, "ਕੋਈ ਭੂਤ ਹੋਵੇਗਾ" । ਮੈਂ ਬੋਲਿਆ, "ਮੁਰਗਾ ਬੋਲਣ ਪਿੱਛੋਂ ਭੂਤ ਕਿਥੇ ? 'ਉਹ ਬੋਲੀ 'ਚਲੋ ਜਰਾ ਵੇਖੀਏ ਤਾਂ । ਇਸ ਵੇਲੇ ਕਿਹੜਾ ਡਰ ।' 'ਚਲ ਆਉਂਦਾ ਹਾਂ' ਕਹਿ ਕੇ ਮੈਂ ਵੀ ਉਠਿਆ । ਏਨੇ ਵਿਚ ਉਹ ਚਲ ਪਈ ।"

ਕੋਗਾ ਦੀ ਪਤਨੀ ਨੇ ਕਹਾਣੀ ਅੱਗੇ ਵਧਾਈ, "ਭੂਤ ਨਹੀਂ ਹੈ ਕਹਿਣ ਤੇ ਸਾਥ ਦੀ ਕੀ ਲੋੜ" ਕਹਿ ਕੇ ਇਕੱਲੀ ਚਲ ਪਈ । ਮਾਂ ਜੀ, ਤੁਹਾਨੂੰ ਪਤਾ ਹੀ ਹੈ ਕਿ ਆਦਮੀਆਂ ਦੇ ਨਿਕਲਣੇ ਵਿਚ ਹਮੇਸ਼ਾਂ ਦੇਰ ਲਗਦੀ ਹੈ । ਚਾਰ ਹੀ ਕਦਮ ਗਈ ਸਾਂ ਕਿ ਮਨ ਵਿਚ ਆਇਆ ਕਿ ਹੁਣ ਵੀ ਭੂਤ ਹੋ ਸਕਦਾ ਹੈ । ਦਿਲ ਵਿਚ ਧਕ ਧਕ

ਹੋਣ ਕਰਕੇ ਰੁਕ ਗਈ। ਬੱਚਾ ਫੇਰ ਉਆਂ ਉਆਂ ਕਰੀ ਜਾ ਰਿਹਾ ਸੀ। ਕਾਲਜਾ ਫਟਣ ਲਗਾ। ਜਿਉਂ ਹੀ ਭੱਜੀ ਨਿਵਾਂਣ ਵਾਲੀ ਸੜਕ ਦੇ ਕੰਢੇ ਜੂਹੀ ਦੀ ਝਾੜੀ ਵਿਚ ਸੋਨੇ ਦੇ ਕਪੜਿਆਂ ਵਿਚ ਲਿਪਟਿਆ ਬੱਚਾ ਰੋ ਰਿਹਾ ਸੀ। ਰਾਜਕੁਮਾਰ ਵਾਂਗ ਚਮਕ-ਦੀਆਂ ਅੱਖਾਂ, ਬੁਲ੍ਹ ਜਿਵੇਂ ਕੇਸਰ ਲਗਿਆ ਹੋਵੇ। ਭੂਤ ਹੋਵੇ ਜਾਂ ਪ੍ਰੇਤ ਮੈਂ ਤਾਂ ਚੁਕ ਲਿਆ। ਹੱਥ ਵਿਚ ਆ ਗਿਆ। ਭੂਤ ਨਹੀਂ ਭਗਵਾਨ ਹੀ ਮੰਨ ਕੇ ਚੁੱਕ ਲਿਆ ਅਤੇ ਝੁੱਗੀ ਵਲ ਚਲ ਪਈ।"

ਕੋਗਾ ਬੋਲਿਆ, "ਮੈਂ ਉਠ ਕੇ ਬਾਹਰ ਆਇਆ ਜਿਸ ਪਾਸੇ ਇਹ ਗਈ ਸੀ ਉਧਰ ਹੀ ਚਲ ਪਿਆ, ਸਰਕਾਰ। ਦਸ ਕਦਮ ਵੀ ਨਹੀਂ ਗਿਆ ਹੋਵਾਂਗਾ ਕਿ ਇਹ ਬੱਚੇ ਨੂੰ ਚੁਕੀ ਏਧਰ ਆ ਰਹੀ ਸੀ। ਮੈਂ ਕਿਹਾ, "ਭਗਵਾਨ ਜਿਹਾ ਬੱਚਾ ਹੈ।" ਉਹ ਬੋਲੀ 'ਇਹ ਏਥੇ ਕਿਵੇਂ ਆ ਗਿਆ।' ਮੈਂ ਕਿਹਾ, 'ਇਹ ਕਿਸੇ ਦਾ ਨਜਾਇਜ਼ ਬੱਚਾ ਹੋਵੇਗਾ।' ਉਹ ਬੋਲੀ, 'ਇਹ ਤਾਂ ਕਈ ਮਹੀਨਿਆਂ ਦਾ ਹੈ।' ਮੈਂ ਕਿਹਾ, 'ਹਾਂ ਜੇ ਨਜਾਇਜ਼ ਹੁੰਦਾ ਤਾਂ ਪੈਦਾ ਹੁੰਦਿਆਂ ਹੀ ਕਬਰ ਵੇਖ ਲੈਂਦਾ।" "ਤਾਂ ਇਹ ਕੀ ਹੋ ਸਕਦਾ ਹੈ" ਉਹ ਬੋਲੀ। "ਕਪੜੇ ਵੇਖ ਕੇ ਤਾਂ ਰਾਜਮਹੱਲ ਦੇ ਰਾਜਕੁਮਾਰ ਵਾਂਗ ਲਗਦਾ ਹੈ। ਇਸ ਤਰ੍ਹਾਂ ਲਗਦਾ ਹੈ ਕਿ ਕਿਸੇ ਚੋਰ ਨੇ ਚੁਰਾ ਲਿਆ ਹੋਵੇਗਾ ਗਹਿਣੇ ਆਦਿ ਲਾਹ ਕੇ ਸੁੱਟ ਦਿਤਾ ਹੈ। ਅਜਿਹਾ ਹੈ ਤਾਂ ਕੀ ਮੈਂ ਇਸ ਨੂੰ ਪਾਲ ਨਹੀਂ ਸਕਦੀ," ਉਹ ਬੋਲੀ। "ਤੇਰੇ ਪਾਲਣ ਯੋਗ ਹੈ ਕੀ ਇਹ ਬੱਚਾ। ਤੇਰੀ ਆਕੜ ਕਿੰਨੀ ਹੈ ਨੀ ?"

ਕੋਗਾ ਦੀ ਪਤਨੀ ਬੋਲੀ, "ਆਦਮੀ ਦੀ ਗੱਲ ਮੈਨੂੰ ਠੀਕ ਲਗੀ। ਨਜਾਇਜ਼ ਬੱਚਾ ਹੁੰਦਾ ਤਾਂ ਪਾਲ ਲੈਂਦੀ। ਚੋਰੀ ਹੋਏ ਬੱਚੇ ਨੂੰ ਮਾਂ-ਬਾਪ ਤਕ ਪੁਚਾ ਦੇਣਾ ਚਾਹੀਦਾ ਹੈ। ਇਸ ਲਈ ਸੋਚਿਆ ਕਿ ਚਲ ਕੇ ਗੌਡਾ ਦੇ ਹੱਥ ਦੇ ਆਈਏ। ਤਾਂ ਏਥੇ ਲੈ ਆਏ ਮਾਂ ਜੀ।"

ਗੁਰਿਕਾਰ ਨੇ ਬੱਚੇ ਨੂੰ ਡਿਊੜੀ ਤੇ ਰੱਖਣ ਦੀ ਆਗਿਆ ਦਿਤੀ। ਕੋਗਾ ਦੀ ਪਤਨੀ ਨੇ ਬੱਚੇ ਨੂੰ ਕਪੜਿਆਂ ਸਮੇਤ ਇਕ ਕਪੜੇ ਤੇ ਲਟਾ ਦਿਤਾ। ਗੌਡਾ ਦੀ ਪਤਨੀ ਅਤੇ ਉਸ ਦੀ ਨੂੰਹ ਅਤੇ ਚੰਗੇ ਘਰ ਦੀਆਂ ਚਾਰ ਔਰਤਾਂ ਨੇ ਉਸ ਨੂੰ ਘੇਰ ਲਿਆ। ਗੌਡਤੀ ਬੋਲੀ, "ਸੱਚਮੁਚ ਹੀ ਇਹ ਤਾਂ ਰਾਜਕੁਮਾਰ ਹੈ।" ਉਸ ਦੀ ਨੂੰਹ ਬੋਲੀ, "ਮੇਰਾ ਲਾਲ ਵੀ ਅਜਿਹਾ ਹੀ ਸੀ। ਮੇਰੀ ਕਿਸਮਤ ਵਿਚ ਉਸ ਨੂੰ ਪਾਲਣਾ ਨਹੀਂ ਸੀ ਲਿਖਿਆ ਹੋਇਆ।" ਕਹਿੰਦੀ ਹੋਈ ਹੰਝੂ ਡੇਗਣ ਲਗੀ। ਚਾਰ ਮਹੀਨੇ ਪਹਿਲਾਂ ਇਕ ਬੱਚੇ ਨੂੰ ਜਨਮ ਦੇ ਕੇ ਗੁਆ ਬੈਠੀ ਸੀ। ਇਸ ਜੁਆਨ ਮਾਂ ਦੇ ਦਿਲ ਵਿਚ ਆਇਆ ਕਿ ਜੇ ਉਹ ਇਸ ਬੱਚੇ ਨੂੰ ਪਾਲ ਸਕੇ ਤਾਂ ਕਿੰਨਾ ਚੰਗਾ ਹੋਵੇਗਾ। ਪੇਟ 'ਚੋਂ ਪੈਦਾ ਹੋਏ ਬੱਚੇ ਨੂੰ ਤਾਂ ਭਗਵਾਨ ਲੈ ਹੀ ਗਿਆ ਸੀ। ਹੁਣ ਇਸ ਰੂਪ ਵਿਚ ਮੈਨੂੰ ਉਸ ਨੂੰ ਵਾਪਸ ਨਹੀਂ ਸੀ ਕਰ ਦੇਣਾ ਚਾਹੀਦਾ।

ਬਾਕੀ ਔਰਤਾਂ ਕੋਈ ਉਸਦੇ ਭਰਵੱਟੇ, ਕੋਈ ਅੱਖਾਂ, ਕੋਈ ਉਸਦੀ ਨੱਕ ਅਤੇ ਕੋਈ ਠੋਡੀ ਦੀ ਤਾਰੀਫ ਕਰਨ ਲਗੀਆਂ। ਇਕ ਬੁੱਢੀ ਬੱਚੇ ਦੇ ਕੋਲ ਆ ਕੇ ਉਸਦੇ ਮੱਥੇ ਤੇ ਹੱਥ ਰਖ ਕੇ ਉਸ ਨੂੰ ਚੁੰਮ ਕੇ ਨਜ਼ਰ ਲਾਹੁਣ ਲਗੀ।

ਚੋਮਾ ਸਾਰੀ ਕਹਾਣੀ ਸੁਣ ਕੇ ਆਪਣੇ ਮਾਲਕ ਦੀ ਬਦਕਿਸਮਤੀ ਨੂੰ ਵੇਖ ਕੇ ਦੁਖੀ ਹੋਇਆ । ਤਿੰਨ ਮੀਲ ਤੇ ਸਰਹੱਦ ਸੀ । ਉਨੀ ਦੂਰ ਤਕ ਬੱਚਾ ਪਾਲਣੇ ਵਿਚ ਪਿਆ ਰਹਿੰਦਾ ਤਾਂ ਕੋਈ ਵੀ ਚਿੰਤਾ ਨਾ ਹੁੰਦੀ । ਦੌੜ ਵਿਚ ਜਿੱਤ ਹੋਣ ਹੀ ਵਾਲੀ ਸੀ ਕਿ ਪੈਰ ਫਿਸਲਣਾ ਸੀ ? ਹੁਣ ਕੀ ਕੀਤਾ ਜਾਵੇ ? ਅੱਗੇ ਕੀ ਹੋਵੇਗਾ ? ਇਹ ਸੋਚਕੇ ਦੁਖੀ ਹੋਇਆ । ਕਰਿੰਗਾਲੀ ਦੀ ਫੇਰ ਮੰਨਤ ਮੰਨੀ ।

ਇਸ ਵੇਲੇ ਗੌਡਾ ਵਾਪਸ ਘਰ ਪੁਜਾ । ਸਾਰੀਆਂ ਗੱਲਾਂ ਉਸ ਨੂੰ ਦੱਸ ਦਿਤੀਆਂ । ਉਹ ਬੋਲਿਆ, "ਕਪੜਿਆਂ ਤੋਂ ਤਾਂ ਇਹ ਰਾਜ ਘਰਾਣੇ ਦਾ ਹੀ ਬੱਚਾ ਲਗਦਾ ਹੈ । ਅੱਪਗੋਲ ਦੇ ਬੱਚੇ ਨੂੰ ਕੋਈ ਚੁਰਾ ਕੇ ਲੈ ਆਇਆ ਹੈ ।"

ਗੁਰਿਕਾਰ ਨੇ ਗੌਡਾ ਨੂੰ ਕਿਹਾ, "ਚੰਗਾ ਤਾਂ ਤੁਹਾਡਾ ਇਹ ਖਿਆਲ ਹੈ, "ਫੇਰ ਚੋਮਾ ਵਲ ਮੁੜਿਆ ਅਤੇ ਬੋਲਿਆ, ਤੁਹਾਡੇ ਮਹੱਲ ਦਾ ਹੈ ਕੀ ? ਪਛਾਣ ਸਕਦਾ ਏਂ ।"

ਉਸ ਦੇ ਮਨ ਵਿਚ ਇਹ ਸੰਦੇਹ ਜੜ ਫੜ ਰਿਹਾ ਸੀ ਕਿ ਚੋਮਾ ਬੱਚੇ ਨੂੰ ਚੋਰੀ ਕਰ ਲਿਆਇਆ ਹੈ । ਗਹਿਣੇ ਲਾਹ ਕੇ ਬੱਚੇ ਨੂੰ ਕਿਤੇ ਸੁਟਣ ਲਈ ਦੌੜਿਆ ਹੈ । ਰਸਤੇ ਵਿਚ ਬੱਚਾ ਡਿਗ ਪੈਣ 'ਤੇ ਫੇਰ ਉਸ ਨੂੰ ਲੱਭਣ ਆਇਆ ਹੈ । ਇਸ ਲਈ ਉਸ ਨੇ ਮਨ ਵਿਚ ਫੈਸਲਾ ਕਰ ਲਿਆ ਕਿ ਇਸ ਨੂੰ ਅਤੇ ਬੱਚੇ ਨੂੰ ਲੈ ਕੇ ਉਹ ਅੱਪਗੋਲ ਜਾਵੇਗਾ ।

ਚੋਮਾ ਨੂੰ ਉਸ ਵੇਲੇ ਇਹ ਨਾ ਸੁਝਿਆ ਕਿ ਉਹ ਕੀ ਕਹੇ । ਫੇਰ ਵੀ ਬੋਲਿਆ, "ਕਪੜੇ ਤਾਂ ਰਾਜਮਹੱਲ ਜਿਹੇ ਹੀ ਲਗਦੇ ਹਨ, ਮਾਲਕ ਦਾ ਬੱਚਾ ਹੋ ਸਕਦਾ ਹੈ ।"

ਏਨੇ ਵਿਚ ਗੌਡਾ ਦੀ ਨੂੰਹ ਨੇ ਅੰਦਰੋਂ ਆ ਕੇ ਆਪਣੇ ਪਤੀ ਨੂੰ ਆਪਣੇ ਮਨ ਦੀ ਗੱਲ ਕਹੀ । ਉਸ ਨੇ ਆਪਣੀ ਮਾਂ ਨੂੰ ਇਹ ਗੱਲ ਦਸੀ । ਗੌਡਤੀ ਆਪਣੇ ਪਤੀ ਨੂੰ ਬੋਲੀ, "ਜਦੋਂ ਤੀਕ ਬੱਚੇ ਬਾਰੇ ਕੋਈ ਗੱਲ ਪੱਕੀ ਤਰ੍ਹਾਂ ਪਤਾ ਨਾ ਲਗ ਜਾਵੇ ਉਦੋਂ ਤਕ ਉਸ ਨੂੰ ਸਾਡੀ ਨੂੰਹ ਪਾਲੇਗੀ । ਉਸਦਾ ਦੁਧ ਜਿਹੜੇ ਦੂਜੇ ਬੱਚੇ ਪੀ ਰਹੇ ਹਨ ਉਸ ਨੂੰ ਇਹ ਪੀ ਲਵੇ ।"

ਗੌਡਾ : "ਜੇ ਭਗਵਾਨ ਨੂੰ ਇਹ ਮੰਨਜ਼ੂਰ ਹੁੰਦਾ ਕਿ ਸਾਡੇ ਘਰ ਵਿਚ ਇਕ ਬੱਚਾ ਰਹੇ ਤਾਂ ਉਹ ਸਾਡੇ ਬੱਚੇ ਨੂੰ ਕਿਉਂ ਲੈ ਜਾਂਦਾ । ਚੋਰੀ ਹੋਇਆ ਬੱਚਾ ਕੀ ਸਾਨੂੰ ਮਿਲ ਸਕਦਾ ਹੈ । ਅਜੇ ਤਾਂ ਇਹ ਪੁਛਗਿੱਛ ਹੋਣੀ ਹੈ ਕਿ ਗਹਿਣੇ ਆਦਿ ਕੀ ਸਨ । ਕਿਸ ਨੇ ਲਾਹ ਲਏ, ਕੀ ਹੋਇਆ । ਜੇ ਅਸੀਂ ਕਹੀਏ ਕਿ ਸਾਡੇ ਕੋਲ ਰਹਿਣ ਦਿਤਾ ਜਾਵੇ ਤਾਂ ਸ਼ੱਕ ਹੋਵੇਗਾ ਕਿ ਅਸੀਂ ਹੀ ਚੋਰੀ ਕਰਵਾਕੇ ਮੰਗਵਾਇਆ ਹੈ । ਸਾਡੀ ਨੰਬਰ-ਦਾਰੀ ਉਤੇ ਮਿਟੀ ਉਛਲੇਗੀ । ਬਾਅਦ ਵਿਚ ਆਪਣੇ ਪੁੱਤਰ ਨੂੰ ਬੁਲਾ ਕੇ ਬੋਲਿਆ, "ਬੇਟਾ, ਨੌਕਰ ਦੇ ਹੱਥ ਬੱਚਾ ਚੁਕਾ ਕੇ ਅੱਪਗੋਲ ਜਾ, ਅਤੇ ਪੁਛ ਕਿ ਇਹ ਬੱਚਾ ਮਹੱਲ ਦਾ ਹੀ ਹੈ ਉਨ੍ਹਾਂ ਵਲੋਂ ਨਾਂਹ ਕਰਨ ਤੇ ਮਡਕੇਰੀ ਲੈ ਜਾ ਕੇ ਰਾਣੀ ਸਾਹਿਬਾ ਨੂੰ ਵਿਖਾ ਅਤੇ ਉਨ੍ਹਾਂ ਦੀ ਆਗਿਆ ਲੈ । ਜੇ ਉਹ ਕਹਿਣ ਕਿ ਬੱਚਾ ਸਾਡਾ ਨਹੀਂ ਤਾਂ ਖੁਸ਼ੀ ਨਾਲ ਵਾਪਸ ਲੈ ਆ ਅਤੇ ਬਹੂ ਨੂੰ ਦੇ ਦੇ । "ਗੁਰਿਕਾਰ ਨੇ ਲੋਕਾਂ ਨੂੰ ਕਿਹਾ," ਅਸੀਂ ਗੌਡਾ ਨਾਲ ਦੋ ਗੱਲਾਂ ਕਰਨੀਆਂ ਚਾਹੁੰਦੇ ਹਾਂ, ਤੁਸੀਂ ਲੋਕ ਜ਼ਰਾ

ਦੂਰ ਹੀ ਰਹੋ।" ਲੋਕ ਦੂਰ ਹਟ ਗਏ। ਗੁਰਿਕਾਰ ਨੇ ਕੋਗਾ ਅਤੇ ਉਸਦੀ ਪਤਨੀ ਨੂੰ ਵੀ "ਜਰਾ ਉਥੇ ਹੀ ਰਹੋ" ਕਹਿ ਕੇ ਚੋਮਾ ਨੂੰ ਕੋਲ ਠਹਿਰਨ ਲਈ ਕਿਹਾ। ਫੇਰ ਗੌਡਾ ਨੂੰ ਬੋਲਿਆ, "ਕੋਗਾ ਅਤੇ ਉਸਦੀ ਪਤਨੀ ਨੇ ਸਭ ਤੋਂ ਪਹਿਲਾਂ ਬੱਚੇ ਨੂੰ ਵੇਖਿਆ ਹੈ, ਉਹ ਹੀ ਇਸ ਨੂੰ ਅੱਪਗੋਲ ਲੈ ਜਾਣ। ਸਾਰੀਆਂ ਗੱਲਾਂ ਦਸਣ ਵਿਚ ਸੌਖ ਹੋਵੇਗੀ। ਤੁਹਾਡਾ ਬੇਟਾ ਵੀ ਚੱਲੇ ਮੈਂ ਵੀ ਨਾਲ ਚਲਦਾ ਹਾਂ। ਇਹ ਆਪਣੇ ਆਪ ਨੂੰ ਰਾਜਮਹੱਲ ਦਾ ਸੇਵਕ ਕਹਿੰਦਾ ਹੈ ਅਤੇ ਹੋਰ ਵੀ ਬਹੁਤ ਕੁਝ ਕਹਿ ਰਿਹਾ ਹੈ। ਇਹ ਵੀ ਨਾਲ ਚੱਲੇਗਾ। ਇਸ ਬਾਰੇ ਵੀ ਪਤਾ ਲਾ ਕੇ ਆਵਾਂਗਾ।"

ਗੌਡਾ ਇਹ ਗੱਲ ਮੰਨ ਗਿਆ। ਬੱਚਾ ਉਸ ਨੂੰ ਨਹੀਂ ਮਿਲ ਸਕੇਗਾ ਵੇਖ ਕੇ ਗੌਡ ਦੀ ਨੂੰਹ ਜ਼ਾਰ ਜ਼ਾਰ ਰੋਣ ਲਗੀ। ਉਸਦੀ ਸੱਸ ਬੋਲੀ, "ਜੇ ਬੱਚਾ ਉਨ੍ਹਾਂ ਦਾ ਨਾ ਹੋਇਆ ਤਾਂ ਉਸ ਨੂੰ ਵਾਪਸ ਲੈ ਆਵੇਗਾ। ਤੂੰ ਹੀ ਪਾਲ ਲਵੀਂ। ਹੁਣ ਸ਼ਾਂਤ ਹੋ ਜਾ।" ਬਹੁ ਬੋਲੀ "ਪਾਲਣਾ ਨਸੀਬ ਵਿਚ ਹੁੰਦਾ ਤਾਂ ਪੇਟ ਵਿਚੋਂ ਪੈਦਾ ਹੋਇਆ ਨਾ ਰਹਿੰਦਾ।" ਉਹ ਹੋਰ ਜ਼ੋਰ ਨਾਲ ਰੋਂਦੀ ਹੋਈ ਅੰਦਰ ਚਲੀ ਗਈ।

ਦੇਵੰਮਾਜੀ ਦੇ ਬੱਚੇ ਨੂੰ ਇਕ ਪਾਲਣੇ ਵਿਚ ਲਿਟਾ ਕੇ ਕੋਗਾ ਦੇ ਸਿਰ ਉਤੇ ਚੁਕਵਾ ਦਿਤਾ ਅਤੇ ਚੋਮਾ, ਗੁਰਿਕਾਰ ਅਤੇ ਗੌਡਾ ਦੇ ਬੇਟੇ ਦੀ ਦੇਖ ਭਾਲ ਵਿਚ ਉਹ ਫੇਰ ਆਪਣੇ ਜਨਮ ਸਥਾਨ ਅੱਪਗੋਲ ਦੇ ਰਾਜਮਹੱਲ ਵਲ ਚਲ ਪਿਆ।

## 109

ਏਧਰ ਅੱਪਗੋਲ ਦੇ ਰਾਜਮਹੱਲ ਵਿਚ ਅਫ਼ੀਮ ਦੇ ਅਸਰ ਹੇਠ ਸੁੱਤੇ ਪਏ ਪਹਿਰੇ-ਦਾਰਾਂ ਵਿਚੋਂ ਨਾਇਕ ਦੀ ਮੁਰਗਾ ਬੋਲਣ ਸਮੇਂ ਜ਼ਰਾ ਨੀਂਦ ਖੁਲੀ। ਉਸ ਨੇ ਅੱਧੀ ਰਾਤ ਨੂੰ ਉਠ ਕੇ ਪਹਿਰੇ ਦੀ ਜਾਂਚ ਪੜਤਾਲ ਕਰਨੀ ਸੀ। ਨੌਕਰਾਂ ਨੂੰ ਚਾਹੀਦਾ ਸੀ ਕਿ ਉਸ ਨੂੰ ਜਗਾਂਦੇ। ਨਾਇਕ ਥੋੜਾ ਡਰਿਆ, ਨਾਲ ਹੀ ਹੁਣ ਉਸ ਦੀਆਂ ਅੱਖਾਂ ਖੁਲ ਨਹੀਂ ਸਨ ਰਹੀਆਂ। ਉਸ ਨੂੰ ਲਗਾ ਕਿ ਇਹ ਨੀਂਦ ਹਮੇਸ਼ਾਂ ਵਰਗੀ ਨਹੀਂ। ਗੁੜ ਤੋਂ ਉਸ ਨੂੰ ਥੋੜਾ ਪਰਹੇਜ ਹੀ ਸੀ। ਜਦੋਂ ਖੀਰ ਪਰੋਸੀ ਗਈ ਤਾਂ ਉਸ ਨੇ ਦੂਜਿਆਂ ਵਾਂਗ ਪੂਰੀ ਨਹੀਂ ਸੀ ਖਾਧੀ। ਅਗਲੇ ਦਿਨ ਸਿਰ ਦੁਖਣ ਦੇ ਡਰੋਂ ਉਸ ਨੇ ਅੱਧੀ ਖੀਰ ਵਿਚੇ ਹੀ ਛਡ ਦਿਤੀ ਸੀ। ਇਸ ਲਈ ਉਸਦੀ ਏਨੀ ਦੇਰ ਹੋਣ ਤੇ ਵੀ ਸਭ ਤੋਂ ਪਹਿਲਾਂ ਅੱਖ ਖੁਲ ਗਈ। ਉਸ ਨੇ ਸੋਚਿਆ ਕਿ ਖਾਣੇ ਵਿਚ ਕੋਈ ਨਸ਼ੀਲੀ ਚੀਜ਼ ਤਾਂ ਨਹੀਂ ਮਿਲਾਈ ਗਈ। ਕੁਝ ਅਸੁਭਾਵਕ ਗੱਲ ਜ਼ਰੂਰ ਹੋਈ ਹੋਵੇਗੀ। ਊਂਘਣ ਕਾਰਨ ਉਸ ਦੀ ਬੁੱਧੀ ਵਿਚ ਇਹ ਸਾਰੀਆਂ ਗੱਲਾਂ ਹੌਲੀ ਹੌਲੀ ਆਉਣ ਲਗੀਆਂ। ਕੁਝ ਅਸੁਭਾਵਕ ਗੱਲ ਜ਼ਰੂਰ ਹੋਵੇਗੀ। ਸੋਚਦਿਆਂ ਹੀ ਡਰਦੇ ਮਾਰਿਆਂ ਉਸ ਦੀ ਅਕਲ ਤੇਜ਼ੀ ਨਾਲ ਕੰਮ ਕਰਨ ਲਗੀ। ਕੋਲ ਸੁੱਤੇ ਪਹਿਰੇਦਾਰਾਂ ਨੂੰ ਜ਼ੋਰ-ਜ਼ੋਰ ਦੀ ਝੰਜੋੜਦੇ ਹੋਇਆਂ ਉਸ ਨੇ ਉਠਾਇਆ, "ਤੁਸੀਂ ਕਿਵੇਂ ਸੁੱਤੇ ਹੋਏ ਹੋ ? ਇਹ ਕਿਹੋ ਜਿਹੀ ਪਹਿਰੇਦਾਰੀ ਹੈ ?" ਇਕ ਪਹਿਰੇਦਾਰ ਬੋਲਿਆ 'ਇਹ ਕਿਹੋ ਜਿਹੀ

ਨੀਂਦ ਹੈ ? ਬੜੇ ਜ਼ੋਰ ਨਾਲ ਆ ਰਹੀ ਹੈ।" ਦੂਜਾ ਉਂ ਉਂ ਕਰਕੇ ਫੇਰ ਸੌਂ ਗਿਆ। ਉਠਿਆ ਹੀ ਨਹੀਂ।

ਨਾਇਕ ਉਠ ਕੇ ਮਹੱਲ ਦੇ ਸਾਹਮਣੇ ਵਾਲੇ ਤਲਾਅ ਤਕ ਗਿਆ ਅਤੇ ਮੂੰਹ ਧੋ ਕੇ ਵਾਪਸ ਆਇਆ। ਆਪਣੀ ਸੋਟੀ ਲੈ ਕੇ ਰਾਜਮਹੱਲ ਦੀ ਪਰਕਰਮਾ ਕੀਤੀ।

ਰਾਜਮਹੱਲ ਸ਼ਾਂਤ ਸੀ। ਮਾਲਕ ਅਤੇ ਮਾਲਕਨ ਦੇ ਸੌਣ ਵਾਲੇ ਕਮਰੇ ਦੂਜੀ ਮੰਜਲ ਉਤੇ ਸਨ। ਉਨ੍ਹਾਂ ਵਿਚ ਹਮੇਸ਼ਾਂ ਵਾਂਗ ਛੋਟੇ ਦੀਵੇ ਜਗਦੇ ਵਿਖਾਈ ਦੇ ਰਹੇ ਸਨ। ਘਰ ਦੇ ਪਿਛਵਾੜੇ ਜਾਣ ਤੇ ਆਖਰੀ ਕਮਰੇ ਵਿਚ ਦੋ ਦਾਸੀਆਂ ਦੀ ਗੱਲ-ਬਾਤ ਸੁਣਾਈ ਦਿਤੀ। ਪਰ ਉਹ ਸਾਫ਼ ਸੁਣਾਈ ਨਹੀਂ ਦਿਤੀ। ਉਹ ਚੱਕਰ ਲਾ ਕੇ ਫੇਰ ਬੈਠਕ ਦੇ ਸਾਹਮਣੇ ਵਾਲੀਯਾਂ ਤੇ ਆ ਗਿਆ ਸੀ। ਚੌਕੀਦਾਰਾਂ ਨੂੰ ਦੁਬਾਰਾ ਉਠਾਣ ਦਾ ਯਤਨ ਕੀਤਾ। ਉਹ ਉਠੇ ਨਹੀਂ। ਮਾਮਲਾ ਕੀ ਹੈ ? ਸੋਚਦਾ ਹੋਇਆ ਨਾਇਕ ਬਾਹਰ ਪਏ ਇਕ ਪੱਥਰ ਉਤੇ ਕੰਧੇ ਨਾਲ ਢੋਹ ਲਾ ਕੇ ਬੈਠ ਗਿਆ।

ਤਾਂ ਉਸ ਨੂੰ ਯਾਦ ਆਇਆ। ਰਾਤੀਂ ਉਸ ਨੇ ਪਹਿਰੇ ਦੇ ਨਿਯਮ ਅਨੁਸਾਰ ਚੇਨਬਸਵੱਯਾ ਤੇ ਦੇਵੰਮਾਜੀ ਨੂੰ ਸਾਹਮਣੇ ਜਾ ਕੇ ਨਮਸਕਾਰ ਨਹੀਂ ਸੀ ਕੀਤਾ।

ਸਵੇਰੇ ਇਕ ਵਾਰ ਮਿਲਣਾ ਅਤੇ ਰਾਤ ਨੂੰ ਸੌਣ ਵੇਲੇ ਮਿਲਣਾ ਇਸਦੇ ਪਹਿਰੇ ਦਾ ਇਕ ਜ਼ਰੂਰੀ ਫਰਜ਼ ਸੀ। ਇਹ ਯਾਦ ਆਉਂਦਿਆਂ ਹੀ ਉਸਦਾ ਦਿਲ ਧਕ ਧਕ ਕਰਨ ਲੱਗਾ। ਰਾਤੀਂ ਆਖਰੀ ਨਮਸਕਾਰ ਕਰਨ ਵੇਲੇ ਕਿੰਨੀ ਦੇਰ ਬਾਅਦ ਤਕ ਇਸ ਨੂੰ ਉਨ੍ਹਾਂ ਦੀ ਆਵਾਜ਼ ਸੁਣਾਈ ਦਿਤੀ ਸੀ। ਪਰ ਇਸ ਨੇ ਆਪਣਾ ਕੰਮ ਠੀਕ ਤਰੀਕੇ ਨਾਲ ਨਹੀਂ ਸੀ ਕੀਤਾ। ਇਹ ਗੱਲ ਬਸਵ ਨੂੰ ਪਤਾ ਲਗ ਜਾਵੇ ਤਾਂ ਉਹ ਇਨ੍ਹਾਂ ਨੂੰ ਸੌਖਿਆਂ ਨਹੀਂ ਛੱਡੇਗਾ।

ਦੋ ਘੋੜਿਆਂ ਪਿੱਛੋਂ ਦੂਜੇ ਪਹਿਰੇਦਾਰ ਵੀ ਉਠ ਖੜੇ ਹੋਏ। ਉਦੋਂ ਤਕ ਮਹੱਲ ਦੇ ਕੁਝ ਨੌਕਰਾਂ ਨੂੰ ਵੀ ਉਠ ਜਾਣਾ ਚਾਹੀਦਾ ਸੀ। ਪਰ ਅਜ ਕੋਈ ਨਹੀਂ ਉਠਿਆ।

ਕੁੱਕੜ ਦੇ ਬਾਂਗ ਦੇਣ ਵੇਲੇ ਤਕ ਪਿਛਲੇ ਦੋ ਦਿਨਾਂ ਤੋਂ ਬੱਚਾ ਉਠ ਜਾਇਆ ਕਰਦਾ ਸੀ। ਨਾਇਕ ਨੂੰ ਅਜ ਉਸਦੀ ਆਵਾਜ਼ ਵੀ ਸੁਣਾਈ ਨਹੀਂ ਦਿਤੀ। ਨਾਇਕ ਨੂੰ ਇਹ ਸਭ ਵੇਖਕੇ ਡਰ ਲੱਗਣ ਲੱਗਾ ਪਰ ਉਸ ਨੂੰ ਵਿਸ਼ਵਾਸ ਨਹੀਂ ਹੋਇਆ ਕਿ ਕੋਈ ਗਲਤ ਗੱਲ ਹੋ ਗਈ ਹੈ। ਪਰਸੋਂ ਹੀ ਤਾਂ ਇਹ ਪਹਿਲਾ ਲਾਇਆ ਗਿਆ ਹੈ। ਨੰਜਨਗੂੜ ਜਾਣ ਦਾ ਪ੍ਰਬੰਧ ਕਰਨ ਲਈ ਕਲ ਹੀ ਤਾਂ ਕਹਾ ਭੇਜਿਆ ਸੀ। ਉਤੋਂ ਹੁਣ ਤਕ ਦਾ ਰੁਕਿਆ ਹੋਇਆ ਕੈਲੂ ਦਾ ਤਿਉਹਾਰ ਵੀ ਤਾਂ ਕਲ ਹੀ ਮਨਾ ਲਿਆ। ਅਜਿਹੇ ਡਰ ਦਾ ਕਾਰਨ ਕੀ ਹੈ ?

ਖੂਬ ਦਿਨ ਚੜ੍ਹ ਆਇਆ। ਅਜਿਹਾ ਜਾਪਦਾ ਸੀ ਕਿ ਰਾਜਮਹੱਲ ਵਿਚ ਸਾਰੇ ਲੋਕ ਜਾਗ ਪਏ ਹਨ। ਪਰ ਕਿਸੇ ਨੇ ਵੀ ਦੁਆਰ ਨਹੀਂ ਖੋਲ੍ਹੇ।

ਨਾਇਕ ਨੇ ਬਾਹਰ ਦਾ ਦੁਆਰ ਖੜਕਾਇਆ। ਅੰਦਰੋਂ ਇਕ ਦਾਸੀ ਆਈ।

ਨਾਇਕ ਨੇ ਪੁਛਿਆ, "ਅਜ ਕੀ ਗੱਲ ਹੈ ? ਏਨੀ ਦੇਰ ਕਰ ਰਹੀ ਏਂ ? ਏਨੀ ਦੇਰ ਹੋਣ ਤੇ ਵੀ ਦੁਆਰ ਨਹੀਂ ਖੁਲਿਆ।" ਉਸ ਲੜਕੀ ਦੇ ਕੁਝ ਜੁਆਬ ਦੇਣ ਤੋਂ ਪਹਿਲਾਂ ਹੀ ਦਾਸੀਆਂ ਦੀ ਪ੍ਰਧਾਨ ਉਥੇ ਆਈ ਅਤੇ ਬੋਲੀ, "ਰਾਤ ਨੂੰ ਤਿਉਹਾਰ

ਦਾ ਖਾਣਾ ਸੀ ਨਾ । ਨਾਇਕ ਸਾਹਬ, ਮਾਲਕ ਮਾਲਕਨ ਨੂੰ ਖਾਣਾ ਖਾਣ ਅਤੇ ਸਾਰਿਆਂ ਨੂੰ ਖਾਣ ਖਿਲਾਉਣ ਵਿਚ ਹੀ ਰਾਤ ਅੱਧੀ ਤੋਂ ਵੀ ਉਤੇ ਹੋ ਗਈ ਸੀ ।" ਨਾਇਕ ਨੇ ਕਿਹਾ, "ਠੀਕ ਹੈ, ਮਾਲਕ ਅਤੇ ਮਾਲਕਨ ਦੇ ਜਾਗਦਿਆਂ ਹੀ ਦਸਣਾ । ਉਨ੍ਹਾਂ ਨੂੰ ਮਿਲ ਕੇ ਨਮਸਕਾਰ ਕਰਕੇ ਮੈਂ ਆਦਮੀ ਮਡਕੇਰੀ ਭੇਜਣਾ ਹੈ ।" ਦਾਸੀ ਅਤੇ ਜਜਮਾਨ ਅੰਦਰ ਚਲੀਆਂ ਗਈਆਂ । ਇਹ ਬਾਹਰ ਖੜਾ ਰਿਹਾ । ਕਾਫੀ ਦੇਰ ਹੋ ਜਾਣ ਤੇ ਵੀ ਕਿਸੇ ਨੇ ਇਸ ਨੂੰ ਅੰਦਰ ਨਹੀਂ ਬੁਲਾਇਆ । ਉਸ ਨੇ ਹੌਲੇ ਜਿਹੇ, ਦਰਵਾਜ਼ਾ ਧੱਕ ਕੇ ਜ਼ਰਾ ਜ਼ੋਰ ਨਾਲ ਬੋਲਿਆ, "ਅੰਦਰ ਕੌਣ ਹੈ ? ਜ਼ਰਾ ਏਧਰ ਤਾਂ ਆਉਣਾ" । "ਮੇਟ ਅੰਦਰੋਂ ਆਈ । ਨਾਇਕ ਉਸ ਨੂੰ ਬੋਲਿਆ," ਆਦਮੀ ਭੇਜਣ ਦਾ ਸਮਾਂ ਹੋ ਗਿਆ ਹੈ । ਮਾਲਕ ਅਤੇ ਮਾਲਕਨ ਦੇ ਦਰਸ਼ਨ ਹੋ ਜਾਂਦੇ ਤਾਂ ਚੰਗਾ ਸੀ । "ਉਹ," ਉਹ ਅਜੇ ਉਠੇ ਹੀ ਨਹੀਂ ਭਰਾਵਾ । ਦਰਵਾਜ਼ਾ ਬੰਦ ਹੀ ਹੈ ।" ਕਹਿੰਦੀ ਹੋਈ ਵਾਪਸ ਅੰਦਰ ਚਲੀ ਗਈ ।

ਕੀ ਕਰੇ ? ਤੇ ਕੀ ਨਾ ਕਰੇ ? ਇਹ ਸਮਝ ਵਿਚ ਨਾ ਆਉਣ ਤੇ ਨਾਇਕ ਖੜਾ ਸੋਚਦਾ ਰਹਿ ਗਿਆ । ਇਨ੍ਹਾਂ ਦਾ ਲਿਹਾਜ਼ ਕੀਤਾ ਤਾਂ ਬਸਵ ਜੀਣ ਨਹੀਂ ਦੇਵੇਗਾ । ਉਸਦੀ ਗੱਲ ਪੂਰੀ ਕਰਨ ਲਈ ਏਥੇ ਸਖਤੀ ਤੋਂ ਬਿਨਾਂ ਕੰਮ ਨਹੀਂ ਚਲੇਗਾ । ਉਸਨੇ ਚਾਰ ਵਾਰ ਸੋਚਿਆ ਪਰ ਚਾਰੇ ਵਾਰ ਉਹ ਕਿਸੇ ਫੈਸਲੇ ਤੇ ਨਹੀਂ ਪੁਜ ਸਕਿਆ । ਪੰਜਵੀਂ ਵਾਰ ਚਾਹੇ ਜੋ ਹੋਵੇ, ਜੇ ਨੌਕਰ ਨਹੀਂ ਜਗਾਉਂਦੇ ਤਾਂ ਮੈਂ ਹੀ ਜਗਾ ਦਿਆਂਗਾ ਅਤੇ ਨਮਸਕਾਰ ਕਰਨ ਦੇ ਬਹਾਨੇ ਮੁਆਫੀ ਮੰਗ ਲਵਾਂਗਾ । ਮਡਕੇਰੀ ਆਦਮੀ ਭੇਜਣਾ ਹੈ ਨਹੀਂ ਤਾਂ ਗੱਲ ਆਪਣੇ ਸਿਰ ਆ ਜਾਵੇਗੀ । ਇਹ ਫੈਸਲਾ ਕਰਕੇ ਉਹ ਅੰਦਰ ਵੜ ਗਿਆ । ਅੰਦਰ ਜਾ ਕੇ ਬੋਲਿਆ, "ਕੌਣ ਏ ਅੰਦਰ, ਮਾਲਕ ਨੂੰ ਬੇਨਤੀ ਕਰੋ ਕਿ ਮੈਂ ਦਰਸ਼ਨ ਕਰਨਾ ਚਾਹੁੰਦਾ ਹਾਂ ।" ਉਹ ਫੇਰ ਆਈ ਅਤੇ ਬੋਲੀ, "ਰਾਤ ਨੂੰ ਦੇਰ ਹੋ ਗਈ ਸੀ ਨਾ ਭਰਾਵਾ । ਅਜੇ ਉਹ ਉਠੇ ਹੀ ਨਹੀਂ, ਕੀ ਕਰੀਏ ?"

"ਜਾ ਕੇ ਉਠਾ ਦੇਵੀਂ ਭੈਣ । ਹੋਰ ਦੇਰ ਹੋ ਗਈ ਤਾਂ ਉਥੇ ਕੋਈ ਸੁਣਵਾਈ ਨਹੀਂ ਹੋਵੇਗੀ ।"

"ਹਾਏ ਓਏ ਇਹ ਕਿਵੇਂ ਹੋ ਸਕਦਾ ਹੈ ? ਸਾਰੇ ਨੌਕਰਾਂ ਚਾਕਰਾਂ ਨੂੰ ਖੁਆ-ਪਿਆ ਕੇ ਅੱਧੀ ਰਾਤ ਪਿੱਛੋਂ ਸੁੱਤੇ ਮਾਲਕਾਂ ਨੂੰ ਕਿਵੇਂ ਜਗਾਵਾਂ ?"

"ਇਹ ਤਾਂ ਠੀਕ ਹੈ । ਮਾਲਕ ਸੁੱਤੇ ਹੋਏ ਹਨ ਏਨਾ ਹੀ ਵੇਖ ਲੈਣਾ ਮੇਰੇ ਲਈ ਕਾਫੀ ਹੈ, ਜਗਾਉਣ ਦੀ ਲੋੜ ਨਹੀਂ ।"

ਮੇਟ : "ਤੁਹਾਡੀ ਮਰਜ਼ੀ ਨਾਇਕ ਸਾਹਬ । ਤੁਸੀਂ ਇਸ ਘਰ ਦੇ ਨੌਕਰ ਨਹੀਂ ਹੋ । ਤੁਹਾਡੇ ਅੰਨਦਾਤਾ ਹੋਰ ਹਨ । ਤੁਸੀਂ ਜੋ ਠੀਕ ਲਗੇ ਉਹ ਹੀ ਕਰੋ ।"

"ਤਾਂ ਚਲੋ ਭੈਣ" ਕਹਿ ਕੇ ਉਸ ਦੇ ਪਿੱਛੇ ਪਿੱਛੇ ਚਲ ਪਿਆ । ਉਹ ਉਸ ਨੂੰ ਉਪਰ ਵਾਲੀ ਮੰਜ਼ਲ ਵਿਚ ਲੈ ਗਈ । ਨਾਇਕ ਚੇਨਬਸਵੱਜਾ ਦੇ ਦਰਵਾਜ਼ੇ ਤੇ ਖੜਾ ਹੋਇਆ । ਕੋਈ ਅੰਦਰ ਹੈ ਜਾਂ ਨਹੀਂ ਇਹ ਜਾਣਨ ਲਈ ਕੰਨ ਦਰਵਾਜ਼ੇ ਨਾਲ ਲਾਏ । ਉਸ ਨੂੰ ਕੁਝ ਸੁਣਾਈ ਨਹੀਂ ਦਿਤਾ । ਹੌਲੇ ਜਿਹੇ ਦਰਵਾਜ਼ਾ ਖੜਕਾ ਕੇ

ਵੇਖਿਆ ਕਿਸੇ ਦੇ ਬਿਸਤਰੇ ਉਤੇ ਕਰਵਟ ਬਦਲਣ ਦੀ ਕੋਈ ਆਵਾਜ਼ ਸੁਣਾਈ ਨਾ ਦਿਤੀ। ਦਰਵਾਜ਼ਾ ਹੌਲੇ ਜਿਹੇ ਧੱਕਿਆ। ਥੋੜਾ ਜਿਹਾ ਖੋਲ ਕੇ ਅੰਦਰ ਝਾਕਿਆ ਬਿਸਤਰੇ ਉਤੇ ਕੋਈ ਨਹੀਂ ਸੀ। ਉਹ ਬਾਹਰ ਆ ਕੇ ਮੇਟ ਨੂੰ ਬੋਲਿਆ," "ਮਾਲਕ ਤਾਂ ਬਿਸਤਰ ਵਿਚ ਹੀ ਨਹੀਂ ਹਨ।" ਮੇਟ, "ਅੰਦਰ ਹੋਣਗੇ।" ਅਤਿ ਕਰਤਵ ਪਾਲਣ ਕਰਤਾ ਹੋਣ ਤੇ ਵੀ ਨਾਇਕ ਦਾ ਮਨ, ਪਤੀ-ਪਤਨੀ ਕਮਰੇ ਵਿਚ ਹੀ ਹਨ ਜਾਂ ਨਹੀਂ, ਇਹ ਵੇਖਣ ਤੋਂ ਹਿਚਕਚਾ ਗਿਆ। ਇਹ ਥੋੜੀ ਦੇਰ ਹੀ ਖੜਾ ਹੋ ਕੇ ਦੇਵੰਮਾਜੀ ਜੀ ਦੇ ਕਮਰੇ ਨਾਲ ਕੰਨ ਲਾ ਕੇ ਕੁਝ ਸੁਣਨ ਦੀ ਕੋਸ਼ਸ਼ ਕਰਨ ਲਗਾ। ਪਰ ਉਥੇ ਵੀ ਕੁਝ ਸੁਣਾਈ ਨਹੀਂ ਦਿਤਾ। ਉਸ ਨੇ ਫੇਰ ਹੌਲੇ ਜਿਹੇ ਮੇਟ ਤੋਂ ਪੁਛਿਆ, "ਬੱਚਾ ਕਿਥੇ ਸੌਂਦਾ ਹੈ।" ਉਹ ਬੋਲੀ, "ਪਾਲਣਾ ਅਜਕਲ ਮਾਲਕਨ ਦੇ ਕਮਰੇ ਵਿਚ ਹੀ ਰਹਿੰਦਾ ਹੈ।"

ਥੱਲੇ ਸਾਰੇ ਨੌਕਰ-ਚਾਕਰ ਉਠ ਕੇ ਆਪਣੇ ਆਪਣੇ ਕੰਮਾਂ ਵਿਚ ਲਗ ਗਏ। ਨਾਇਕ ਨੇ ਸੋਚਿਆ ਕਿ ਥੋੜੀ ਦੇਰ ਹੋਰ ਠਹਿਰਿਆ ਜਾਵੇ ਅਤੇ ਉਹ ਥੱਲੇ ਉਤਰ ਆਇਆ।

## 110

ਨਾਇਕ ਨੇ ਬਹੁਤ ਮੁਸ਼ਕਲ ਨਾਲ ਕਿਸੇ ਤਰ੍ਹਾਂ ਇਕ ਘੜੀ ਹੋਰ ਇੰਤਜ਼ਾਰ ਕੀਤੀ। ਫੇਰ ਇਹ ਸੋਚ ਕੇ ਕਿ ਹੋਰ ਦੇਰ ਕਰਨਾ ਸੰਭਵ ਨਹੀਂ, ਉਹ ਦੁਬਾਰਾ ਉਤੇ ਗਿਆ। ਚੇਨਬਸਵੱਯਾ ਅਤੇ ਦੇਵੱਮਾ ਜੀ ਦੇ ਕਮਰਿਆਂ ਸਾਹਮਣੇ ਉਹ ਜਿੰਨਾ ਜ਼ੋਰ ਨਾਲ ਚਿੱਲਾ ਸਕਦਾ ਸੀ ਚਿਲਾਇਆ ਅਤੇ ਜ਼ੋਰ ਨਾਲ ਗੱਲ ਕੀਤੀ। ਚੇਨਬਸਵੱਯਾ ਦੇ ਕਮਰੇ ਸਾਹਮਣੇ ਖੜਾ ਹੋ ਕੇ, "ਮਾਲਕ ਮਾਲਕ" ਕਹਿ ਕੇ ਜ਼ੋਰ ਨਾਲ ਦਰਵਾਜ਼ਾ ਖੜਕਾਇਆ ਪਰ ਓਥੋਂ ਕੋਈ ਜੁਆਬ ਨਾ ਮਿਲਿਆ। ਫੇਰ ਕਮਰੇ ਦੇ ਅੰਦਰ ਜਾ ਕੇ ਅੰਦਰੇ ਕਮਰੇ ਦੇ ਦਰਵਾਜ਼ੇ ਉਤੇ ਖੰਘਦਿਆਂ ਹੋਇਆਂ ਦਰਵਾਜ਼ਾ ਖੜਕਾਇਆ ਅਤੇ ਮਾਲਕ ਮਾਲਕ ਕਹਿ ਕੇ ਆਵਾਜ਼ਾਂ ਮਾਰੀਆਂ। ਉਥੋਂ ਵੀ ਕੋਈ ਜੁਆਬ ਨਾ ਮਿਲਿਆ। ਉਸ ਨੇ ਦਰਵਾਜ਼ਾ ਧੱਕਿਆ। ਉਹ ਥੋੜ੍ਹਾ ਜਿਹਾ ਖੁਲ੍ਹ ਗਿਆ। ਅੰਦਰ ਝਾਕ ਕੇ ਵੇਖਿਆ ਉਥੇ ਵੀ ਕੋਈ ਨਹੀਂ ਸੀ। ਪਾਲਣਾ ਇਕ ਪਾਸੇ ਰਖਿਆ ਹੋਇਆ ਸੀ। ਪਰ ਉਸ ਵਿਚ ਬੱਚਾ ਨਹੀਂ ਸੀ। ਆਖਰੀ ਉਮੀਦ ਨਾਲ ਉਹ ਤੀਜੇ ਕਮਰੇ ਵਿਚ ਵੜਿਆ। ਉਥੇ ਦੇਵੱਮਾ ਜੀ ਦੀਆਂ ਸਾੜੀਆਂ, ਦੁਸ਼ਾਲੇ ਅਤੇ ਅੰਗੀਆਂ ਆਦਿ ਪਈਆਂ ਸਨ। ਜ਼ਮੀਨ ਉਤੇ ਪੇਟੀਆਂ ਪਈਆਂ ਸਨ। ਪਰ ਆਦਮੀ ਦਾ ਨਾਂ ਨਿਸ਼ਾਨ ਵੀ ਨਹੀਂ ਸੀ।

ਉਸ ਦੇ ਪਹਿਰੇ ਵਿਚ ਉਸ ਦੀ ਲਾਪਰਵਾਹੀ ਕਾਰਨ ਰਾਜਾ ਦਾ ਦਾਮਾਦ ਅਤੇ ਭੈਣ ਆਪਣੇ ਬੱਚੇ ਨੂੰ ਚੁਕ ਕੇ ਭਜ ਗਏ ਹਨ। ਇਹ ਗੱਲ ਨਾਇਕ ਦੇ ਦਿਮਾਗ਼ ਵਿਚ ਤੁਰੰਤ ਖੜਕ ਗਈ। ਉਸ ਦਾ ਡਰ ਨਾਲ ਪਸੀਨਾ ਛੁਟਣ ਲੱਗਾ, ਉਹ ਉਥੇ ਹੀ ਡਿਗਣ ਨੂੰ ਹੋਇਆ। ਡਰ ਨਾਲ ਥਰ ਥਰ ਕੰਬਦਿਆਂ ਉਸ ਨੇ ਤਿੰਨੇ ਕਮਰੇ ਪਾਰ

ਕਰਕੇ ਬਾਹਰ ਆ ਕੇ ਮੇਟ ਤੋਂ ਪੁਛਿਆ, "ਕਿਉਂ ਭੈਣ ਤੁਸੀਂ ਕਿਹੋ ਜਿਹਾ ਧੋਖਾ ਦਿਤਾ ਹੈ। ਮਾਲਕ ਅਤੇ ਮਾਲਕਨ ਬੱਚੇ ਨੂੰ ਲੈ ਕੇ ਭੱਜ ਗਏ ਹਨ।"

"ਓਹ, ਭਰਾਵਾ ਇਹ ਕੀ ਕਹਿ ਰਹੇ ਹੋ ?" ਕਹਿੰਦੀ ਹੋਈ ਉਸ ਦੀ ਗੱਲ ਸੱਚ ਹੈ, ਜਿਵੇਂ ਇਹ ਜਾਣਨ ਲਈ ਉਹ ਕਮਰਿਆਂ ਵਿਚ ਗਈ।

## 111

ਚੇਨਬਸਵੱਯਾ ਅਤੇ ਦੇਵੱਮਾ ਜੀ ਦੇ ਬੱਚੇ ਨਾਲ ਘਰ ਛਡ ਕੇ ਚਲੇ ਜਾਣ ਦੀ ਗੱਲ ਰਾਜ ਮਹੱਲ ਦੇ ਸੇਵਕਾਂ ਵਿਚੋਂ ਬਹੁਤਿਆਂ ਨੂੰ ਪਤਾ ਨਹੀਂ ਸੀ। ਇਹ ਗੱਲ ਸਿਰਫ਼ ਮੁਖ ਦਾਸੀ ਅਤੇ ਉਸ ਦੀਆਂ ਸਾਥਣਾਂ ਨੂੰ ਹੀ ਪਤਾ ਸੀ। ਪਰ ਉਨ੍ਹਾਂ ਨੇ ਅਜਿਹਾ ਵਿਖਾਵਾ ਕੀਤਾ ਜਿਵੇਂ ਉਨ੍ਹਾਂ ਨੂੰ ਪਤਾ ਹੀ ਨਹੀਂ। ਇਸੇ ਕਾਰਨ ਉਸ ਨੇ ਏਨਾ ਨਾਟਕ ਕੀਤਾ ਸੀ। ਪਹਿਰੇ ਦੇ ਨਾਇਕ ਨੇ ਸਾਰੇ ਨੌਕਰਾਂ ਅਤੇ ਦਾਸੀਆਂ ਨੂੰ ਬੁਲਾ ਕੇ ਜਾਂਚ ਪੜਤਾਲ ਕੀਤੀ। ਉਸ ਨੂੰ ਪਤਾ ਸੀ ਕਿ ਜਦੋਂ ਤੀਕ ਇਹ ਗੱਲ ਕਿਸੇ ਦੇ ਸਿਰ ਨਹੀਂ ਲਾਈ ਜਾਂਦੀ ਉਸ ਵੇਲੇ ਤਕ ਉਹ ਬਸਵ ਦੇ ਗੁੱਸੇ ਦੀ ਬਲੀ ਚੜ੍ਹਨ ਤੋਂ ਬਚ ਨਹੀਂ ਸਕੇਗਾ। ਮਾਲਕ ਮਾਲਕਨ ਨਾਲ ਘਰ ਦੇ ਕੁਝ ਨੌਕਰ ਜ਼ਰੂਰ ਗਏ ਹੋਣਗੇ। ਇਹ ਜਾਣਨ ਲਈ ਉਸ ਨੂੰ ਹੋਰ ਵੀ ਜ਼ਿਆਦਾ ਪੜਤਾਲ ਕਰਨੀ ਪਈ।

ਇਹ ਸਭ ਕਰ ਲੈਣ ਪਿਛੋਂ ਮਡਕੇਰੀ ਜਾ ਕੇ ਮੰਤਰੀ ਬਸਵੱਯਾ ਤਕ ਖਬਰ ਪੁਚਾਣ ਲਈ ਤੈਨਾਤ ਪਹਿਰੇਦਾਰ ਨੂੰ ਭੇਜਣਾ ਸੀ। ਤੈਨਾਤ ਪਹਿਰੇਦਾਰ ਬੋਲਿਆ, "ਮੈਂ ਇਕੱਲਾ ਇਹ ਖਬਰ ਕਿਵੇਂ ਦੇ ਸਕਾਂਗਾ, ਕਿਰਪਾ ਕਰਕੇ ਤੁਸੀਂ ਵੀ ਚੱਲੋ ਤਾਂ ਹੀ ਉਨ੍ਹਾਂ ਦੇ ਸਾਰੇ ਸੁਆਲਾਂ ਦਾ ਠੀਕ ਜੁਵਾਬ ਦਿਤਾ ਜਾ ਸਕੇਗਾ।"

ਉਸ ਦੀ ਗੱਲ ਵਿਚ ਇਕ ਹੋਰ ਹੀ ਭੇਦ ਸੀ। ਜਿਸ ਨੂੰ ਸਭ ਸਮਝਦੇ ਸਨ। ਨਾਇਕ ਵੀ ਉਸ ਨੂੰ ਸਮਝਦਾ ਸੀ। ਖਬਰ ਸੁਣਦਿਆਂ ਹੀ ਰਾਜਾ ਅਤੇ ਮੰਤਰੀ ਦੋਨਾਂ ਨੂੰ ਬਹੁਤ ਗੁੱਸਾ ਆਏਗਾ। ਉਹ ਗੁੱਸਾ ਉਸ ਵੇਲੇ ਖ਼ਬਰ ਦੇਣ ਵਾਲੇ ਤੇ ਹੀ ਉਤਰੇਗਾ। ਇਕੱਲਾ ਨੌਕਰ ਹੀ ਕਿਉਂ ਉਸ ਦਾ ਸ਼ਿਕਾਰ ਬਣੇ ? ਨਾਇਕ ਲਈ ਹੀ ਇਹ ਖ਼ਬਰ ਪੁਚਾਣਾ ਉਚਿਤ ਸੀ।

ਨਾਇਕ : "ਠੀਕ ਹੈ, ਚਲੋ" ਕਹਿੰਦਿਆਂ ਬਾਕੀ ਆਦਮੀਆਂ ਨੂੰ ਇਹ ਆਦੇਸ਼ ਦੇ ਕੇ ਕਿ, ਇਸ ਰਾਜਮਹੱਲ ਦਾ ਕੋਈ ਵੀ ਨੌਕਰ ਭਜ ਨਾ ਸਕੇ, ਇਸ ਗੱਲ ਦਾ ਧਿਆਨ ਰਖਣਾ, ਤੈਨਾਤ ਪਹਿਰੇਦਾਰ ਨਾਲ ਖ਼ੁਦ ਮਡਕੇਰੀ ਲਈ ਚਲ ਪਿਆ।

## 112

ਮਡਕੇਰੀ ਦੇ ਰਾਜ ਮਹੱਲ ਵਿਚ ਉਸੇ ਸਵੇਰ ਰਾਜਾ ਹਮੇਸ਼ਾਂ ਨਾਲੋਂ ਥੋੜ੍ਹਾ ਦੇਰ

ਨਾਲ ਉਠਿਆ। ਚੇਨਬਸਵ ਵਲੋਂ ਨੰਜਨਗੂਡ ਜਾਣ ਦੀ ਆਗਿਆ ਮੰਗਣ ਦਾ ਪਤਾ ਬਸਵ ਨੂੰ ਪਿਛਲੀ ਸ਼ਾਮ ਲੱਗਾ ਸੀ। ਰਾਜਾ ਉਸ ਚਿੱਠੀ ਨੂੰ ਸੁਣ ਕੇ ਕੁਝ ਵੀ ਆਗਿਆ ਦੇਣ ਦੀ ਹਾਲਤ ਵਿਚ ਨਹੀਂ ਸੀ। ਹੁਣ ਰਾਜਾ ਦੇ ਸਵੇਰੇ ਉਠ ਕੇ ਹਰ ਰੋਜ਼ ਦੇ ਕੰਮਾਂ ਤੋਂ ਵੇਹਲਾ ਹੋ ਕੇ ਬੈਠਕ ਵਿਚ ਪੁਜਣ ਤੇ ਬਸਵ ਨੇ ਨਮਸਕਾਰ ਕੀਤਾ। ਉਸ ਨੇ ਰਾਜਾ ਕੋਲ ਚੇਨਬਸਵ ਦੀ ਚਿੱਠੀ ਬਾਰੇ ਬੇਨਤੀ ਕੀਤੀ।

ਰਾਜਾ ਨੇ ਪੁਛਿਆ, "ਕਿਉਂ ਓਏ ਪਹਿਰੇਦਾਰ ਏਨੀ ਜਲਦੀ ਆ ਗਿਆ ਹੈ ?"

"ਨਹੀਂ ਮਾਲਕ, ਚਿੱਠੀ ਕਲ੍ਹ ਸ਼ਾਮੀ ਆਈ ਸੀ।"

"ਉਸ ਨੂੰ ਆਉਣ ਦੇ, ਜਦੋਂ ਦੂਜਾ ਆਦਮੀ ਜਾਵੇਗਾ ਤਾਂ ਦਸਾਂਗੇ।"

ਬਸਵ ਆਪਣੇ ਦੂਜੇ ਕੰਮਾਂ ਲਈ ਚਲਾ ਗਿਆ। ਅੱਪਗੋਲੰ ਤੋਂ ਆਦਮੀ ਆਉਣ ਦਾ ਸਮਾਂ ਲੰਘ ਚਲਿਆ ਸੀ। ਇਕ ਘੜੀ ਲੰਘੀ, ਦੋ ਘੜੀਆਂ ਬੀਤੀਆਂ ਪਰ ਆਉਣ ਵਾਲੇ ਦਾ ਨਾਮ ਨਿਸ਼ਾਨ ਨਹੀਂ ਸੀ। ਅਜਿਹਾ ਕਿਉਂ ਹੋਇਆ ? ਉਸ ਨੂੰ ਚਿੰਤਾ ਹੋਣ ਲੱਗੀ। ਇਕ ਸੇਵਕ ਨੂੰ ਬੁਲਾ ਕੇ ਆਗਿਆ ਦਿਤੀ, "ਅੱਪਗੋਲ ਤੋਂ ਪਹਿਰੇ ਵਾਲਾ ਨਹੀਂ ਆਇਆ, ਕੀ ਗੱਲ ਹੈ ? ਇਕ ਘੋੜਸਵਾਰ ਨੂੰ ਬੁਲਾਓ ਜਾ ਕੇ ਪਤਾ ਕਰ ਕੇ ਆਏ।" ਫੇਰ ਵੀਰਰਾਜ ਕੋਲ ਆ ਕੇ ਉਸ ਨੂੰ ਇਹ ਗੱਲ ਵੀ ਬੇਨਤੀ ਕਰ ਦਿੱਤੀ।"

"ਇਹ ਤੇਰਾ ਪ੍ਰਬੰਧ ਕਿਹੋ ਜਿਹਾ ਹੈ ? ਹੁਣੇ ਹੁਣੇ ਆ ਕੇ ਦਸਿਆ ਸੀ ਕਿ ਉਹ ਨੰਜਨਗੂਡ ਜਾਣਾ ਚਾਹੁੰਦੇ ਹਨ। ਹੁਣ ਦਸ ਰਹੇ ਹੋ ਉਥੋਂ ਕੋਈ ਖ਼ਬਰ ਨਹੀਂ ਆਈ। ਸਾਡੇ ਵਲੋਂ ਹਾਂ ਕਰਨ ਤੋਂ ਪਹਿਲਾਂ ਹੀ ਚਲ ਪਿਆ ਸੀ ?"

"ਅਜਿਹਾ ਹੋ ਸਕਦਾ ਹੈ ਮਾਲਕ ? ਅਜਿਹਾ ਸਿਰ ਲਹਿ ਜਾਣ ਵਾਲਾ ਕੰਮ ਕਰ ਸਕਦੇ ਹਨ ? ਪਹਿਰੇ ਵਾਲਾ ਆਦਮੀ ਆ ਜਾਣ ਦਿਓ ਫੇਰ ਬੇਨਤੀ ਕਰਾਂਗਾ।"

ਰਾਜਾ ਕੁਝ ਨਾ ਬੋਲਿਆ। ਬਸਵ ਨੇ ਬਾਹਰ ਆ ਕੇ ਆਏ ਖੜੇ ਘੋੜਸੁਆਰ ਨੂੰ ਆਗਿਆ ਦਿੱਤੀ ਕਿ ਅੱਪਗੋਲ ਤੋਂ ਪਹਿਰੇ ਵਾਲਾ ਅਜੇ ਤੀਕ ਨਹੀਂ ਆਇਆ, ਕੀ ਗੱਲ ਹੈ ਜਾ ਕੇ ਵੇਖ ਕੇ ਆਓ। ਰਸਤੇ ਵਿਚ ਨਾ ਮਿਲੇ ਤਾਂ ਰਾਜਮਹੱਲ ਵਿਚ ਜਾ ਕੇ ਪਹਿਰੇ ਦੇ ਨਾਇਕ ਨੂੰ ਬੁਲਾ ਕੇ ਲੈ ਆਓ।

ਘੋੜਸੁਆਰ ਨੂੰ, ਮਡਕੇਰੀ ਦੀ ਸਰਹੱਦ ਲੰਘਦਿਆਂ ਹੀ ਕੁਝ ਦੂਰੀ ਉਤੇ ਅੱਪਗੋਲ ਦੇ ਪਹਿਰੇ ਦਾ ਨਾਇਕ ਅਤੇ ਉਸ ਦਾ ਮਤਾਹਿਤ ਪਹਿਰੇਦਾਰ ਸਾਹਮਣੇ ਆਉਂਦੇ ਵਿਖਾਈ ਦਿਤੇ। ਉਸ ਨੇ ਆਪਣੇ ਆਉਣ ਦੀ ਗੱਲ ਉਨ੍ਹਾਂ ਨੂੰ ਦੱਸੀ।

ਨਾਇਕ ਦੀ ਅੱਧੀ ਜਾਨ ਉਥੇ ਹੀ ਨਿਕਲ ਗਈ। ਉਹ ਅਤੇ ਉਸ ਦਾ ਸਾਥੀ ਪਹਿਰੇਦਾਰ ਸਾਹਮਣੇ ਆਉਂਦੇ ਘੋੜਸੁਆਰ ਨਾਲ ਘੋੜੇ ਤੇਜ਼ ਭਜਾ ਕੇ ਮਹੱਲ ਪੁਜੇ।

ਬਸਵ ਦਰਵਾਜ਼ੇ ਉਤੇ ਇੰਤਜ਼ਾਰ ਕਰ ਰਿਹਾ ਸੀ। ਨਾਇਕ ਦੌੜ ਕੇ ਉਸ ਦੇ ਪੈਰਾਂ ਵਿਚ ਡਿਗ ਪਿਆ ਅਤੇ ਬੋਲਿਆ, "ਕੰਮ ਵਿਗੜ ਗਿਆ ਮਾਲਕ, ਮੇਰੀ ਰਖਿਆ ਕਰੋ ?"

ਬਸਵ : "ਕਿਉਂ ਓਏ ਕੀ ਹੋਇਆ ?"

"ਦਾਮਾਦ ਸਾਹਿਬ ਅਤੇ ਭੈਣ ਜੀ, ਬੱਚਾ ਸਾਰੇ ਚੋਰੀ ਨਾਲ ਦੌੜ ਗਏ। ਸਵਰ ਵੀ ਇਸ ਦਾ ਬਹੁਤ ਮੁਸ਼ਕਲ ਨਾਲ ਪਤਾ ਲੱਗਾ।"

ਬਸਵ ਨੂੰ ਬੇਹੱਦ ਹੈਰਾਨੀ ਹੋਈ ਅਤੇ ਬੇਹੱਦ ਗੁੱਸਾ ਆਇਆ।

"ਤੂੰ ਹੋਸ਼ ਵਿਚ ਏਂ ਜਾਂ ਨਹੀਂ ? ਉਹ ਚੋਰੀ ਨਾਲ ਭਜ ਗਏ ਤਾਂ ਤੂੰ ਅਤੇ ਪਹਿਰੇ ਵਾਲੇ ਕੀ ਕਰ ਰਹੇ ਸਨ ?"

"ਮਾਲਕ ਇਸ ਤਰ੍ਹਾਂ ਲਗਦਾ ਹੈ ਜਿਵੇਂ ਖਾਣੇ ਵਿਚ ਕੁਝ ਮਿਲਾ ਕੇ ਦਿਤਾ ਗਿਆ ਸੀ। ਪਹਿਰੇ ਵਾਲੇ ਬੇਹੋਸ਼ ਹੋ ਕੇ ਸੌਂ ਗਏ ਸਨ। ਸਵੇਰੇ ਉਠਣਾ ਵੀ ਮੁਸ਼ਕਲ ਹੋ ਗਿਆ ਸੀ। ਉਠ ਕੇ ਵੇਖਣ ਵੇਲੇ ਤਕ ਉਹ ਉਡ ਗਏ ਸਨ।"

"ਉਹ ਤਾਂ ਉਡ ਗਏ ਤੇਰਾ ਸਿਰ ਵੀ ਉਡ ਜਾਵੇਗਾ ਇਹ ਨਹੀਂ ਜਾਣਦਾ ਤੂੰ ?"

"ਮਾਲਕ ਦੀ ਮਰਜ਼ੀ। ਲਾਪਰਵਾਹੀ ਹੋ ਗਈ। ਸਿਰ ਹੀ ਲੈਣਾ ਹੈ ਤਾਂ ਲੈ ਲਓ।"

ਬਸਵ : "ਚੰਗਾ ਨਾਲ ਚਲ," ਕਹਿ ਕੇ ਉਸ ਨੂੰ ਨਾਲ ਲੈ ਕੇ ਰਾਜਾ ਕੋਲ ਪੁਜਿਆ ਅਤੇ ਕਿਹਾ, "ਕੀ ਹੋਇਆ ਮਹਾਰਾਜ ਨੂੰ ਬੇਨਤੀ ਕਰ।"

ਵੀਰਰਾਜ ਨੇ ਬਸਵ ਤੋਂ ਪੁਛਿਆ, "ਕੀ ਬੇਨਤੀ ਹੈ ਓਏ ?"

"ਦਾਮਾਦ ਸਾਹਬ ਅਤੇ ਭੈਣ ਜੀ ਬੱਚੇ ਨੂੰ ਲੈ ਕੇ ਭਜ ਗਏ ਹਨ ਮਾਲਕ।"

"ਦੌੜ ਗਏ ਚੋਰੀ ਨਾਲ, ਉਦੋਂ ਤੂੰ ਕੀ ਕਰ ਰਿਹਾ ਸੀ ਲੰਗੜੇ ਦਿਆ ਬੱਚਿਆ ? ਪਤਾ ਨਹੀਂ ਸੀ ਕਿ ਤੇਰਾ ਹੀ ਸਿਰ ਚਲਿਆ ਜਾਵੇਗਾ।"

"ਚੋਰੀ ਚੋਰੀ ਦੌੜਨ ਵਾਲੇ ਮਿਲ ਜਾਣ ਤਾਂ ਸਿਰ ਚਲੇ ਜਾਣ ਦੀ ਵੀ ਚਿੰਤਾ ਨਹੀਂ ਮਾਲਕ।"

"ਓਏ ਲੰਗੜਿਆ ਅਜਿਹੀਆਂ ਗੱਲਾਂ ਨਾਲ ਤੂੰ ਮੈਨੂੰ ਫੁਸਲਾ ਨਹੀਂ ਸਕਦਾ। ਇਸ ਸਭ ਕੁਝ ਤੇਰਾ ਹੀ ਕੀਤਾ ਹੋਇਆ ਹੈ। ਨੰਜਨਗੂਡ ਗਿੰਜਨਗੂਡ ਦੇ ਨਾਂ ਤੇ ਧੋਖਾ ਦੇ ਕੇ ਆਪਣੀ ਜਾਨ ਬਚਾਉਣ ਦੀ ਸੋਚ ਰਿਹਾ ਏਂ। ਏਥੇ ਇਹ ਸਭ ਕੁਝ ਨਹੀਂ ਚਲੇਗਾ। ਪਹਿਲਾਂ ਤੈਨੂੰ ਖ਼ਤਮ ਕਰਕੇ ਦੂਜੀ ਗੱਲ ਸੋਚਾਂਗਾ। ਇਹ ਸਮਝ ਲੈ।"

"ਚੰਗੀ ਗੱਲ ਹੈ ਮਹਾਰਾਜ, ਇਸ ਵੇਲੇ ਉਹ ਕਿਧਰ ਗਏ ਹਨ ਇਹ ਪਤਾ ਲਾਉਣ ਲਈ ਆਦਮੀ ਭੇਜਦਾ ਹਾਂ।"

"ਜਿਧਰ ਨਹੀਂ ਜਏ ਉਧਰ ਆਦਮੀ ਭੇਜ, ਇਹ ਖੇਲ ਛੋਟਾ-ਮੋਟਾ ਨਹੀਂ ਹੈ। ਬਹੁਤ ਵੱਡਾ ਹੋਵੇਗਾ। ਇਸ ਦੇ ਲਈ ਤੇਰੀਆਂ ਆਂਤੜੀਆਂ ਨੂੰ ਸੂਲੀ ਦਾ ਸੁਆਦ ਵਿਖਾਵਾਂਗਾ।"

ਬਸਵ ਨੇ ਇਸਦਾ ਜੁਆਬ ਨਹੀਂ ਦਿਤਾ। ਬਾਹਰ ਖੜੇ ਸੇਵਕ ਨੂੰ ਬੁਲਾ ਕੇ ਆਗਿਆ ਦਿਤੀ, "ਪਹਿਰੇ ਦੇ ਨਾਇਕ ਦਾ ਧਿਆਨ ਰਖੋ ਅਤੇ ਆਦਮੀਆਂ ਨੂੰ ਬੁਲਾਓ ਉਨ੍ਹਾਂ ਚਾਰੇ ਪਾਸੇ ਜਾਣਾ ਹੋਵੇਗਾ।" ਆਦਮੀਆਂ ਦੇ ਆਉਂਦਿਆਂ ਹੀ ਸੋਮਵਾਰ ਪੇਟੇ, ਕੁਸ਼ਾਲਨਗਰ ਸਿੱਧਾ ਪੁਰ, ਸੰਪਾਜੇ, ਹੇਗੁੱਲਪਾਜੇ, ਪੰਜ ਦਸ਼ਾਵਾਂ ਵਿਚ ਜਾਣ ਲਈ ਆਦੇਸ਼ ਦਿਤੇ। "ਇਨ੍ਹਾਂ ਰਸਤਿਆਂ ਵਿਚੋਂ ਕਿਸੇ ਇਕ ਤੇ ਉਹ ਲੋਕ ਛੁਪ ਕੇ ਗਏ ਹਨ। ਜੇ ਉਹ ਮਿਲਣ ਗਏ ਤਾਂ ਕੋਈ ਗੱਲ ਨਹੀਂ। ਉਨ੍ਹਾਂ ਦੀ ਖਬਰ ਜ਼ਰੂਰ

ਲਿਆਉਣੀ ਹੈ । ਸਰਹੱਦ ਤਕ ਜਾਣਾ ਹੋਵੇਗਾ ਜਾਂ ਉਨ੍ਹਾਂ ਜਿਹੇ ਕੋਈ ਵੀ ਗਏ ਹੋਣ ਉਨ੍ਹਾਂ ਦੀ ਖਬਰ ਲਿਆਉਣਾ ਤੇ ਸ਼ਾਮ ਨੂੰ ਸੂਰਜ ਡੁਬਣ ਤਕ ਏਥੇ ਆ ਕੇ ਖਬਰ ਦੇਣੀ ਹੋਵੇਗੀ । ਕੋਈ ਖਬਰ ਨਾ ਮਿਲੇ ਤਾਂ ਵੀ ਕੋਈ ਗੱਲ ਨਹੀਂ । ਪਰ ਵਾਪਸ ਆਉਣਾ ਜ਼ਰੂਰੀ ਹੈ । ਨਹੀਂ ਤਾਂ ਸਿਰ ਲਾਹ ਦਿਤਾ ਜਾਵੇਗਾ । ਹੋਸ਼ਿਆਰ । "ਉਨ੍ਹਾਂ ਦੇ ਜਾਣ ਪਿੱਛੋਂ ਰਾਜਾ ਕੋਲ ਆ ਕੇ ਬੋਲਿਆ," ਚੋਰੀ ਨਾਲ ਚਲੇ ਤਾਂ ਗਏ । ਗਹਿਣਾ ਕਪੜਾ ਨਹੀਂ ਲੈ ਜਾ ਸਕੇ ਹੋਣਗੇ । ਜਾ ਕੇ ਉਨ੍ਹਾਂ ਦੀ ਪੇਟੀ ਪਟਾਰੀ ਸਭ ਚੁਕ ਕੇ ਲੈ ਆਉਂਦਾ ਹਾਂ ਮਾਲਕ ।"

"ਹਾਂ ਓਏ ਰੰਡੀ ਦਿਆ । ਪਿਓ ਦਾ ਦਿਤਾ ਸਮਾਨ ਸੋਚ ਕੇ ਉਹ ਦਾਸੀ ਸਭ ਕੁਝ ਲੈ ਕੇ ਭਜ ਗਈ । ਚਲ ਅਸੀਂ ਵੀ ਨਾਲ ਚਲਦੇ ਹਾਂ ।"

ਬਸਵ ਨੇ ਉਸ ਨੂੰ ਧੋਖਾ ਦਿਤਾ ਹੋਵੇਗਾ । ਇਹ ਸ਼ੱਕ ਅਸਲ ਵਿਚ ਰਾਜਾ ਨੂੰ ਨਹੀਂ ਸੀ । ਪਰ ਉਹ ਇਹ ਜਾਣਦਾ ਸੀ ਕਿ ਕਿਸੇ ਵਿਅਕਤੀ ਨੂੰ ਵੀ ਧੋਖਾ ਦੇਣਾ ਕੋਈ ਅਣਹੋਣੀ ਗੱਲ ਨਹੀਂ ਹੈ । ਬਸਵ ਦੀ ਇਹ ਇੱਛਾ ਸੀ ਕਿ ਰਾਜਾ ਇਹ ਸਮਝੇ ਕਿ ਉਹ ਹਮੇਸ਼ਾ ਉਨ੍ਹਾਂ ਦੀ ਭਲਾਈ ਦੀ ਹੀ ਚਿੰਤਾ ਕਰਦਾ ਹੈ । ਇਸ ਕਾਰਨ ਰਾਜਾ ਦਾ ਉਸ ਉਤੇ ਸਦਾ ਵਿਸ਼ਵਾਸ ਰਹੇਗਾ । ਇਸ ਦਾ ਆਪਣਾ ਵਿਚਾਰ ਸੀ ਜੋ ਵੀ ਹੋਵੇ ਅੱਧੀ ਘੜੀ ਵਿਚ ਹੀ ਇਹ ਮਾਲਕ ਅਤੇ ਸੇਵਕ ਦੋਵੇਂ ਘੋੜਿਆਂ 'ਤੇ ਸੁਆਰ ਹੋ ਚਾਰ ਹਰਕਾਕਿਆਂ ਨੂੰ ਅੱਗੇ ਅਤੇ ਚਾਰ ਹਰਕਾਰਿਆਂ ਨੂੰ ਪਿੱਛੇ ਨਾਲ ਲੈ ਕੇ ਅੱਪਗੋਲ ਵਲ ਚਲ ਪਏ ।

ਏਧਰ ਸਫਰ ਦੀ ਤਿਆਰੀ ਹੋ ਰਹੀ ਸੀ । ਉਧਰ ਰਾਣੀ ਨਿਵਾਸ ਵਿਚ ਰਾਣੀ ਨੂੰ ਮਹਿਸੂਸ ਹੋਇਆ ਕਿ ਕੁਝ ਗੜਬੜ ਜ਼ਰੂਰ ਹੋ ਗਈ ਹੈ । ਉਸ ਨੇ "ਮਾਮਲਾ ਕੀ ਹੈ ? ਜਰਾ ਤਰੀਕੇ ਨਾਲ ਪਤਾ ਕਰਕੇ ਆਓ," ਕਹਿ ਕੇ ਮੁਖ ਦਾਸੀ ਨੂੰ ਭੇਜਿਆ । ਦਾਸੀ ਵੇਹੜੇ ਵਿਚ ਗਈ ਅਤੇ ਉਥੋਂ ਦੇ ਆਦਮੀਆਂ ਤੋਂ ਪਤਾ ਕਰਕੇ ਰਾਣੀ ਨੂੰ ਬੇਨਤੀ ਕਰ ਦਿਤੀ । ਰਾਣੀ ਨੇ ਦਾਸੀ ਨੂੰ ਕਿਹਾ, "ਜਰਾ ਬਸਵੱਯਾ ਨੂੰ ਇਕ ਮਿੰਟ ਲਈ ਏਧਰੋਂ ਹੋ ਕੇ ਜਾਣ ਲਈ ਕਹੋ ।" ਰਾਜਾ ਜਦੋਂ ਘੋੜੇ ਉਤੇ ਚੜ੍ਹਨ ਲਈ ਤਿਆਰ ਹੋਣ ਲਗਾ ਤਾਂ ਬਸਵ ਰਾਣੀ ਕੋਲ ਦੌੜਿਆ ਦੌੜਿਆ ਆਇਆ । ਰਾਣੀ ਨੇ ਪੁਛਿਆ, "ਕੀ ਖਬਰ ਸਚ ਹੈ ਬਸਵੱਯਾ ?"

"ਹਾਂ ਠੀਕ ਹੀ ਲਗਦੀ ਹੈ, ਮਾਂ ।"

"ਤਾਂ ਨੰਜਨਗੂਡ ਜਾਣ ਦੀ ਖਬਰ ਝੂਠੀ ਸੀ ?"

"ਅੱਖਾਂ ਵਿਚ ਘੱਟਾ ਪਾਇਆ ਹੈ । ਨੰਜਨਗੂਡ ਜਾਣ ਦੀ ਗੱਲ ਕਹਿਣ ਨਾਲ ਪਹਿਰਾ ਢਿੱਲਾ ਹੋ ਜਾਵੇਗਾ । ਇਹ ਯੋਜਨਾ ਬਣਾਈ ਹੋਵੇਗੀ ।"

"ਹੋ ਸਕਦਾ ਹੈ । ਹੁਣ ਕੀ ਕੀਤਾ ਜਾ ਰਿਹਾ ਹੈ ?"

"ਮਾਲਕ ਖੁਦ ਅੱਪਗੋਲ ਜਾ ਰਹੇ ਹਨ ਮੈਂ ਵੀ ਨਾਲ ਜਾ ਰਿਹਾ ਹਾਂ ।"

"ਘੋੜ ਸੁਆਰੀ ਦਾ ਅਭਿਆਸ ਛੁਟ ਗਿਆ ਏ, ਜਰਾ ਧਿਆਨ ਰਖੀਂ ।"

ਬਸਵ : "ਚੰਗੀ ਗੱਲ ਮਾਂ," ਕਹਿ ਕੇ ਝੁਕ ਕੇ ਨਮਸਕਾਰ ਕੀਤੀ ਅਤੇ ਰਾਜਾ ਦੀ ਬੈਠਕ ਵਲ ਦੌੜਿਆ ।

ਪਤੀ ਵਲੋਂ ਏਨਾਂ ਨਿਰਾਦਰ ਹੋਣ 'ਤੇ ਵੀ ਆਪਣੇ ਕਰਤਵ ਨੂੰ ਏਨੀ ਸ਼ਰਧਾ ਨਾਲ ਨਿਭਾਉਣ ਵਾਲੀ ਆਪਣੀ ਇਸ ਮਾਲਕਨ ਬਾਰੇ ਬਸਵ ਦੇ ਮਨ ਵਿਚ ਅਪਾਰ ਸ਼ਰਧਾ ਪੈਦਾ ਹੋਈ ।

ਰਾਣੀ ਮਨ ਵਿਚ ਸੋਚਣ ਲਗੀ । ਚੋਰੀ ਦੌੜ ਜਾਣਾ ਗਲਤੀ ਹੈ । ਪਰ ਫਿਲਹਾਲ ਉਸ ਬੱਚੇ ਦਾ ਰਾਜਾ ਦੇ ਹੱਥੋਂ ਦੂਰ ਚਲੇ ਜਾਣਾ ਚੰਗਾ ਹੀ ਹੋਇਆ ਹੈ । ਇਹ ਸਾਲ ਖਤਮ ਹੋਣ ਤਕ ਇਹ ਭੈਣ, ਸਾਲਾ ਅਤੇ ਭਣੋਈ ਦੂਰ ਦੂਰ ਰਹਿਣ ਤਾਂ ਭਗਵਾਨ ਰਾਜਾ ਦੀ ਰਖਿਆ ਕਰੇਗਾ ।

## 113

ਵੀਰਰਾਜ ਦੇ ਮਹੱਲ ਵਿਚੋਂ ਬਾਹਰ ਨਿਕਲਣ ਤੇ ਸਾਰੀ ਮਡਕੇਰੀ ਨੂੰ ਹੈਰਾਨੀ ਹੋਈ । ਇਸ ਤੋਂ ਇਲਾਵਾ ਉਹ ਘੋੜੇ ਉਤੇ ਸੁਆਰ ਸੀ । ਪਤਾ ਨਹੀਂ ਇਹ ਖਬਰ ਕਿਵੇਂ ਸਾਰੇ ਫੈਲ ਗਈ । ਸ਼ਹਿਰ ਦੇ ਲੋਕ ਭਜ ਭਜ ਕੇ ਰਸਤੇ ਉਤੇ ਇਕੱਠੇ ਹੋ ਗਏ ਜਿਵੇਂ ਕੋਈ ਜਲੂਸ ਵੇਖਣ ਆਏ ਹੋਣ । ਰਾਜਾ ਦੇ ਤੁਰਹੀ ਵਾਦਕ ਨੇ ਰਾਜਾ ਦੇ ਨਿਕਲਦੇ ਹੀ ਤੁਰਹੀ ਵਜਾਈ । ਬਾਅਦ ਵਿਚ ਨਾਲ ਚਲਣ ਵਾਲੇ ਉਸਦੇ ਸਾਥੀਆਂ ਨੇ ਵੀ ਇਕ ਤੋਂ ਪਿੱਛੋਂ ਇਕ ਤੁਰਹੀ ਵਜਾਈ । ਉਨ੍ਹਾਂ ਦੇ ਨਾਲ ਢੋਲਚੀਆਂ ਨੇ ਢੋਲ ਬਜਾਏ ।

ਬਸਵ ਨੇ ਰਾਜਾ ਦੇ ਪਿੱਛੇ ਚਲਦੇ ਹੋਏ ਰਵਾਇਤ ਅਨੁਸਾਰ ਗਰੀਬਾਂ ਲਈ ਪੈਸਿਆਂ ਦੀ ਵਰਸ਼ਾ ਕੀਤੀ । ਗਰੀਬਾਂ ਨੇ ਪੈਸੇ ਇਕੱਠੇ ਕਰਦਿਆਂ, "ਜੁਗ ਜੁਗ ਜੀਵੇ ਸਾਡਾ ਰਾਜਾ" ਦੇ ਨਾਰੇ ਲਾਏ । ਭੀੜ ਵਿਚੋਂ ਕੁਝ ਲੋਕਾਂ ਨੇ ਇਸ ਨੂੰ ਦੁਹਰਾਇਆ । ਇਕ ਜ਼ਮਾਨਾ ਸੀ ਜਦੋਂ ਰਾਜਾ ਦੀ ਸੁਆਰੀ ਨਿਕਲਿਆ ਕਰਦੀ ਸੀ ਤਾਂ ਸ਼ਹਿਰ ਦੇ ਆਦਮੀ ਔਰਤਾਂ ਰਸਤੇ ਦੇ ਦੋਨੋਂ ਪਾਸੇ ਆ ਖੜੇ ਹੋਇਆ ਕਰਦੇ ਸਨ । ਇਸਦੀਆਂ ਅੱਖਾਂ ਖਰਾਬ ਹਨ, ਇਸ ਦਾ ਦਿਲ ਪੱਥਰ ਦਾ ਹੈ । ਇਹ ਜਾਣ-ਦਿਆਂ ਹੋਇਆਂ ਵੀ ਕੁਝ ਸਾਲਾਂ ਤਕ ਲੋਕ ਰਾਜਾ ਪ੍ਰਤੀ ਪਿਆਰ ਹੀ ਵਿਖਾਂਦੇ ਰਹੇ । ਉਸ ਨੇ ਜਨਤਾ ਦੇ ਪ੍ਰੇਮ ਦੀ ਪਰਵਾਹ ਨਾ ਕਰਕੇ ਗਲਤ ਰਸਤੇ ਤੇ ਚਲਕੇ ਉਨ੍ਹਾਂ ਦਾ ਪ੍ਰੇਮ ਗੁਆ ਲਿਆ ਸੀ । ਜੈ ਜੈਕਾਰ ਪਹਿਲਾਂ ਜਿੰਨਾਂ ਨਹੀਂ ਸੀ । ਇਹ ਗੱਲ ਬਸਵ ਨੇ ਮਹਿਸੂਸ ਕੀਤੀ । ਸੇਵਕ ਨੇ ਜਿਸ ਗੱਲ ਦਾ ਅਨੁਭਵ ਕੀਤਾ ਸੀ ਉਹ ਗੱਲ ਮਾਲਕ ਦੇ ਮਨ ਵਿਚ ਨਾ ਆ ਸਕੀ ।

ਸ਼ਹਿਰ ਦੀ ਹੱਦ ਲੰਘ ਕੇ ਰਾਜਾ ਤੇਜ਼ ਚਾਲ ਨਾਲ ਅੱਪਗੋਲ ਵਲ ਚਲਿਆ । ਰਾਜਾ ਦੇ ਆਉਣ ਦੀ ਖ਼ਬਰ ਸੁਣਦਿਆਂ ਹੀ ਮਹੱਲ ਦੇ ਸੇਵਕ ਜਿਧਰ ਮੂੰਹ ਹੋਇਆ ਉਧਰ ਭਜ ਨਿਕਲੇ । ਚਾਰੇ ਪਹਿਰੇਦਾਰਾਂ ਨੇ ਉਨ੍ਹਾਂ ਨੂੰ ਰੋਕਣ ਦੀ ਕੋਸ਼ਸ਼ ਕੀਤੀ ਪਰ ਫੜਦਿਆਂ ਫੜਦਿਆਂ ਦਸ ਆਦਮੀ ਬਚ ਕੇ ਨਿਕਲ ਹੀ ਗਏ । ਰਾਜਾ ਦੇ ਦੁਆਰ

ਉਤੇ ਪੁਜਦਿਆਂ ਪੁਜਦਿਆਂ ਉਥੇ ਕੇਵਲ ਮੇਟ ਅਤੇ ਉਸਦੀਆਂ ਦੋ ਸਾਥੀ ਦਾਸੀਆਂ ਅਤੇ ਦੋ ਸੇਵਕ ਖੜੇ ਸਨ ।

ਰਾਜਾ ਦੇ ਫਾਟਕ ਉਤੇ ਆ ਕੇ ਘੋੜੇ ਤੋਂ ਉਤਰਨ ਤੋਂ ਪਹਿਲਾਂ ਹੀ ਮੇਟ ਦੌੜ ਕੇ ਜ਼ਮੀਨ ਉਤੇ ਲੇਟ ਗਈ ਅਤੇ, "ਮੇਰੇ ਮਾਲਕ, ਰਖਸ਼ਾ ਕਰੋ ਮੇਰਾ ਕੋਈ ਕਸੂਰ ਨਹੀਂ ।" ਕਹਿ ਕੇ ਗਿੜਗਿੜਾਈ ।

ਰਾਜਾ : "ਮੈਂ ਕੀ ਰਖਸ਼ਾ ਕਰਾਂ । ਤੂੰ ਹੀ ਕਈਆਂ ਦੀ ਰਖਸ਼ਾ ਕਰ ਰਹੀ ਏਂ ।" ਕਹਿ ਕੇ ਹੱਸਦੇ ਹੋਏ ਬਸਵ ਨੂੰ ਪੁਛਿਆ, "ਨਹੀਂ ਉਏ ਲੰਗੜਿਆ ?"

ਇਹ ਇਸਦਾ ਮਜ਼ਾਕ ਸੀ । ਇਸ ਨਾਲ ਕਿਸੇ ਨੂੰ ਖੁਸ਼ੀ ਨਾ ਹੋਈ । ਫੇਰ ਵੀ ਮਾਲਕ ਦੇ ਮਜ਼ਾਕ ਵਿਚ ਹਾਂ ਮਿਲਾਉਣਾ ਗਰੀਬਾਂ ਦਾ ਡਰ ਫਰਜ਼ ਹੁੰਦਾ ਹੈ । ਅੱਗੇ ਪਿੱਛੇ ਖੜੇ ਕੁਝ ਲੋਕਾਂ ਨੇ ਉਸ ਦੇ ਹਾਸੇ ਵਿਚ ਹਾਸਾ ਮਿਲਾਇਆ । ਬਸਵ ਰਾਜਾ ਦੇ ਬਹੁਤ ਨੇੜੇ ਸੀ ਇਸ ਲਈ ਉਸ ਵਾਸਤੇ ਅਜਿਹੇ ਵਿਖਾਵੇ ਦੀ ਲੋੜ ਨਹੀਂ ਸੀ । ਉਹ ਹੱਸਿਆ ਨਹੀਂ । ਗੰਭੀਰਤਾ ਨਾਲ 'ਹਾਂ ਮਾਲਕ ।" ਬੋਲਿਆ ਅਤੇ ਮੇਟ ਨੂੰ ਕਿਹਾ, "ਮਾਲਕ ਉਠਣ ਲਈ ਕਹਿ ਰਹੇ ਹਨ, ਉਠੋ । ਅੰਦਰ ਪਧਾਰਨਗੇ । ਰਸਤਾ ਵਿਖਾਓ ।"

ਮੇਟ ਉਠੀ, ਉਸਦੀਆਂ ਲੱਤਾਂ ਕੰਬ ਰਹੀਆਂ ਸਨ । ਹੱਥ ਜੋੜਕੇ ਪਿੱਛੇ ਪਿੱਛੇ ਗਈ । ਪਿੱਛੇ ਪੌੜੀ ਨਾ ਵੇਖ ਸਕਣ ਕਰਕੇ ਠੋਕਰ ਖਾ ਕੇ ਡਿਗ ਪਈ । ਲੋਕ ਠਹਾਕਾ ਲਾ ਕੇ ਹੱਸੇ ਅਤੇ ਰੁਕ ਗਏ । ਰਾਜਾ ਹੋ ਹੋ ਕਰਕੇ ਹੱਸ ਪਿਆ ਫੇਰ ਅੰਗ ਰਖਿਅਕ ਦਾ ਸਹਾਰਾ ਲੈ ਕੇ ਘੋੜੇ ਤੋਂ ਉਤਰਿਆ ।

ਮੇਟ ਉਠ ਕੇ ਰਸਤਾ ਵਿਖਾਉਂਦੀ ਹੋਈ ਅੱਗੇ ਅੱਗੇ ਚਲੀ । ਪਹਿਲਾਂ ਰਾਜਾ, ਉਸਦੇ ਪਿੱਛੇ ਬਸਵ ਅਤੇ ਉਸਦੇ ਪਿੱਛੇ ਪਹਿਰੇ ਦਾ ਨਾਇਕ ਇਸ ਤਰਤੀਬ ਨਾਲ ਉਹ ਅੰਦਰ ਚਲੇ ਗਏ ।

ਰਾਜਾ ਨੇ ਜਾਂਚ ਪੜਤਾਲ ਕੀਤੀ । ਉਸ ਦੇ ਵਰਨਣ ਦੀ ਏਥੇ ਲੋੜ ਨਹੀਂ । ਅਸਲ ਵਿਚ ਉਸ ਨੇ ਤਾਂ ਕੀ ਬਸਵ ਨੇ ਹੀ ਜਾਂਚ ਕੀਤੀ ।

ਪਿਛਲੇ ਦਿਨ ਦੇ ਕੋਲੂ ਦੇ ਤਿਉਹਾਰ ਦਾ ਪ੍ਰਬੰਧ, ਉਸ ਵਿਚ ਜਿਤਣ ਵਾਲਿਆਂ ਨੂੰ ਦਿਤੇ ਗਏ ਇਨਾਮਾਂ ਦੀ ਗੱਲ, ਰਾਤ ਦੇ ਖਾਣੇ, ਇਨ੍ਹਾਂ ਸਾਰੀਆਂ ਗੱਲਾਂ ਦਾ ਵਿਸਥਾਰ ਵਿਚ ਮੇਟ ਤੋਂ ਪਤਾ ਲੱਗਾ । ਨਾਲ ਹੀ ਨੌਕਰਾਂ, ਪਹਿਰੇ ਦੇ ਨਾਇਕ ਅਤੇ ਉਸਦੇ ਅਧੀਨ ਪਹਿਰੇਦਾਰਾਂ ਤੋਂ ਵੀ ਸਾਰਾ ਵੇਰਵਾ ਮਿਲਿਆ । ਸਵੇਰੇ ਮੇਟ ਵਲੋਂ ਨਾਇਕ ਨੂੰ ਦਿਤਾ ਗਿਆ ਧੋਖਾ ਵੀ ਸੀ । ਰਾਜਾ ਨੂੰ ਸਾਰਾ ਪਤਾ ਲਗਿਆ । ਉਸਨੇ ਬਸਵ ਨੂੰ ਆਗਿਆ ਦਿਤੀ, "ਇਸ ਰੰਡੀ ਨੂੰ ਗਧੇ ਤੇ ਬਿਠਾ ਕੇ ਇਸਦਾ ਮਡਕੇਰੀ ਵਿਚ ਜਲੂਸ ਕਢੋ, ਚਮਾਰਾਂ ਦੇ ਭੇਜ ਦਿਓ ਅਤੇ ਇਸ ਸੂਰ ਦੇ ਬੱਚੇ ਨੂੰ ਸੂਲੀ ਤੇ ਚੜ੍ਹਾ ਦਿਓ ।" ਬਸਵ ਬੋਲਿਆ, "ਚੰਗਾ, ਮਾਲਕ," ਇਸ ਦੇ ਪਿੱਛੋਂ ਇਨ੍ਹਾਂ ਨੇ ਮਹੱਲ ਦੇ ਹਰ ਕਮਰੇ ਦੀ ਜਾਂਚ ਕੀਤੀ ਅਤੇ ਉਨ੍ਹਾਂ ਵਿਚ ਕੀ ਕੀ ਸਮਾਨ ਹੈ ਵੇਖ ਕੇ ਤਾਲਾ ਮੋਹਰਾਂ ਲਾ ਦਿਤੀਆਂ । ਦੇਵੰਮਾਜੀ ਦੇ ਅੰਦਰਲੇ ਕਮਰੇ ਵਿਚ ਪਏ ਕਪੜਿਆਂ ਨੂੰ ਇਕ ਸੰਦੂਕ ਵਿਚ ਭਰਵਾਕੇ ਉਸ ਨੂੰ ਅਤੇ ਦੂਜਿਆਂ ਸੰਦੂਕਾਂ ਨੂੰ ਤਾਲਾ ਮੋਹਰਾਂ ਲਗਵਾਕੇ

ਉਨ੍ਹਾਂ ਨੂੰ ਨੌਕਰਾਂ ਰਾਹੀਂ ਭੇਜ ਦੇਣ ਦੀ ਆਗਿਆ ਦੇ ਕੇ ਮਡਕੇਰੀ ਜਾਣ ਲਈ ਘੋੜਿਆਂ ਤੇ ਸਵਾਰ ਹੋਏ ।

ਅੱਪਗੋਲ ਤੋਂ ਮਡਕੇਰੀ ਜਾਣ ਵਾਲਾ ਰਸਤਾ ਵਿਚਾਲਿਓਂ ਸੰਪਾਜੇ ਜਾਣ ਵਾਲੇ ਰਸਤੇ ਨਾਲ ਮਿਲਦਾ ਸੀ । ਜਦੋਂ ਇਹ ਉਥੇ ਪੁਜੇ ਤਾਂ ਸਾਹਮਣਿਓਂ ਇਕ ਆਦਮੀ, ਇਕ ਮਜਦੂਰ ਔਰਤ ਅਤੇ ਉਨ੍ਹਾਂ ਪਿੱਛੇ ਦੋ ਆਦਮੀ ਘੋੜਿਆਂ ਤੇ ਆਉਂਦੇ ਦਿਖਾਈ ਦਿਤੇ ।

ਰਾਜਾ ਦੇ ਚੋਬਦਾਰਾਂ ਨੇ ਆਵਾਜ਼ ਦਿਤੀ, "ਓਏ, ਘੋੜਿਆ ਤੋਂ ਉਤਰੋ ਰਸਤਾ ਛਡੋ, ਮਹਾਰਾਜ ਪਧਾਰ ਰਹੇ ਹਨ ।"

ਇਕ ਮਿੰਟ ਤਕ ਇਸ ਤਰ੍ਹਾਂ ਲਗਾ ਕਿ ਇਹ ਗੱਲ ਉਨ੍ਹਾਂ ਲੋਕਾਂ ਨੂੰ ਸਮਝ ਨਹੀਂ ਆਈ । ਉਨ੍ਹਾਂ ਸਾਰਿਆਂ ਨੇ ਇਸ ਪਾਸੇ ਵਲ ਮੁੜਕੇ ਵੇਖਿਆ । ਸਾਹਮਣੇ ਘੋੜੇ ਤੇ ਸੁਆਰ ਰਾਜਾ ਨੂੰ ਪਛਾਣ ਲਿਆ ।

ਦੋਵੇਂ ਘੋੜ ਸੁਆਰ ਉਸੇ ਪਲ ਜ਼ਮੀਨ ਉਤੇ ਕੁਦ ਪਏ । ਉਥੇ ਹੀ ਸਿਰ ਝੁਕਾ ਹੱਥ ਜੋੜਕੇ ਕਿਹਾ, "ਨਮਸਕਾਰ ਕਰਦੇ ਹਾਂ ਮਹਾਰਾਜ ।"

ਇਹ ਸੰਪਾਜੇ ਦੇ ਗੌਡ ਦਾ ਮੁੰਡਾ ਅਤੇ ਗੁਰਿਕਾਰ ਸਨ । ਅੱਗੇ ਚਲਦਾ ਹੋਇਆ ਚੋਮਾ ਰਾਜਾ ਸਾਹਮਣੇ ਪੂਰਣ ਮਰਯਾਦਾ ਨਾਲ ਡੰਡੌਤ ਕਰਨ ਲਈ ਜ਼ਮੀਨ ਤੇ ਲੇਟ ਗਿਆ । ਕੋਗਾ ਵੀ ਪਾਲਣਾ ਜ਼ਮੀਨ ਤੇ ਰਖਕੇ ਚੋਮਾ ਵਾਂਗ ਡੰਡੌਤ ਕਰਨ ਲਗਾ । ਉਸਦੀ ਪਤਨੀ ਵੀ ਜ਼ਮੀਨ ਤੇ ਲੇਟ ਗਈ ।

## 114

ਰਾਜਾ ਅਤੇ ਬਸਵ ਦਾ ਇਨ੍ਹਾਂ ਲੋਕਾਂ ਨੂੰ ਮਿਲਣਾ ਅਜੀਬ ਯੋਗ ਸੀ ? ਇਹ ਕਿਵੇਂ ਕਿਹਾ ਜਾ ਸਕਦਾ ਸੀ ? ਉਨ੍ਹਾਂ ਨੇ ਸਮਝਿਆ ਕਿ ਚੋਬਦਾਰ ਨੇ ਕਿਸੇ ਮੁਸਾਫ਼ਰਾਂ ਨੂੰ ਰੋਕ ਲਿਆ ਹੈ । ਰਾਜਾ ਨੇ ਘੋੜਾ ਅੱਗੇ ਵਧਾਇਆ ।

ਗੁਰਿਕਾਰ ਨੇ ਅੱਗੇ ਆ ਕੇ ਬਸਵ ਨੂੰ ਕਿਹਾ, "ਮਾਲਕ ਨੂੰ ਬੇਨਤੀ ਕਰਨ ਦੀ ਇਕ ਗੱਲ ਸੀ, ਇਹ ਬੱਚਾ ਵਿਖਾਉਣਾ ਸੀ ।"

"ਬੱਚਾ ? ਕਿਹੜਾ ਬੱਚਾ ?"

"ਇਹ ਅੱਪਗੋਲ ਦੇ ਮਹੱਲ ਦਾ ਬੱਚਾ ਜਾਪਦਾ ਹੈ । ਦਾਮਾਦ ਰਾਜਾ ਅਤੇ ਭੈਣ ਜੀ ਨੂੰ ਵਿਖਾਉਣ ਜਾ ਰਹੇ ਸਾਂ ।"

ਇਹ ਗੱਲਾਂ ਕਰਦੇ ਹੋਏ ਇਹ ਲੋਕ ਨਾਲ ਨਾਲ ਚਲ ਰਹੇ ਸਨ ਇਨ੍ਹਾਂ ਦੀਆਂ ਗੱਲਾਂ ਰਾਜਾ ਨੂੰ ਸੁਣਾਈ ਦਿਤੀਆਂ । "ਅੱਪਗੋਲ ਦਾ ਬੱਚਾ" ਸ਼ਬਦ ਕੰਨ ਵਿਚ ਪੈਂਦਿਆਂ ਹੀ ਰਾਜਾ ਝਟ ਘੋੜਾ ਰੋਕ ਕੇ ਪਿਛਾਂਹ ਵਲ ਘੁੰਮ ਗਿਆ । ਬਸਵ ਨੇ ਵੀ ਆਪਣਾ ਘੋੜਾ ਰੋਕਿਆ ਅਤੇ ਲਗਾਮ ਖਿੱਚ ਕੇ ਪਿੱਛੇ ਹੱਟਿਆ ।

ਬਸਵ ਨੇ ਗੁਰਿਕਾਰ ਤੋਂ ਪੁਛਿਆ, "ਤੁਸੀਂ ਲੋਕ ਕੌਣ ਹੋ ?"

ਗੁਰਿਕਾਰ ਬੋਲਿਆ, "ਮੈਂ ਸੰਪਾਜੇ ਦੀ ਚੌਕੀ ਦਾ ਗੁਰਿਕਾਰ ਹਾਂ ਮਾਲਕ। ਸਵੇਰ ਹੋਣ ਤੋਂ ਪਹਿਲਾਂ ਕੋਈ ਪੰਜ ਆਦਮੀ ਘੋੜਿਆਂ ਤੇ ਚੋਰੀ ਹੇਠਲੇ ਰਸਤੇ ਤੋਂ ਭਜ ਰਹੇ ਸਨ। ਇਕ ਘੋੜ ਸੁਆਰ ਉਪਰ ਵਾਲੇ ਰਸਤੇ ਤੋਂ ਆਇਆ। 'ਉਨ੍ਹਾਂ ਨੂੰ ਫੜ ਕੇ ਲਿਆਉਂਦਾ ਹਾਂ' ਕਹਿ ਕੇ ਉਹ ਵੀ ਉਨ੍ਹਾਂ ਦੇ ਪਿੱਛੇ ਗਿਆ । ਪਰ 'ਨਹੀਂ ਮਿਲ ਸਕੇ' ਕਹਿਕੇ ਵਾਪਸ ਆ ਗਿਆ। ਉਸ ਨੂੰ ਫੜਿਆ ਹੋਇਆ ਹੈ । ਇਕ ਬੱਚਾ ਮਿਲਿਆ ਹੈ! ਇਹ ਕੋਗਾ ਅਤੇ ਉਸਦੀ ਪਤਨੀ ਬੱਚੇ ਨੂੰ ਲੈ ਕੇ ਗੌਡ ਦੇ ਘਰ ਆਏ। ਕਪੜਿਆਂ ਤੋਂ ਰਾਜਘਰਾਣੇ ਦਾ ਬੱਚਾ ਜਾਪਦਾ ਸੀ। ਇਹ ਆਦਮੀ ਆਪਣੇ ਆਪ ਨੂੰ ਅੱਪਗੋਲ ਦਾ ਦਸਦਾ ਹੈ। ਮੈਨੂੰ ਲੱਗਾ ਕਿ ਇਸ ਨੇ ਅਤੇ ਇਸਦੇ ਸਾਥੀਆਂ ਨੇ ਬੱਚਾ ਚੋਰੀ ਕੀਤਾ ਹੈ ਅਤੇ ਬੱਚੇ ਦੇ ਗਹਿਣੇ ਲਾਹ ਕੇ ਬੱਚੇ ਨੂੰ ਸੁੱਟ ਦਿਤਾ। ਅੱਪਗੋਲ ਵਿਚ ਵਿਖਾਣ ਲਈ ਬੱਚੇ ਨੂੰ ਚੁਕਵਾ ਕੇ ਇਸ ਨੂੰ ਨਾਲ ਲੈ ਕੇ ਚਲੇ ਆਏ ਹਾਂ।"

ਰਾਜਾ, ਬਸਵ, ਪਹਿਰੇ ਦਾ ਨਾਇਕ ਅਤੇ ਪਿੱਛੇ ਆਉਣ ਵਾਲੇ ਅੱਪਗੋਲ ਦੇ ਸੇਵਕਾਂ ਨੂੰ ਇਕ ਵਾਰ ਹੀ ਅਜਿਹਾ ਲਗਾ ਕਿ ਉਨ੍ਹਾਂ ਚਾਰ-ਪੰਜ ਘੋੜਿਆਂ ਤੇ ਚੋਰੀ ਜਾਣ ਵਾਲਾ ਚੇਨਬਸਵ ਅਤੇ ਦੇਵੰਮਾਜੀ ਦਾ ਹੀ ਪਰਿਵਾਰ ਹੋਵੇਗਾ। ਜੇ ਉਹ ਬੱਚਾ ਉਨ੍ਹਾਂ ਦਾ ਹੀ ਹੈ ਤਾਂ ਉਸਨੂੰ ਉਹ ਸੰਪਾਜੇ ਦੇ ਨੇੜੇ ਕਿਉਂ ਛਡ ਗਏ। ਅੱਪਗੋਲ ਦੇ ਸੇਵਕ ਨੇ ਉਨ੍ਹਾਂ ਨੂੰ ਕਿਉਂ ਮਨ੍ਹਾ ਕੀਤਾ। ਜੇ ਇਸ ਨੇ ਉਨ੍ਹਾਂ ਨੂੰ ਚੋਰੀ ਚੋਰੀ ਭਜਣ ਵਿਚ ਸਹਾਇਤਾ ਦਿਤੀ ਹੈ ਤਾਂ ਉਹ ਵਾਪਸ ਕਿਉਂ ਆਇਆ?

ਰਾਜਾ ਨੇ ਬਸਵ ਤੋਂ ਪੁਛਿਆ, "ਕੀ ਬੱਚਾ ਅੱਪਗੋਲ ਦਾ ਹੈ? ਪਛਾਣ ਸਕਦਾ ਏਂ ਵੇਖ?" ਬਸਵ ਇਸ ਤੋਂ ਪਹਿਲਾਂ ਹੀ ਘੋੜੇ ਤੋਂ ਉਤਰ ਗਿਆ ਸੀ ਅਤੇ ਹੁਣ ਪਾਲਣੇ ਕੋਲ ਜਾ ਕੇ ਬੱਚੇ ਨੂੰ ਵੇਖਿਆ। ਏਥੇ ਆਉਣ ਤੋਂ ਪਹਿਲਾਂ ਕੋਗਾ ਦੀ ਪਤਨੀ ਬੱਚੇ ਨੂੰ ਕਿਸੇ ਔਰਤ ਦਾ ਦੁਧ ਪਿਲਾ ਲਿਆਈ ਸੀ। ਬੱਚਾ ਸੁਖ ਨਾਲ ਸੌਂ ਰਿਹਾ ਸੀ। ਬਸਵ ਨੇ ਮੂੰਹ ਤੋਂ ਕਪੜਾ ਲਾਹਿਆ। ਮੂੰਹ ਤੇ ਧੁਪ ਪੈਂਦਿਆਂ ਹੀ ਬੱਚੇ ਨੇ ਮੂੰਹ ਮਕੋੜ ਲਿਆ। ਕੋਗਾ ਦੀ ਪਤਨੀ ਨੇ, "ਹਾਏ ਓਏ, ਧੁਪ ਪੈ ਰਹੀ ਹੈ, ਮਾਲਕ।" ਕਹਿੰਦੇ ਹੋਏ, ਝੁਕ ਕੇ ਆਪਣੇ ਤੇ ਹੀ ਪੂਰਾ ਨਾ ਹੋਣ ਵਾਲਾ ਪੱਲਾ ਅੱਗੇ ਵਧਾਇਆ ਤਾਂ ਜੋ ਬੱਚੇ ਤੇ ਧੁਪ ਨਾ ਪਵੇ। ਬਸਵ ਨੇ ਬੱਚੇ ਦਾ ਮੂੰਹ ਵੇਖਿਆ, ਕਪੜੇ ਵੇਖੇ, ਫੇਰ ਰਾਜਾ ਵਲ ਮੁੜ ਕੇ ਬੋਲਿਆ, "ਰਾਜਮਹੱਲ ਦਾ ਹੀ ਬੱਚਾ ਹੈ ਮਾਲਕ।"

ਰਾਜਾ : "ਭੱਜਣ ਵਾਲੇ ਮਾਂ-ਬਾਪ ਹੀ ਹੋਣਗੇ। ਇਹ ਉਨ੍ਹਾਂ ਦਾ ਨੌਕਰ ਹੋਵੇਗਾ। ਉਸ ਨੂੰ ਪੁਛੋ ਕੀ ਗੱਲ ਹੈ।"

ਬਸਵ ਨੇ ਚੋਮਾ ਵਲ ਮੁੜ ਕੇ ਪੁਛਿਆ, "ਤੂੰ ਅੱਪਗੋਲ ਦਾ ਨੌਕਰ ਏਂ?"

## 115

ਜਦੋਂ ਇਹ ਸਭ ਕੁਝ ਹੋ ਰਿਹਾ ਸੀ ਉਸ ਵੇਲੇ ਚੋਮਾ ਦੀ ਅਕਲ ਲਾਟੂ ਵਾਂਗ ਚੱਕਰ ਖਾ ਰਹੀ ਸੀ। ਇਸ ਤਿਰਾਹੇ ਦੇ ਆਉਣ ਤਕ ਉਸ ਨੇ ਸੋਚਿਆ ਸੀ,

''ਅੱਪਗੋਲ ਜਾ ਰਹੇ ਹਾਂ। ਉਥੇ ਕਿਸੇ ਨੂੰ ਨਾ ਵੇਖ ਕੇ ਉਹ ਵਾਪਸ ਮਡਕੇਰੀ ਜਾਣਗੇ। ਮੈਂ ਵੀ ਨਾਲ ਹੀ ਰਹਾਂ ? ਅੱਪਗੋਲ ਵਿਚ ਜਾਂ ਰਾਹ ਵਿਚ ਕਿਸੇ ਝਾੜੀ ਵਿਚ ਵੜਕੇ ਛੁਪਦੇ ਛੁਪਾਂਦਿਆਂ ਮੰਗਲੂਰ ਜਾ ਕੇ ਬੱਚੇ ਦੀ ਖਬਰ ਮਾਲਕ ਅਤੇ ਮਾਲਕਨ ਨੂੰ ਦੇਣੀ ਹੈ ? ਸੋਚ ਸੋਚ ਕੇ ਅਖੀਰ ਵਿਚ ਫੈਸਲਾ ਕੀਤਾ, ਕਰਿੰਗਾਲੀ ਮਾਂ ਦੀ ਕਿਰਪਾ ਨਾਲ ਰਾਹ ਵਿਚ ਡਿਗਿਆ ਬੱਚਾ ਅਤੇ ਮੈਂ ਇਕੱਠੇ ਹੋ ਗਏ ਹਾਂ, ਇਸ ਲਈ ਜਿਥੋਂ ਤਕ ਸੰਭਵ ਹੋ ਸਕੇ ਮੈਨੂੰ ਬੱਚੇ ਨਾਲ ਹੀ ਰਹਿਣ ਦੀ ਕੋਸ਼ਸ਼ ਕਰਨੀ ਚਾਹੀਦੀ ਹੈ। ਮਡਕੇਰੀ ਪੁਜਣ ਤੇ ਰਾਣੀ ਬੱਚੇ ਤੇ ਤਰਸ ਕਰੇਗੀ। ਸ਼ਾਇਦ ਮੈਨੂੰ ਵੀ ਕਿਸੇ ਤਰ੍ਹਾਂ ਬਚਾ ਲੈਣ। ਵੇਖੋ ਕਰਿੰਗਾਲੀ ਮਾਂ ਕੀ ਕਰਦੀ ਹੈ। ਇਹ ਫੈਸਲਾ ਕਰਕੇ ਉਸ ਨੂੰ ਕੁਝ ਸ਼ਾਂਤੀ ਮਿਲੀ ਹੀ ਸੀ ਕਿ, ਚੌਂਕੜੀਆਂ ਭਰਦਾ ਹਿਰਨ ਦਾ ਬੱਚਾ ਸ਼ੇਰ ਦੇ ਮੂੰਹ ਵਿਚ ਆ ਡਿਗਾ, ਵਾਲੇ ਹਿਸਾਬ ਨਾਲ ਇਹ ਲੋਕ ਰਾਜਾ ਦੇ ਸਾਹਮਣੇ ਆ ਗਏ। ਚੋਮਾ ਨੂੰ ਪਤਾ ਸੀ ਕਿ ਦੋ ਚਾਰ ਗੱਲਾਂ ਹੋਣ ਪਿੱਛੋਂ ਉਸਦੀ ਜਾਂਚ ਹੋਵੇਗੀ ? ਉਸਦਾ ਕੀ ਜੁਆਬ ਦਿਤਾ ਜਾਵੇ ? ਝੂਠ ਬੋਲਣਾ ਠੀਕ ਨਹੀਂ। ਹਾਂ ਜੇ ਹੋਰ ਦਸ ਸਾਲ ਜੀਣ ਦੀ ਗੱਲ ਪੱਕੀ ਹੋਵੇ ਤਾਂ ਕਲ ਨੂੰ ਕਰਿੰਗਾਲੀ ਸਾਹਮਣੇ ਪਸ਼ਚਾਤਾਪ ਕੀਤਾ ਜਾ ਸਕਦਾ ਹੈ। ਰਾਜਾ ਦਾ ਦਿਲ ਪੱਥਰ ਹੈ ਅਤੇ ਬਸਵ ਦਾ ਦਿਲ ਪੱਥਰ ਦਾ ਵੀ ਪੱਥਰ ਹੈ। ਇਹ ਲੋਕ ਬਿਨਾਂ ਕਿਸੇ ਗੱਲ ਦੇ ਲੋਕਾਂ ਨੂੰ ਮੌਤ ਦੀ ਨੀਂਦ ਸੁਆ ਦੇਂਦੇ ਹਨ। ਮੈਨੂੰ ਵੀ ਅਜ ਜਾਂ ਕਲ ਵਿਚ ਖਤਮ ਕਰਵਾ ਦੇਣਗੇ। ਅਜਿਹੇ ਹਾਲਾਤ ਵਿਚ ਝੂਠ ਨਹੀਂ ਬੋਲਣਾ ਚਾਹੀਦਾ। ਸਹੀ ਗੱਲ ਦਸ ਦਿਆਂ ਤਾਂ ਉਸ ਮਾਲਕ ਅਤੇ ਮਾਲਕਨ ਨੂੰ ਧੋਖਾ ਦੇਣਾ ਹੋਵੇਗਾ ਜਿਸਦਾ ਹੁਣ ਤਕ ਨਮਕ ਖਾਧਾ ਹੈ। ਉਹ ਮੰਗਲੂਰ ਜਾਣਗੇ ਅਤੇ ਰਾਜਾ ਨੂੰ ਚਿੱਠੀ ਲਿਖਵਾਉਣਗੇ। ਇਹ ਸਭ ਕੁਝ ਤਾਂ ਠੀਕ ਹੈ। ਉਹ ਇਹ ਸਭ ਕੁਝ ਕਰਨ ਲਈ ਸੁਤੰਤਰ ਹਨ। ਪਰ ਉਨ੍ਹਾਂ ਦੇ ਹੀ ਅੰਨ ਤੇ ਪਲੀ ਹੋਈ ਇਸ ਜ਼ਬਾਨ ਨੂੰ ਇਹ ਕਹਿਣ ਦਾ ਕੀ ਅਧਿਕਾਰ ਹੈ ਉਹ ਚੋਰੀ ਨਾਲ ਚਲੇ ਗਏ ਹਨ। ਕੁਝ ਵੀ ਕਹਿਣ ਨਾਲ ਕੁਝ ਨਾ ਕੁਝ ਘਟ-ਵਧ ਹੋ ਜਾਵੇਗੀ। ਇਸ ਲਈ ਚੁਪ ਰਹਿਣਾ ਉਚਿਤ ਹੈ। ਇਹ ਲੋਕ ਮੇਰਾ ਕੁਝ ਨਾ ਕੁਝ ਤਾਂ ਕਰਨਗੇ ਹੀ। ਜੋ ਭਗਵਾਨ ਦੀ ਮਰਜ਼ੀ ਉਹ ਹੀ ਹੋਵੇਗਾ, ਪਰ ਮੇਰੇ ਮੂੰਹ ਵਿਚੋਂ ਮੇਰੇ ਮਾਲਕ ਅਤੇ ਮਾਲਕਨ ਨੂੰ ਦੁਖ ਪੁਚਾਣ ਵਾਲੀ ਗੱਲ ਨਹੀਂ ਨਿਕਲੇਗੀ।

ਬਸਵ ਦੇ ਸੁਆਲ ਪੁੱਛਣ ਤੋਂ ਪਹਿਲਾਂ ਹੀ ਚੋਮਾ ਇਹ ਫੈਸਲਾ ਕਰ ਚੁਕਿਆ ਸੀ। ਤਾਂ ਉਸ ਨੇ ਉਤਰ ਦਿਤਾ, ''ਹਾਏ ਓਏ ਮਾਲਕ, ਹੁਣ ਮੇਰਾ ਕੀ ਵਾਸਤਾ ?''

ਸੰਪਾਜੇ ਦਾ ਗੁਰਿਕਾਰ, ''ਕਿਉਂ ਓਏ ਇਹ ਕੀ ਕਹਿ ਰਿਹਾ ਏਂ ? ਤੂੰ ਹੀ ਤਾਂ ਕਹਿੰਦਾ ਸੀ ਕਿ ਮੈਂ ਅੱਪਗੋਲ ਦਾ ਸੇਵਕ ਚੋਮਾ ਹਾਂ ?''

ਚੋਮਾ : ''ਛੋਟੇ ਮਾਲਕ ਸਾਹਮਣੇ ਕਹੀ ਹੋਈ ਗੱਲ ਵੱਡੇ ਮਾਲਕ ਸਾਹਮਣੇ ਵੀ ਚਲ ਸਕਦੀ ਹੈ ਕੀ ?''

ਪਿੱਛੇ ਖੜੇ ਅੱਪਗੋਲ ਦੇ ਸਾਰੇ ਨੌਕਰ ਹੱਸ ਪਏ। ਪਹਿਰੇ ਦੇ ਨਾਇਕ ਨੇ ਇਸ ਨੂੰ ਪਛਾਣ ਲਿਆ ਅਤੇ ਬੋਲਿਆ, ''ਮਾਲਕ ਇਹ ਤਾਂ ਅੱਪਗੋਲ ਦਾ ਨੌਕਰ ਹੈ।''

ਰਾਜਾ ਨੇ ਬਸਵ ਨੂੰ ਕਿਹਾ, "ਕਿਉਂ ਓਏ ਇਹ ਤਾਂ ਬਹੁਤ ਚਲਾਕੀ ਭਰੀਆਂ ਗੱਲਾਂ ਕਰਦਾ ਹੈ।"

ਬਸਵ : "ਮਾਲਕ ਇਹ ਨੌਕਰ ਜ਼ਾਤ ਅਜਿਹੀ ਹੁੰਦੀ ਜਾ ਰਹੀ ਹੈ। ਇਨ੍ਹਾਂ ਦੀ ਹੁਸ਼ਿਆਰੀ ਉਤੇ ਰਾਜਾ ਲੋਕ ਹਸ ਪੈਣ ਤਾਂ ਇਨ੍ਹਾਂ ਦੀ ਹਿੰਮਤ ਹੋਰ ਵਧ ਜਾਂਦੀ ਹੈ। ਇਨ੍ਹਾਂ ਲੋਕਾਂ ਦੀ ਚਮੜੀ ਉਧੇੜਨੀ ਚਾਹੀਦੀ ਹੈ।"

ਰਾਜਾ ਨੇ ਚੋਮਾ ਨੂੰ ਕਿਹਾ, "ਓਏ ਸੂਰ ਦੇ ਬੱਚੇ, ਝੂਠ ਨਾ ਬੋਲ। ਜ਼ਬਾਨ ਖਿਚਵਾ ਦਿਆਂਗੇ। ਸੰਧਾਜੇ ਵਿਚ ਭਜਣ ਵਾਲੇ ਕੀ ਤੇਰੇ ਮਾਲਕ-ਮਾਲਕਣ ਹੀ ਸਨ ?"

"ਉਹ ਕਿਵੇਂ ਕਹਾਂ ਮਾਲਕ।"

"ਕੀ ਮਤਲਬ ਹੈ, ਤੈਨੂੰ ਪਤਾ ਨਹੀਂ ?"

ਬਸਵ : "ਮਾਲਕ ਇਸ ਦਾ ਕਹਿਣਾ ਹੈ ਕਿ ਪਤਾ ਹੋਣ ਤੇ ਵੀ ਦਸ ਨਹੀਂ ਸਕਦਾ।" ਇਹ ਬੇਨਤੀ ਕਰਦਿਆਂ ਚੋਮਾ ਨੂੰ ਪੁੱਛਿਆ, ਕਿਉਂ ਓਏ ਇਹੋ ਗੱਲ ਹੈ ਨਾ ?"

"ਤੁਸੀਂ ਖੁਦ ਜਾਣਦੇ ਹੋ ਮਾਲਕ।"

"ਜੇ ਉਹ ਭਜ ਗਏ ਹਨ ਤਾਂ ਬੱਚਾ ਉਥੇ ਕਿਵੇਂ ਰਹਿ ਗਿਆ ?"

"ਭਗਵਾਨ ਦੀ ਮਰਜ਼ੀ, ਇਸ ਨੂੰ ਕੌਣ ਸਮਝ ਸਕਦਾ ਹੈ।"

"ਇਹ ਉਨ੍ਹਾਂ ਦਾ ਹੀ ਬੱਚਾ ਹੈ ਕੀ ?"

"ਇਹ ਗੱਲ ਮੇਰੇ ਕਹਿਣ ਦੀ ਨਹੀਂ। ਜਨਮ ਦੇਣ ਵਾਲੇ ਜਾਂ ਪਾਲਣ ਵਾਲੇ ਹੀ ਦਸ ਸਕਦੇ ਹਨ।"

ਰਾਜਾ ਬਹੁਤ ਅੱਕ ਗਿਆ ਸੀ। ਉਸ ਨੇ ਕਿਹਾ, "ਇਸ ਕੁੱਤੇ ਨੂੰ ਤਾਂ ਡਰ ਹੀ ਨਹੀਂ ਹੈ। ਸੱਚ ਦਸ ਦੇ ਨਹੀਂ ਤਾਂ ਸੂਲੀ ਤੇ ਚੜ੍ਹਾ ਦਿਆਂਗੇ।"

ਚੋਮਾ ਝਟ ਬਸਵ ਦੇ ਪੈਰਾਂ ਵਿਚ ਡਿਗ ਪਿਆ, "ਮਾਲਕ ਮੈਂ ਤੁਹਾਡੇ ਪੈਰ ਫੜਦਾ ਹਾਂ। ਮੈਨੂੰ ਸੂਲੀ ਤੇ ਚੜ੍ਹਾ ਦਿਓ। ਮੈਂ ਮਨਾ ਨਹੀਂ ਕਰਦਾ। ਪਰ ਮਾਲਕ ਅਤੇ ਮਾਲਕਨ ਦੇ ਬੱਚੇ ਨੂੰ ਬਚਾ ਲਓ, ਮੈਂ ਖੁਸ਼ੀ ਨਾਲ ਮਰਦਾਂ ਹਾਂ।"

ਰਾਜਾ : "ਖੁਸ਼ੀ ਨਾਲ ਨਹੀਂ ਤਾਂ ਰੋ ਕੇ ਮਰ। ਤੇਰੇ ਮਾਲਕ ਤੇ ਨਾਲਕਨ ਦਾ ਕੀ ਕਰਾਂਗਾ, ਇਹ ਨਾਂਹ ਪੁਛ। ਜੋ ਗੱਲ ਪੁਛਦੇ ਹਾਂ ਉਸਦਾ ਠੀਕ ਜੁਆਬ ਦੇ।"

"ਝੂਠ ਕਹਿਣ ਤੇ ਮਰਨਾ ਹੈ, ਸੱਚ ਕਹਿਣ ਤੇ ਵੀ। ਇਸ ਵਿਚ ਮੈਂ ਕੀ ਕਰ ਸਕਦਾ ਹਾਂ। ਜੋ ਤੁਹਾਡੀ ਸਮਝ ਵਿਚ ਆਵੇ, ਕਰੋ। ਮੈਂ ਭੁਗਤਣ ਲਈ ਤਿਆਰ ਹਾਂ।" ਕਹਿ ਕੇ ਚੋਮਾ ਪਿੱਛੇ ਹੱਟ ਕੇ ਖੜਾ ਹੋ ਗਿਆ।

ਰਾਜਾ ਨੂੰ ਇਸਦਾ ਹੌਸਲਾ ਵੇਖ ਕੇ ਹੈਰਾਨੀ ਹੋਈ ਅਤੇ ਇਹ ਪਸੰਦ ਵੀ ਆਇਆ। ਆਪਣੇ ਨੌਕਰਾਂ ਵਿਚ ਏਨਾਂ ਪਿਆਰ ਉਤਪਨ ਕਰਨ ਲਈ ਉਸ ਨੂੰ ਆਪਣੇ ਭਣੋਈ ਨਾਲ ਈਰਖਾ ਹੋਈ। ਇਸ ਤੋਂ ਇਲਾਵਾ ਉਸ ਨੂੰ ਇਸ ਗੱਲ ਉਤੇ ਬਹੁਤ ਗੁੱਸਾ ਆਇਆ ਕਿ ਇਕ ਨੌਕਰ ਇਕ ਨਾਚੀਜ਼ ਕੀੜਾ ਉਸ ਨੂੰ ਛੋਟਾ ਬਣਾ ਰਿਹਾ ਹੈ। ਬਚ ਕੇ ਦੌੜ ਗਏ ਭੈਣ ਭਣੋਈ ਉਤੇ ਆਏ ਗੁੱਸੇ ਨੂੰ ਲਾਹੁਣ ਲਈ ਇਹ ਦੁਸ਼ਟ ਹੀ ਮਿਲਿਆ। ਉਸ ਨੇ ਬਸਵ ਨੂੰ ਕਿਹਾ, "ਇਕ ਬੱਲੀ ਗੱਡ ਕੇ ਇਸ ਨੂੰ

ਏਥੇ ਹੀ ਸੂਲੀ ਚੜ੍ਹਾ ਦਿਓ।" ਬਸਵ ਝਟ ਬੋਲਿਆ, "ਤੁਸੀਂ ਮਹੱਲ ਵਿਚ ਪਧਾਰੋ। ਮੈਂ ਇਸ ਨਾਲ ਨਿਬਟ ਕੇ ਆਉਂਦਾ ਹਾਂ।"

ਰਾਜਾ ਬੋਲਿਆ, "ਮੇਰੀ ਆਗਿਆ ਦਾ ਤੂੰ ਕਿੰਨੀ ਚੰਗੀ ਤਰ੍ਹਾਂ ਪਾਲਣ ਕੀਤਾ ਹੈ ਇਹ ਵੇਖ ਲਿਆ ਹੈ। ਇਹ ਸਾਡੇ ਸਾਹਮਣੇ ਹੀ ਹੋਣਾ ਚਾਹੀਦਾ ਹੈ।"

ਅੱਗੇ ਦੀ ਘਟਨਾ ਦਾ ਵੇਰਵਾ ਦੇਣ ਦੀ ਲੋੜ ਨਹੀਂ। ਕੋਲ ਹੀ ਦਰੱਖਤ ਦਾ ਇਕ ਤਣਾ ਕੱਟ ਕੇ ਦੋ ਹੱਥ ਲੰਬੀ ਇਕ ਤੇਜ਼ ਨੋਕ ਵਾਲੀ ਬੱਲੀ ਤਿਆਰ ਕਰਵਾਈ ਗਈ। ਉਸ ਨੂੰ ਤਿਰਾਹੇ ਦੇ ਇਕ ਪਾਸੇ ਗਡਵਾ ਦਿਤਾ ਗਿਆ। ਬਸਵ, ਪਹਿਰੇ ਦੇ ਨਾਇਕ ਅਤੇ ਅੱਪਗੋਲ ਦੇ ਨੌਕਰਾਂ ਨੇ ਚੋਮਾ ਨੂੰ ਫੜਕੇ ਬੱਲੀ ਦੀ ਨੋਕ ਉਤੇ ਉਸ ਦੇ ਢਿੱਡ ਨੂੰ ਦਬਾ ਕੇ ਛਾਤੀ ਵਿਚ ਵਾੜ ਦਿਤਾ। ਚੋਮਾ ਬੱਲੀ ਦੀ ਨੋਕ ਢਿੱਡ ਵਿਚ ਵੜਦਿਆਂ ਹੀ ਚੀਖਿਆ, "ਕਰਿੰਗਾਲੀ ਮਾਂ ਤੇਰੀ ਏਹੋ ਇੱਛਾ ਸੀ, ਮਾਂ ਹੁਣ ਮੇਰੇ ਮਾਲਕ ਅਤੇ ਮਾਲਕਨ ਦੀ ਰਖਿਆ ਕਰਨਾ। ਉਨ੍ਹਾਂ ਦੇ ਬੱਚੇ ਦੀ ਰਖਿਆ ਕਰਨਾ।"ਦੂਜੇ ਹੀ ਪਲ ਉਸਦੇ ਪ੍ਰਾਣ ਨਿਕਲ ਗਏ। ਉਸਦੇ ਮੂੰਹ, ਨੱਕ ਅਤੇ ਅੱਖਾਂ ਵਿਚੋਂ ਖ਼ੂਨ ਦੀ ਧਾਰਾ ਬਹਿ ਨਿਕਲੀ।"

ਇਹ ਕੰਮ ਕਰਦਿਆਂ ਜੋ ਕਿਸੇ ਦਾ ਮਨ ਖਰਾਬ ਨਹੀਂ ਹੋਇਆ ਤਾਂ ਉਹ ਸਿਰਫ ਦੋ ਆਦਮੀ ਸਨ—ਰਾਜਾ ਅਤੇ ਬਸਵ। ਚੋਮਾ ਨੂੰ ਸੂਲੀ ਚੜ੍ਹਾਉਣ ਵਾਲੇ ਨੌਕਰਾਂ ਨੇ ਵੀ ਸੂਲੀ ਚਾੜਨ ਵੇਲੇ ਅੱਖਾਂ ਜ਼ਰੂਰ ਖੋਲ੍ਹ ਰਖੀਆਂ ਸਨ ਪਰ ਝਟ ਹੀ ਬੰਦ ਕਰ ਲਈਆਂ ਸਨ। ਸੂਲੀ ਉਤੇ ਚੜ੍ਹਿਆ ਉਹ ਸਰੀਰ ਵੇਖ ਸਕਣਾ ਕਿਸੇ ਦੇ ਵੱਸ ਦੀ ਗੱਲ ਨਹੀਂ ਸੀ।

ਰਾਜਾ ਨੇ ਕਿਹਾ, "ਲੰਗੜਿਆ, ਪਾਲਣਾ ਆਪਣੇ ਸਾਹਮਣੇ ਰਖਵਾ ਲੈ।" ਬਸਵ ਨੇ ਪਾਲਣਾ ਫੜਾਣ ਲਈ ਕਿਹਾ ਅਤੇ ਬਸਵ ਵਲੋਂ ਪਾਲਣਾ ਹੱਥ ਵਿਚ ਲੈਂਦਿਆਂ ਹੀ ਰਾਜਾ ਨੇ ਆਪਣਾ ਘੋੜਾ ਸ਼ਹਿਰ ਵਲ ਘੁਮਾ ਦਿਤਾ। ਦੋ ਕਦਮ ਚਲ ਕੇ ਇਕ ਦਮ ਮੁੜ ਕੇ ਬਸਵ ਨੂੰ ਬੋਲਿਆ, "ਓਏ ਬਸਵ, ਇਸ ਹਰਾਮਖੋਰ ਦੀ ਲਾਸ਼ ਤਿੰਨ ਦਿਨ ਸੂਲੀ ਤੇ ਹੀ ਟੰਗੀ ਰਹੇ। ਏਥੇ ਪਹਿਰਾ ਲਵਾ ਦੇ। ਇਸਦੀ ਚਰਬੀ ਨੂੰ ਚੀਲਾਂ ਅਤੇ ਕਾਵਾਂ ਨੂੰ ਨੋਚਣ ਦੇ। ਸੂਰ ਦੇ ਬੱਚੇ ਦੀ ਲਾਸ਼ ਸੜਨ ਦਿਓ।" ਬਸਵ ਨੇ "ਜੋ ਆਗਿਆ ਮਾਲਕ" ਕਿਹਾ। ਰਾਜਾ ਨੇ ਫੇਰ ਆਪਣਾ ਘੋੜਾ ਸ਼ਹਿਰ ਵਲ ਮੋੜ ਲਿਆ।

ਅੱਪਗੋਲ ਤੋਂ ਆਏ ਚਾਰ ਆਦਮੀਆਂ ਨੂੰ ਉਥੇ ਪਹਿਰੇ ਤੇ ਛਡ ਕੇ ਬਸਵ ਪਹਿਰੇ ਦੇ ਨਾਇਕ ਅਤੇ ਦੂਜੇ ਨੌਕਰਾਂ ਨਾਲ ਰਾਜੇ ਦੇ ਪਿੱਛੇ ਚਲ ਪਿਆ।

ਰਾਜਾ ਅਤੇ ਉਸਦੇ ਸਾਥੀਆਂ ਦੇ ਦਸ ਕਦਮ ਅੱਗੇ ਚਲੇ ਜਾਣ ਪਿੱਛੋਂ ਸੰਪਾਜੇ ਦੇ ਗੌਡ ਦਾ ਬੇਟਾ ਚੌਕੀ ਦੇ ਗੁਰਿਕਾਰ ਨੂੰ ਬੋਲਿਆ, "ਹੁਣ ਕੀ ਰਹਿ ਗਿਆ ਏ, ਹੁਣ ਤਾਂ ਵਾਪਸ ਜਾ ਸਕਦੇ ਹਾਂ ਨਾ ?" ਗੁਰਿਕਾਰ ਬੋਲਿਆ, "ਹੋਰ ਕੀ।"

"ਇਸ ਨੂੰ ਚੋਰ ਸਮਝਕੇ ਅਸੀਂ ਲੈ ਆਏ ਸੀ। ਅਸਲ ਵਿਚ ਕਿੰਨਾ ਵਫਾਦਾਰ ਆਦਮੀ ਸੀ।"

"ਹਾਂ ਵਫਾ ਹੋਵੇ ਤਾਂ ਐਸੀ। ਇਸ ਵਿਚ ਗੌਡ ਕੀ ਕੋਡਗੀ ਕੀ ?"

ਕੋਗਾ ਅਤੇ ਉਸਦੀ ਪਤਨੀ ਵੀ ਇਹ ਗੱਲਾਂ ਸੁਣ ਰਹੇ ਸਨ । ਕੋਗਾ ਨੇ ਆਪਣੀ ਪਤਨੀ ਨੂੰ ਕਿਹਾ, "ਗੌਡ ਸਾਹਿਬ ਦੀ ਗੱਲ ਸੁਣੀ ।" ਉਹ ਬੋਲੀ "ਕਹਿਣ ਦਿਓ ਸਾਨੂੰ ਕੀ ? ਉਚੀ ਕੁਲ ਦੇ ਲੋਕ ਵਫਾ ਛਡ ਸਕਦੇ ਹਨ । ਸਾਡੇ ਕੋਲ ਸਿਰਫ ਵਫਾਦਾਰੀ ਹੀ ਤਾਂ ਹੈ ।"

ਉਹ ਲੋਕ ਉਥੋਂ ਹੀ ਵਾਪਸ ਪਿੰਡ ਨੂੰ ਮੁੜ ਪਏ ।

## 116

ਬਹੁਤ ਦੇਰ ਤੋਂ ਘੋੜ ਸੁਆਰੀ ਦੀ ਮੁਹਾਰਤ ਛੁਟ ਜਾਣ ਬਾਅਦ ਰਾਜਾ ਵਲੋਂ ਫੇਰ ਘੋੜੇ ਉਤੇ ਚੜ ਕੇ ਅੱਪਗੋਲ ਜਾਣ 'ਤੇ ਰਾਣੀ ਨੂੰ ਕੁਝ ਚਿੰਤਾ ਹੋਈ । ਕਾਫੀ ਦੇਰ ਪਿੱਛੋਂ ਉਪਰ ਦੀ ਮੰਜ਼ਲ ਦੇ ਝਰੋਖੇ ਵਿਚੋਂ ਦੋ ਚਾਰ ਵਾਰ ਵੇਖਣ 'ਤੇ ਵੀ ਜਦੋਂ ਉਨ੍ਹਾਂ ਦੇ ਆਉਣ ਦੀ ਕੋਈ ਨਿਸ਼ਾਨੀ ਨਾ ਵਿਖਾਈ ਦਿਤੀ ਤਾਂ ਚਿੰਤਾ ਹੋਰ ਵਧ ਗਈ । ਅਖੀਰ ਵਿਚ ਜਦੋਂ ਰਾਜਾ ਆਉਂਦਾ ਵਿਖਾਈ ਦਿਤਾ ਤਾਂ ਉਸ ਨੂੰ ਤਸੱਲੀ ਹੋਈ ।

ਰਾਣੀ ਦੇ ਨਾਲ ਹੀ ਪਿੱਛੇ ਖੜੀ ਰਾਜਕੁਮਾਰੀ ਨੇ ਪਿਤਾ ਦੇ ਪਿੱਛੇ ਆਉਂਦੇ ਹੋਏ ਬਸਵ ਦੇ ਹੱਥ ਵਿਚ ਪਾਲਣਾ ਵੇਖਿਆ ਤਾਂ ਬੋਲੀ, "ਅੰਮਾਂਜੀ, ਜਾਪਦਾ ਹੈ ਬੱਚੇ ਨੂੰ ਲੈ ਕੇ ਆ ਰਹੇ ਹਨ ।"

ਇਹ ਕਿਵੇਂ ਸੰਭਵ ਹੋ ਸਕਦਾ ਹੈ ? ਰਾਣੀ ਦੀ ਸਮਝ ਵਿਚ ਨਾ ਆਇਆ । ਤਾਂ ਕੀ ਚੇਨਬਸਵੱਯਾ ਅਤੇ ਦੇਵੰਮਾਜੀ ਦੇ ਚੋਰੀ ਨਾਲ ਭਜਣ ਦੀ ਗੱਲ ਝੂਠੀ ਸੀ ? ਬੱਚਾ ਅਲੱਗ ਕਿਵੇਂ ਹੋ ਗਿਆ ? ਉਸ ਨੇ ਪੁਛਿਆ, "ਦਾਮਾਦ ਵੀ ਕਿਤੇ ਪਿੱਛੇ ਦਿਸ ਰਹੇ ਹਨ, ਬੇਟੀ ?"

"ਵਿਖਾਈ ਨਹੀਂ ਦੇਂਦੇ, ਅੰਮਾਂਜੀ ।"

"ਤਾਂ ਇਸਦਾ ਕੀ ਮਤਲਬ ਹੈ ? ਉਥੇ ਕੋਈ ਅਜਿਹੀ ਗੱਲ ਤਾਂ ਨਹੀਂ ਹੋ ਗਈ । ਜਿਸ ਤੋਂ ਉਨ੍ਹਾਂ ਨੂੰ ਭੱਜਣੋਂ ਰੋਕਣ ਲਈ ਬੰਦੀ ਦੇ ਰੂਪ ਵਿਚ ਬੱਚਾ ਲੈ । ਆਏ ਹੋਣ ? ਹੁਣ ਕੀ ਕੀਤਾ ਜਾਵੇ ? ਗ੍ਰਹਿ ਗਤੀ ਹੀ ਬਲਵਾਨ ਹੋ ਗਈ ਹੈ ਕੀ ? ਕੀ ਭਗਵਾਨ ਮਦਦ ਨਹੀਂ ਕਰਨਗੇ ।"

ਰਾਜਾ ਦੇ ਮਹੱਲ ਪੁਜਣ ਉਤੇ ਰਾਣੀ ਬਹੁਤ ਵਿਆਕੁਲ ਹੋ ਕੇ ਸਾਹਮਣੇ ਆਈ । ਬੱਚੇ ਦੇ ਆਉਣ ਦੀ ਖੁਸ਼ੀ ਵਿਚ ਰਾਜਕੁਮਾਰੀ ਮਾਂ ਦੇ ਪਿੱਛੇ ਹੀ ਤੇਜ਼ੀ ਨਾਲ ਉਤਰਦੀ ਹੋਈ ਉਸ ਤੋਂ ਵੀ ਪਹਿਲਾਂ ਜਾ ਕੇ ਪਿਤਾ ਨੂੰ, "ਪਿਤਾ ਜੀ ਕਾਕੇ ਨੂੰ ਲੈ ਆਏ," ਕਹਿੰਦੀ ਹੋਈ ਅੱਗੇ ਦੌੜ ਕੇ ਕਾਹਲੀ ਨਾਲ ਬਸਵ ਦੇ ਕੋਲ ਪਾਲਣੇ ਦੇ ਸਾਹਮਣੇ ਜਾ ਖੜੀ ਹੋਈ ।

ਪਿੱਛੇ ਖੜਾ ਇਕ ਨੌਕਰ ਦੌੜ ਕੇ ਬਸਵ ਦੇ ਕੋਲ ਆਇਆ । ਬਸਵ ਨੇ ਨੌਕਰ ਨੂੰ

ਪਾਲਣਾ ਲਾਹੁਣ ਲਈ ਕਿਹਾ ਅਤੇ ਉਸਦੇ ਲਾਹ ਲੈਣ ਪਿੱਛੋਂ ਘੋੜੇ ਉਤੋਂ ਉਤਾਰਿਆ ।

ਰਾਜਕੁਮਾਰੀ ਨੇ ਨੌਕਰ ਦੇ ਹੱਥੋਂ ਪਾਲਣਾ ਖਿਚਿਆ । ਉਸ ਨੂੰ ਹੇਠਾਂ ਲਾਹੁਣ ਪਿੱਛੋਂ ਬੱਚੇ ਨੂੰ ਚੁਕ ਕੇ ਪਿਆਰ ਕੀਤਾ ਅਤੇ "ਅੰਮਾਂਜੀ ਸਾਡਾ ਸੋਨਾ" ਕਹਿ ਕੇ ਬੁਲਾਇਆ ਅਤੇ "ਪਾਲਣਾ ਅੰਦਰ ਲੈ ਆਓ" ਕਿਹਾ ।

ਬੇਟੀ ਦੀ ਇਹ ਖੁਸ਼ੀ ਰਾਜਾ ਨੂੰ ਬਿਲਕੁਲ ਚੰਗੀ ਨਾ ਲੱਗੀ । ਉਸ ਨੇ ਨੱਕ ਮੂੰਹ ਵੱਟ ਕੇ ਬੇਟੀ ਨੂੰ ਕਿਹਾ, "ਜਾ ਤੂੰ ਅੰਦਰ ਚਲੀ ਜਾ, ਪਾਲਣਾ ਅੰਦਰ ਜਾਣ ਦੀ ਲੋੜ ਨਹੀਂ ।" ਉਸ ਨੂੰ ਡਾਂਟ ਕੇ ਬਸਵ ਨੂੰ ਬੋਲਿਆ, 'ਓਏ ਲੰਗੜੇ ਇਸ ਨੂੰ ਦਾਸੀ ਗ੍ਰਹਿ ਵਿਚ ਭਿਜਵਾ ਦੇ । ਉਸ ਕੋਡੀ ਨੂੰ ਇਸ ਦਾ ਖਿਆਲ ਰਖਣ ਲਈ ਕਹੋ ।"

ਬਸਵ, "ਜੋ ਆਗਿਆ ਮਹਾਰਾਜ," ਬੋਲਿਆ । ਰਾਜਾ ਨੇ ਅੱਗੇ ਕਿਹਾ, 'ਖਬਰਦਾਰ !" ਬੱਚੇ ਨੂੰ ਕੋਈ ਚੁਰਾ ਨਾ ਲੈ ਜਾਵੇ । ਚੋਰੀ ਭੱਜੇ ਹੋਏ ਹਰਾਮਜ਼ਾਦੇ ਆ ਕੇ ਪੈਰ ਫੜਨ ਤਾਂ ਉਨ੍ਹਾਂ ਨੂੰ ਇਹ ਵਾਪਸ ਦਿਆਂਗੇ । ਉਦੋਂ ਤੀਕ ਏਸ ਦੇ ਕੋਲ ਕੋਈ ਫਟਕ ਨਾ ਸਕੇ । ਨਹੀਂ ਤਾਂ ਸਿਰ ਲਹਾ ਦਿਤਾ ਜਾਵੇਗਾ, ਸਿਰ, ਖਬਰਦਾਰ ।"

ਬਸਵ : "ਜੋ ਆਗਿਆ, ਮਾਲਕ ।"

ਰਾਣੀ ਨੇ ਬਸਵ ਤੋਂ ਪੁਛਿਆ, "ਇਹ ਭੈਣ ਜੀ ਦਾ ਬੱਚਾ ਹੈ ਨਾ ਬਸਵੱਯਾ ?"

"ਹਾਂ ਮਾਂ ।"

"ਉਹ ਅਤੇ ਦਾਮਾਦ ਸਾਹਬ ਚਲੇ ਗਏ ਕੀ ?"

"ਹੋ ਸਕਦਾ ਹੈ ਮਾਂ ।"

"ਉਹ ਛਡ ਗਏ ਸਮਝਕੇ ਕੀ ਅਸੀਂ ਵੀ ਛਡ ਦਈਏ ? ਪਾਲਣਾ ਅੰਦਰ ਮੰਗਵਾਓ ।"

ਰਾਜਾ ਨੂੰ ਇਹ ਗੱਲ ਪਸੰਦ ਨਾ ਆਈ । ਪਰ ਉਹ ਜਾਣਦਾ ਸੀ ਕਿ ਜਦੋਂ ਰਾਣੀ ਦੂਜੀ ਤਰ੍ਹਾਂ ਦੀ ਗੱਲ ਕਰਦੀ ਹੈ ਤਾਂ ਉਸੇ ਦੀ ਚਲਦੀ ਹੈ । ਉਹ ਗੁੱਸੇ ਵਿਚ ਚਾਰ ਗਾਲ੍ਹਾਂ ਕੱਢ ਸਕਦਾ ਸੀ ।

ਰਾਜਾ ਬੋਲਿਆ, "ਉਹ ਬੱਚੇ ਨੂੰ ਛਡ ਗਈ ਹੈ ਕਿ ਉਸ ਦੀ ਭਰਜਾਈ ਪਾਲੇ, ਇਨ੍ਹਾਂ ਦੀ ਗੱਲ ਹੀ ਗੱਲ ਹੈ । ਕਿਹੋ ਜਿਹੀ ਗੱਲ ਕਰਦੀ ਹੈ ? ਇਨ੍ਹਾਂ ਦਾ ਰਿਸ਼ਤਾ, ਇਨ੍ਹਾਂ ਦੀ ਮਮਤਾ, ਇਨ੍ਹਾਂ ਦਾ ਅਪਣਾਪਨ ਕੀ ਕਹਿਣੇ ।"

ਰਾਣੀ : "ਇਹ ਸਭ ਸਾਡੀ ਕਿਸਮਤ ਹੈ । ਅਸੀਂ ਉਨ੍ਹਾਂ ਨਾਲ ਕੀ ਕਸਰ ਰੱਖੀ ਸੀ ? ਫੇਰ ਵੀ ਉਨ੍ਹਾਂ ਦੀ ਸਮਝ ਵਿਚ ਨਹੀਂ ਆਈ ।"

ਰਾਜਾ : "ਤੁਸੀਂ ਤੇ ਸਮਝਦੇ ਹੋ ਨਾ ? ਤੁਸੀਂ ਹੀ ਸਮਝਾ ਦਿਓ ।" ਕਹਿ ਕੇ ਪੈਰ ਪਟਕਦਾ ਹੋਇਆ ਆਪਣੀ ਬੈਠਕ ਵਿਚ ਚਲਾ ਗਿਆ ।

ਰਾਣੀ ਦੀ ਕਹੀ ਹੋਈ ਗੱਲ ਰਾਜ਼ਾ ਨੂੰ ਮਨਜ਼ੂਰ ਹੈ । ਇਹ ਸਮਝਦਿਆਂ ਬਸਵ ਨੇ ਨੌਕਰ ਨੂੰ ਕਿਹਾ, "ਪਾਲਣਾ ਰਾਣੀ ਨਿਵਾਸ ਵਿਚ ਲੈ ਜਾਓ ।" ਰਾਣੀ ਅਤੇ ਰਾਜ-ਕੁਮਾਰੀ ਪਾਲਣੇ ਨੂੰ ਚੁਕਵਾ ਕੇ ਨਾਲ ਲੈ ਗਈਆਂ ।

ਉਦੋਂ ਰਾਜਾ ਨੇ ਆਪਣੀ ਬੈਠਕ ਵਿਚੋਂ ਆਵਾਜ਼ ਦਿਤੀ, "ਓ ਲੰਗੜੇ !" ਬਸਵ ਉਸ ਵਲ ਦੌੜਿਆ ।

ਰਾਜਾ : "ਦੇਖ, ਚੋਡੀ ਲਈ ਜੋ ਕੁਝ ਮੈਂ ਕਿਹਾ ਸੀ ਉਹ ਆਪਣੀ ਮਾਲਕਨ ਨੂੰ ਸੁਣਾ ਦੇ । ਇਹ ਸਮਝਿਆ ਜਾਵੇ ਕਿ ਬੱਚਾ ਕੈਦ ਵਿਚ ਹੈ । ਨੇੜੇ ਕੋਈ ਨਾ ਫਟਕੇ । ਜਿਹੜਾ ਦੁਧ ਕੋਡੀ ਪਿਲਾਉਂਦੀ ਉਹ ਇਹ ਲੋਕ ਪਿਲਾਉਣ । ਕਪੜੇ ਪਹਿਨਾਉਣ, ਦੇਖ ਭਾਲ ਕਰਨ । ਜਦੋਂ ਅਸੀਂ ਮੰਗਵਾਈਏ ਤਾਂ ਸਾਡੇ ਕੋਲ ਆਉਣਾ ਚਾਹੀਦਾ ਹੈ । ਜੇ ਉਹ ਇਸ ਦੇ ਲਈ ਤਿਆਰ ਹਨ ਤਾਂ ਉਥੇ ਛੱਡੋ, ਨਹੀਂ ਹੁਣੇ ਹੀ ਬਾਹਰ ਲੈ ਆਓ ।"

ਰਾਣੀ ਸਾਹਮਣੇ ਰਾਜਾ ਹੱਠ ਕਰਕੇ ਜਿੱਤ ਨਹੀਂ ਸੀ ਸਕਦਾ ਪਰ ਪਿੱਛੇ ਵਿਰੋਧ ਕਰ ਸਕਦਾ ਸੀ । ਨੌਕਰ ਰਾਹੀਂ ਕੰਮ ਪੂਰਾ ਕਰਵਾ ਸਕਦਾ ਸੀ । ਰਾਜ ਦੀ ਆਗਿਆ ਪੂਰੀ ਕਰਨ ਤੋਂ ਬਿਨਾਂ ਬਸਵ ਵਾਪਸ ਆਉਣ ਵਾਲਾ ਨਹੀਂ ਇਸ ਗੱਲ ਦਾ ਰਾਜਾ ਨੂੰ ਪੂਰਣ ਵਿਸ਼ਵਾਸ ਸੀ । ਬਸਵ ਨੇ 'ਜੋ ਆਗਿਆ ਮਾਲਕ' ਕਿਹਾ । ਰਾਣੀ ਨਿਵਾਸ ਵਿਚ ਆ ਕੇ ਰਾਜਾ ਦੀ ਗੱਲ ਬਾਰੇ ਰਾਣੀ ਕੋਲ ਬੇਨਤੀ ਕਰ ਦਿਤੀ ।

ਇਸ ਵੇਲੇ ਰਾਜਕੁਮਾਰੀ ਬੱਚੇ ਨੂੰ ਪਲੰਘ ਉਤੇ ਲਿਟਾ ਕੇ ਅਤੇ ਆਪ ਜ਼ਮੀਨ ਤੇ ਗੋਡੇ ਟੇਕ ਕੇ ਉਸ ਨੂੰ ਖਲਾ ਰਹੀ ਸੀ । ਬੱਚਾ ਅਜੇ ਛੋਟਾ ਸੀ ਪਰ ਉਸ ਨੂੰ ਪਤਾ ਸੀ ਕਿ ਇਹ ਚਿਹਰਾ ਉਸਨੂੰ ਪਿਆਰ ਕਰਦਾ ਹੈ । ਉਹ ਉਸਦੇ ਸਨੇਹ ਨੂੰ ਅਪਣਾਕੇ ਇਸ ਨੂੰ ਖੁਸ਼ੀ ਨਾਲ ਵੇਖ ਰਿਹਾ ਸੀ ।

ਰਾਣੀ ਨੇ ਬਸਵ ਨੂੰ ਕਿਹਾ : "ਦਾਮਾਦ ਨਾਲ ਰਾਜਾ ਜੋ ਚਾਹੁਣ ਸੋ ਕਰਨ । ਰਾਜਾ ਕਰਕੇ ਸਾਡਾ ਉਨ੍ਹਾਂ ਨਾਲ ਸੰਬੰਧ ਹੈ । ਨੌਕਰਾਂ ਕੋਲ ਉਹ ਕਿਉਂ ਰਹੇ ? ਸਾਡਾ ਕਹਿਣਾ ਤਾਂ ਬਸ ਇਹੋ ਹੈ ਕਿ ਰਾਜਮਹੱਲ ਦਾ ਬੱਚਾ ਰਾਜਮਹੱਲ ਵਿਚ ਪਲੇ ।" ਬਸਵ "ਜੋ ਆਗਿਆ ਮਾਂ" ਬੋਲਿਆ । ਉਸ ਨੇ ਰਾਜਾ ਵਲ ਜਾਣ ਲਈ ਕਦਮ ਚੁਕਿਆ ਹੀ ਸੀ ਕਿ ਰਾਣੀ ਨੇ ਪੁਛਿਆ, "ਕੀ ਹੋਇਆ ਬਸਵੱਯਾ, ਉਹ ਲੋਕ ਬੱਚੇ ਨੂੰ ਛਡ ਕੇ ਚਲੇ ਗਏ ।" ਤਾਂ ਬਸਵ ਨੇ ਕੋਗਾ, ਕੋਗਾ ਦੀ ਪਤਨੀ, ਗੁਰਿਕਾਰ ਅਤੇ ਦੂਜੇ ਲੋਕਾਂ ਦੀਆਂ ਕਹੀਆਂ ਸਾਰੀਆਂ ਗੱਲਾਂ ਰਾਣੀ ਨੂੰ ਸੰਖੇਪ ਵਿਚ ਦੱਸੀਆਂ । ਨਾਲ ਹੀ ਉਸ ਨੇ ਚੋਮਾ ਬਾਰੇ ਆਪਣਾ ਅਨੁਮਾਨ ਵੀ ਦਸਿਆ ਕਿ ਉਸ ਨੇ ਧੋਖਾ ਦੇ ਕੇ ਬੱਚੇ ਨੂੰ ਪਿੱਛੇ ਰਖ ਲਿਆ ਪਰ ਉਹ ਉਸ ਨੂੰ ਮਿਲ ਨਹੀਂ ਸਕਿਆ ।

ਇਹ ਕਹਾਣੀ ਸੁਣ ਕੇ ਰਾਣੀ ਨੇ ਆਪਣਾ ਅੰਦਾਜ਼ਾ ਲਾਇਆ ਕਿ ਕੀ ਹੋ ਸਕਦਾ ਹੈ । ਚੋਮਾ ਆਪਣੇ ਮਾਲਕ ਅਤੇ ਮਾਲਕਨ ਨਾਲ ਵਿਸ਼ਵਾਸ਼ਘਾਤ ਕਰਨ ਵਾਲਾ ਆਦਮੀ ਨਹੀਂ ਸੀ । ਬੱਚਾ, ਚੁੱਕਣ ਵਾਲੇ ਦੇ ਹੱਥੋਂ ਨਿਵਾਣ ਵਾਲੇ ਰਸਤੇ ਵਿਚ ਡਿਗ ਪਿਆ ਹੋਵੇਗਾ । ਕੁਝ ਦੂਰ ਜਾਣ ਪਿੱਛੋਂ ਪਾਲਣੇ ਵਿਚ ਬੱਚੇ ਨੂੰ ਨਾ ਵੇਖ ਕੇ ਉਸ ਨੂੰ ਲਭਣ ਲਈ ਚੋਮਾ ਵਾਪਸ ਆਇਆ ਹੋਵੇਗਾ । ਇਹ ਗੱਲ ਮਨ ਵਿਚ ਪੱਕੀ ਕਰਕੇ ਉਸ ਨੇ ਪੁਛਿਆ, "ਚੋਮਾ ਨੇ ਕੀ ਕਿਹਾ ?"

"ਉਸ ਨੇ ਮਾਲਕ ਅਤੇ ਮਾਲਕਨ ਚੋਰੀ ਦੌੜ ਗਏ ਹਨ ਇਹ ਗੱਲ ਮੈਂ ਕਿਵੇਂ

ਕਹਿ ਸਕਦਾ ਹਾਂ, ਕਿਹਾ।" ਇਹ ਬੱਚਾ ਉਨ੍ਹਾਂ ਦਾ ਹੈ, "ਪੁਛਣ ਤੇ ਉਸ ਨੇ ਹਾਮੀ ਨਹੀਂ ਭਰੀ। ਮਹਾਰਾਜ ਨੂੰ ਬਹੁਤ ਗੁਸਾ ਦੁਆ ਦਿਤਾ ਮਾਂ।"

"ਉਹ ਕਿਥੇ ਹੈ ?"

"ਬਹੁਤ ਗੁੱਸਾ ਆਉਣ ਤੇ ਮਹਾਰਾਜ ਨੇ ਉਸਨੂੰ ਉਥੇ ਹੀ ਸੂਲੀ ਤੇ ਚੜਵਾ ਦਿਤਾ।"

"ਚੋਮਾ ਨੂੰ ?"

"ਹਾਂ ਅੰਮਾਜੀ।"

ਰਾਣੀ 'ਹਾਏ ਓਏ' ਕਹਿ ਕੇ ਦੁਖੀ ਹੋਈ। ਉਸਨੂੰ ਲੱਗਾ ਕਿ ਗ੍ਰਹਿ ਬਹੁਤ ਬਲਵਾਨ ਹੈ। ਇਹ ਸੋਚ ਕੇ ਮਨ-ਹੀ-ਮਨ ਬਹੁਤ ਚਿੰਤਤ ਹੋਈ। ਫੇਰ ਸੋਚਣ ਲੱਗੀ—ਇਕ ਜਾਨ ਤਾਂ ਚਲੀ ਗਈ ਹੁਣ ਹੋਰ ਕਿਸੇ ਨੂੰ ਕੁਝ ਨਾ ਹੋਵੇ—ਕਹਿ ਕੇ ਮਨ-ਹੀ-ਮਨ ਅਰਦਾਸ ਕਰਦੀ ਹੋਈ ਬੇਟੀ ਨਾਲ ਖੇਲਦੇ ਹੋਏ ਛੋਟੇ ਬੱਚੇ ਵਲ ਮੁੜੀ। ਬਸਵ ਰਾਜਾ ਦੀ ਬੈਠਕ ਵਲ ਚਲਾ ਗਿਆ।

## 117

ਚੋਮਾ ਨੂੰ ਬੱਚਾ ਲਭ ਕੇ ਲਿਆਉਣ ਲਈ ਸੰਪਾਜੇ ਵਲ ਭੇਜ ਕੇ ਚੇਨਬਸਵੱਯਾ ਠੀਕ ਸਮੇਂ ਤੇ ਸੂਲਯਾ ਪੁੱਜਾ। ਏਨਾ ਸਫਰ ਖਤਮ ਹੋਣ ਤਕ ਦੇਵੰਮਾ ਜੀ ਥੱਕ ਕੇ ਚੂਰ ਹੋ ਗਈ ਸੀ। ਅੱਪਗੋਲ ਤੋਂ ਰਾਤੋ-ਰਾਤ ਮੀਲਾਂ ਬੱਧੀ ਸਫਰ ਕਰਕੇ ਸਰਹੱਦ ਪਾਰ ਕਰਕੇ ਏਥੋਂ ਤੀਕ ਆਉਣ ਦੀ ਥਕਾਵਟ ਅਤੇ ਦੂਜੇ ਪਾਸੇ ਬੱਚੇ ਦੇ ਗੁਆਚ ਜਾਣ ਦਾ ਅਣ-ਸੋਚਿਆ ਦੁਖ, ਇਨ੍ਹਾਂ ਦੋਨਾਂ ਨੇ ਉਸ ਨੂੰ ਤੋੜ ਦਿਤਾ ਸੀ। ਇਸ ਕਰਕੇ ਅਤੇ ਇਹ ਸੋਚ ਕੇ ਕਿ ਸ਼ਾਇਦ ਜੇ ਛੇਤੀ ਹੀ ਬੱਚਾ ਚੋਮਾ ਨੂੰ ਮਿਲ ਜਾਵੇ ਤਾਂ ਉਹ ਉਨ੍ਹਾਂ ਨੂੰ ਉਥੇ ਆ ਕੇ ਮਿਲ ਸਕੇ, ਚੇਨਬਸਵੱਯਾ ਨੇ ਉਸ ਦਿਨ ਸ਼ਾਮ ਤਕ ਉਥੇ ਠਹਿਰਨ ਦਾ ਫੈਸਲਾ ਕੀਤਾ।

ਪਿੰਡ ਦੇ ਗੌਡ ਦੇ ਘਰ ਦਾ ਪਤਾ ਕਰਕੇ ਉਸ ਨੂੰ ਗੁਪਤ ਤੌਰ ਤੇ ਆਪਣੀ ਪਹਿਚਾਣ ਕਰਾ ਕੇ ਚੇਨਬਸਵੱਯਾ ਨੇ ਠਹਿਰਨ ਦਾ ਪ੍ਰਬੰਧ ਕੀਤਾ। ਚੋਮਾ ਜੇ ਆਵੇ ਤਾਂ ਉਸ ਨੂੰ ਰੋਕਣ ਲਈ ਉਗਰੀ ਅਤੇ ਤੁਰਕ ਨੂੰ ਵਾਰੀ ਵਾਰੀ ਰਸਤੇ ਤੇ ਇੰਤਜਾਰ ਕਰਨ ਦਾ ਆਦੇਸ਼ ਵੀ ਦਿਤਾ।

ਬਹੁਤ ਦੇਰ ਹੋਣ ਤੇ ਵੀ ਚੋਮਾ ਨਾ ਆਇਆ। ਪਰ ਸੰਪਾਜੇ ਤੋਂ ਆਏ ਬੈਲਾਂ ਦੇ ਵਪਾਰੀਆਂ ਵਲੋਂ ਲਿਆਂਦੀ ਗਈ ਖਬਰ ਪਿੰਡ ਵਿਚ ਫੈਲ ਗਈ। ਖਬਰ ਇਨ੍ਹਾਂ ਦੇ ਕੰਨ ਤਕ ਵੀ ਪੁਜੀ।

ਖਬਰ ਇਸ ਤਰ੍ਹਾਂ ਸੀ। ਸਵੇਰੇ ਸੰਪਾਜੇ ਦੀ ਸਰਹੱਦ ਦੇ ਰਸਤੇ ਦੇ ਕੋਲ ਦੀ ਝਾੜੀ ਵਿਚੋਂ ਕੋਗਾ ਦੀ ਪਤਨੀ ਨੂੰ ਇਕ ਬੱਚਾ ਮਿਲਿਆ, ਉਹ ਅਤੇ ਕੋਗਾ ਉਸ ਨੂੰ ਗੌਡਾ ਕੋਲ ਲੈ ਗਏ, ਠੀਕ ਉਸੇ ਵੇਲੇ ਚੌਕੀ ਦੇ ਗੁਰਿਕਾਰ ਨੂੰ ਅੱਪਗੋਲ ਦਾ ਇਕ ਨੌਕਰ

ਮਿਲਿਆ। ਬੱਚਾ ਅੱਪਗੋਲ ਦਾ ਹੋ ਸਕਦਾ ਹੈ ਅਤੇ ਇਹ ਉਸ ਨੂੰ ਚੁਰਾ ਕੇ ਲਿਆਇਆ ਹੋਵੇਗਾ ਸੋਚ ਕੇ ਗੋਂਡਾ ਅਤੇ ਗੁਰਿਕਾਰ ਉਸ ਨੂੰ ਅਤੇ ਬੱਚੇ ਨੂੰ ਅੱਪਗੋਲ ਲੈ ਗਏ।

ਸੂਲਯਾ ਦੇ ਲੋਕ ਇਹ ਗੱਲ ਆਪਸ ਵਿਚ ਬੜਾ ਮਜ਼ਾ ਲੈ ਲੈ ਕੇ ਕਰ ਰਹੇ ਸਨ। ਖਬਰ ਕੁਝ ਖਾਸ ਸੀ। ਇਸ ਲਈ ਲੋਕਾਂ ਨੇ ਉਸ ਵਿਚ ਬਹੁਤ ਦਿਲਚਸਪੀ ਵਿਖਾਈ। ਇਹ ਕੀ ਹੈ ? ਸਹਿਜ ਉਤਸੁਕਤਾ ਨਾਲ ਚੇਨਬਸਵੱਯਾ ਨੇ ਪੁਛਿਆ ਅਤੇ ਵੇਰਵਾ ਜਾਣ ਲਿਆ।

ਬੱਚਾ ਸਾਡਾ ਹੈ, ਅੱਪਗੋਲ ਦਾ ਕਿਹਾ ਜਾਣ ਵਾਲਾ ਨੌਕਰ ਵੀ ਸਾਡਾ ਚੋਮਾ ਹੈ। ਸੰਪਾਜੇ ਦਾ ਗੌਂਡ ਅਤੇ ਗੁਰਿਕਾਰ ਦੇ ਨਾਲ ਗਿਆ ਬੱਚਾ ਅਤੇ ਚੋਮਾ ਰਾਜਾ ਦੇ ਪਹਿਰੇਦਾਰਾਂ ਦੇ ਹੱਥ ਆ ਜਾਣਗੇ। ਇਸ ਵੇਲੇ ਤਕ ਸਾਡੇ ਚੋਰੀ ਦੌੜ ਜਾਣ ਦੀ ਖਬਰ ਫੈਲ ਚੁਕੀ ਹੋਵੇਗੀ। ਪਹਿਰੇ ਵਾਲੇ ਬੱਚੇ ਅਤੇ ਚੋਮਾ ਨੂੰ ਮਡਕੇਰੀ ਲੈ ਜਾਣਗੇ। ਅਤੇ ਰਾਜਾ ਨੂੰ ਸੌਂਪ ਦੇਣਗੇ। ਰਾਜਾ ਬੱਚੇ ਅਤੇ ਚੋਮਾ ਨੂੰ ਕੀ ਬਿਨਾਂ ਮਾਰਿਆਂ ਛਡ ਸਕਦਾ ਹੈ ? ਛੱਡੇ ਵੀ ਕਿਉਂ ?

ਇਹ ਸੋਚ ਕੇ ਚੇਨਬਸਵੱਯਾ ਕੰਬ ਉਠਿਆ। ਇਹ ਗੱਲ ਦੇਵੰਮਾਜੀ ਜੀ ਨੂੰ ਦਸੀ ਜਾਵੇ ਜਾਂ ਨਹੀਂ ਇਹ ਸੋਚਣ ਲਗਾ। ਬਹੁਤ ਸੋਚ ਵਿਚਾਰ ਪਿੱਛੋਂ ਇਹ ਫੈਸਲਾ ਕੀਤਾ ਕਿ ਇਹ ਸਭ ਗੱਲਾਂ ਉਸ ਨੂੰ ਦਸ ਦੇਣੀਆਂ ਹਨ ਅਤੇ ਅੱਗੇ ਦਾ ਸਾਰਾ ਪ੍ਰੋਗਰਾਮ ਉਸ ਦੀ ਰਾਏ ਨਾਲ ਹੀ ਤਹਿ ਕਰਨਾ ਠੀਕ ਹੋਵੇਗਾ। ਇਸ ਲਈ ਜਿਹੜੀ ਖਬਰ ਉਸ ਨੂੰ ਮਿਲੀ ਸੀ ਉਹ ਉਸ ਨੇ ਦੇਵੰਮਾਜੀ ਨੂੰ ਕਹਿ ਸੁਣਾਈ।

ਬੱਚਾ ਜਦੋਂ ਪਾਲਣੇ ਵਿਚ ਨਹੀਂ ਸੀ ਮਿਲਿਆ ਉਦੋਂ ਹੀ ਦੇਵੰਮਾਜੀ ਦਾ ਦਿਲ ਬੈਠ ਗਿਆ ਸੀ। ਥੋੜੀ ਬਹੁਤ ਜਿਹੜੀ ਆਸ਼ਾ ਬਚੀ ਸੀ, ਖਬਰ ਸੁਣਨ ਪਿੱਛੋਂ ਉਹ ਵੀ ਖਤਮ ਹੋ ਗਈ। ਕੀ ਇਹੋ ਦਿਨ ਵਿਖਾਉਣ ਲਈ ਭਗਵਾਨ ਨੇ ਕੈਦ ਵਿਚ ਰਹਿੰਦਿਆਂ ਪਤੀ ਨੂੰ ਚੋਰੀ ਲਿਆ ਕੇ ਨੌ ਮਹੀਨੇ ਦਾ ਭਾਰ ਚੁਕਵਾਇਆ ਸੀ। ਸੰਸਾਰ ਵਿਚ ਕਿੰਨਾਂ ਅਨਿਆਂ ਕਿੰਨਾ ਪਾਪ ਹੈ ਇਸ ਕੜਵਾਹਟ ਨੂੰ ਪੀ ਕੇ ਰਹਿਣ ਵਾਲੇ ਮੇਰੇ ਜਿਹੇ ਜ਼ਿਆਦਾ ਨਹੀਂ। ਅਜਿਹਾ ਮੇਰੇ ਵਰਗਾ ਅਸਹਿ ਦੁਖ ਕਰੋੜਾਂ ਵਿਚੋਂ ਇਕ ਨੂੰ ਵੀ ਨਹੀਂ ਹੋਵੇਗਾ। ਸਾਡਾ ਪਿਛਲੇ ਜਨਮ ਦਾ ਕਰਮ ਹੀ ਸਾਨੂੰ ਖਾ ਜਾਂਦਾ ਹੈ। ਉਸ ਨੇ ਆਪਣੇ ਦੁਖ ਵਿਚ ਆਪਣੀ ਦੁਖੀ ਕਲਪਨਾ ਨੂੰ ਮਿਲਾ ਕੇ ਮਨ ਨੂੰ ਹੋਰ ਜ਼ਿਆਦਾ ਕੌੜਾ ਕਰ ਲਿਆ। ਆਪਣੇ ਦੁਖ ਦੇ ਭਾਰ ਨਾਲ ਉਹ ਬੁਰੀ ਤਰ੍ਹਾਂ ਦੱਬੀ ਗਈ।

ਬੱਚੇ ਅਤੇ ਚੋਮਾ ਦਾ ਅੱਗੇ ਕੀ ਹੋਇਆ ਇਹ ਜਾਣਨ ਲਈ ਕੀ ਕੀਤਾ ਜਾਵੇ ? ਚੇਨਬਸਵੱਯਾ ਨੂੰ ਇਹੋ ਚਿੰਤਾ ਸਤਾਣ ਲਗੀ। ਕਿਸੇ ਵੀ ਗੱਲ ਲਈ ਹੁਣ ਮੰਗਲੂਰ ਪੁੱਜ ਕੇ ਉਥੋਂ ਦੇ ਅੰਗਰੇਜ਼ ਅਧਿਕਾਰੀਆਂ ਨੂੰ ਮਿਲ ਕੇ ਉਨ੍ਹਾਂ ਦੀ ਸਹਾਇਤਾ ਲੈਣਾ ਹੀ ਉਚਿਤ ਹੋਵੇਗੀ। ਇਸ ਵੇਲੇ ਪਤੀ ਪਤਨੀ ਸਫਰ ਕਰ ਸਕਣ ਦੀ ਹਾਲਤ ਵਿਚ ਨਹੀਂ। ਅਗਲੇ ਦਿਨ ਸ਼ਾਇਦ ਸੰਭਵ ਹੋ ਸਕੇ। ਘੋੜੇ ਉਤੇ ਜਾਣ ਵਿਚ ਜੇ ਮੁਸ਼ਕਲ ਹੈ ਤਾਂ ਦੇਵੰਮਾਜੀ ਨੂੰ ਇਕ ਪਾਲਕੀ ਵਿਚ ਬਿਠਾ ਕੇ ਲਿਜਾਇਆ ਜਾ ਸਕਦਾ ਹੈ।

ਮੰਗਲੂਰ ਪੁਜ ਕੇ ਕਿਸੇ ਨੂੰ ਮੱਡਕੇਰੀ ਭੇਜ ਕੇ ਬੱਚੇ ਦੀ ਖਬਰ ਮੰਗਵਾਈ ਜਾ ਸਕਦੀ ਹੈ।

ਪਰ ਬੱਚੇ ਦੀ ਖਬਰ ਮੰਗਵਾਉਣ ਲਈ ਉਸ ਨੂੰ ਏਨੇ ਪ੍ਰਬੰਧ ਕਰਨ ਦੀ ਲੋੜ ਨਹੀਂ ਪਈ। ਦੇਵੰਮਾਜੀ ਨੂੰ ਉਸ ਦਿਨ ਬੁਖਾਰ ਚੜ ਗਿਆ। ਉਹ ਸੂਲਯਾ ਤੋਂ ਅੱਗੇ ਪਾਲਕੀ ਵਿਚ ਵੀ ਸਫਰ ਕਰਨ ਦੀ ਹਾਲਤ ਵਿਚ ਨਾ ਰਹੀ। ਚੇਨਬਸਵੱਯਾ ਨੂੰ ਵੀ ਉਸਦੇ ਸਰਾਹਣੇ ਬੈਠਣਾ ਪਿਆ।

ਗੌਡ ਦੀ ਮਦਦ ਨਾਲ ਪਤਨੀ ਦੀ ਟਹਿਲ ਸੇਵਾ ਲਈ ਉਸ ਨੂੰ ਦੂਜਾ ਦਿਨ ਸੂਲਯਾ ਵਿਚ ਠਹਿਰਨਾ ਪਿਆ।

ਸੰਪਾਜੇ ਦੇ ਗੌਡ ਦਾ ਮੁੰਡਾ, ਚੌਕੀ ਦਾ ਗੁਰਿਕਾਰ, ਕੋਗਾ ਅਤੇ ਉਸ ਦੀ ਪਤਨੀ ਸ਼ਾਮ ਤਕ ਪਿੰਡ ਪੁਜੇ ਅਤੇ ਉਨ੍ਹਾਂ ਨੇ ਸਾਰੀਆਂ ਗੱਲਾਂ ਪਿੰਡ ਦੇ ਦਸ ਆਦਮੀਆਂ ਨੂੰ ਦੱਸੀਆਂ। ਦੂਜੇ ਵਪਾਰੀਆਂ ਰਾਹੀਂ ਇਹ ਖਬਰ ਵੀ ਸੂਲਯਾ ਪੁਜੀ ਅਤੇ ਚੇਨਬਸਵੱਯਾ ਦੇ ਕੰਨਾਂ ਵਿਚ ਪਈ। ਬੱਚਾ ਰਾਜਾ ਦੇ ਹੱਥ ਲਗ ਗਿਆ। ਚੋਮਾ ਉਸ ਦੇ ਗੁੱਸੇ ਦਾ ਪਹਿਲਾ ਸ਼ਿਕਾਰ ਬਣਿਆ। ਰਾਜਾ ਤੋਂ ਪਿੱਛਾ ਛੁਡਾਉਣ ਦੀਆਂ ਉਸਦੀਆਂ ਸਾਰੀਆਂ ਕੋਸ਼ਿਸ਼ਾਂ ਉਲਟ ਪਈਆਂ। ਇਹ ਗੱਲ ਚੇਨਬਸਵੱਯਾ ਨੇ ਸਮਝ ਲਈ। ਇਹ ਖਬਰ ਉਸ ਨੇ ਉਸੇ ਵੇਲੇ ਦੇਵੰਮਾਜੀ ਨੂੰ ਨਹੀਂ ਸੁਣਾਈ। ਦੋ ਦਿਨਾਂ ਪਿੱਛੋਂ ਦਸਣ ਦਾ ਫੈਸਲਾ ਕੀਤਾ।

ਅਗਲੇ ਦਿਨ ਦੇਵੰਮਾਜੀ ਦਾ ਬੁਖਾਰ ਉਤਰਿਆ। ਚੇਨਬਸਵੱਯਾ ਨੇ ਸੂਲਯਾ ਦੇ ਗੌਡ ਤੋਂ ਲੋੜੀਂਦੀ ਸਹਾਇਤਾ ਲੈ ਕੇ ਮੰਗਲੂਰ ਲਈ ਸਫਰ ਆਰੰਭ ਕਰ ਦਿਤਾ। ਇਕ ਰਾਤ ਪ੍ਰਤੂਰ ਵਿਚ ਠਹਿਰ ਕੇ ਦੂਜੇ ਦਿਨ ਮੰਗਲੂਰ ਪੁਜਿਆ। ਉਸ ਨੇ ਇਕ ਚਿੱਠੀ ਰਾਹੀਂ ਆਪਣੇ ਪਹੁੰਚਣ ਦੀ ਗੱਲ ਅਤੇ ਕਲੈਕਟਰ ਨੂੰ ਮਿਲਣ ਦੀ ਇੱਛਾ ਜ਼ਾਹਰ ਕੀਤੀ।

## 118

ਉਸ ਦੀ ਚਿੱਠੀ ਵੇਖ ਕੇ ਕਲੈਕਟਰ ਨੂੰ ਬਹੁਤ ਹੈਰਾਨੀ ਹੋਈ। ਉਸ ਨੇ ਚੇਨਬਸਵੱਯਾ ਨੂੰ ਮਿਲਣ ਲਈ ਬੁਲਾਇਆ ਅਤੇ ਸਾਰੀ ਗੱਲ ਦਾ ਪਤਾ ਕੀਤਾ। ਉਸ ਨੂੰ ਇਸ ਗੱਲ ਦੀ ਖੁਸ਼ੀ ਹੋਈ ਕਿ ਕੰਪਨੀ ਸਰਕਾਰ ਦੇ ਉਚ ਅਧਿਕਾਰੀਆਂ ਦੀ ਇੱਛਾ ਨੂੰ ਏਨੀ ਜਲਦੀ ਪੂਰਾ ਹੋਣ ਦਾ ਮੌਕਾ ਮਿਲ ਰਿਹਾ ਹੈ। ਉਸ ਨੇ ਚੇਨਬਸਵੱਯਾ ਨੂੰ ਕਿਹਾ, "ਅੱਪਗੋਲ ਵਿਚ ਰਹਿਣਾ ਸੰਕਟ-ਭਰਿਆ ਵੇਖ ਕੇ ਤੁਹਾਡਾ ਤੁਰੰਤ ਏਧਰ ਆ ਜਾਣਾ ਚੰਗਾ ਹੀ ਹੋਇਆ। ਤੁਹਾਡੇ ਅਤੇ ਤੁਹਾਡੇ ਸਾਲੇ ਮਹਾਰਾਜ ਵਿਚਕਾਰ ਝਗੜੇ ਨੂੰ ਰੇਜ਼ਿਡੈਂਟ ਸਾਹਬ ਬਹੁਤ ਖੁਸ਼ੀ ਨਾਲ ਸੁਲਝਾਉਣਗੇ। ਤੁਸੀਂ ਚਿੰਤਾ ਨਾ ਕਰੋ। ਬੱਚੇ ਨੂੰ ਬੰਗਲੂਰ ਭੇਜਣ ਲਈ ਅਸੀਂ ਮਹਾਰਾਜ ਨੂੰ ਫੌਰਨ ਚਿੱਠੀ ਭੇਜਦੇ ਹਾਂ। ਤੁਸੀਂ ਬੈਂਗਲੂਰ ਜਾ ਕੇ ਬੱਚੇ ਦਾ ਇੰਤਜ਼ਾਰ ਕਰੋ।" ਉਸ ਨੇ ਚੇਨਬਸਵੱਯਾ,

ਦੇਵੰਮਾਜੀ ਅਤੇ ਨੌਕਰਾਂ ਦੇ ਇਕ ਦਿਨ ਮੰਗਲੂਰ ਵਿਚ ਠਹਿਰਨ ਲਈ ਉਚਿਤ ਪ੍ਰਬੰਧ ਕਰਵਾਇਆ। ਅਤੇ ਵੀਰਰਾਜ, ਮਦਰਾਸ ਦੇ ਗਵਰਨਰ ਅਤੇ ਬੈਂਗਲੂਰ ਦੇ ਚੀਫ ਕਮਿਸ਼ਨਰ ਨੂੰ ਇਕ ਇਕ ਚਿੱਠੀ ਭਿਜਵਾਈ। ਤੀਜੇ ਦਿਨ ਇਸ ਨੇ ਚੇਨਬਸਵੱਯਾ ਅਤੇ ਦੇਵੰਮਾਜੀ ਨੂੰ ਉਚਿਤ ਸਹਾਇਤਾ ਦੇ ਕੇ ਬੈਂਗਲੂਰ ਭੇਜ ਦਿਤਾ।

ਉਸ ਵਲੋਂ ਭੇਜੀਆਂ ਗਈਆਂ ਚਿੱਠੀਆਂ ਦਾ ਸਾਰ ਇਸ ਪ੍ਰਕਾਰ ਸੀ :

"ਕੋਡਗ ਦੇ ਮਹਾਰਾਜ ਕੰਪਨੀ ਸਰਕਾਰ ਦੇ ਗਹਿਰੇ ਦੋਸਤ ਸ੍ਰੀ ਚਿੱਕਵੀਰ ਰਾਜੇਦਰ ਓਡੇਅਰ ਦੇ ਸਾਹਮਣੇ ਮੰਗਲੂਰ ਵਿਚ ਸਥਿਤ ਕੰਪਨੀ ਸਰਕਾਰ ਦੇ ਕਲੈਕਟਰ ਦਾ ਆਦਰ ਭਰਿਆ ਨਮਸਕਾਰ।

ਇਕ ਸਪਤਾਹ ਪਹਿਲਾਂ ਤੁਹਾਡੇ ਵਲੋਂ ਕੀਤੀ ਗਈ ਮਹਿਮਾਨ ਨਿਵਾਜ਼ੀ ਨੂੰ ਅਜ ਤਕ ਅਸੀਂ ਪ੍ਰਤੱਖ ਰੂਪ ਵਿਚ ਬਰਾਬਰ ਯਾਦ ਕਰ ਰਹੇ ਹਾਂ। ਅਸੀਂ ਉਮੀਦ ਕਰਦੇ ਹਾਂ ਕਿ ਇਸ ਬਾਰੇ ਸਾਡੇ ਸਾਰਿਆਂ ਵਲੋਂ ਸਾਡੇ ਨੇਤਾ ਰੈਜਿਡੈਂਟ ਸਾਹਬ ਨੇ ਤੁਹਾਡੀ ਸੇਵਾ ਵਿਚ ਧੰਨਵਾਦ ਦੀ ਚਿੱਠੀ ਭੇਜ ਦਿਤੀ ਹੋਵੇਗੀ। ਤੁਹਾਡੀ ਸੇਵਾ ਵਿਚ ਅਸੀਂ ਵਿਅਕਤੀਗਤ ਰੂਪ ਵਿਚ ਆਪਣਾ ਸ਼ੁਕਰੀਆ ਭੇਜਦੇ ਹਾਂ।

ਇਸ ਦੇ ਨਾਲ ਹੀ ਮੈਂ ਤੁਹਾਡਾ ਧਿਆਨ ਇਕ ਵਿਸ਼ੇ ਵਲ ਖਿਚਣਾ ਚਾਹੁੰਦਾ ਹਾਂ। ਇਹ ਗੱਲ ਮੈਨੂੰ ਇਕ ਦੋ ਘੰਟੇ ਪਹਿਲਾਂ ਹੀ ਪਤਾ ਲਗੀ ਹੈ। ਪਰ ਉਹ ਗੱਲ ਬਹੁਤ ਮਹੱਤਵਪੂਰਣ ਹੋਣ ਦੇ ਕਾਰਨ ਤੁਰੰਤ ਇਹ ਚਿੱਠੀ ਤੁਹਾਡੀ ਸੇਵਾ ਵਿਚ ਭੇਜ ਰਿਹਾ ਹਾਂ।

ਤੁਹਾਡੀ ਸਕੀ ਭੈਣ ਦੇਵੰਮਾਜੀ ਅਤੇ ਉਨ੍ਹਾਂ ਦੇ ਪਤੀ ਸ੍ਰੀ ਮਾਨ ਚੇਨਬਸਵੱਯਾ ਜੀ ਅਜ ਏਥੇ ਆ ਪੁਜੇ ਹਨ। ਸ੍ਰੀ ਮਾਨ ਚੇਨਬਸਵੱਯਾ ਜੀ ਹੁਣੇ ਹੀ ਸਾਨੂੰ ਮਿਲ ਕੇ ਆਪਣੇ ਨਿਵਾਸ-ਸਥਾਨ ਵਲ ਗਏ ਹਨ। ਉਹ ਅਤੇ ਤੁਹਾਡੀ ਭੈਣ ਕਲ ਏਥੇ ਆਉਣਗੇ। ਪਰਸੋਂ ਬੈਂਗਲੂਰ ਜਾਣਗੇ।

ਤੁਹਾਡੇ ਦਾਮਾਦ ਸਾਹਿਬ ਨੇ ਸਾਨੂੰ ਦਸਿਆ ਹੈ ਕਿ ਤਿੰਨ ਦਿਨ ਪਹਿਲਾਂ ਜਦੋਂ ਉਹ ਏਧਰ ਆ ਰਹੇ ਸਨ ਉਦੋਂ ਰਾਤ ਵੇਲੇ ਉਨ੍ਹਾਂ ਦਾ ਬੱਚਾ ਤੁਹਾਡਾ ਸਕਾ ਭਾਣਜਾ–ਰਸਤੇ ਵਿਚ ਪਾਲਣੇ ਵਿਚੋਂ ਉਛਲ ਕੇ ਛਾੜੀ ਵਿਚ ਡਿਗ ਪਿਆ। ਉਹ ਦੂਜੇ ਦਿਨ ਸੰਪਾਜੇ ਦੇ ਗੌਡ ਸਾਹਬ ਵਲੋਂ ਸੁਰਖਿਅਤ ਮਡਕੇਰੀ ਵਿਚ ਤੁਹਾਡੇ ਮਹਲ ਭਿਜਵਾ ਦਿਤਾ ਗਿਆ। ਹੁਣ ਉਹ ਮਹੱਲ ਵਿਚ ਹੈ। ਬੱਚੇ ਦੇ ਪਾਲਣੇ ਵਿਚੋਂ ਡਿਗ ਜਾਣ ਕਾਰਨ ਚਿੰਤਤ ਮਾਤਾ ਪਿਤਾ ਦੀ ਵਿਆਕੁਲਤਾ ਇਹ ਸੁਣਕੇ ਕਿ ਉਹ ਤੁਹਾਡੀ ਸ਼ਰਨ ਵਿਚ ਸੁਰਖਿਅਤ ਹੈ ਕੁਝ ਸ਼ਾਂਤ ਹੋਈ। ਇਸ ਤੋਂ ਸਾਨੂੰ ਵੀ ਥੋੜੀ ਤਸੱਲੀ ਹੋਈ।

ਤੁਹਾਡੀ ਭੈਣ ਚਾਹੁੰਦੀ ਹੈ ਕਿ ਬੱਚਾ ਛੇਤੀ ਉਨ੍ਹਾਂ ਨੂੰ ਮਿਲ ਜਾਵੇ ਪਰ ਅਸੀਂ ਇਹ ਵੀ ਜਾਣਦੇ ਹਾਂ ਕਿ ਤੁਸੀਂ ਸੋਚ ਸਕਦੇ ਹੋ ਕਿ ਜਦੋਂ ਤੁਹਾਡਾ ਆਪਣੇ ਦਾਮਾਦ ਨਾਲ ਬੇਅੰਤ ਸਨੇਹ ਹੈ ਤਾਂ ਬੱਚੇ ਦੇ ਉਥੇ ਰਹਿਣ ਵਿਚ ਕੀ ਬੁਰਾਈ ਹੈ ਪਰ ਬੱਚੇ ਦੇ ਲਿਹਾਜ ਨਾਲ ਅਤੇ ਮਾਂ ਦੇ ਲਿਹਾਜ ਨਾਲ ਬੱਚੇ ਦਾ ਜਿੰਨਾ ਛੇਤੀ ਹੋ ਸਕੇ ਮਾਂ ਨੂੰ ਮਿਲ ਜਾਣਾ ਉਚਿਤ ਹੈ। ਇਹ ਤੁਹਾਨੂੰ ਪਤਾ ਹੀ ਹੈ। ਇਸ ਲਈ ਅਸੀਂ ਉਸ ਬੱਚੇ ਦੇ ਮਾਤਾ ਪਿਤਾ ਵਲੋਂ ਪ੍ਰਾਰਥਨਾ ਕਰਦੇ ਹਾਂ ਕਿ ਇਹ ਚਿੱਠੀ ਵੇਖਦਿਆਂ ਹੀ ਤੁਸੀਂ ਉਸ

ਨੂੰ ਬੈਂਗਲੂਰ ਭਿਜਵਾ ਦਿਓ । ਬੱਚੇ ਨੂੰ ਲਿਆਉਣ ਵਾਲੇ ਜੇ ਰੈਜਿਡੈਂਟ ਸਾਹਬ ਨੂੰ ਮਿਲ ਲੈਣ ਤਾਂ ਸਾਰੀਆਂ ਗੱਲਾਂ ਆਸਾਨੀ ਨਾਲ ਹਲ ਹੋ ਜਾਣਗੀਆਂ । ਸਾਡੀ ਬੇਨਤੀ ਹੈ ਕਿ ਸਾਡੀ ਇਸ ਚਿੱਠੀ ਦਾ ਜੁਆਬ ਜ਼ਰੂਰ ਭੇਜਣ ਦੀ ਕਿਰਪਾ ਕਰਨੀ ।

ਤੁਹਾਡਾ ਤੁਛ ਸੇਵਕ"

ਬੈਂਗਲੂਰ ਰੈਜ਼ਿਡੈਂਟ ਸਾਹਬ ਨੂੰ ਲਿਖੀ ਚਿੱਠੀ :

ਪਿਆਰੇ ਸਾਹਬ ਇਹ ਚਿੱਠੀ ਤੁਹਾਡੀ ਵਿਅਕਤੀਗਤ ਜਾਣਕਾਰੀ ਲਈ ਲਿਖ ਰਿਹਾ ਹਾਂ । ਫਿਲਹਾਲ ਇਹ ਸਾਰੀਆਂ ਗੱਲਾਂ ਬਹੁਤ ਗੁਪਤ ਰਹਿਣੀਆਂ ਚਾਹੀਦੀਆਂ ਹਨ ।

ਜਦੋਂ ਅਸੀਂ ਮਡਕੇਰੀ ਵਿਚ ਸਾਂ ਉਦੋਂ ਆਖਰੀ ਦਿਨ ਖੇਡੇ ਗਏ ਨਾਟਕ ਵਿਚ ਹੋਈ ਗੜਬੜ ਦੀ ਗੱਲ ਤੁਹਾਨੂੰ ਪਤਾ ਹੀ ਹੈ । ਰਾਜਾ ਨੇ ਇਹ ਅਨੁਮਾਨ ਲਾ ਕੇ ਕਿ ਉਸ ਦੇ ਉਸ ਅਪਮਾਨ ਨੂੰ ਦਾਮਾਦ ਸ੍ਰੀ ਮਾਨ ਚੇਨਬਸਵੱਯਾ ਨੇ ਜਾਣ ਬੁਝ ਕੇ ਕਰਵਾਇਆ ਹੈ, ਉਨ੍ਹਾਂ ਨੂੰ ਨਜ਼ਰਬੰਦ ਕਰਵਾ ਦਿਤਾ । ਉਹ ਰਾਜਾ ਤੋਂ ਬਚ ਕੇ ਪਤਨੀ ਅਤੇ ਬੱਚੇ ਸਮੇਤ ਏਧਰ ਦੌੜੇ । ਆਉਂਦੇ ਹੋਏ ਬੱਚਾ ਰਸਤੇ ਵਿਚ ਉਛਲ ਕੇ ਡਿਗ ਪਿਆ । ਇਹ ਦੋਵੇਂ ਹੀ ਏਥੇ ਪੁਜੇ ਹਨ । ਬੱਚਾ ਕਿਸੇ ਦੇ ਹੱਥ ਲਗ ਕੇ ਰਾਜਮਹੱਲ ਪਹੁੰਚ ਗਿਆ । ਹੁਣ ਰਾਜਾ ਕੋਲ ਹੈ ।

ਚੇਨਬਸਵੱਯਾ ਬੈਂਗਲੂਰ ਲਈ ਚੱਲੇ ਸਨ । ਸਵੇਰ ਹੋਣ ਤੋਂ ਪਹਿਲਾਂ ਸਰਹੱਦ ਪਾਰ ਕਰਨ ਦੀ ਜਲਦੀ ਕਾਰਨ ਇਸ ਰਸਤੇ ਤੋਂ ਆਏ ਹਨ । ਕਲ ਏਥੇ ਠਹਿਰ ਕੇ ਪਰਸੋਂ ਏਥੋਂ ਬੈਂਗਲੂਰ ਲਈ ਰਵਾਨਾ ਹੋਣਗੇ । ਇਸ ਦਾ ਪ੍ਰਬੰਧ ਮੈਂ ਕਰ ਦਿਆਂਗਾ ।

ਮੈਂ ਰਾਜਾ ਨੂੰ ਚਿੱਠੀ ਲਿਖੀ ਹੈ ਕਿ ਉਹ ਬੱਚਾ ਰੈਜਿਡੈਂਟ ਸਾਹਬ ਕੋਲ ਬੈਂਗਲੂਰ ਭਿਜਵਾ ਦੇਣ, ਤਾਂ ਜੋ ਉਹ ਬੱਚੇ ਨੂੰ ਉਸਦੇ ਮਾਂ ਬਾਪ ਕੋਲ ਪੁਚਾ ਦੇਣ । ਇਹ ਚਿੱਠੀ ਮਿਲਦਿਆਂ ਹੀ ਤੁਸੀਂ ਵੀ ਵੀਰਰਾਜ ਨੂੰ ਇਸ ਮਤਲਬ ਦੀ ਇਕ ਚਿੱਠੀ ਭੇਜ ਦਿਓ ।

ਮੈਨੂੰ ਇਹ ਉਮੀਦ ਨਹੀਂ ਕਿ ਰਾਜਾ ਬੱਚੇ ਨੂੰ ਭੇਜ ਦੇਵੇਗਾ । ਤੁਸੀਂ ਇਸ ਦੀ ਉਮੀਦ ਨਹੀਂ ਕਰ ਸਕਦੇ । ਜੇ ਅਸੀਂ ਉਨ੍ਹਾਂ ਦੇ ਸੁਭਾਅ ਨੂੰ ਜਾਣਦੇ ਹਾਂ ਤਾਂ ਅਸਲ ਵਿਚ ਉਹ ਸਾਡੀ ਗੱਲ ਦਾ ਵਿਰੋਧ ਕਰਨਗੇ । ਉਹ ਇਸ ਗੱਲ ਦੀ ਜ਼ਿਦ ਕਰਨਗੇ ਕਿ ਬੱਚੇ ਨੂੰ ਨਹੀਂ ਭੇਜਿਆ ਜਾਵੇਗਾ, ਸਗੋਂ ਭੈਣ ਅਤੇ ਭੈਣੋਈ ਨੂੰ ਮਡਕੇਰੀ ਭੇਜ ਦਿਤਾ ਜਾਵੇ ।

ਇਨ੍ਹਾਂ ਲੋਕਾਂ ਨੂੰ ਜਾਨ ਦਾ ਖਤਰਾ ਹੈ । ਇਹ ਤਿਆਰ ਨਹੀਂ ਹੋਣਗੇ, ਅੱਗੇ ਕੀ ਹੋਵੇਗਾ ਇਹ ਕਿਹਾ ਨਹੀਂ ਜਾ ਸਕਦਾ ਅਤੇ ਇਹ ਮੇਰੇ ਸੋਚਣ ਦੀ ਗੱਲ ਵੀ ਨਹੀਂ ਹੈ, ਸਾਰਾ ਮਾਮਲਾ ਤੁਹਾਡੇ ਸੁਕੁਸ਼ਲ ਹੱਥਾਂ ਵਿਚ ਹੈ । ਉਸ ਨੂੰ ਤੁਸੀਂ ਠੀਕ ਢੰਗ ਨਾਲ ਸੰਭਾਲ ਲਵੋਗੇ ।

ਮੈਂ ਇਨ੍ਹਾਂ ਸਾਰੀਆਂ ਗੱਲਾਂ ਨੂੰ ਵੇਰਵੇ ਸਹਿਤ ਲਿਖ ਕੇ ਮਦਰਾਸ ਦੇ ਗਵਰਨਰ ਸਾਹਬ ਨੂੰ ਇਕ ਚਿੱਠੀ ਭੇਜ ਦਿਤੀ ਹੈ ।

ਤੁਹਾਡਾ ਵਿਸ਼ਵਾਸ ਪਾਤਰ

ਮਦਰਾਸ ਦੇ ਗਵਰਨਰ ਨੂੰ ਲਿਖੀ ਚਿੱਠੀ :

"........ਦੀ ਸੇਵਾ ਵਿਚ ਬੇਨਤੀ ਹੈ ।

ਕੋਡਗ ਦੇ ਰਾਜਾ ਦੀ ਭੈਣ ਅਤੇ ਉਸਦਾ ਪਤੀ ਏਥੇ ਆਏ ਹਨ । ਉਸ ਸੰਬੰਧ ਵਿਚ ਸੰਖੇਪ ਵਿਵਰਣ ਮੈਸੂਰ ਦੇ ਰੈਜ਼ਿਡੈਂਟ ਸਾਹਬ ਨੂੰ ਲਿਖੀ ਚਿੱਠੀ ਨੂੰ ਵੀ ਇਸ ਚਿੱਠੀ ਦੇ ਨਾਲ ਨੱਥੀ ਕਰ ਰਿਹਾ ਹਾਂ । ਕਿਰਪਾ ਕਰਕੇ ਤੁਸੀਂ ਉਸ ਨੂੰ ਵੇਖ ਲਓ ।

ਮੈਨੂੰ ਇਸ ਤਰ੍ਹਾਂ ਲਗਦਾ ਹੈ ਕਿ ਇਸ ਸੰਬੰਧ ਵਿਚ ਮਹਾਰਾਜ ਸ਼ਾਂਤੀ ਤੋਂ ਕੰਮ ਨਹੀਂ ਲੈਣਗੇ । ਸ਼ਾਇਦ ਉਹ ਸਖਤੀ ਨਾਲ ਵਿਵਹਾਰ ਕਰਨ । ਜੇ ਇਸ ਤਰ੍ਹਾਂ ਹੋਇਆ ਤਾਂ ਸਾਨੂੰ ਉਚਿਤ ਕਾਰਵਾਈ ਕਰਨੀ ਪਵੇਗੀ । ਇਸ ਸੰਬੰਧ ਵਿਚ ਬੈਂਗਲੂਰ ਨੂੰ ਤਿਆਰ ਰਹਿਣ ਦਾ ਆਦੇਸ਼ ਦੇਣਾ ਠੀਕ ਰਹੇਗਾ । ਕੀ ਕਰਨਾ ਚਾਹੀਦਾ ਹੈ ਇਹ ਤੁਹਾਨੂੰ ਮੇਰੇ ਨਾਲੋਂ ਵਧ ਚੰਗੀ ਤਰ੍ਹਾਂ ਪਤਾ ਹੈ । ਫੇਰ ਵੀ ਮੈਨੂੰ ਜੋ ਇਸ ਹਾਲਾਤ ਵਿਚ ਵਿਖਾਈ ਦੇਂਦਾ ਹੈ ਉਸ ਨੂੰ ਤੁਹਾਡੇ ਤੀਕ ਪੁਚਾਣ ਲਈ ਦੋ ਵਾਕ ਲਿਖਣ ਦਾ ਸਾਹਸ ਕਰ ਰਿਹਾ ਹਾਂ । ਕਿਰਪਾ ਕਰਕੇ ਖਿਮਾਂ ਕਰਨਾ ।

ਮੈਂ ਰੈਜ਼ਿਡੈਂਟ ਸਾਹਬ ਨੂੰ ਬੇਨਤੀ ਕਰ ਦਿਤੀ ਹੈ ਕਿ ਫਿਲਹਾਲ ਇਹ ਸਾਰੀਆਂ ਗੱਲਾਂ ਮੁਖ-ਅਧਿਕਾਰੀਆਂ ਵਿਚਕਾਰ ਗੁਪਤ ਰਹਿਣ ।

ਤੁਹਾਡ ਵਿਸ਼ਵਾਸ ਪਾਤਰ

## 119

ਭਾਣਜੇ ਨੂੰ ਰਾਣੀ ਨਿਵਾਸ ਵਿਚ ਰਾਣੀ ਕੋਲ ਛਡ ਕੇ ਵੀਰਰਾਜ ਨੇ ਆਪਣੀ ਬੈਠਕ ਵਿਚ ਆਉਣ ਪਿੱਛੋਂ ਇਹ ਫੈਸਲਾ ਕੀਤਾ ਕਿ ਮੈਨੂੰ ਧੋਖਾ ਦੇ ਕੇ ਦੌੜਨ ਵਾਲੇ ਇਸ ਭੈਣ ਤੇ ਭੈਣੋਈ ਨੂੰ ਵਾਪਸ ਮੁੜਨਾ ਹੀ ਚਾਹੀਦਾ ਹੈ ਨਹੀਂ ਤਾਂ ਇਸ ਬੱਚੇ ਨੂੰ ਖਤਮ ਕਰ ਸੁਟਣਾ ਹੈ । ਜਿਸ ਵੇਲੇ ਜੋ ਮਨ ਵਿਚ ਆਇਆ ਉਥੇ ਹੀ ਕਰ ਦੇਣ ਦੀ ਅਤੇ ਆਪਣੇ ਵਿਰੋਧ ਦਾ ਗਿਆਨ ਨਾ ਰਖਣ ਦੇ ਸੁਭਾਅ ਵਿਚ ਵੀ ਵੀਰਰਾਜ ਦੇ ਚਰਿੱਤਰ ਦਾ ਵਿਕਾਸ ਹੋਇਆ ਸੀ । ਉਸ ਨੂੰ ਕੋਈ ਰੋਕਣ ਟੋਕਣ ਵਾਲਾ ਨਹੀਂ ਸੀ । ਇਸ ਲਈ ਉਸਦਾ ਮਨਮਾਨਾ-ਸੁਭਾਅ ਬੇਤਰਸੀ ਦੀ ਹੱਦ ਪਾਰ ਕਰ ਚੁਕਿਆ ਸੀ । ਸਿਰਫ ਆਪਣੀ ਉਸ ਬੇਟੀ ਨੂੰ ਛਡ ਕੇ ਉਹ ਕਿਸੇ ਦੀ ਵੀ ਜਾਨ ਲੈਣ ਤੋਂ ਹਿਚਕਚਾਂਦਾ ਨਹੀਂ ਸੀ । ਉਸ ਨੇ ਸੋਚਿਆ ਕਿ ਭੈਣ ਤੇ ਭੈਣੋਈ ਨੂੰ ਕਹਾਉਣਾ ਪਵੇਗਾ ਕਿ ਉਹ ਤੁਰੰਤ ਵਾਪਸ ਆ ਜਾਣ ਨਹੀਂ ਤਾਂ ਤੁਹਾਡਾ ਬੇਟਾ ਜੀਂਦਾ ਨਹੀਂ ਰਹਿ ਸਕਦਾ । ਪਰ ਇਹ ਕਰਨ ਲਈ ਉਨ੍ਹਾਂ ਦੇ ਟਿਕਾਣੇ ਦਾ ਪਤਾ ਲਾਉਣਾ ਜ਼ਰੂਰੀ ਹੈ । ਕੀ ਇਹ ਮੰਗਲੂਰ ਠਹਿਰਨਗੇ ਜਾਂ ਚੱਕਰ ਕੱਟ ਕੇ ਨੰਜਨਗੂਡ ਪੁਜਣਗੇ ?

ਪਿੱਛੋਂ ਬਸਵ ਕੋਲ ਆਉਣ ਤੇ ਪੁਛਿਆ, "ਇਹ ਹਰਾਮਜਾਦੇ ਮੰਗਲੂਰ ਗਏ ਹੋਣਗੇ । ਕਿਉਂ ਓਏ ?"

"ਹਾਂ ਮਾਲਕ ਹੋਰ ਕਿਤੇ ਜਾਣਾ ਵੀ ਹੋਇਆ ਤਾਂ ਉਥੋਂ ਹੋ ਕੇ ਹੀ ਜਾਣਗੇ ।"

"ਨੰਜਨਗੂਡ ਨਹੀਂ ਜਾ ਸਕਣਗੇ ?"

"ਉਥੋਂ ਕੀ ਰਖਿਆ ਹੈ ਮਾਲਕ ਉਹ ਤਾਂ ਬਹਾਨਾ ਸੀ।"

"ਭਗਵਾਨ ਦੇ ਦਰਸ਼ਨ ਲਈ ?"

"ਇਹੋ ਤਾਂ ਬਹਾਨਾ ਸੀ ਮਾਲਕ। ਸਾਨੂੰ ਧੋਖਾ ਦੇਣ ਲਈ ਨੰਜਨਗੂਡ ਦਾ ਨਾਂ ਲਿਆ, ਮਨ ਵਿਚ ਕੁਛ ਹੋਰ ਹੀ ਸੀ।"

"ਦੇਖਿਆ ਇਸ ਹਰਾਮਜਾਦੇ ਦਾ ਧੋਖਾ। ਮਨ ਵਿਚ ਕੁਝ ਹੋਰ ਅਤੇ ਦਿਖਾਵਾ ਕੁਝ ਹੋਰ।"

"ਹੋਰ ਕੀ ਹੋ ਸਕਦਾ ਹੈ ਮਾਲਕ ਸਾਰੇ ਹੀ ਅਜਿਹੇ ਹਨ। ਆਪਣਾ ਹੀ ਸੋਚਦੇ ਹਨ ਦੂਜਿਆਂ ਦਾ ਉਨ੍ਹਾਂ ਨੂੰ ਕੀ ?"

"ਜੋ ਵੀ ਹੋਵੇ ਇਸ ਰਾਜਮਹੱਲ ਦਾ ਨਮਕ ਖਾਣ ਵਾਲੇ ਕੋਈ ਵਫਾਦਾਰ ਨਹੀਂ ਨਿਕਲੇ ਲੰਗੜਿਆ।"

"ਹਾਂ ਮਾਲਕ।"

"ਠੀਕ ਹੈ। ਹੁਣ ਕਿਸੇ ਨੂੰ ਮੰਗਲੂਰ ਭੇਜ ਕੇ ਇਹ ਪਤਾ ਕਰੋ ਕਿ ਇਹ ਗਏ ਕਿਥੇ ਹਨ ?"

"ਜੋ ਹੁਕਮ, ਮਾਲਕ।"

ਇਹ ਕਹਿ ਕੇ ਬਸਵ ਆਪਣੇ ਹੋਰ ਕੰਮ ਵੇਖਣ ਲਈ ਚਲਾ ਗਿਆ। ਉਸ ਰਾਤ ਮੰਗਲੂਰ ਜਾਣ ਵਾਲੇ ਵਪਾਰੀਆਂ ਦੇ ਨਾਲ ਆਪਣੇ 'ਦੋ ਆਦਮੀ ਭੇਜਣ ਦਾ ਵੀ ਪ੍ਰਬੰਧ ਕੀਤਾ।

ਇਨ੍ਹਾਂ ਆਦਮੀਆਂ ਨੂੰ ਮੰਗਲੂਰ ਜਾ ਕੇ ਸਾਰੀ ਗੱਲ ਦਾ ਪਤਾ ਕਰਕੇ ਵਾਪਸ ਆਉਣ ਲਈ ਘੱਟੋ ਘੱਟ ਇਕ ਹਫਤਾ ਚਾਹੀਦਾ ਸੀ—ਪਰ ਇਸੇ ਦੌਰਾਨ ਕਲੈਕਟਰ ਦੀ ਚਿੱਠੀ ਰਾਹੀਂ ਇਨ੍ਹਾਂ ਨੂੰ ਉਹ ਖਬਰ ਮਿਲ ਗਈ ਜਿਸ ਦੀ ਇਨ੍ਹਾਂ ਨੂੰ ਲੋੜ ਸੀ।

ਕਲੈਕਟਰ ਦੀ ਚਿੱਠੀ ਵੇਖ ਕੇ ਵੀਰਰਾਜ ਦੇ ਤਨ ਬਦਨ ਨੂੰ ਅੱਗ ਹੀ ਲਗ ਗਈ। ਉਹ ਗਰਜਿਆ ਅਤੇ ਵਰ੍ਹ ਪਿਆ, "ਬੱਚੇ ਨੂੰ ਭੇਜਾਂਗਾ ਇਨ੍ਹਾਂ ਹਰਾਮ ਦੀਆਂ ਔਲਾਦਾਂ ਕੋਲ। ਇਨ੍ਹਾਂ ਦੇ ਕਹਿਣ 'ਤੇ ਇਸ ਨੇ ਮੈਨੂੰ ਚਿੱਠੀ ਲਿਖੀ। ਇਸ ਹਰਾਮ ਦੀ ਔਲਾਦ ਅੰਗਰੇਜ਼ ਦੀ ਹਿੰਮਤ ਤਾਂ ਵੇਖੋ। ਚਾਰ ਆਦਮੀ ਭੇਜੋ, ਫੜਕੇ ਲਿਆਉਣ ਇਸ ਰੰਡੀ ਦੇ ਨੂੰ। ਘੋੜੇ ਤੇ ਜਾਂਦੇ ਹੋਏ ਥੱਲੇ ਸੁਟ ਦਿਤਾ ਅਸੀਂ ਚੁਕ ਕੇ ਲੈ ਆਏ। ਉਸ ਨੂੰ ਬੁਲਾਓ ਜਰਾ ਲੱਤਾ ਲਵਾਂਵਾਂਗੇ। ਹਫਤਾ ਭਰ ਸਾਡਾ ਹੀ ਖਾ ਕੇ ਸਾਡੇ ਨਾਲ ਹੀ ਅਜਿਹੀ ਗੱਲ ਕਰਦਾ ਹੈ।

ਬਸਵ ਨੇ ਉਸ ਵੇਲੇ ਕੋਈ ਜੁਆਬ ਨਹੀਂ ਦਿਤਾ। ਉਸ ਨੂੰ ਪਤਾ ਸੀ ਕਿ ਮੰਗਲੂਰ ਦੇ ਕਲੈਕਟਰ ਨੂੰ ਵਿਰੋਧੀ ਬਣਾ ਕੇ ਵੀਰਰਾਜ ਕੋਈ ਚੰਗਾ ਕੰਮ ਨਹੀਂ ਕਰ ਰਿਹਾ ਹੈ। ਕਲੈਕਟਰ ਦੀ ਚਿੱਠੀ ਪੜ੍ਹਦੇ ਪੜ੍ਹਦੇ ਹੀ ਬਸਵ ਨੇ ਉਸਦੇ ਉਤਰ ਦੀ ਰੂਪ ਰੇਖਾ ਮਨ ਵਿਚ ਬਣਾ ਲਈ। ਮਾਲਕ ਦਾ ਗੁੱਸੇ ਹੋਣਾ ਸੁਭਾਵਕ ਸੀ। ਉਸ ਨੇ ਸੋਚਿਆ ਕਿ ਗੁੱਸੇ ਦਾ ਜ਼ੋਰ ਘੱਟ ਹੋਣ ਤੇ ਉਹ ਉਸ ਚਿੱਠੀ ਦਾ ਉਤਰ ਕੀ ਹੋਣਾ ਚਾਹੀਦਾ ਹੈ ਰਾਜਾ ਨੂੰ ਦਸ ਦੇਵੇਗਾ।

ਵੀਰਰਾਜ ਕਾਫੀ ਦੇਰ ਤਕ ਚੀਖ ਚਿੱਲਾ ਕੇ ਅਤੇ ਇਸ ਦੌਰਾਨ ਹੋਰ ਦੋ ਵਾਰ ਸ਼ਰਾਬ ਅੰਦਰ ਸੁਟ ਕੇ ਥੋੜਾ ਸ਼ਾਂਤ ਹੋ ਕੇ ਬੈਠ ਗਿਆ। ਤਾਂ ਬਸਵ ਕੋਲ ਬੈਠ ਕੇ ਬੋਲਿਆ, "ਦਾਮਾਦ ਸਾਹਬ ਰਾਜਮਹੱਲ ਵਿਚੋਂ ਧੋਖਾ ਦੇ ਕੇ ਭਜ ਨਿਕਲੇ ਸਨ। ਮਾਲਕ ਦੀ ਭੈਣ ਨੂੰ ਉਹ ਜ਼ਬਰਦਸਤੀ ਲੈ ਗਏ ਹਨ। ਭਜਣ ਦੀ ਜਲਦੀ ਵਿਚ ਇਨ੍ਹਾਂ ਨੂੰ ਬੱਚੇ ਦਾ ਕੀ ਹੋਇਆ, ਇਹ ਹੋਸ਼ ਤਕ ਨਹੀਂ ਰਹੀ। ਭਗਵਾਨ ਬੇਅੰਤ ਹੈ। ਬੱਚਾ ਤੁਹਾਡੇ ਹੱਥ ਲਗ ਗਿਆ। ਉਸ ਨੂੰ ਅਜਿਹੇ ਗੈਰ-ਜ਼ਿੰਮੇਵਾਰ ਪਿਤਾ ਦੇ ਹੱਥਾਂ ਵਿਚ ਸੌਂਪਣਾ ਠੀਕ ਨਹੀਂ ਹੋਵੇਗਾ। ਬੱਚੇ ਨੂੰ ਪਾਲਣ ਦੀ ਜੇ ਉਨ੍ਹਾਂ ਦੀ ਇੱਛਾ ਹੈ ਤਾਂ ਉਨ੍ਹਾਂ ਨੂੰ ਤੁਰੰਤ ਵਾਪਸ ਪਰਤ ਆਉਣਾ ਚਾਹੀਦਾ ਹੈ। ਅਤੇ ਏਥੇ ਸਾਡੀ ਦੇਖ ਰੇਖ ਵਿਚ ਰਹਿ ਕੇ ਬੱਚੇ ਦਾ ਪਾਲਣ ਪੋਸਣ ਕਰਨਾ ਚਾਹੀਦਾ ਹੈ। ਤੁਸੀਂ ਇਕ ਸਪਤਾਹ ਸਾਡੇ ਏਥੇ ਰਹੋ, ਸਾਡੀ ਭੈਣ ਅਤੇ ਭੈਣੋਈ ਨੂੰ ਬੈਂਗਲੂਰ ਜਾਣ ਦੀ ਵੀ ਲੋੜ ਨਹੀਂ ਹੈ। ਉਨ੍ਹਾਂ ਨੂੰ ਵਾਪਸ ਭੇਜ ਦਿਓ। ਸਾਡੇ ਅਤੇ ਕੰਪਨੀ ਦੇ ਸੰਬੰਧਾਂ ਨੂੰ ਹੋਰ ਮਜਬੂਤ ਕਰੋ।" ਉਸ ਨੇ ਰਾਜਾ ਨੂੰ ਸੁਝਾਅ ਦਿਤਾ ਕਿ ਇਸ ਤਰ੍ਹਾਂ ਦੀ ਚਿੱਠੀ ਮੰਗਲੂਰ ਸਾਹਬ ਨੂੰ ਭੇਜਣੀ ਠੀਕ ਹੋਵੇਗੀ। "ਆਗਿਆ ਹੋਵੇ ਤਾਂ ਅਜਿਹੀ ਚਿੱਠੀ ਲਿਖਾ ਕੇ ਲੈ ਆਵਾਂ," ਉਹ ਬੋਲਿਆ।

"ਕਿਉਂ ਓਏ ਰੰਡੀ ਦਿਆ, ਉਨ੍ਹਾਂ ਤੋਂ ਡਰ ਗਿਆ ? ਥੋੜਾ ਜਿਹਾ ਧਮਕਾਣ ਤੇ ਹੀ ਪੈਰੀਂ ਡਿਗ ਪਵੇਂਗਾ ਕੀ ?"

"ਗੱਲਾਂ ਵਿਚ ਨਿਮਰਤਾ ਲਿਆਉਣ ਨਾਲ ਕੋਈ ਕਿਸੇ ਦੇ ਪੈਰਾਂ ਵਿਚ ਨਹੀਂ ਡਿਗ ਜਾਂਦਾ ਮਾਲਕ। ਨਰਮੀ ਨਾਲ ਕੰਮ ਨਾ ਬਣਿਆਂ ਤਾਂ ਸਖਤੀ ਕਰਾਂਗੇ। ਪਹਿਲਾਂ ਇਹ ਤਾਂ ਕਰਕੇ ਵੇਖ ਲਈਏ।"

"ਤੂੰ ਤਾਂ ਪੂਰਾ ਮੰਤਰੀ ਬਣ ਗਿਆ ਓਏ ਲੰਗੜਿਆ। ਮੰਤਰ ਨਾਲ ਹੀ ਬਾਂਦਰ ਫੜੇਂਗਾ ?"

"ਬਾਂਦਰ ਹੀ ਤਾਂ ਹੈ ਨਾ ਮਾਲਕ। ਮੰਤਰ ਨਾਲ ਕਾਬੂ ਨਾ ਆਏ ਤਾਂ ਪਿੰਜਰਾ ਲਵਾਂਗੇ।"

"ਚਲੋ ਏਦਾਂ ਹੀ ਕਰੋ। ਉਨ੍ਹਾਂ ਲਈ ਪਿੰਜਰਾ ਲਾਉਂਦੇ-ਲਾਉਂਦੇ ਆਪ ਹੀ ਨਾ ਕਿਤੇ ਫਸ ਬੈਠੀਂ।"

"ਮੱਛੀ ਅਤੇ ਮਾਸ ਦਾ ਸੁਆਦ ਵੇਖਣ ਵਾਲੇ ਇਹ ਲੋਕ ਕੀ ਮੈਨੂੰ ਫੜ ਸਕਣਗੇ ਮਾਲਕ।"

"ਕੰਡੇ ਲਈ ਮੂੰਹ ਅੱਡਣ ਵਾਲੇ ਦੀ ਹਾਲਤ ਮੱਛੀ ਜਿਹੀ ਹੋ ਹੀ ਜਾਂਦੀ ਹੈ।"

"ਇਨ੍ਹਾਂ ਗੋਰਿਆਂ ਦੇ ਯੋਗ ਫੰਦੇ ਸਾਡੇ ਕੋਲ ਬਹੁਤ ਹਨ। ਦਾਮਾਦ ਸਾਹਬ ਕੋਲ ਹੈ ਹੀ ਕੀ ?"

"ਹਾਂ। ਇਕ ਵਾਰ ਹੋਰ ਦਾਵਤ ਤੇ ਬੁਲਾਇਆ ਜਾਵੇ ਤਾਂ ਉਥੋਂ ਹੀ ਮੂੰਹ ਅੱਡੀ ਚਲੇ ਆਉਣਗੇ ਰੰਡੀ ਦੇ। ਜੋ ਤੂੰ ਦੱਸਿਆ ਹੈ ਲਿਖ ਦੇ। ਵੇਖੀਏ ਕੀ ਜੁਆਬ ਆਉਂਦਾ ਹੈ।"

"ਜੋ ਹੁਕਮ ਮਾਲਕ।"

"ਉਹ ਸੂਰ ਦਾ ਬੱਚਾ ਜਿਸ ਨੂੰ ਤੂੰ ਦਾਮਾਦ ਕਹਿ ਰਿਹਾ ਸੀ ਜੇ ਏਧਰ ਆ ਜਾਵੇ ਤਾਂ ਉਸੇ ਦਿਨ ਉਸਦਾ ਸਿਰ ਲਹਾ ਦੇਣਾ ਹੈ, ਬਸਵ । ਯਾਦ ਰਖੀਂ ਕਿਤੇ ਛੱਡ ਨਾ ਦੇਵੀਂ ਖਬਰਦਾਰ ।"

"ਆਉਣ ਦਿਓ ਮਾਲਕ ।"

"ਇਸ ਨਲਾਇਕ ਨਾਲ ਮਿਲਕੇ ਆਪਣੇ ਹੀ ਪੇਕਿਆਂ ਦੀ ਥਾਲੀ ਵਿਚ ਮੋਰੀਆਂ ਕਰਨ ਵਾਲੀ ਉਸ ਕੁੱਤੀ ਨੂੰ ਵੀ ਉਸ ਦੇ ਪਤੀ ਦੇ ਪਿੱਛੇ ਮਰਨਾ ਪਵੇਗਾ ।"

"ਚੰਗਾ ਮਾਲਕ ।"

ਭੈਣ ਅਤੇ ਭੈਣੋਈ ਜੇ ਵਾਪਸ ਆ ਜਾਣ ਤਾਂ ਉਨ੍ਹਾਂ ਨੂੰ ਕੀ ਕੀ ਕਸ਼ਟ ਦਿਤੇ ਜਾ ਸਕਦੇ ਹਨ ਉਸਦੀ ਕਲਪਨਾ ਕਰਦੇ ਹੋਏ ਵੀਰਰਾਜ ਚੁਪ ਹੋ ਗਿਆ ।

## 120

ਬਸਵ ਨੇ ਆਪਣੇ ਦਸੇ ਹੋਏ ਢੰਗ ਨਾਲ ਬਹੁਤ ਸੁਚੇਤ ਭਾਸ਼ਾ ਵਿਚ ਇਕ ਚਿੱਠੀ ਕੁਲੈਕਟਰ ਨੂੰ ਲਿਖਵਾ ਕੇ ਲਿਆਂਦੀ ਅਤੇ ਰਾਜਾ ਨੂੰ ਪੜ੍ਹ ਕੇ ਸੁਣਾਈ, ਅਤੇ ਉਸ ਦੀ ਆਗਿਆ ਲੈ ਕੇ ਮੰਗਲੂਰ ਭਿਜਵਾ ਦਿਤੀ । ਇਹ ਚਿੱਠੀ ਕਲੈਕਟਰ ਤਕ ਪੁਜਣ ਤੋਂ ਪਹਿਲਾਂ ਹੀ ਚੇਨਬਸਵੱਯਾ ਅਤੇ ਦੇਵੰਮਾਜੀ ਬੈਂਗਲੂਰ ਲਈ ਰਵਾਨਾ ਹੋ ਚੁਕੇ ਸਨ । ਜੇ ਅਜਿਹਾ ਨਾ ਵੀ ਹੁੰਦਾ ਤਾਂ ਵੀ ਉਹ ਪਿਛਾਂਹ ਵਾਪਸ ਆਉਣ ਵਾਲੇ ਨਹੀਂ ਸਨ । ਵਾਪਸ ਜਾਣ ਲਈ ਕਲੈਕਟਰ ਵੀ ਉਨ੍ਹਾਂ ਨੂੰ ਕਹਿਣ ਵਾਲਾ ਨਹੀਂ ਸੀ । ਜੋ ਵੀ ਹੋਵੇ ਕਲੈਕਟਰ ਨੂੰ ਇਸ ਚਿੱਠੀ ਦਾ ਕੀ ਜੁਆਬ ਦੇਣਾ ਹੋਵੇਗਾ, ਇਹ ਚਿੰਤਾ ਨਹੀਂ ਸੀ । ਉਸ ਨੇ ਬਹੁਤ ਸੰਖੇਪ ਵਿਚ ਵੀਰਰਾਜ ਨੂੰ ਜੁਆਬ ਭੇਜਿਆ; "ਤੁਹਾਡੀ ਚਿੱਠੀ ਮਿਲੀ, ਪਰ ਉਸ ਦੇ ਸਾਡੇ ਕੋਲ ਪੁਜਣ ਤੋਂ ਪਹਿਲਾਂ ਹੀ ਅਤੇ ਤੁਹਾਡੀ ਇੱਛਾ ਜਾਣ ਲੈਣ ਤੋਂ ਪਹਿਲਾਂ ਹੀ ਤੁਹਾਡੀ ਭੈਣ ਅਤੇ ਭੈਣੋਈ ਬੈਂਗਲੂਰ ਰਵਾਨਾ ਹੋ ਚੁਕੇ ਸਨ । ਇਸ ਕਰਕੇ ਤੁਹਾਡੀ ਇੱਛਾ ਪੂਰੀ ਕਰਨ ਲਈ ਅਸੀਂ ਕੁਝ ਵੀ ਨਹੀਂ ਕਰ ਸਕੇ । ਤੁਹਾਡੀ ਇਹ ਚਿੱਠੀ ਰੈਜਿਡੈਂਟ ਸਾਹਬ ਨੂੰ ਭਿਜਵਾ ਰਿਹਾ ਹਾਂ । ਅੱਗੇ ਤੋਂ ਇਸ ਸੰਬੰਧ ਵਿਚ ਉਨ੍ਹਾਂ ਨਾਲ ਹੀ ਚਿੱਠੀ ਪੱਤਰ ਕਰਨਾ ।"

ਇਹ ਜੁਆਬ ਪੁਜਣ ਤੇ ਵੀਰਰਾਜ ਬਹੁਤ ਚੀਕਿਆ, ਚਿੱਲਾਯਾ ਅਤੇ ਗਰਜਿਆ । ਅਤੇ ਰੋਜ਼ ਨਾਲੋਂ ਵਧ ਪੀਤੀ । ਅਗਲੇ ਦਿਨ ਰੈਜਿਡੈਂਟ ਸਾਹਬ ਨੂੰ ਇਕ ਚਿੱਠੀ ਲਿਖਾਈ । "ਸਾਡੇ ਦਾਮਾਦ ਏਥੇ ਅਪਰਾਧ ਕਰਕੇ ਕੈਦ ਵਿਚੋਂ ਭਜ ਕੇ ਤੁਹਾਡੇ ਏਥੇ ਪੁਜ ਗਏ ਹਨ । ਨਾਲ ਸਾਡੀ ਭੈਣ ਨੂੰ ਵੀ ਲੈ ਗਏ ਹਨ । ਉਨ੍ਹਾਂ ਨੂੰ ਏਥੇ ਭੇਜ ਦਿਓ ।" ਇਹ ਉਸ ਚਿੱਠੀ ਦਾ ਸਾਰ ਸੀ । ਇਸ ਚਿੱਠੀ ਦੇ ਚੀਫ਼ ਕਮਿਸ਼ਨਰ ਕੋਲ ਪੁਜਣ ਵਾਲੇ ਦਿਨ ਹੀ ਦੇਵੰਮਾਜੀ ਅਤੇ ਚੇਨਬਸਵੱਯਾ ਬੈਂਗਲੂਰ ਪੁਜੇ ।

121

ਰੈਿਡਡੈਂਟ ਨੇ ਇਹ ਨਹੀਂ ਸੀ ਸੋਚਿਆ ਕਿ ਕੋਡਗ ਸੰਬੰਧੀ ਆਪਣੇ ਉਚ-ਅਧਿਕਾਰੀਆਂ ਕੋਲ ਕੀਤੀ ਗਈ ਉਸਦੀ ਭਵਿਸ਼ਵਾਣੀ ਏਨੀ ਜਲਦੀ ਇਹ ਰੂਪ ਧਾਰਨ ਕਰ ਲਵੇਗੀ। ਮੰਗਲੂਰ ਦੇ ਕਲੈਕਟਰ ਦੀ ਚੇਨਬਸਵੱਯਾ ਅਤੇ ਦੇਵੰਮਾਜੀ ਬਾਰੇ ਚਿੱਠੀ ਉਨ੍ਹਾਂ ਦੇ ਬੈਂਗਲੂਰ ਪੁਜਣ ਤੋਂ ਤਿੰਨ ਦਿਨ ਪਹਿਲਾਂ ਹੀ ਉਸ ਨੂੰ ਮਿਲ ਗਿਆ ਸੀ। ਉਸ ਨੇ ਤੁਰੰਤ ਹੀ ਇਹ ਗੱਲ ਮਦਰਾਸ ਅਤੇ ਕਲਕਤੇ ਚਿੱਠੀਆਂ ਰਾਹੀਂ ਲਿਖ ਭੇਜੀ। ਚੇਨਬਸਵੱਯਾ ਅਤੇ ਦੇਵੰਮਾਜੀ ਦਾ ਸੁਆਗਤ ਕਰਨ ਲਈ ਦਸ ਅੰਗ-ਰਖਸ਼ਕ ਭੇਜੇ। ਬੈਂਗਲੂਰ ਵਿਚ ਉਨ੍ਹਾਂ ਦੇ ਠਹਿਰਨ ਦਾ ਵੀ ਚੰਗਾ ਪ੍ਰਬੰਧ ਕੀਤਾ। ਉਸ ਨੇ ਇਹ ਫੈਸਲਾ ਕਰ ਲਿਆ ਕਿ ਕੋਡਗ ਦਾ ਰਾਜਾ ਜੇ ਠੀਕ ਢੰਗ ਨਾਲ ਰਹੇ ਤਾਂ ਉਸਦਾ ਰਾਜ ਉਸਦੇ ਹੱਥ ਵਿਚ ਰਹਿ ਸਕਦਾ ਹੈ ਨਹੀਂ ਤਾਂ ਉਸ ਨੂੰ ਗੱਦੀ ਤੋਂ ਲਾਹੁਣਾ ਪਵੇਗਾ, ਪਰ ਇਸ ਕੰਮ ਵਿਚ ਕਿਸੇ ਨੂੰ ਅਜਿਹਾ ਨਹੀਂ ਲਗਣਾ ਚਾਹੀਦਾ ਕਿ ਉਸ ਦੇ ਨਾਲ ਅਨਿਆਂ ਹੋਇਆ ਹੈ।

ਚੇਨਬਸਵੱਯਾ ਅਤੇ ਦੇਵੰਮਾਜੀ ਦੇ ਬੈਂਗਲੂਰ ਪੁਜਣ ਤੇ ਰੈਜਿਡੈਂਟ ਅਤੇ ਚੀਫ ਕਮਿਸ਼ਨਰ ਦੇ ਪ੍ਰਤੀਨਿਧ ਉਨ੍ਹਾਂ ਨੂੰ ਮਿਲੇ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਠਹਿਰਨ ਵਾਲੀ ਥਾਂ ਤੇ ਲੈ ਗਏ। ਉਨ੍ਹਾਂ ਨੂੰ ਰਾਜਸੀ ਸਤਿਕਾਰ ਦੇਂਦੇ ਹੋਏ ਕਿਹਾ, "ਤੁਹਾਡੀ ਯਾਤਰਾ ਦੀ ਥਕਾਵਟ ਦੂਰ ਹੋ ਜਾਵੇ ਤਾਂ ਤੁਸੀਂ ਆਪਣੀ ਸਹੂਲਤ ਅਨੁਸਾਰ ਵਡੇ ਸਾਹਬ ਨੂੰ ਮਿਲ ਸਕਦੇ ਹੋ।" ਚੇਨਬਸਵੱਯਾ ਅਤੇ ਦੇਵੰਮਾਜੀ ਨੂੰ ਇਸ ਆਦਰ ਸਤਿਕਾਰ ਤੋਂ ਹੈਰਾਨੀ ਹੋਈ। ਇਸ ਤੋਂ ਉਹ ਇਹ ਸੋਚ ਸਕਦੇ ਸਨ ਕਿ ਉਨ੍ਹਾਂ ਨੂੰ ਸਵਰਗ ਦਾ ਸੁਖ ਹਾਸਲ ਹੈ। ਪਰ ਇਸ ਸੁਖ ਵਿਚ ਇਕ ਹੀ ਕੰਡਾ ਸੀ ਕਿ ਉਨ੍ਹਾਂ ਦਾ ਬੱਚਾ ਨਰਕ ਵਿਚ ਫਸਿਆ ਹੋਇਆ ਸੀ। ਦੋਨਾਂ ਦੇ ਮਨ ਨੂੰ ਇਹੋ ਚਿੰਤਾ ਸਾੜੀ ਜਾ ਰਹੀ ਸੀ। ਚੇਨਬਸਵੱਯਾ ਦੇ ਮੁਕਾਬਲੇ ਦੇਵੰਮਾਜੀ ਇਸ ਦੁਖ ਨੂੰ ਵਧ ਮਹਿਸੂਸ ਕਰ ਰਹੇ ਸਨ।

ਇਕ ਦਿਨ ਆਰਾਮ ਕਰਕੇ ਚੇਨਬਸਵੱਯਾ ਰੈਜਿਡੈਂਟ ਸਾਹਬ ਨੂੰ ਮਿਲਣ ਉਨ੍ਹਾਂ ਦੇ ਘਰ ਗਿਆ।

ਸਾਹਬ ਨੇ ਉਸ ਨੂੰ ਬਹੁਤ ਆਦਰ ਦਿਤਾ। ਮਡਕੇਰੀ ਤੋਂ ਵੀ ਚਾਰ ਗੁਣਾ ਵਧ ਮਾਣ ਦੇਂਦੇ ਉਸ ਨੂੰ ਪਹਿਲਾਂ ਬੈਠਣ ਲਈ ਕਹਿ ਕੇ ਫੇਰ ਆਪ ਬੈਠੇ। ਫੇਰ ਰਾਜੀ ਖੁਸ਼ੀ ਪੁਛਣ ਉਪਰਾਂਤ ਬੋਲਿਆ, "ਜਦੋਂ ਅਸੀਂ ਮਡਕੇਰੀ ਵਿਚ ਤੁਹਾਨੂੰ ਮਿਲੇ ਸਾਂ ਉਦੋਂ ਸਾਨੂੰ ਲਗਾ ਸੀ ਕਿ ਤੁਹਾਡੇ ਅਤੇ ਰਾਜਾ ਵਿਚਕਾਰ ਸੰਬੰਧ ਚੰਗੇ ਨਹੀਂ ਹਨ। ਪਰ ਇਹ ਸੰਬੰਧ ਏਨੀ ਛੇਤੀ ਏਨੇ ਖਰਾਬ ਹੋ ਜਾਣਗੇ ਇਹ ਅਸੀਂ ਨਹੀਂ ਸੋਚਿਆ ਸੀ। ਰਾਜਾ ਦਾ ਆਪਣੇ ਏਨੇ ਨੇੜੇ ਦੇ ਸੰਬੰਧੀਆਂ ਨਾਲ ਅਜਿਹਾ ਅਨੁਚਿਤ ਵਿਵਹਾਰ ਵੇਖਕੇ ਸਾਨੂੰ ਬੇਅੰਤ ਹੈਰਾਨੀ ਅਤੇ ਦੁਖ ਹੋਇਆ ਹੈ।"

ਚੇਨਬਸਵੱਯਾ : "ਹਾਂ ਸਾਹਬ ਇਹ ਤਾਂ ਉਨ੍ਹਾਂ ਦੀ ਆਦਤ ਹੋ ਗਈ ਹੈ। ਉਨ੍ਹਾਂ ਨੂੰ ਕੋਈ ਰੋਕਣ-ਟੋਕਣ ਵਾਲਾ ਨਹੀਂ ਹੈ। ਇਸ ਲਈ ਰਾਜਾ ਏਨੇ ਹੰਕਾਰੀ ਹੋ

ਗਏ ਹਨ। ਉਸ ਹੰਕਾਰ ਨੂੰ ਹੀ ਖਤਮ ਕਰਨ ਲਈ ਅਸੀਂ ਤੁਹਾਡੇ ਕੋਲੋਂ ਮਦਦ ਮੰਗਣ ਆਏ ਹਾਂ।"

"ਕੰਪਨੀ ਨੇ ਮਨ ਵਿਚ ਇਹ ਧਾਰ ਲਿਆ ਹੈ ਕਿ ਦੇਸ਼ੀ ਰਾਜਿਆਂ ਦੇ ਜ਼ੁਲਮ ਤੋਂ ਪੀੜਤ ਪਰਜਾ ਦੀ ਰਖਿਆ ਕਰਕੇ ਉਚਿਤ ਰਾਜ ਪ੍ਰਬੰਧ ਕਰਨਾ ਉਸਦਾ ਫਰਜ਼ ਹੈ। ਤੁਹਾਨੂੰ ਇਸ ਬਾਰੇ ਚਿੰਤਾ ਕਰਨ ਦੀ ਲੋੜ ਨਹੀਂ। ਇਸ ਸੰਬੰਧ ਵਿਚ ਸਾਰੀਆਂ ਲੋੜੀਂਦੀਆਂ ਕਾਰਵਾਈਆਂ ਕਰਨ ਦੀ ਅਸੀਂ ਆਪਣੇ ਉਚ-ਅਧਿਕਾਰੀਆਂ ਕੋਲੋਂ ਆਗਿਆ ਲੈ ਲਵਾਂਗੇ ਅਤੇ ਉਚਿਤ ਸਮੇਂ ਤੇ ਸਾਰੇ ਲੋੜੀਂਦੇ ਪ੍ਰਬੰਧ ਕਰਾਂਗੇ।"

"ਰਾਜਾ ਨੂੰ ਗੱਦੀ ਤੋਂ ਲਾਹ ਕੇ ਸ਼ਾਸਨ ਆਪਣੇ ਹੱਥ ਵਿਚ ਨਾ ਲੈਣਾ। ਕੋਡਗ ਨੂੰ ਇਕ ਹੋਰ ਮੈਸੂਰ ਨਾ ਬਣਨ ਦਿਓ।"

"ਹੁਣ ਇਹ ਗੱਲ ਬੇ-ਮੇਲ ਹੈ। ਤੁਸੀਂ ਜਿਹੜੀ ਗੱਲ ਸੋਚੀ ਹੈ ਉਹ ਉਚਿਤ ਨਹੀਂ। ਕੋਡਗ ਨੂੰ ਰਾਜਾ ਦੇ ਹੱਥੋਂ ਛਡਾਣਾ ਪਹਿਲਾ ਕਦਮ ਹੈ। ਉਸ ਪਿੱਛੋਂ ਕੀ ਪ੍ਰਬੰਧ ਹੋਣਾ ਚਾਹੀਦਾ ਹੈ ਫੇਰ ਸੋਚਾਂਗੇ।"

"ਇਹ ਕਿਵੇਂ ਹੋ ਸਕਦਾ ਹੈ ਸਾਹਬ ? ਰਾਜਾ ਨੂੰ ਗੱਦੀ ਤੋਂ ਲਾਹੁਣ ਤੋਂ ਪਹਿਲਾਂ ਹੀ ਇਹ ਫੈਸਲਾ ਹੋ ਜਾਣਾ ਚਾਹੀਦਾ ਹੈ ਕਿ ਉਸ ਦੇ ਪਿੱਛੋਂ ਕੌਣ ਰਾਜਾ ਹੋਵੇਗਾ। ਪਹਿਲਾਂ ਇਹ ਅਤੇ ਪਿੱਛੋਂ ਉਹ ਕਹਿਣ ਦਾ ਸਮਾਂ ਹੀ ਕਿਥੇ ਹੈ ?"

"ਚੰਗੀ ਗੱਲ ਹੈ, ਇਸ ਬਾਰੇ ਬਾਅਦ ਵਿਚ ਵਿਚਾਰ ਕੀਤਾ ਜਾ ਸਕਦਾ ਹੈ। ਫਿਲਹਾਲ ਤਾਂ ਤੁਸੀਂ ਏਥੇ ਨਿਡਰ ਹੋ ਕੇ ਰਹਿ ਸਕਦੇ ਹੋ। ਤੁਹਾਡੀ ਸੁਰਖਿਆ ਦਾ ਪ੍ਰਬੰਧ ਕਰਨਾ ਸਾਡਾ ਪਹਿਲਾ ਫਰਜ਼ ਹੈ।"

"ਸਾਡਾ ਬੱਚਾ ਏਥੇ ਮੰਗਵਾ ਦਿਓ, ਇਹੋ ਪਹਿਲਾ ਕੰਮ ਹੈ।"

"ਮੰਗਵਾਂਦੇ ਹਾਂ, ਬੱਚੇ ਨੂੰ ਜਾਨ ਦਾ ਖਤਰਾ ਤਾਂ ਨਹੀਂ ਹੈ ਨਾ ?"

"ਕਹਿ ਨਹੀਂ ਸਕਦੇ। ਰਾਜਾ ਦੀ ਬੇਟੀ ਦਾ ਕਹਿਣਾ ਹੈ ਕਿ ਸਾਡੇ ਉਤੇ ਆਏ ਗੁਸੇ ਵਿਚ ਉਹ ਕੁਝ ਵੀ ਕਰ ਸਕਦੇ ਹਨ।"

"ਰਾਜਾ ਦੀ ਬੇਟੀ ਤਾਂ ਤੁਹਾਡੀ ਰਿਸ਼ਤੇਦਾਰ ਹੋਈ ਨਾ ?"

"ਜੀ ਹਾਂ।"

"ਉਨ੍ਹਾਂ ਦਾ ਡਰ ਸੁਭਾਵਕ ਹੈ ਪਰ ਸਾਨੂੰ ਅਜਿਹਾ ਨਹੀਂ ਲਗਦਾ ਕਿ ਰਾਜਾ ਬੱਚੇ ਨੂੰ ਕਿਸੇ ਤਰ੍ਹਾਂ ਦਾ ਨੁਕਸਾਨ ਪੁਚਾ ਸਕਦਾ ਹੈ।"

"ਇਹ ਵੀ ਪਕੀ ਤਰ੍ਹਾਂ ਕਿਹਾ ਨਹੀਂ ਜਾ ਸਕਦਾ।"

"ਚੰਗੀ ਗੱਲ ਹੈ। ਅਸੀਂ ਉਨ੍ਹਾਂ ਨੂੰ ਲਿਖ ਦਿਆਂਗੇ ਕਿ ਬੱਚੇ ਨੂੰ ਜਲਦੀ ਭੇਜ ਦਿਤਾ ਜਾਵੇ। ਉਸ ਨੂੰ ਉਸਦੇ ਮਾਂ-ਬਾਪ ਤਕ ਪੁਚਾਣਾ ਸਾਡਾ ਕੰਮ ਹੈ।"

"ਅਜਿਹਾ ਹੋਇਆ ਤਾਂ ਤੁਹਾਡੇ ਨਾਲ ਚਿੜ ਕੇ ਰਾਜਾ ਬੱਚੇ ਨੂੰ ਕੁਝ ਕਰ ਸੁੱਟਣਗੇ ਤਾਂ ?"

"ਕੀ ਸਾਡੇ ਨਾਲ ਚਿੜ ਕੇ ਰਾਜਾ ਰਹਿ ਸਕਦਾ ਹੈ ? ਕੰਪਨੀ ਸਰਕਾਰ ਨਾਲ ਅਜਿਹੀਆਂ ਗੱਲਾਂ ਨਹੀਂ ਚਲ ਸਕਦੀਆਂ।"

ਇਸ ਤਰ੍ਹਾਂ ਤਸੱਲੀ ਦੇ ਕੇ ਰੈਜ਼ਿਡੈਂਟ ਬੋਲਿਆ, "ਦੇਵੰਮਾਜੀ ਦੇ ਨਾਲ ਰਹਿਣ

ਲਈ ਲੂਸੀ ਨੂੰ ਭੇਜ ਦਿਆਂਗੇ। ਤੁਸੀਂ ਆਪਣੀ ਪਤਨੀ ਨੂੰ ਦਸ ਦੇਣਾ।" ਇਹ ਕਹਿੰਦੇ ਹੋਏ ਉਸ ਨੇ ਚੇਨਬਸਵੱਯਾ ਨੂੰ ਵਿਦਾ ਕੀਤਾ। ਉਸੇ ਦਿਨ ਵੀਰਰਾਜ ਨੂੰ ਇਕ ਚਿੱਠੀ ਲਿਖੀ ਅਤੇ ਉਹ ਇਕ ਘੋੜ ਸੁਆਰ ਡਾਕੀਏ ਦੇ ਹੱਥ ਭਿਜਵਾ ਦਿਤੀ। ਇਹ ਚਿੱਠੀ ਇਸ ਤਰ੍ਹਾਂ ਸੀ :

"ਤੁਹਾਡੀ ਭੈਣ ਅਤੇ ਉਸਦੇ ਪਤੀ ਬਾਰੇ ਤੁਹਾਡੀ ਭੇਜੀ ਹੋਈ ਚਿੱਠੀ ਸਾਨੂੰ ਮਿਲੀ।"

ਤੁਹਾਡੇ ਏਥੇ ਅਸੀਂ ਆ ਕੇ ਰਹੇ ਅਤੇ ਤੁਹਾਡੇ ਆਦਰ ਭਰੇ ਆਓ-ਭਗਤ ਨੂੰ ਮਾਣਕੇ ਵਾਪਸ ਆਉਣ ਦੇ ਪੰਦਰਾਂ ਦਿਨ ਅੰਦਰ ਹੀ ਇਸ ਤਰ੍ਹਾਂ ਦੀ ਚਿੱਠੀ ਪਤਰ ਕਰਨ ਵਿਚ ਅਸੀਂ ਬਹੁਤ ਦੁਖ ਮਹਿਸੂਸ ਕਰ ਰਹੇ ਹਾਂ। ਪਰ ਹੁਣ ਅਜਿਹੇ ਹਾਲਾਤ ਪੈਦਾ ਹੋ ਜਾਣ ਕਾਰਨ ਤੁਹਾਡੇ ਨਾਲ ਇਸ ਤਰ੍ਹਾਂ ਦਾ ਚਿੱਠੀ ਪਤਰ ਕਰਨਾ ਪੈ ਰਿਹਾ ਹੈ। ਇਸ ਨੂੰ ਤੁਸੀਂ ਝਗੜੇ ਵਾਲੀ ਗੱਲ ਨਾ ਸਮਝ ਕੇ ਸਿਰਫ ਸਮੱਸਿਆ ਸੁਲਝਾਣ ਦੀ ਗੱਲ ਦੇ ਰੂਪ ਵਿਚ ਹੀ ਲੈਣਾ। ਇਹ ਮੇਰੀ ਬੇਨਤੀ ਹੈ।

ਸਾਨੂੰ ਪਤਾ ਨਹੀਂ ਹੈ ਕਿ ਤੁਹਾਡੇ ਭੈਣੋਈ ਸਾਹਿਬ ਦਾ ਕੀ ਅਪਰਾਧ ਹੈ? ਹੋ ਸਕਦਾ ਹੈ ਕਿ ਤੁਹਾਡਾ ਉਨ੍ਹਾਂ ਨੂੰ ਕੈਦ ਵਿਚ ਰਖਣਾ ਉਚਿਤ ਹੋਵੇ। ਇਸ ਬਾਰੇ ਵਿਚ ਅਸੀਂ ਕੁਝ ਨਹੀਂ ਕਹਿਣਾ। ਅਸਲ ਵਿਚ ਇਸ ਗੱਲ ਦਾ ਸਾਡੇ ਨਾਲ ਕੋਈ ਸੰਬੰਧ ਵੀ ਨਹੀਂ ਹੈ। ਉਹ ਕੈਦ ਵਿਚੋਂ ਭਜ ਕੇ ਕੰਪਨੀ ਸਰਕਾਰ ਦੀ ਸ਼ਰਣ ਆਏ ਹਨ। ਸਾਰੀ ਗੱਲ ਦਾ ਪਤਾ ਲਾ ਕੇ ਹੀ ਉਨ੍ਹਾਂ ਨੂੰ ਤੁਹਾਡੇ ਕੋਲ ਭੇਜਿਆ ਜਾ ਸਕਦਾ ਹੈ ਪਰ ਉਨ੍ਹਾਂ ਨੂੰ ਇਸ ਤਰ੍ਹਾਂ ਭਿਜਵਾਣਾ ਸੰਭਵ ਨਹੀਂ। ਕੰਪਨੀ ਸਰਕਾਰ ਆਪਣੀ ਸ਼ਰਣ ਆਏ ਹੋਏ ਲੋਕਾਂ ਨੂੰ ਕਦੇ ਅਸੁਰੱਖਿਅਤ ਨਹੀਂ ਛਡਦੀ।

ਇਸ ਲਈ ਸ੍ਰੀਮਾਨ ਚੇਨਬਸਵੱਯਾ ਦਾ ਕੀ ਅਪਰਾਧ ਹੈ। ਉਸ ਤੇ ਲੱਗਾ ਦੋਸ਼ ਕਿਵੇਂ ਸਾਬਤ ਹੋਇਆ। ਹੋ ਸਕਦਾ ਹੈ ਕਿ ਉਹ ਉਸ ਵੇਲੇ ਦੇ ਹਾਲਾਤ ਕਾਰਨ ਦੋਸ਼ੀ ਮੰਨ ਲਏ ਗਏ ਹੋਣ। ਇਸ ਸੰਬੰਧ ਵਿਚ ਤੁਹਾਨੂੰ ਪੂਰੀ ਜਾਣਕਾਰੀ ਦੇਣ ਦੀ ਬੇਨਤੀ ਕੀਤੀ ਜਾਂਦੀ ਹੈ।

ਕੈਦ ਵਿਚੋਂ ਭਜਦੇ ਹੋਏ ਲਾਪਰਵਾਹੀ ਕਰਨ ਇਹ ਲੋਕ ਆਪਣੇ ਬੱਚੇ ਨੂੰ ਗੁਆ ਆਏ ਹਨ। ਉਹ ਤੁਹਾਡੇ ਕੋਲ ਪੁਜ ਗਿਆ ਹੈ। ਤੁਹਾਡੇ ਅਤੇ ਉਨ੍ਹਾਂ ਵਿਚਕਾਰ ਮਨ-ਮਟਾਅ ਦੂਰ ਹੋਣ ਵਿਚ ਕੁਝ ਸਮਾਂ ਲੱਗ ਸਕਦਾ ਹੈ, ਇਸ ਦੌਰਾਨ ਬੱਚੇ ਦਾ ਮਾਂ ਬਾਪ ਤੋਂ ਦੂਰ, ਤੁਹਾਡੇ ਕੋਲ ਰਹਿਣ ਦਾ ਕੋਈ ਕਾਰਨ ਨਜ਼ਰ ਨਹੀਂ ਆਉਂਦਾ। ਇਸ ਲਈ ਤੁਸੀਂ ਵਿਸ਼ਾਲ ਮਨ ਹੋ ਕੇ ਬੱਚੇ ਨੂੰ ਸਾਡੇ ਕੋਲ ਭੇਜ ਦਿਓ। ਇਹ ਸਾਡੀ ਤੁਹਾਨੂੰ ਬੇਨਤੀ ਹੈ। ਤੁਹਾਡੀ ਭੈਣ ਨੂੰ ਬਿਨਾਂ ਉਸ ਦੇ ਬੱਚੇ ਨੂੰ ਮਿਲਾਏ ਅਸੀਂ ਆਪਣੇ ਫਰਜ਼ ਨੂੰ ਪੂਰਾ ਨਹੀਂ ਸਮਝਦੇ। ਇਸ ਲਈ ਹੋਰ ਕਿਸੇ ਕਾਰਨ ਕਰਕੇ ਨਾ ਸਹੀ ਘੱਟ ਘੱਟ ਸਾਡੇ ਲਈ ਹੀ ਬੱਚੇ ਨੂੰ ਤੁਰੰਤ ਸਾਡੇ ਕੋਲ ਭੇਜ ਦਿਓ।"

122

ਮੰਗਲੂਰ ਤੋਂ ਕਲੈਕਟਰ ਅਤੇ ਬੈਂਗਲੂਰ ਤੋਂ ਰੈਜ਼ਿਡੈਂਟ ਦੀਆਂ ਚਿੱਠੀਆਂ ਦੇ ਇਕੱਠਿਆਂ ਮਿਲਦੀਆਂ ਹੀ ਮਦਰਾਸ ਦੇ ਗਵਰਨਰ ਨੇ ਸੋਚਿਆ ਕਿ ਕੋਡਗ ਦਾ ਇਤਿਹਾਸ ਉਸਦੀ ਮਨਚਾਹੀ ਕਰਵਟ ਲੈ ਰਿਹਾ ਹੈ। ਗਵਰਨਰ ਜਨਰਲ ਬੈਂਟਿਕ ਸਾਹਬ ਨੂੰ ਉਸ ਨੇ ਆਪਣੇ ਵਿਚਾਰ ਦਸਦੇ ਹੋਏ ਇਕ ਚਿੱਠੀ ਲਿਖੀ। ਉਹ ਇਸ ਤਰ੍ਹਾਂ ਸੀ :

ਅਸੀਂ ਪੱਕੀ ਤਰ੍ਹਾਂ ਅੰਦਾਜ਼ਾ ਨਹੀਂ ਲਾ ਸਕਦੇ ਕਿ ਰਾਜਾ ਦਾ ਵਿਵਹਾਰ ਕਿਹੋ ਜਿਹਾ ਹੋਵੇਗਾ। ਪਰ ਇਹ ਗੱਲ ਪੱਕੀ ਹੀ ਹੈ ਕਿ ਉਹ ਤੁਹਾਨੂੰ ਠੀਕ ਤਰੀਕੇ ਨਾਲ ਉਤਰ ਨਹੀਂ ਦੇਣਗੇ। ਜੇ ਉਹ ਇਸ ਤਰ੍ਹਾਂ ਕਰਨ ਤਾਂ ਉਨ੍ਹਾਂ ਨੂੰ ਸਜਾ ਦੇਣੀ ਜ਼ਰੂਰ ਹੋ ਜਾਂਦੀ ਹੈ। ਉਸ ਵੇਲੇ ਸਾਰੀਆਂ ਗੱਲਾਂ ਤੁਹਾਨੂੰ ਦਸਕੇ ਤੁਹਾਡੀ ਆਗਿਆ ਲੈ ਕੇ ਕਾਰਵਾਈ ਕਰਨ ਦਾ ਸਮਾਂ ਨਹੀਂ ਰਹਿ ਜਾਵੇਗਾ। ਇਸ ਲਈ ਹੁਣੇ ਹੀ ਮਦਰਾਸ ਸਰਕਾਰ ਨੂੰ ਆਗਿਆ ਦੇ ਦਿਓ ਕਿ ਸਮੇਂ 'ਤੇ ਅੱਗੇ ਜੋ ਕਾਰਵਾਈ ਉਹ ਉਚਿਤ ਸਮਝਣ ਉਹ ਕਰ ਸਕਦੇ ਹਨ। ਹਾਲਾਤ ਮੁਤਾਬਕ ਕਾਰਵਾਈ ਕਰਨ ਵਿਚ ਸਾਨੂੰ ਸਹੂਲਤ ਹੋਵੇਗੀ। ਇਸ ਤੋਂ ਇਲਾਵਾ ਇਸ ਵੇਲੇ ਬੈਂਗਲੂਰ ਵਿਚ ਸਥਿਤ ਅਧਿਕਾਰੀ ਇਸ ਤੋਂ ਪਹਿਲਾਂ ਰਾਜਾ ਨੂੰ ਮਿਲ ਚੁਕੇ ਹਨ ਅਤੇ ਉਨ੍ਹਾਂ ਦੇ ਮਹਿਮਾਨ ਰਹਿ ਚੁਕੇ ਹਨ। ਉਨ੍ਹਾਂ ਵਿਚੋਂ ਕਿਸੇ ਨੂੰ ਕੋਡਗ 'ਤੇ ਫ਼ੌਜ ਲੈ ਕੇ ਜਾਣਾ ਪਸੰਦ ਨਹੀਂ ਆਵੇਗਾ। ਇਸ ਲਈ ਬੈਂਗਲੂਰ ਨੂੰ ਇਕ ਨਵਾਂ ਸੈਨਾ ਅਧਿਕਾਰੀ ਭੇਜਣਾ ਹੋਵੇਗਾ। ਤੀਜੀ ਗੱਲ ਇਹ ਕਿ ਹੁਣ ਇਹ ਗੱਲ ਸ਼ੁਰੂ ਹੋਈ ਹੈ। ਇਸ ਵਿਚ ਲੋੜੀਂਦੀ ਚਿੱਠੀ ਪੱਤਰ ਹੋਣ ਵਿਚ ਅਤੇ ਸਹੀ ਰੂਪ ਉਭਰਨ ਵਿਚ ਤਿੰਨ-ਚਾਰ ਮਹੀਨੇ ਲੱਗ ਸਕਦੇ ਹਨ। ਉਸ ਵੇਲੇ ਤਕ ਜੇ ਤੁਸੀਂ ਮਦਰਾਸ ਦੇ ਦੌਰੇ ਤੇ ਆ ਸਕੋ ਤਾਂ ਤੁਸੀਂ ਸਾਰੀਆਂ ਗੱਲਾਂ ਖੁਦ ਪ੍ਰਤੱਖ ਰੂਪ ਵਿਚ ਜਾਣ ਸਕੋਗੇ, ਅਤੇ ਸਾਰੇ ਲੋੜੀਂਦੇ ਹੁਕਮ ਪ੍ਰਤੱਖ ਰੂਪ ਵਿਚ ਦੇ ਸਕੋਗੇ। ਇਹ ਮੇਰੀ ਤੁਹਾਨੂੰ ਬੇਨਤੀ ਹੈ। ਮੰਗਲੂਰ ਦੇ ਕਲੈਕਟਰ ਅਤੇ ਬੈਂਗਲੂਰ ਨੂੰ ਇਸੇ ਤਰ੍ਹਾਂ ਆਦੇਸ਼ਆਤਮਕ ਉਤਰ ਗਵਰਨਰ ਨੇ ਭਿਜਵਾਏ ਹਨ। ਕੋਡਗ ਨੂੰ ਹੜੱਪ ਕਰਨ ਵਿਚ ਅੰਗਰੇਜ਼ਾਂ ਨੇ ਜਲਦ-ਬਾਜ਼ੀ ਕੀਤੀ ਹੈ ਅਜਿਹੀ ਕੋਈ ਕਾਰਵਾਈ ਸਾਡੇ ਵਲੋਂ ਨਹੀਂ ਹੋਣੀ ਚਾਹੀਦੀ ਪਰ ਰਾਜਾ ਦੇ ਮੁੜ ਵਿਵਹਾਰ ਨੂੰ ਅਸੀਂ ਆਪਣੇ ਨਾਂ ਦੀ ਖਾਤਰ ਸਹਿਨ ਕੀਤਾ। ਇਹ ਗੱਲ ਵੀ ਨਹੀਂ ਆਉਣੀ ਚਾਹੀਦੀ। ਇਹ ਗੱਲ ਸਪੱਸ਼ਟ ਨਜ਼ਰ ਆਉਣੀ ਚਾਹੀਦੀ ਹੈ ਕਿ ਅਸੀਂ ਦੇਸ਼ ਦੀ ਜਨਤਾ ਦੀ ਭਲਾਈ ਲਈ ਇਸ ਅਧਿਕਾਰ ਨੂੰ ਸਵੀਕਾਰ ਕਰ ਰਹੇ ਹਾਂ। ਇਸ ਨੀਤੀ ਨੂੰ ਧਿਆਨ ਵਿਚ ਰਖ ਕੇ ਤੁਸੀਂ ਲੋੜੀਂਦੇ ਕਦਮ ਚੁਕਣ ਲਈ ਸੁਤੰਤਰ ਹੋ। ਜੇ ਪਹਿਲਾਂ ਸੂਚਿਤ ਕਰਨ ਦਾ ਸਮਾਂ ਨਾ ਹੋਵੇ ਤਾਂ ਕਾਰਵਾਈ ਕਰਨ ਪਿੱਛੋਂ ਸੂਚਨਾ ਦੇ ਸਕਦੇ ਹੋ। ਇਨ੍ਹਾਂ ਸਾਰੀਆਂ ਗੱਲਾਂ ਲਈ ਮੇਰੀ ਇਜ਼ਾਜ਼ਤ ਹੈ।"

ਉਨ੍ਹਾਂ ਦਿਨ੍ਹਾਂ ਵਿਚ ਕੰਪਨੀ ਸਰਕਾਰ ਦੇ ਅਜਿਹੇ ਪੱਤਰ ਵਿਵਹਾਰ ਜਿਥੇ ਸਹੂਲਤ

ਹੋਵੇ ਉਥੇ ਜਹਾਜ਼ਾਂ ਰਾਹੀਂ ਅਤੇ ਹੋਰ ਥਾਵਾਂ ਤੇ ਘੋੜ ਸੁਆਰ ਡਾਕੀਆਂ ਰਾਹੀਂ ਹਮੇਸ਼ਾਂ ਚਲਦਾ ਰਹਿੰਦਾ ਸੀ। ਅਜਿਹੀਆਂ ਚਿੱਠੀਆਂ ਲੋੜ ਪੈਣ ਤੇ ਇਕ ਦਿਨ ਵਿਚ ਵੀਹ ਮੀਲ ਚਲਿਆ ਕਰਦੀਆਂ ਸਨ। ਕੋਡਗ ਬਾਰੇ ਇਹ ਪੱਤਰ ਮਦਰਾਸ, ਕਲਕਤਾ, ਅਤੇ ਬੈਂਗਲੂਰ ਜਾਂਦੇ ਰਹੇ। ਗਵਰਨਰ ਜਨਰਲ, ਗਵਰਨਰ ਅਤੇ ਰੈਜ਼ਿਡੈਂਟ ਇਨ੍ਹਾਂ ਤਿੰਨਾਂ ਨੇ ਇਕ ਮਸ਼ੀਨ ਦੇ ਤਿੰਨ ਪੁਰਜ਼ਿਆਂ ਵਾਂਗ ਕੰਮ ਕੀਤਾ।

ਗਵਰਨਰ ਜਨਰਲ ਬੈਂਟਿਕ ਸਾਹਬ ਨੇ ਮਦਰਾਸ ਦੇ ਗਵਰਨਰ ਅਤੇ ਬੈਂਗਲੂਰ ਦੇ ਰੈਜ਼ਿਡੈਂਟ ਦੇ ਠੀਕ ਸਮੇਂ ਤੇ ਉਤਰ ਭਿਜਵਾਏ। "ਮੈਸੂਰ ਦੇ ਰਾਜਾ ਨੇ ਭਾਵੇਂ ਜਿਹੜੀ ਗਲਤੀ ਕੀਤੀ ਹੋਵੇ ਪਰ ਉਹ ਕੋਡਗ ਦੇ ਰਾਜਾ ਵਾਂਗ ਖੂਨੀ ਅਤੇ ਕੁਕਰਮੀ ਨਹੀਂ ਸੀ। ਅਜਿਹੇ ਆਦਮੀ ਨੂੰ ਹੀ ਜਦੋਂ ਅਸੀਂ ਜਨਤਾ ਦੀ ਭਲਾਈ ਲਈ ਗੱਦੀ ਤੋਂ ਲਾਹ ਦਿਤਾ ਅਤੇ ਇਸ ਨੂੰ ਕੋਡਗ ਦਾ ਰਾਜ ਕਰਨ ਲਈ ਛਡ ਦਈਏ ਤਾਂ ਦੇਸ਼ ਦੀ ਜਨਤਾ ਲਈ ਇਹ ਪੱਖਪਾਤ ਵਾਲੀ ਗੱਲ ਹੋਵੇਗੀ। ਇਸ ਦੇ ਬਜ਼ੁਰਗਾਂ ਨੂੰ ਅਸੀਂ ਮਿਤਰਤਾ ਦਾ ਭਰੋਸਾ ਦੁਆਇਆ ਸੀ। ਪਰ ਇਸ ਵਚਨ ਦਾ ਮਤਲਬ ਇਹ ਨਹੀਂ ਹੈ ਕਿ ਰਾਜਾ ਚਾਹੇ ਜੋ ਬੁਰਾ ਵਿਵਹਾਰ ਕਰੇ ਅਸੀਂ ਉਸ ਨੂੰ ਸਹਿਨ ਕਰਦੇ ਰਹੀਏ, ਤੇ ਉਨ੍ਹਾਂ ਦੇ ਮਿੱਤਰ ਬਣੇ ਰਹੀਏ। ਸਾਡੀ ਸ਼ਰਣ ਵਿਚ ਆਏ ਰਾਜ-ਮਿੱਤਰਾਂ ਨੂੰ ਵਾਪਸ ਕਰਨ ਲਈ ਕਹਿਣਾ ਰਾਜਾ ਦੀ ਅਨੁਚਿਤ ਗੱਲ ਹੈ। ਇਸ ਲਈ ਇਸ ਸੰਬੰਧ ਵਿਚ ਤੁਸੀਂ ਸਹੀ ਲੋੜੀਂਦੀ ਕਾਰਵਾਈ ਕਰ ਸਕਦੇ ਹੋ। ਇਸ ਬਾਰੇ ਸਾਡੀ ਪੂਰਨ ਸਹਿਮਤੀ ਹੈ। ਮੈਸੂਰ ਦੀ ਫ਼ੌਜ ਦੇ ਮੁਖ-ਅਧਿਕਾਰੀ ਦੇ ਰੂਪ ਵਿਚ ਅਸੀਂ ਲੈਫਟੀਨੈਂਟ ਕਰਨਲ ਫਰੇਸਰ ਨੂੰ ਨਿਯੁਕਤ ਕਰ ਦਿਤਾ ਹੈ। ਅਤੇ ਰਾਜਾ ਨਾਲ ਗੱਲਬਾਤ ਕਰਨ ਲਈ ਨਾਗਪੁਰ ਵਿਚ ਸਥਿਤ ਗਰਾਹਮ ਸਾਹਬ ਨੂੰ ਨਿਯੁਕਤ ਕੀਤਾ ਹੈ। ਗਰਾਹਮ ਨੇ ਹੀ ਇਸ ਤੋਂ ਪਹਿਲਾਂ ਕੋਡਗ ਦੇ ਮਹਾਰਾਜ ਨਾਲ ਵਿਵਹਾਰ ਕੀਤਾ ਸੀ। ਇਹ ਨਵੇਂ ਆਦਮੀ ਦੇ ਮੁਕਾਬਲੇ ਸਾਡੇ ਵਿਚਾਰਾਂ ਨੂੰ ਰਾਜਾ ਦੇ ਸਾਹਮਣੇ ਚੰਗੀ ਤਰ੍ਹਾਂ ਰਖ ਸਕਣਗੇ। ਇਸ ਗੱਲ ਦੇ ਅੱਗੇ ਵਧਣ ਅਤੇ ਇਕ ਰੂਪ ਧਾਰਨ ਕਰ ਲੈਣ ਤਕ ਅਸੀਂ ਮਦਰਾਸ ਦਾ ਦੌਰਾ ਜ਼ਰੂਰ ਕਰਾਂਗੇ।"

ਇਕ ਮਹੀਨੇ ਦੇ ਅੰਦਰ ਲੈਫਟੀਨੈਂਟ ਕਰਨਲ ਫਰੇਸਰ ਨੇ ਬੈਂਗਲੂਰ ਜਾ ਕੇ ਫ਼ੌਜ ਦਾ ਕਾਰਜ ਭਾਰ ਸੰਭਾਲਿਆ। ਉਸਦੇ ਦਸ ਦਿਨਾਂ ਬਾਅਦ ਗਰਾਹਮ ਵੀ ਨਾਗਪੁਰ ਤੋਂ ਆ ਪੁਜਾ।

## 123

ਇਸ ਦੌਰਾਨ ਰੈਜ਼ਿਡੈਂਟ ਨੇ ਵੀਰਰਾਜ ਨੂੰ ਅਤੇ ਵੀਰਰਾਜ ਨੇ ਰੈਜ਼ਿਡੈਂਟ ਨੂੰ ਤਿੰਨ ਤਿੰਨ ਚਿੱਠੀਆਂ ਲਿਖੀਆਂ ਸਨ। ਉਨ੍ਹਾਂ ਸਾਰੀਆਂ ਦਾ ਸਾਰ ਇਸ ਪ੍ਰਕਾਰ ਸੀ :

ਵੀਰਰਾਜ ਨੇ ਲਿਖਿਆ : "ਆਪਣੀ ਭੈਣ ਅਤੇ ਭੈਣੋਈ ਨਾਲ ਇਸ ਤਰ੍ਹਾਂ ਦੇ ਵਰਤਾਓ ਬਾਰੇ ਮੈਂ ਪੂਰਣ ਰੂਪ ਵਿਚ ਸੁਤੰਤਰ ਹਾਂ। ਤੁਸੀਂ ਬਾਰ-ਬਾਰ ਇਹ

ਦੁਹਰਾਂਦੇ ਹੋ ਕਿ ਤੁਸੀਂ ਸਾਡੇ ਮਿੱਤਰ ਹੋ । ਮੇਰੇ ਭਾਣਜੇ ਨੂੰ ਭੇਜਣ ਲਈ ਲਿਖ ਰਹੇ ਹੋ । ਤੁਹਾਨੂੰ ਅਜਿਹਾ ਕਹਿਣ ਦਾ ਅਧਿਕਾਰ ਹੈ ? ਸਿੱਧੀ ਤਰ੍ਹਾਂ ਦੇਵੰਮਾਜੀ ਅਤੇ ਚੇਨਬਸਵੱਯਾ ਨੂੰ ਏਥੇ ਭੇਜ ਦਿਓ, ਬੱਚਾ ਉਨ੍ਹਾਂ ਨੂੰ ਦੇ ਦਿਤਾ ਜਾਵੇਗਾ । ਜੇ ਤੁਸੀਂ ਉਨ੍ਹਾਂ ਨੂੰ ਏਥੇ ਨਾ ਭੇਜਿਆ ਤਾਂ ਇਸ ਬੱਚੇ ਨੂੰ ਖਤਮ ਕਰ ਦਿਆਂਗਾ, ਖਬਰਦਾਰ । ਇਹ ਗੱਲ ਆਪਣੀ ਸ਼ਰਨ ਵਿਚ ਪੁਜੇ ਤੁਹਾਡੇ ਦਾਸ ਚੇਨਬਸਵੱਯਾ ਨੂੰ ਵੀ ਦਸ ਦਿਓ । ਤੁਸੀਂ ਆਪਣੇ ਅਹੰਕਾਰ ਕਾਰਨ ਉਨ੍ਹਾਂ ਨੂੰ ਨਾ ਵੀ ਭੇਜਣਾ ਚਾਹੋ ਪਰ ਉਹ ਬੱਚੇ ਦੀ ਰਖਸ਼ਾ ਲਈ ਆਪਣੇ ਆਪ ਵਾਪਸ ਆਉਣਾ ਚਾਹੁੰਣਗੇ । ਜੇ ਤੁਸੀਂ ਸਾਡੀ ਗੱਲ ਤੇ ਧਿਆਨ ਨਹੀਂ ਦਿਓਗੇ ਤਾਂ ਤੁਹਾਨੂੰ ਸਜਾ ਦੇਣ ਲਈ ਜੇ ਅਸੀਂ ਉਨ੍ਹਾਂ ਦੇ ਬੱਚੇ ਨੂੰ ਕਤਲ ਕਰਵਾ ਦਈਏ ਤਾਂ ਉਸਦੀ ਜ਼ਿੰਮੇਵਾਰੀ ਤੁਹਾਡੀ ਹੋਵੇਗੀ, ਉਨ੍ਹਾਂ ਦੀ ਹੋਵੇਗੀ, ਸਾਡੀ ਨਹੀਂ । ਇਸ ਗੱਲ ਦਾ ਧਿਆਨ ਰਹੇ ।''

ਰੈਜਿਡੈਂਟ ਨੇ ਉਤਰ ਦਿਤਾ : ਤੁਹਾਡੀ ਭੈਣ ਅਤੇ ਭੈਣੋਈ ਨੂੰ ਵਾਪਸ ਭੇਜਣ ਵਿਚ ਸਾਡੇ ਵਲੋਂ ਬਿਲਕੁਲ ਹੀ ਕੋਈ ਰੁਕਾਵਟ ਨਹੀਂ, ਪਰ ਉਨ੍ਹਾਂ ਨੂੰ ਵਾਪਸ ਜਾਣ ਲਈ ਤਿਆਰ ਹੋਣਾ ਚਾਹੀਦਾ ਹੈ । ਉਨ੍ਹਾਂ ਦੀ ਇੱਛਾ ਦੇ ਵਿਰੁੱਧ ਉਨ੍ਹਾਂ ਨੂੰ ਇਥੋਂ ਭੇਜ ਦੇਣਾ ਸ਼ਰਨਦਾਤਾ ਦੇ ਫਰਜ਼ ਦੀ ਦ੍ਰਿਸ਼ਟੀ ਤੋਂ ਅਧਰਮ ਹੋਵੇਗਾ । ਉਹ ਤੁਹਾਡੇ ਕੋਲ ਵਾਪਸ ਆਉਣ ਵਿਚ ਹਿਚਕਚਾਂਦੇ ਹਨ । ਉਨ੍ਹਾਂ ਦਾ ਕਹਿਣਾ ਹੈ ਕਿ ਬੱਚਾ ਪਹਿਲਾਂ ਆ ਜਾਵੇ ਤਾਂ ਬਾਅਦ ਵਿਚ ਸਾਰੇ ਵਾਪਸ ਆ ਜਾਣਗੇ । ਇਸ ਹਾਲਾਤ ਵਿਚ ਤੁਹਾਡੀ ਇੱਛਾ ਮੁਬਾਰਕ ਉਨ੍ਹਾਂ ਨੂੰ ਤੁਹਾਡੇ ਕੋਲ ਭੇਜਣਾ ਅਸੰਭਵ ਹੈ । ਇਸ ਗੱਲ ਵਿਚ ਅਸੀਂ ਤੁਹਾਡੀ ਦੋਸਤੀ ਵਿਚ ਕਿਸੇ ਤਰ੍ਹਾਂ ਦੀ ਕਮੀ ਨਹੀਂ ਕੀਤੀ ਹੈ । ਤੁਹਾਡਾ ਨਾਂ ਬਦਨਾਮ ਨਾ ਹੋਵੇ ਅਤੇ ਤੁਹਾਡੇ ਵਿਰੋਧੀਆਂ ਦੀ ਗਿਣਤੀ ਨਾ ਵਧੇ ਇਸ ਦ੍ਰਿਸ਼ਟੀ ਤੋਂ ਅਜਿਹਾ ਕੀਤਾ ਜਾ ਰਿਹਾ ਹੈ । ਸਾਡੀ ਬੇਨਤੀ ਹੈ ਕਿ ਤੁਸੀਂ ਇਸ ਗੱਲ ਨੂੰ ਸੱਚ ਮੰਨ ਕੇ ਆਪਣੇ ਭਾਣਜੇ ਨੂੰ ਏਥੇ ਭਜਵਾ ਦਿਓ । ਨਹੀਂ ਤਾਂ ਅਸੀਂ ਸਮਝਾਂਗੇ ਕਿ ਤੁਸੀਂ ਆਪਣੀ ਜਿੱਦ ਨਾਲ ਇਸ ਦੋਸਤੀ ਨੂੰ ਗੁਆ ਰਹੇ ਹੋ । ਤੁਸੀਂ ਲਿਖਿਆ ਹੈ ਕਿ ਜੇ ਸੰਕ੍ਰਾਂਤੀ ਤੋਂ ਪਹਿਲਾਂ ਤੁਹਾਡੀ ਗੱਲ ਪੂਰੀ ਨਾ ਹੋਈ ਤਾਂ ਬੱਚੇ ਨੂੰ ਖਤਰਾ ਹੈ । ਸਾਡਾ ਵਿਸ਼ਵਾਸ ਹੈ ਕਿ ਤੁਸੀਂ ਅਜਿਹਾ ਗੈਰ ਮਨੁੱਖੀ ਕੰਮ ਨਹੀਂ ਕਰੋਗੇ । ਫੇਰ ਵੀ ਜੇ ਤੁਸੀਂ ਗੁੱਸੇ ਵਿਚ ਆ ਕੇ ਬੱਚੇ ਨੂੰ ਕੋਈ ਨੁਕਸਾਨ ਪੁਚਾਇਆ ਤਾਂ ਕੰਪਨੀ ਸਰਕਾਰ ਨੂੰ ਇਸ ਕੁਕਰਮ ਦੇ ਅਨੁਕੂਲ ਪ੍ਰਤੀਕਿਰਿਆ ਦੇ ਰੂਪ ਵਿਚ ਕਾਰਵਾਈ ਕਰਨੀ ਪਵੇਗੀ । ਇਸ ਗੱਲ ਬਾਰੇ ਅਸੀਂ ਤੁਹਾਨੂੰ ਸੂਚਿਤ ਕਰ ਰਹੇ ਹਾਂ । ਗੱਲ ਹੁਣੇ ਹੀ ਤੁਹਾਨੂੰ ਸਪੱਸ਼ਟ ਕਰ ਦਿਤੀ ਗਈ ਹੈ ਕਿ ਬਾਅਦ ਵਿਚ ਤੁਸੀਂ ਇਹ ਨਾ ਕਹੋ ਕਿ ਤੁਹਾਨੂੰ ਕੰਪਨੀ ਸਰਕਾਰ ਦੇ ਉਦੇਸ਼ਾਂ ਦਾ ਪਤਾ ਨਹੀਂ ਸੀ । ਇਹ ਚਿੱਠੀ ਲੋੜੀਂਦੇ ਵਿਸਥਾਰ ਵਿਚ ਲਿਖੀ ਗਈ ਹੈ ਫੇਰ ਵੀ ਇਸ ਗੱਲ ਨੂੰ ਪਰਤੱਖ ਰੂਪ ਵਿਚ ਦਸਣ ਲਈ ਅਸੀਂ ਆਪਣੇ ਪ੍ਰਤੀਨਿਧੀਆਂ ਨੂੰ ਭੇਜ ਰਹੇ ਹਾਂ ਤਾਂ ਜੋ ਕਿਸੇ ਕਿਸਮ ਦਾ ਸੰਦੇਹ ਨਾ ਰਹੇ । ਸਾਡੀ ਬੇਨਤੀ ਹੈ ਕਿ ਤੁਸੀਂ ਸਾਡੇ ਪ੍ਰਤੀਨਿਧੀਆਂ ਦੀਆਂ ਗੱਲਾਂ ਸੁਣ ਕੇ ਅਜਿਹੇ ਢੰਗ ਨਾਲ ਚੱਲੋ ਕਿ ਜਿਸ ਨਾਲ ਸਾਡੀ ਅਤੇ ਤੁਹਾਡੀ ਦੋਸਤੀ ਨੂੰ ਕੋਈ

ਤੁਹਾਡੇ ਨਾ ਤੇ ਧੱਬਾ ਠੇਸ ਨਾ ਪੁਜੇ। ਤੁਹਾਡੇ ਸੰਬੰਧੀਆਂ ਨੂੰ ਦੁਖ ਨਾ ਪੁਜੇ ਅਤੇ ਤੁਹਾਡੇ ਨਾ ਤੇ ਧੱਬਾ ਨਾ ਆਵੇ।''

## 124

ਇਸ ਚਿੱਠੀ ਅਤੇ ਚਿੱਠੀਆਂ ਦੇ ਜੁਆਬ ਆਉਣ ਜਾਣ ਦੇ ਸਿਲਸਿਲੇ ਵਿਚ ਇਕ ਗੱਲ ਹੀ ਵਿਸ਼ੇਸ਼ ਹੋਈ ਕਿ ਵੀਰਰਾਜ ਦੇ ਮਨ ਦੀ ਕੁੜਤਣ ਹੱਦ ਟਪ ਗਈ। ਦੇਵੰਮਾਜੀ ਅਤੇ ਚੇਨਬਸਵੱਯਾ ਜੇ ਨੇੜੇ ਹੁੰਦੇ ਤਾਂ ਉਹ ਉਨ੍ਹਾਂ ਨੂੰ ਖਟਮਲ ਵਾਂਗ ਮਸਲ-ਮਸਲ ਕੇ ਮਾਰ ਸੁਟਦਾ।

ਰੈਜਿਡੈਂਟ ਜਾਂ ਉਸ ਦਾ ਕੋਈ ਆਦਮੀ ਉਸ ਦੇ ਹੱਥ ਲਗ ਜਾਂਦਾ ਤਾਂ ਉਹ ਉਸਦੇ ਗੁੱਸੇ ਦੀ ਬਲੀ ਚੜ੍ਹ ਜਾਂਦਾ। ਪਰ ਕੋਈ ਵੀ ਉਸਦੀ ਪਕੜ ਵਿਚ ਨਹੀਂ ਸੀ। ਪਕੜ ਵਿਚ ਸੀ ਤਾਂ ਕੇਵਲ ਭੈਣ ਦਾ ਬੱਚਾ। ਰਾਜਾ ਦੇ ਗੁੱਸੇ ਦੀ ਸਾਰੀ ਤੀਬਰਤਾ ਗੋਲ ਕੱਚ ਨੂੰ ਪਾਰ ਕਰਕੇ ਆਉਣ ਵਾਲੀ ਸੂਰਜ ਕਿਰਣ ਦੇ ਵਾਂਗ ਉਸ ਇੱਛਾ ਰਹਿਤ ਨਿਰ-ਅਪਰਾਧ ਬਾਲਕ ਉਤੇ ਕੇਂਦਰਿਤ ਹੋ ਗਈ। ''ਇਸ ਰੰਡੀ ਦੇ ਨੂੰ ਠੀਕ ਸਬਕ ਸਿਖਾਉਣਾ ਪਵੇਗਾ। ਬਾਰ-ਬਾਰ ਇਹ ਸੋਚ ਕੇ ਆਪਣੇ ਭਾਣਜੇ ਦੀ ਜਾਨ ਲੈਣ ਲਈ ਤਿਆਰ ਹੋਣ ਲਗਾ।

ਇਸ ਵੇਲੇ ਤਕ ਗਰਾਹਮ ਸਾਹਬ ਦੀ ਸੂਚਨਾ ਦੇ ਅਧਾਰ ਤੇ ਰੈਜਿਡੈਂਟ ਨੇ ਮੰਗਲੂਰ ਦੇ ਕਲੈਕਟਰ ਨੂੰ ਚਿੱਠੀ ਲਿਖੀ ਅਤੇ ਆਪਣੇ ਵਲੋਂ ਰਾਜਾ ਨਾਲ ਗੱਲਬਾਤ ਕਰਨ ਲਈ ਤਲਚੇਰੀ ਦੇ ਫਾਰਸੀ ਵਪਾਰੀ ਦਾਰਾ ਸੇਠ ਅਤੇ ਮਲਬਾਰ ਕਲੈਕਟਰ ਦੇ ਰਿਸ਼ਤੇਦਾਰ ਕੁਲਪਤੀ ਕਰੁਣਾਕਰ ਮੈਨਨ ਨੂੰ ਮਡਕੇਰੀ ਭੇਜਿਆ। ਵੀਰਰਾਜ ਉਨ੍ਹਾਂ ਨੂੰ ਮਿਲਣ ਲਈ ਤਿਆਰ ਨਾ ਹੋਇਆ। ਬਸਵ ਨੇ ਬਹੁਤ ਕੁਝ ਸਮਝਾਉਣ ਪਿੱਛੋਂ ਉਹ ਉਨ੍ਹਾਂ ਨੂੰ ਮਿਲਣ ਲਈ ਤਿਆਰ ਹੋਇਆ। ਉਨ੍ਹਾਂ ਨੂੰ ਮਿਲਣ ਤੇ ਉਨ੍ਹਾਂ ਨੂੰ ਬੋਲਣ ਦਾ ਮੌਕਾ ਨਾ ਦੇ ਕੇ ਬੋਲਿਆ, ''ਸਾਡੇ ਦੇਸ਼ ਦੇ ਹੋਣ ਤੇ ਵੀ ਤੁਸੀਂ ਅੰਗਰੇਜ਼ਾਂ ਦੇ ਟੁਕੜੇ ਖਾ ਕੇ ਕੁੱਤੇ ਬਰਾਬਰ ਹੋ ਗਏ ਹੋ। ਕੋਡਗ ਦੇ ਰਾਜਾ ਨਾਲ ਗੱਲ ਕਰਨ ਲਈ ਤੁਸੀਂ ਕਿਹੜੇ ਵੱਡੇ ਆਦਮੀ ਹੋ? ਅਜਿਹੇ ਵੱਡੇ ਕੰਮ ਕਰਨ ਦੀ ਯੋਗਤਾ ਸਾਡੇ ਵਿਚ ਨਹੀਂ ਹੈ। ਇਹ ਆਪਣੇ ਮਾਲਕਾਂ ਨੂੰ ਕਹਿ ਕੇ, ਆਪਣੇ ਘਰ ਰਹਿਣਾ ਛਡ ਕੇ ਏਥੇ ਆਉਣ ਦੀ ਤੁਹਾਡੀ ਹਿੰਮਤ ਕਿਵੇਂ ਹੋਈ? ਜੇ ਗੱਲ ਹੀ ਕਰਨੀ ਸੀ ਤਾਂ ਤੁਹਾਡੇ ਰੈਜਿਡੈਂਟ ਤੁਹਾਡੇ ਗਰਾਹਮ ਸਾਹਬ ਜਾਂ ਕਲੈਕਟਰ ਨੂੰ ਆਉਣਾ ਚਾਹੀਦਾ ਸੀ। ਤੁਹਾਨੂੰ ਭੇਜ ਕੇ ਅਗਿਆਨਤਾ ਵਿਖਾਈ ਹੈ। ਸਾਡਾ ਅਪਮਾਨ ਕੀਤਾ। ਇਸ ਲਈ ਤੁਹਾਨੂੰ ਸਜ਼ਾ ਦੇਣੀ ਪਵੇਗੀ। ਇਸੇ ਵਕਤ ਤੋਂ ਤੁਸੀਂ ਆਪਣੇ ਆਪ ਨੂੰ ਸਾਡੇ ਬੰਦੀ ਸਮਝੋ।''

ਦਾਰਾ ਸੇਠ ਨੇ ਕਿਹਾ, ''ਅਸੀਂ ਲੋਕ ਅੰਗਰੇਜ਼ਾਂ ਦਾ ਸੁਆਰਥ ਸਿੱਧ ਕਰਨ ਲਈ ਤੁਹਾਡੀ ਸੇਵਾ ਵਿਚ ਨਹੀਂ ਆਏ ਹਾਂ। ਸਗੋਂ ਤੁਸੀਂ ਕੋਡਗ ਦੇ ਰਾਜਾ ਬਣੇ ਰਹੋ

ਇਸ ਉਮੀਦ ਨਾਲ ਇਸ ਜ਼ਿੰਮੇਵਾਰੀ ਦਾ ਭਾਰ ਸੰਭਾਲ ਕੇ ਆਏ ਹਾਂ । ਅੰਗਰੇਜ਼ ਅਤਿਅੰਤ ਸ਼ਕਤੀਸ਼ਾਲੀ ਹਨ । ਹੈਦਰ ਤੋਂ ਵਧ ਕੇ ਸੈਨਾਪਤੀ ਤਾਂ ਕੋਈ ਨਹੀਂ ਹੋਇਆ ਪਰ ਉਸ ਨੂੰ ਉਨ੍ਹਾਂ ਨੇ ਹਰਾ ਦਿਤਾ । ਟੀਪੂ ਤੋਂ ਵਧ ਕੇ ਸਾਹਸੀ ਤਾਂ ਕੋਈ ਨਹੀਂ ਪਰ ਉਹ ਵੀ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਿਆ । ਉਨ੍ਹਾਂ ਦਾ ਮੁਕਾਬਲਾ ਕਰਕੇ ਅਸੀਂ ਇਕ ਤੋਂ ਬਾਅਦ ਇਕ ਰਾਜ ਹਾਰਦੇ ਚਲੇ ਜਾ ਰਹੇ ਹਾਂ । ਸਾਡੀ ਜਨਤਾ ਅੰਗਰੇਜ਼ਾਂ ਦੀ ਪਰਜਾ ਬਣ ਗਈ ਹੈ । ਤੁਸੀਂ ਸ਼ਕਤੀ ਸੰਪਨ ਹੋ, ਤੁਹਾਡੀ ਪਰਜਾ ਤੁਹਾਡੇ ਨਾਲ ਲੜ ਵੀ ਸਕਦੀ ਹੈ । ਪਰ ਇਹ ਗੱਲ ਬਹੁਤ ਦਿਨ ਨਹੀਂ ਚਲ ਸਕਦੀ । ਦੋ ਚਾਰ ਸਾਲ ਵਿਚ ਅੰਗਰੇਜ਼ਾਂ ਦੀ ਫ਼ੌਜ ਇਸ ਪ੍ਰਦੇਸ਼ ਨੂੰ ਇਸ ਕੋਣੇ ਤੋਂ ਉਸ ਕੋਣੇ ਤਕ ਪੈਰਾਂ ਹੇਠ ਕੁਚਲ ਦੇਵੇਗੀ । ਹੈਦਰ ਦੀ ਫ਼ੌਜ ਨੇ ਵੀ ਏਵੇਂ ਹੀ ਇਕ ਦਿਨ ਇਸ ਪ੍ਰਦੇਸ਼ ਨੂੰ ਇਸੇ ਤਰ੍ਹਾਂ ਨਾਪਿਆ ਸੀ । ਜਨਤਾ ਨੇ ਅਸਹਿ ਕਸ਼ਟ ਸਹਾਰਿਆ । ਤੁਹਾਡੇ ਦਾਦਾ ਨੂੰ ਰਾਜ ਤੋਂ ਹੱਥ ਧੋ ਕੇ ਕੈਦ ਕੱਟਣੀ ਪਈ, ਹੋ ਸਕਦਾ ਹੈ ਤੁਸੀਂ ਅੰਗਰੇਜ਼ਾਂ ਤੋਂ ਹਾਰੋ ਨਾ ਪਰ ਹਮੇਸ਼ਾਂ ਉਨ੍ਹਾਂ ਤੋਂ ਬਚਣ ਲਈ ਚੌਕੰਨੇ ਰਹਿਣਾ ਪਵੇਗਾ । ਸਾਡੇ ਏਥੇ ਅਜਿਹੇ ਵਿਰੋਧ ਨੂੰ ਸ਼ਕਤੀ ਪ੍ਰਧਾਨ ਵਿਰੋਧ ਕਹਿੰਦੇ ਹਨ । ਤੁਹਾਨੂੰ ਅਜਿਹਾ ਵਿਰੋਧ ਨਹੀਂ ਰਖਣਾ ਚਾਹੀਦਾ । ਸਾਡੀ ਤੁਹਾਡੇ ਕੋਲ ਏਹੋ ਬੇਨਤੀ ਹੈ । ਸਾਡੀ ਇੱਛਾ ਹੈ ਕਿ ਤੁਹਾਡੀ ਗੱਦੀ ਸਥਿਰ ਰਹੇ ।"

ਵੀਰਰਾਜ : "ਇਹ ਕੀ ਸਾਡੇ ਪੱਖ ਦੀ ਗੱਲ ਹੈ ? ਦੁਸ਼ਮਨ ਦੀ ਵਡਿਆਈ ਕਰਕੇ ਸਾਨੂੰ ਛੋਟਾ ਦਸ ਕੇ ਤੁਸੀਂ ਸਾਡੇ ਹੀ ਬਣੇ ਰਹੋਗੇ ? ਤੁਸੀਂ ਤਾਂ ਟੁਕੜੇ ਖਿਲਾਉਣ ਵਾਲਿਆਂ ਦੇ ਹੱਥ ਚੱਟਦੇ ਹੋ ਅਤੇ ਸਾਨੂੰ ਭੌਂਕਦੇ ਹੋ । ਤੁਹਾਡੇ ਖਸਮਾਂ ਦੀ ਫ਼ੌਜ ਕੋਡਗ ਵਿਚ ਪੈਰ ਰਖੇਗੀ ਇਹ ਸੁਪਨਾ ਤੁਸੀਂ ਕਦੋਂ ਵੇਖਿਆ ? ਕੋਡਗ ਬੈਂਗਲੂਰ ਨਹੀਂ ਹੈ, ਮੰਗਲੂਰ ਵੀ ਨਹੀਂ, ਜਿਸਦਾ ਦਿਲ ਕੀਤਾ ਮੂੰਹ ਚੁਕ ਕੇ ਆ ਗਿਆ । ਆਉਣ ਦਿਓ ਤੁਹਾਡੇ ਖਸਮਾਂ ਨੂੰ ਵੇਖ ਲਵਾਂਗੇ । ਪਹਿਲਾਂ ਤੁਹਾਨੂੰ ਤਾਂ ਛੁਡਾ ਕੇ ਲੈ ਜਾਣ । ਕਹਾ ਭੇਜੋ ਆਪਣੇ ਮਾਲਕਾਂ ਨੂੰ ।"

ਕਰੁਣਾਕਰ ਮੈਨਨ ਨੇ ਰਾਜਾ ਨੂੰ ਸ਼ਾਂਤ ਕਰਨ ਦੇ ਢੰਗ ਨਾਲ ਗੱਲ ਕੀਤੀ, "ਸੇਠ ਜੀ ਅੰਗਰੇਜ਼ਾਂ ਦੀ ਵਡਿਆਈ ਕਰਕੇ ਤੁਹਾਨੂੰ ਨੀਵਾਂ ਵਿਖਾਉਣ ਵਾਲਿਆਂ ਵਿਚੋਂ ਨਹੀਂ ਹੋ । ਅਸਲ ਵਿਚ ਉਨ੍ਹਾਂ ਨੂੰ ਅਤੇ ਮੈਨੂੰ ਗੱਲ ਕੁਝ ਇਸ ਤਰ੍ਹਾਂ ਦਿਖਾਈ ਦੇਂਦੀ ਹੈ । ਤੁਹਾਡੇ ਅੰਗਰੇਜ਼ਾਂ ਦੇ ਮਿੱਤਰ ਬਣੇ ਰਹਿਣ ਵਿਚ ਹੀ ਸਭ ਤਰ੍ਹਾਂ ਦੀ ਭਲਾਈ ਹੈ । ਕੋਡਗ ਵਿਚ ਪੈਰ ਰਖਣਾ ਸੌਖਾ ਨਹੀਂ, ਅਸੀਂ ਦਸ ਸਾਲ ਤਕ ਵੀ ਮੁਕਾਬਲਾ ਕਰ ਸਕਦੇ ਹਾਂ । ਇਹ ਗੱਲ ਠੀਕ ਹੋਣ ਤੇ ਵੀ ਬੇਲੋੜੀ ਲੜਾਈ ਕਿਉਂ ? ਅਤੇ ਅੰਗਰੇਜ਼ ਵੀ ਕੀ ਹਨ ? ਤੁਹਾਡੀ ਭੈਣ ਦੇ ਬੱਚੇ ਉਸਦੀ ਮਾਂ ਕੋਲ ਭੇਜਣ ਲਈ ਤਾਂ ਕਹਿ ਰਹੇ ਹਨ ? ਤੁਹਾਡੇ ਕਹਿਣ ਦੀ ਗੱਲ ਹੈ । ਇਹ ਤਾਂ ਤੁਸੀਂ ਵੀ ਜਾਣਦੇ ਹੋ । ਤੁਹਾਡੀ ਭੈਣ ਅਤੇ ਭੈਣੋਈ ਡਰਦੇ ਮਾਰੇ ਅੰਗਰੇਜ਼ਾਂ ਕੋਲ ਚਲੇ ਗਏ ਹਨ । ਬੱਚੇ ਨੂੰ ਭੇਜ ਕੇ ਜੇ ਇਹ ਕਹੋ ਕਿ ਡਰੋ ਨਹੀਂ ਵਾਪਸ ਆ ਜਾਓ ਤਾਂ ਉਹ ਸਿਰ ਦੇ ਭਾਰ ਆਉਣਗੇ । ਬੱਚੇ ਨੂੰ ਭੇਜ ਦੇਣਾ ਹੀ ਤੁਹਾਡੀ ਦਯਾ ਦਾ ਸਬੂਤ ਹੈ । ਬੱਚੇ ਦੇ ਮਿਲ ਜਾਣ 'ਤੇ ਭੈਣ ਅਤੇ ਭੈਣੋਈ ਸੋਚਣਗੇ ਕਿ ਰਾਜਾ ਸਾਡੇ ਨਾਲ ਗੁਸੇ ਨਹੀਂ । ਉਹ

ਸਾਨੂੰ ਆਪਣੀ ਸ਼ਰਨ ਵਿਚ ਲੈ ਕੇ ਸਾਡੀ ਰਖਿਆ ਕਰਨਗੇ । ਜਦੋਂ ਇਹ ਲੋਕ ਵਾਪਸ ਆਉਣਗੇ ਤਾਂ ਅੰਗਰੇਜ਼ਾਂ ਨਾਲ ਵੈਰ ਵੀ ਖਤਮ ਹੋ ਜਾਵੇਗਾ ।"

ਇਹ ਸਾਰੀਆਂ ਗੱਲਾਂ ਰਾਜਾ ਨੇ ਸੁਣੀਆਂ ਜਾਂ ਨਹੀਂ ਕਿਹਾ ਨਹੀਂ ਜਾ ਸਕਦਾ, ਪਰ ਸਾਰੀਆਂ ਗੱਲਾਂ ਖਤਮ ਹੋ ਜਾਣ ਪਿੱਛੋਂ ਵੀ ਕੁਝ ਦੇਰ ਚੁਪ ਰਿਹਾ । ਫੇਰ ਉਨ੍ਹਾਂ ਵਲ ਘੁੰਮਕੇ ਬੋਲਿਆ, "ਤੁਹਾਡੀ ਇਹ ਹਿੰਮਤ ਕਿ ਤੁਸੀਂ ਕੋਡਗ ਦੇ ਰਾਜਾ ਨਾਲ ਬਰਾਬਰੀ ਨਾਲ ਗੱਲ ਕਰੋ । ਏਨਾਂ ਹੰਕਾਰ । ਦੂਜਿਆਂ ਦੇ ਟੁਕੜੇ ਖਾਣ ਤੇ ਤੁਹਾਨੂੰ ਚਰਬੀ ਚੜ੍ਹ ਗਈ ਹੈ । ਇਸ ਲਈ ਤੁਹਾਡੀ ਗਰਦਨ ਲਾਹ ਦੇਣੀ ਚਾਹੀਦੀ ਹੈ । ਸਿਰ ਤਾਂ ਨਹੀਂ ਲਹਾਉਂਦੇ ਪਰ ਤੁਹਾਨੂੰ ਬੰਦੀ ਜ਼ਰੂਰ ਬਣਾ ਲਵਾਂਗੇ । ਤੁਹਾਡੇ ਮਾਲਕ ਆਪਣੀ ਗਲਤੀ ਨੂੰ ਮੰਨਣ ਤਾਂ ਛੱਡਾਂਗੇ । ਅਜੇ ਉਹ ਸਥਿਤੀ ਨਹੀਂ ਆਈ ਕਿ ਤੁਸੀਂ ਆਪਣੇ ਆਪ ਨੂੰ ਕੋਡਗ ਦੇ ਰਾਜਾ ਦੇ ਬਰਾਬਰ ਸਮਝੋ ।"

ਬਸਵ ਨੇ ਇਨ੍ਹਾਂ ਦੋਹਾਂ ਨੂੰ, "ਬਸ ਗੱਲ ਕਾਫੀ ਹੋ ਗਈ ਤੁਸੀਂ ਬਾਹਰ ਆ ਜਾਓ," ਕਹਿ ਕੇ ਇਸ਼ਾਰਾ ਕੀਤਾ । ਇਹ ਦੋਵੇਂ ਉਸਦੇ ਨਾਲ ਬਾਹਰ ਆ ਗਏ । ਬਸਵ ਉਨ੍ਹਾਂ ਨੂੰ ਬੋਲਿਆ, "ਮਹਾਰਾਜ ਨੂੰ ਅੰਗਰੇਜ਼ਾਂ ਨਾਲ ਚਿੜ ਹੋ ਗਈ ਹੈ, ਉਨ੍ਹਾਂ ਨੂੰ ਇਸ ਗੱਲ ਦਾ ਗੁੱਸਾ ਹੈ ਕਿ ਅੰਗਰੇਜ਼ ਆਪਣੇ ਮਿੱਤਰ ਦੱਸ ਕੇ ਦੁਸ਼ਮਣੀ ਵਾਲਾ ਵਰਤਾਵ ਕਰ ਰਹੇ ਹਨ । ਤੁਹਾਡੇ ਉਤੇ ਉਨ੍ਹਾਂ ਨੂੰ ਕੋਈ ਗੁੱਸਾ ਨਹੀਂ ਹੈ । ਉਨ੍ਹਾਂ ਦੀ ਭੈਣ ਅਤੇ ਭੈਣੋਈ ਏਥੇ ਆ ਜਾਣ ਤਾਂ ਕੋਈ ਝਗੜਾ ਹੀ ਨਹੀਂ । ਉਨ੍ਹਾਂ ਨੂੰ ਏਥੇ ਭੇਜਣ ਲਈ ਤੁਸੀਂ ਆਪਣੇ ਮਾਲਕਾਂ ਨੂੰ ਇਕ ਚਿੱਠੀ ਲਿਖ ਦਿਓ । ਉਹ ਮੈਂ ਉਨ੍ਹਾਂ ਕੋਲ ਭਿਜਵਾ ਦੇਂਦਾ ਹਾਂ ।"

ਪ੍ਰਤੀਨਿਧੀਆਂ ਨੂੰ ਮਨ ਵਿਚ ਇਹ ਗੱਲ ਚੰਗੀ ਤਰ੍ਹਾਂ ਪਤਾ ਸੀ ਕਿ ਰਾਜਾ ਦੀ ਭੈਣ ਅਤੇ ਚੇਨਬਸਵੱਯਾ ਦਾ ਵਾਪਸ ਆਉਣਾ ਏਨਾ ਸੌਖਾ ਨਹੀਂ । ਜੇ ਰਾਜਾ ਇਹ ਕਹੇ ਕਿ ਜਦੋਂ ਤੀਕ ਉਹ ਨਹੀਂ ਆਉਂਦੇ ਤੁਸੀਂ ਨਹੀਂ ਜਾ ਸਕਦੇ ਤਾਂ ਇਨ੍ਹਾਂ ਦੀ ਹਾਲਤ ਕਿੰਨੀ ਖਰਾਬ ਹੋਵੇਗੀ ਇਹ ਵੀ ਇਨ੍ਹਾਂ ਨੂੰ ਪਤਾ ਸੀ । ਵੀਰਰਾਜ ਜ਼ਿੱਦੀ ਅਤੇ ਬਹੁਤ ਹੰਕਾਰੀ ਵਿਅਕਤੀ ਹੈ । ਅੰਗਰੇਜ਼ਾਂ ਤੇ ਗੁੱਸਾ ਲਾਹੁਣ ਲਈ ਉਨ੍ਹਾਂ ਦਾ ਸਿਰ ਕਟਵਾਉਣਾ ਚਾਹੇ ਤਾਂ ਕਟਵਾ ਸਕਦਾ ਹੈ । ਹੁਣ ਏਥੋਂ ਕਿਵੇਂ ਛੁਟ ਕੇ ਜਾਇਆ ਜਾ ਸਕਦਾ ਹੈ ? ਇਹ ਉਨ੍ਹਾਂ ਦੇ ਸੋਚਣ ਦੀ ਗੱਲ ਹੈ ।

ਇਕ ਪਲ ਪਿੱਛੋਂ ਮੈਨਨ ਨੇ ਬਸਵ ਤੋਂ ਪੁਛਿਆ "ਇਸ ਬਾਰੇ ਕੀ ਅਸੀਂ ਤੁਹਾਡੇ ਸਾਥੀ ਮੰਤਰੀਆਂ ਨਾਲ ਕੁਝ ਗੱਲ ਕਰ ਸਕਦੇ ਹਾਂ ?" ਬਸਵ, "ਇਸ ਵਿਚ ਕੋਈ ਰੁਕਾਵਟ ਨਹੀਂ । ਪਰ ਉਹ ਇਸ ਸੰਬੰਧ ਵਿਚ ਕੁਝ ਵੀ ਨਹੀਂ ਕਰ ਸਕਦੇ । ਇਹ ਰਾਜਾ ਦੀ ਬਿਲਕੁਲ ਵਿਅਕਤੀਗਤ ਗੱਲ ਹੈ । ਉਨ੍ਹਾਂ ਦੀ ਭੈਣ ਅਤੇ ਭੈਣੋਈ ਦੀ ਗੱਲ ਵਿਚ ਦੂਜੇ ਕੀ ਕਰ ਸਕਦੇ ਹਨ ।"

ਸੇਠ ਅਤੇ ਮੈਨਨ ਨੇ ਆਪਸ ਵਿਚ ਸਲਾਹ ਕੀਤੀ ਅਤੇ ਮੈਠਨ ਬਸਵ ਨੂੰ ਬੋਲਿਆ, "ਚੰਗੀ ਗੱਲ ਹੈ । ਰਾਜਾ ਦੀ ਆਗਿਆ ਸੂਚਿਤ ਕਰਦੇ ਹੋਏ ਅਸੀਂ ਆਪਣੇ ਮਾਲਕਾਂ ਨੂੰ ਚਿੱਠੀ ਲਿਖ ਦੇਂਦੇ ਹਾਂ । ਉਸ ਚਿੱਠੀ ਨੂੰ ਬੈਂਗਲੂਰ ਭੇਜਣ ਦਾ ਪ੍ਰਬੰਧ ਕਰ ਦਿਓ । ਜੁਆਬ ਆਉਣ ਤਕ ਅਸੀਂ ਏਥੇ ਹੀ ਰਹਾਂਗੇ ।"

ਬਸਵ ਬੋਲਿਆ, "ਤੁਹਾਨੂੰ ਆਪਣੀ ਲਿਖੀ ਚਿੱਠੀ ਰਾਜਾ ਨੂੰ ਵਿਖਾਉਣੀ ਹੋਵੇਗੀ।" ਮੈਨਨ ਬੋਲਿਆ, "ਜ਼ਰੂਰ।"

125

ਇਸ ਦੌਰਾਨ ਦੇਸ਼ ਦੇ ਲੋਕਾਂ ਦਾ ਮਨ ਰਾਜਾ ਦੇ ਬਾਰੇ ਵਿਚ ਬਹੁਤ ਖਰਾਬ ਹੋ ਗਿਆ ਸੀ। ਅਜਿਹੀ ਗੱਲ ਨਹੀਂ ਸੀ ਕਿ ਦੇਵੰਮਾਜੀ ਅਤੇ ਚੇਨਬਸਵੱਯਾ ਨੂੰ ਜਨਤਾ ਬਹੁਤ ਪਿਆਰ ਕਰਦੀ ਸੀ, ਪਰ ਜਨਤਾ ਨੂੰ ਪਤਾ ਸੀ ਕਿ ਰਾਜਾ ਦਾ ਦੇਵੰਮਾਜੀ ਨਾਲ ਵਰਤਾਓ ਚੰਗਾ ਨਹੀਂ ਹੈ। ਤਿਉਹਾਰ ਦੇ ਮੌਕੇ ਤੇ ਖੇਡੇ ਗਏ ਨਾਟਕਾਂ ਵਿਚ ਰਾਜਾ ਦਾ ਜਿਹੜਾ ਮਜ਼ਾਕ ਉਡਿਆ ਉਸ ਨਾਲ ਕੁਝ ਲੋਕ ਸੰਤੁਸ਼ਟ ਸਨ ਅਤੇ ਕੁਝ ਲੋਕਾਂ ਨੂੰ ਇਹ ਗੱਲ ਪਸੰਦ ਨਾ ਆਈ। ਪਰ ਚੇਨਬਸਵੱਯਾ ਅਤੇ ਦੇਵੰਮਾਜੀ ਦੇ ਮਹੱਲ ਤੇ ਪਹਿਰਾ ਲਾ ਕੇ ਉਨ੍ਹਾਂ ਨੂੰ ਨਜ਼ਰਬੰਦੀਆਂ ਦੇ ਤੌਰ ਤੇ ਰਖਣਾ ਕਿਸੇ ਨੂੰ ਪਸੰਦ ਨਾ ਆਇਆ। ਇਸਦੇ ਇਸ ਅਨਿਆਂ ਦੇ ਕਾਰਨ ਹੀ ਦੇਵੰਮਾਜੀ ਅਤੇ ਚੇਨਬਸਵੱਯਾ ਨੂੰ ਚੋਰੀ ਭਜਣਾ ਪਿਆ। ਉਨ੍ਹਾਂ ਵਲੋਂ ਦੇਸ਼ ਛਡ ਕੇ ਚਲੇ ਜਾਣਾ ਠੀਕ ਸੀ। ਉਨ੍ਹਾਂ ਦੀ ਬਦਕਿਸਮਤੀ ਨੂੰ ਬੱਚਾ ਰਸਤੇ ਵਿਚ ਡਿਗ ਕੇ ਇਸ ਮਾਮੇ ਦੇ ਹੱਥ ਆ ਗਿਆ। ਉਸ ਨੂੰ ਭੈਣ ਕੋਲ ਨਾ ਭੇਜ ਕੇ ਇਸ ਨੇ ਉਸਨੂੰ ਬੰਦੀ ਦੇ ਰੂਪ ਵਿਚ ਰਖ ਲਿਆ। ਇਹ ਰਾਜਾ ਕਦੇ ਵੀ ਠੀਕ ਰਸਤੇ ਉਤੇ ਨਹੀਂ ਚੱਲਿਆ ਪਰ ਇਹ ਤਾਂ ਇਸ ਨੇ ਪਹਿਲਾਂ ਤੋਂ ਵਧ ਅਨਿਆਂ ਕਰ ਸੁਟਿਆ। ਇਹ ਕੀ ਇਸ ਦਾ ਕਸਾਈ ਪੁਣਾ ? ਆਪਣੇ ਅੰਨਦਾਤਾ ਮਾਲਕ ਅਤੇ ਮਾਲਕਨ ਦੇ ਪ੍ਰਤੀ ਵਫਾਦਾਰ ਰਹਿਣ ਵਾਲੇ ਚੋਮਾ ਨੂੰ ਇਸ ਨੇ ਸੂਲੀ ਤੇ ਚੜਾ ਦਿਤਾ। ਉਹ ਸੂਲੀ ਚੜਾਉਣਾ ਵੀ ਇਹੋ ਜਿਹਾ ਸੀ ? ਸੂਲੀ ਲਿਆ ਕੇ ਗੱਡਣ ਤਕ ਵੀ ਆਪਣੇ ਆਪ ਨੂੰ ਰੋਕ ਨਹੀਂ ਸਕਿਆ। ਉਥੇ ਹੀ ਇਕ ਦਰਖਤ ਕਟਵਾ ਕੇ ਨੋਕਦਾਰ ਕਟਵਾ ਕੇ ਉਸਦੀ ਜਾਨ ਲੈ ਲਈ। ਤਿੰਨ ਦਿਨ ਤਕ ਉਸੇ ਸੂਲੀ ਉਤੇ ਉਸਦੀ ਲਾਸ਼ ਸਾੜਨ ਦੀ ਆਗਿਆ ਦਿਤੀ। ਅਜਿਹੇ ਭਲੇ ਆਦਮੀ ਦਾ ਮਾਸ ਚੀਲਾਂ ਅਤੇ ਕਾਵਾਂ ਨੇ ਨੋਚ-ਨੋਚ ਕੇ ਆਪਣਾ ਪੇਟ ਭਰਿਆ। ਆਪਣੇ ਮਾਲਕ ਦੇ ਪ੍ਰਤੀ ਵਫਾਦਾਰ ਰਹਿਣਾ ਜੇ ਉਸਦਾ ਦੋਸ਼ ਸੀ, ਤਾਂ ਸੇਵਕ ਇਸ ਦੇ ਨਾਲ ਕਿਵੇਂ ਵਫਾਦਾਰ ਰਹਿ ਸਕਦੇ ਹਨ ? ਇਸ ਦਾ ਰਾਜ ਪ੍ਰਬੰਧ ਦਿਨ-ਪ੍ਰਤੀ-ਦਿਨ ਖਰਾਬ ਹੁੰਦਾ ਜਾ ਰਿਹਾ ਹੈ। ਇਸ ਨਾਲੋਂ ਤਾਂ ਇਹ ਕਿਸੇ ਤਰ੍ਹਾਂ ਖਤਮ ਹੀ ਹੋ ਜਾਵੇ ਤਾਂ ਚੰਗਾ ਹੈ।

ਜਨਤਾ ਵਿਚ ਅਜਿਹੀ ਭਾਵਨਾ ਕਿਵੇਂ ਜਨਮ ਲੈਂਦੀ ਹੈ ਅਤੇ ਕਿਵੇਂ ਫੈਲਦੀ ਹੈ, ਇਹ ਵਰਨਣ ਕਰਨਾ ਸੰਭਵ ਨਹੀਂ। ਇਸ ਪ੍ਰਸੰਗ ਵਿਚ ਚੋਮਾ ਦੀ ਪਤਨੀ ਅਤੇ ਉਸਦੀ ਭੈਣ ਜਨਤਾ ਵਿਚ ਅਸੰਤੋਸ਼ ਫੈਲਾਉਣ ਵਿਚ ਸਹਾਇਕ ਹੋਈਆਂ। ਚੋਮਾ ਦੇ ਸੂਲੀ ਤੇ ਚੜ੍ਹ ਜਾਣ ਦੀ ਗੱਲ ਸੁਣਦਿਆਂ ਹੀ ਉਹ ਉਸ ਥਾਂ ਦੌੜੀਆਂ ਗਈਆਂ ਉਸ ਲਈ ਉਹ ਛਾਤੀ ਪਿਟਣ ਅਤੇ ਬਿਲਕਣ ਲਗੀਆਂ। ਉਸ ਨੂੰ ਸੂਲੀ ਚੜ੍ਹਾਉਣ

ਵਾਲਿਆਂ ਦਾ ਕੁਛ ਨਾ ਰਹੇ ਸਤਿਆਨਾਸ਼ ਹੋ ਸਾਵੇ ਕਹਿ ਕੇ ਗਾਲਾਂ ਕੱਢਣ ਲੱਗੀਆਂ। ਉਥੇ ਪਹਿਰੇ ਤੇ ਖੜੇ ਹੋਏ ਸਿਪਾਹੀਆਂ ਨੇ ਕਿਹਾ, "ਏਥੇ ਨਾ ਆਓ, ਏਥੇ ਨਾ ਆਓ, ਏਥੋਂ ਹਟ ਜਾਓ। ਦੇਸ਼ ਛਡ ਕੇ ਚਲੀ ਜਾਓ। ਸੂਲੀ ਤੇ ਕਿਸ ਨੇ ਚੜ੍ਹਾਇਆ ਹੈ। ਮਹਾਰਾਜ ਨੇ ਹੀ ਤਾਂ। ਉਨ੍ਹਾਂ ਦਾ ਸਤਿਆਨਾਸ਼ ਹੋਣ ਦੀ ਗੱਲ ਕਹਿੰਦੀ ਹੋ। ਸਿਰ ਲਹਾ ਲੈਣਗੇ। "ਉਹ ਬੋਲੀਆਂ," "ਏਨਾਂ ਬਹਾਦਰ ਭਰਾ ਅਤੇ ਪਤੀ ਚਲਾ ਗਿਆ, ਅਸੀਂ ਚਲੀਆਂ ਜਾਵਾਂਗੀਆਂ ਤਾਂ ਕੀ ਹੋ ਜਾਵੇਗਾ। ਬੁਲਾ ਲਿਆਓ ਆਪਣੇ ਪ੍ਰੇਤ ਮਾਲਕ ਨੂੰ ਸਾਡੀ ਗਰਦਨ ਲਾਹ ਕੇ ਸਾਡਾ ਵੀ ਖ਼ੂਨ ਪੀ ਲਵੇ ਉਹ ਤਿੰਨ ਦਿਨ ਤਕ ਉਥੇ ਪਈਆਂ ਰਹੀਆਂ ਅਤੇ ਲਾਸ਼ ਨੂੰ ਚੀਲਾਂ ਅਤੇ ਕਾਵਾਂ ਤੋਂ ਬਚਾਉਣ ਦੀ ਕੋਸ਼ਿਸ਼ ਕਰਦੀਆਂ ਰਹੀਆਂ ਅਤੇ ਰਹਿੰਦੀ ਖੂੰਹਦੀ ਲਾਸ਼ ਨੂੰ ਲੈ ਕੇ ਦਫਨਾਇਆ।[1] ਸੰਸਕਾਰ ਖਤਮ ਕਰਨ ਪਿੱਛੋਂ ਉਹ ਦੋਨੋਂ ਮਹੱਲ ਦੇ ਸਾਹਮਣੇ ਆ ਕੇ, "ਤੁਹਾਡਾ ਬੇੜਾ ਗਰਕ ਹੋਵੇ, ਮੇਰੇ ਪਤੀ ਨੂੰ ਖਾ ਲਿਆ, ਮੇਰੇ ਭਰਾ ਨੂੰ ਖਾ ਲਿਆ, ਮਾਂ ਕਰਿੰਗਾਲੀ ਤੈਨੂੰ ਵੀ ਇਸੇ ਤਰ੍ਹਾਂ ਸੂਲੀ ਤੇ ਚੜਾਵੇ, ਭੂਤੱਪਾ ਤੇਰਾ ਵੰਸ਼ ਨਾਸ ਕਰੇ ਦੇਵੇ। ਧਰਤੀ ਉਤੇ ਤੇਰਾ ਨਾਮ ਨਾ ਰਹੇ, ਸਤਿਆਨਾਸੀ" ਕਹਿ ਕੇ ਰਾਜਾ ਨੂੰ ਨਿਡਰ ਹੋ ਕੇ ਗਾਲਾਂ ਕੱਢੀਆਂ। ਪਹਿਲਾਂ ਰਾਜਾ ਇਹ ਸਮਝ ਨਾ ਸਕਿਆ। ਜਦੋਂ ਉਸ ਦੀ ਸਮਝ ਵਿਚ ਆਇਆ ਤਾਂ ਆਗਿਆ ਦਿਤੀ, "ਇਨ੍ਹਾਂ ਰੰਡੀਆਂ ਨੂੰ ਵੀ ਸੂਲੀ ਤੇ ਚੜਾ ਦਿਓ।" ਨੌਕਰਾਂ ਨੇ ਜਾ ਕੇ ਦੋ ਦੋ ਥੱਪੜ ਮਾਰ ਕੇ ਭਜਾ ਦਿਤਾ। ਉਹ ਜੀ ਭਰ ਕੇ ਰਾਜੇ ਨੂੰ ਗਾਲਾਂ ਦੇਂਦੀਆਂ, ਉਸਦੇ ਵੰਸ਼ ਨੂੰ ਸਰਾਪ ਦੇਂਦੀਆਂ ਹੋਈਆਂ, "ਮਾਂ ਕਰਿੰਗਾਲੀ ਇਸ ਦੀ ਦਸ਼ਾ ਕੁੱਤੇ ਤੋਂ ਵੀ ਭੈੜੀ ਕਰਨਾ" ਕਹਿੰਦੀਆਂ ਸਾਰੇ ਮਡਕੇਰੀ ਵਿਚ ਘੁੰਮਦੀਆਂ ਫਿਰੀਆਂ।

ਇਨ੍ਹਾਂ ਦੇ ਰਾਜਮਹੱਲ ਦੇ ਸਾਹਮਣੇ ਰੋਣ ਪਿਟਣ ਤੇ ਉਨ੍ਹਾਂ ਦਾ ਦੁਖ ਵੇਖ ਕੇ ਰਾਣੀ ਗੌਰੱਮਾਂ ਨੂੰ ਦੁਖ ਹੋਇਆ ਨਾਲ ਹੀ ਉਨ੍ਹਾਂ ਦੇ ਸਰਾਪਾਂ ਤੋਂ ਡਰ ਵੀ ਲਗਿਆ। ਉਸ ਨੂੰ ਲੱਗਾ ਕਿ ਰਾਜਾ ਵਲੋਂ ਚੋਮਾ ਨੂੰ ਮਰਵਾਉਣਾ ਉਚਿਤ ਨਹੀਂ ਸੀ। ਵਧ ਤੋਂ ਵਧ ਉਸ ਨੂੰ ਕੈਦ ਵਿਚ ਰਖਿਆ ਜਾ ਸਕਦਾ ਸੀ, ਮਾਰਿਆ ਜਾ ਸਕਦਾ ਸੀ। ਇਹ ਕੁਝ ਨਾ ਕਰਕੇ ਉਸੇ ਵੇਲੇ ਉਸ ਦੀ ਜਾਨ ਲੈਣੀ, ਆਪਣੇ ਆਪ ਕਸਾਈਆਂ ਵਾਂਗ ਸੂਲੀ ਤਿਆਰ ਕਰਵਾ ਕੇ ਅਤੇ ਚੋਮਾ ਨੂੰ ਉਥੇ ਹੀ ਸੂਲੀ ਤੇ ਚੜਾਉਣਾ ਇਹ ਸਭ ਗੱਲਾਂ, ਹੱਦ ਹੋ ਗਈ। ਰਾਜਾ ਵਲੋਂ ਅਜਿਹਾ ਕਰਨ 'ਤੇ ਇਹ ਔਰਤਾਂ ਬਿਨਾਂ ਸਰਾਪ ਦਿਤਿਆਂ ਅਤੇ ਬਿਨਾਂ ਕਲਪਿਆਂ ਰਹਿ ਸਕਦੀਆਂ ਹਨ? ਨਾ ਜਾਣੇ ਇਨ੍ਹਾਂ ਤੇ ਵੀ ਕੋਈ ਅਤਿਆਚਾਰ ਨਾ ਹੋ ਜਾਵੇ, ਇਹ ਸੋਚ ਕੇ ਰਾਣੀ ਥੋੜਾ ਡਰ ਗਈ। ਭਗਵਾਨ ਦੀ ਦਯਾ ਨਾਲ ਅਜਿਹਾ ਕੁਝ ਨਾ ਹੋਇਆ। ਉਹ ਰੋਂਦੀਆਂ ਪਿੱਟਦੀਆਂ ਉਥੋਂ ਚਲੀਆਂ ਗਈਆਂ। ਰਾਣੀ ਨੇ ਚੁਪ ਚਾਪ ਇਕ ਗੁਰਿਕਾਰ ਨੂੰ ਬੁਲਾ ਕੇ ਆਗਿਆ ਦਿਤੀ, "ਇਹ ਔਰਤਾਂ ਸਾਡੇ ਕਾਰਨ ਦੁਖ ਦਾ ਸ਼ਿਕਾਰ ਹੋਈਆਂ ਹਨ। ਉਨ੍ਹਾਂ ਨੂੰ

---

1. ਦੱਖਣ ਵਿਚ ਕੁਝ ਹਿੰਦੂ ਵੀ ਲਾਸ਼ ਨੂੰ ਦਫਨਾਉਂਦੇ ਹਨ?

ਪਤਾ ਨਾ ਲਗੇ ਕਿ ਸਾਡੀ ਆਗਿਆ ਹੈ। ਉਨ੍ਹਾਂ ਨੂੰ ਬੁਲਾ ਕੇ ਖਾਣਾ ਖੁਆਓ ਅਤੇ ਹੌਸਲਾ ਦੇ ਕੇ ਭੇਜੋ। "ਉਸ ਨੇ ਇਹ ਸੋਚਿਆ ਕਿ, "ਇਸ ਧਰਮਾਤਮਾ ਇਸਤਰੀ ਕਾਰਨ ਹੀ ਇਹ ਹੁਣ ਤਕ ਰੁਕਿਆ ਹੈ।" ਬਾਅਦ ਵਿਚ ਆਪਣੇ ਆਦਮੀਆਂ ਨੂੰ ਬੁਲਾ ਕੇ ਗੁਪਤ ਰੂਪ ਵਿਚ ਇਸ ਗੱਲ ਦਾ ਪ੍ਰਬੰਧ ਕਰਵਾਇਆ। ਸ਼ਾਮ ਨੂੰ ਆ ਕੇ ਉਸ ਨੇ ਰਾਣੀ ਨੂੰ ਇਹ ਸੂਚਨਾ ਦਿਤੀ ਕਿ ਉਹ ਔਰਤਾਂ ਸ਼ਹਿਰ ਛਡ ਕੇ ਚਲੀਆਂ ਗਈਆਂ ਹਨ। ਹੁਣ ਚਿੰਤਾ ਦੀ ਕੋਈ ਗੱਲ ਨਹੀਂ।

ਛੋਟੇ ਦੀਖਸ਼ਤ ਅਤੇ ਲਖਸ਼ਮੀ ਨਾਰਾਇਣ ਦੇ ਭਤੀਜੇ ਸੂਰੀ ਨੇ ਆਪਣੇ ਬੰਦਿਆਂ ਰਾਹੀਂ ਉਨ੍ਹਾਂ ਨੂੰ ਬੈਂਗਲੂਰ ਜਾ ਕੇ ਗੋਰੇ ਸਾਹਬਾਂ ਸਾਹਮਣੇ ਸ਼ਿਕਾਇਤ ਕਰਨੀ ਚਾਹੀਦੀ ਹੈ। ਉਨ੍ਹਾਂ ਔਰਤਾਂ ਨੂੰ ਇਹ ਗੱਲ ਜਚ ਗਈ ਅਤੇ ਉਹ ਅਰਕਲਗੂਡ ਪੁਜੀਆਂ। ਉਥੋਂ ਰਸਤਾ ਪੁਛਦੀਆਂ-ਪੁਛਾਂਦੀਆਂ ਬੈਂਗਲੂਰ ਪੁਜੀਆਂ। ਰੈਜ਼ਿਡੈਂਟ ਦੇ ਨਿਵਾਸ ਸਾਹਮਣੇ ਖੜੀਆਂ ਹੋ ਕੇ ਛਾਤੀ ਪਿੱਟਣ ਲੱਗੀਆਂ। ਸੇਵਕਾਂ ਵਲੋਂ ਪੁਛਣ ਤੇ ਉਨ੍ਹਾਂ ਨੇ ਆਪਣੇ ਬਾਰੇ ਦਸਿਆ।

ਚੇਨਬਸਵੱਯਾ ਨੇ ਆਪਣੀ ਕਹਾਣੀ ਦੱਸ ਕੇ ਸਹਾਇਤਾ ਮੰਗਣ ਸਮੇਂ ਚੋਮਾ ਦਾ ਕੀ ਹੋਇਆ ਇਹ ਖਾਸ ਤੌਰ ਤੇ ਨਹੀਂ ਦਸਿਆ। ਉਹ ਸਾਰੀ ਕਹਾਣੀ ਰੈਜ਼ਿਡੈਂਟ ਨੂੰ ਉਦੋਂ ਪਤਾ ਲਗੀ ਜਦੋਂ ਚੋਮਾ ਦੀ ਪਤਨੀ ਅਤੇ ਭੈਣ ਨੇ ਰੋ ਕੇ ਦਸਿਆ। ਉਨ੍ਹਾਂ ਦੀਆਂ ਸਾਰੀਆਂ ਗੱਲਾਂ ਸੁਣ ਕੇ ਰੈਜ਼ਿਡੈਂਟ ਸਿਰਫ ਰਾਜਾ ਤੇ ਹੀ ਨਹੀਂ ਚੇਨਬਸਵੱਯਾ ਤੇ ਵੀ ਬਹੁਤ ਵਿਗੜਿਆ। ਫੇਰ ਉਨ੍ਹਾਂ ਔਰਤਾਂ ਨੂੰ ਬੋਲਿਆ, "ਤੁਹਾਡੇ ਉਤੇ ਅਨਿਆਂ ਹੋਇਆ ਹੈ। ਅਸੀਂ ਤੁਹਾਡੇ ਮਹਾਰਾਜ ਤੋਂ ਇਸ ਸੰਬੰਧ ਵਿਚ ਪੁਛਗਿੱਛ ਕਰਾਂਗੇ। ਉਦੋਂ ਤੀਕ ਜੇ ਏਥੇ ਰਹਿਣਾ ਚਾਹੁੰਦੀ ਹੋ ਤਾਂ ਰਹੋ। ਅਸੀਂ ਤੁਹਾਡੀ ਦੇਖ ਭਾਲ ਕਰਨ ਦਾ ਪ੍ਰਬੰਧ ਕਰਾਂਗੇ।" ਅਤੇ ਉਨ੍ਹਾਂ ਦੀ ਦੇਖਭਾਲ ਕਰਨ ਦਾ ਪ੍ਰਬੰਧ ਕੀਤਾ। ਜਦੋਂ ਚੇਨਬਸਵੱਯਾ ਦੁਬਾਰਾ ਰੈਜ਼ਿਡੈਂਟ ਨੂੰ ਮਿਲਣ ਗਿਆ ਤਾਂ ਉਨ੍ਹਾਂ ਔਰਤਾਂ ਦੇ ਆਉਣ ਦੀ ਗੱਲ ਦਸ ਕੇ ਉਨ੍ਹਾਂ ਬਾਰੇ ਉਸ ਵਲੋਂ ਠੀਕ ਢੰਗ ਨਾਲ ਗੱਲ ਨਾ ਦਸਣ ਦਾ ਉਸ ਨੂੰ ਉਲਾਂਭਾ ਦਿਤਾ।

## 126

"ਅਸੀਂ ਬੱਚੇ ਨੂੰ ਨਹੀਂ ਭੇਜ ਰਹੇ ਹਾਂ ਅਤੇ ਨਾਲ ਹੀ ਤੁਹਾਡੇ ਵਲੋਂ ਭੇਜੇ ਗਏ ਪ੍ਰਤੀਨਿਧੀਆਂ ਨੂੰ ਅਸੀਂ ਰੋਕ ਲਿਆ ਹੈ। ਤੁਸੀਂ ਸਾਡੇ ਭੈਣ ਅਤੇ ਭੈਣੋਈ ਨੂੰ ਭੇਜ ਦਿਓ। ਉਨ੍ਹਾਂ ਦੇ ਏਥੇ ਪਹੁੰਚਦਿਆਂ ਹੀ ਅਸੀਂ ਤੁਹਾਡੇ ਆਦਮੀਆਂ ਨੂੰ ਵਾਪਸ ਕਰ ਦਿਆਂਗੇ।" ਇਸ ਮਤਲਬ ਦੀ ਵੀਰਰਾਜ ਵਲੋਂ ਭੇਜੀ ਗਈ ਚਿੱਠੀ ਜਦੋਂ ਬੈਂਗਲੂਰ ਪੁੱਜੀ ਤਾਂ ਰੈਜ਼ਿਡੈਂਟ ਕੇਸਮਾਈਜਰ, ਸੈਨਾਪਤੀ ਫਰੈਸਰ ਅਤੇ ਨਾਗਪੁਰ ਦੇ ਰੈਜ਼ਿਡੈਂਟ ਗਰਾਹਮ ਸਾਹਬ ਨੇ ਉਸ ਚਿੱਠੀ ਬਾਰੇ ਸਲਾਹ ਮਸ਼ਵਰਾ ਕੀਤਾ। ਪਹਿਲਾਂ ਉਨ੍ਹਾਂ ਨੇ ਸੋਚਿਆ ਕਿ ਗਰਾਹਮ ਨੂੰ ਮਡਕੇਰੀ ਜਾ ਕੇ ਬੱਚੇ ਅਤੇ ਪ੍ਰਤੀਨਿਧੀਆਂ ਨੂੰ ਛੁਡਾ

ਲਿਆਉਣਾ ਚਾਹੀਦਾ ਹੈ। ਗਰਾਹਮ ਮਡੀਕੇਰੀ ਜਾਣ ਲਈ ਤਿਆਰ ਸੀ। ਉਸ ਨੂੰ ਉਥੇ ਕਿਸੇ ਤਰ੍ਹਾਂ ਦਾ ਖਤਰਾ ਨਾ ਹੋਵੇ ਇਸ ਲਈ ਬਹੁਤ ਸਾਰੇ ਆਦਮੀਆਂ ਨੂੰ ਲੈ ਜਾਣ ਦੀ ਗੱਲ ਹੋਈ ਅਤੇ ਉਸਦੇ ਨਾਲ ਫਰੇਸਰ ਖੁਦ ਜਾਣ ਲਈ ਤਿਆਰ ਹੋਇਆ। ਪਰ ਇਹ ਗੱਲ ਕੇਸਮਾਈਜਰ ਨੂੰ ਜਚੀ ਨਹੀਂ।

ਉਸ ਨੇ ਪੁਛਿਆ, "ਜੇ ਵੀਰਰਾਜ ਢਾਰਾ ਸੇਠ ਅਤੇ ਮੈਨਨ ਦੀ ਤਰ੍ਹਾਂ ਗਰਾਹਮ ਨੂੰ ਰੋਕ ਲਵੇ ਤਾਂ ਕੀ ਕੀਤਾ ਜਾਵੇਗਾ। ਇਸ ਰਾਜਾ ਦਾ ਹੱਠ ਪਾਗਲਪਣ ਦੀ ਹੱਦ ਤਕ ਪੁਜ ਗਿਆ ਹੈ। ਇਹ ਅਸਲ ਵਿਚ ਸਾਡੇ ਨਾਲ ਝਗੜਾ ਕਰਕੇ ਕੀ ਰਹਿ ਸਕੇਗਾ। ਫੇਰ ਵੀ ਉਹ ਆਪਣੇ ਆਪ ਨੂੰ ਸ਼ਕਤੀਸ਼ਾਲੀ ਅਤੇ ਸਾਨੂੰ ਕਮਜ਼ੋਰ ਸਮਝਕੇ ਗੱਲ ਕਰ ਰਿਹਾ ਹੈ। ਗਰਾਹਮ ਨੂੰ ਕੈਦ ਕਰਕੇ ਉਹ ਜੇ ਸਾਡਾ ਅਪਮਾਨ ਕਰੇ ਤਾਂ ਸਾਨੂੰ ਕੋਡਗ 'ਤੇ ਹਮਲਾ ਕਰਨਾ ਹੀ ਪਵੇਗਾ। ਜੇ ਉਹ ਪਾਗਲ ਗਰਾਹਮ ਨੂੰ ਕਤਲ ਹੀ ਕਰ ਦੇਵੇ ਤਾਂ ਕੀ ਕੀਤਾ ਜਾਵੇ? ਇਸ ਸੰਦੇਹ ਨੂੰ ਵੀ ਛਡ ਦੇਣ ਲਈ ਮੈਂ ਤਿਆਰ ਨਹੀਂ।"

ਇਸ ਡਰ ਦੇ ਨਾਲ-ਨਾਲ ਉਸਦੇ ਮਨ ਵਿਚ ਇਕ ਹੋਰ ਵੀ ਗੱਲ ਸੀ ਜਿਹੜੀ ਉਸ ਨੇ ਵਿਸਤਾਰ ਨਾਲ ਨਹੀਂ ਦਸੀ। "ਮੰਨ ਲਿਆ ਗਰਾਹਮ ਜਾਵੇ ਅਤੇ ਰਾਜਾ ਉਸ ਦੀ ਗੱਲ ਮੰਨ ਲੈਂਦਾ ਹੈ ਤਾਂ ਝਗੜਾ ਖਤਮ ਹੋ ਜਾਵੇਗਾ। ਕਲ ਫੇਰ ਉਸਦੇ ਨਾਲ ਸੰਘਰਸ਼ ਹੀ ਹੈ। ਹਰ ਵਾਰ ਗਰਾਹਮ ਨੂੰ ਬੁਲਾ ਸਕਣਾ ਸੰਭਵ ਹੈ ਕੀ? ਪੁਰਾਣੀ ਦੋਸਤੀ ਕੁਝ ਵੀ ਰਹੀ ਹੋਵੇ ਪਰ ਹੁਣ ਰਾਜਾ ਬਿਲਕੁਲ ਗਲਤ ਰਸਤੇ 'ਤੇ ਚਲਿਆ ਹੈ। ਇਸ ਨੂੰ ਗੱਦੀਓਂ ਲਾਹੁਣ ਦਾ ਇਹੋ ਸਮਾਂ ਹੈ। ਇਸ ਨੂੰ ਕਿਉਂ ਗਵਾਇਆ ਜਾਵੇ? ਇਤਿਹਾਸ ਅੱਗੇ ਵਧੇ ਅਤੇ ਕੋਡਗ ਸਾਡਾ ਹੋ ਜਾਵੇ।"

ਇਸ ਸਲਾਹ—ਮਸ਼ਵਰੇ ਅਨੁਸਾਰ ਇਹ ਨਿਸ਼ਚਿਤ ਹੋਇਆ ਕਿ ਕੋਡਗ ਉਤੇ ਚੜ੍ਹਾਈ ਕਰਨ ਲਈ ਸਭ ਤਰ੍ਹਾਂ ਦੀਆਂ ਤਿਆਰੀਆਂ ਕਰ ਲੈਣੀਆ ਚਾਹੀਦੀਆਂ ਹਨ।

ਇਸ ਵੇਲੇ ਅੱਪਾਜੀ ਰੈਜ਼ਿਡੈਂਟ ਕੋਲ ਆਇਆ ਅਤੇ ਉਸ ਨੇ ਪਹਿਲਾਂ ਚੀਫ-ਕਮਿਸ਼ਨਰ ਨੂੰ ਜਿਹੜੀ ਬੇਨਤੀ ਕੀਤੀ ਸੀ ਉਹ ਦੁਹਰਾਈ। ਰੈਜ਼ਿਡੈਂਟ ਨੇ ਪੁਰਾਣੀਆਂ ਗੁਮਨਾਮ ਚਿੱਠੀਆਂ ਨੂੰ ਚੁਕ ਕੇ ਵੇਖਿਆ ਅਤੇ ਪੁਛਿਆ, "ਤੁਸੀਂ ਕੋਡਗ ਦਾ ਰਾਜਾ ਬਣਨਾ ਚਾਹੁੰਦੇ ਹੋ ਪਰ ਤੁਸੀਂ ਏਥੇ ਲਿਖਿਆ ਹੈ ਕਿ ਤੁਸੀਂ ਇਸ ਗੱਲ ਉਤੇ ਜ਼ੋਰ ਨਹੀਂ ਦਿਓਗੇ।" ਅੱਪਾਜੀ ਨੇ ਉਤਰ ਦਿਤਾ, "ਇਹ ਗੱਲ ਸੱਚ ਹੈ, ਅਸੀਂ ਵਚਨ ਦਿਤਾ ਹੈ ਕਿ ਅਸੀਂ ਗੱਦੀ ਉਤੇ ਨਹੀਂ ਬੈਠਾਂਗੇ। ਅਸੀਂ ਉਸ ਵਚਨ ਨੂੰ ਤੋੜ ਨਹੀਂ ਸਕਦੇ। ਹੁਣ ਦੇ ਰਾਜਾ ਨੂੰ ਜੇ ਗੱਦੀ ਤੋਂ ਹਟਾ ਦਿਓ ਤਾਂ ਸਾਡਾ ਪੁੱਤਰ ਵੀਰੱਪਾ ਰਾਜ ਦਾ ਅਧਿਕਾਰੀ ਹੋ ਸਕਦਾ ਹੈ। ਰਾਜ ਉਸ ਨੂੰ ਮਿਲਣਾ ਚਾਹੀਦਾ ਹੈ।"

"ਰਾਜਾ ਦੀ ਬੇਟੀ? ਤੁਹਾਡੇ ਪੁੱਤਰ ਨਾਲੋਂ ਵਧ ਅਧਿਕਾਰਨ ਨਹੀਂ ਕੀ?"

"ਰਾਜਾ ਦੀ ਬੇਟੀ ਕੀ, ਸਾਡੀ ਬੇਟੀ ਕੀ, ਜੇ ਉਹ ਬੈਠੇ ਤਾਂ ਵੀ ਠੀਕ ਹੈ।"

"ਲੋਕਾਂ ਦਾ ਕੀ ਵਿਚਾਰ ਹੈ?"

"ਇਹ ਪਤਾ ਕੀਤਾ ਜਾ ਸਕਦਾ ਹੈ।"

"ਤੁਸੀਂ ਸਾਡਾ ਸਾਥ ਦਿਓਗੇ ? ਜੇ ਇਸ ਝਗੜੇ ਵਿਚ ਤੁਸੀਂ ਆਪਣੀ ਸ਼ਕਤੀ ਅਨੁਸਾਰ ਸਹਾਇਤਾ ਕਰੋ ਤਾਂ ਤੁਹਾਡੀ ਬੇਨਤੀ ਨੂੰ ਜਿੰਨਾ ਹੋ ਸਕਿਆ ਪੂਰੀ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ।"

"ਠੀਕ ਗੱਲ ਹੈ ।"

"ਤੁਹਾਡੀਆਂ ਇਹ ਸਾਰੀਆਂ ਗੱਲਾਂ ਚੇਨਬਸਵੱਯਾ ਅਤੇ ਦੇਵੰਮਾਜੀ ਜੀ ਨੂੰ ਦੱਸੀਆਂ ਜਾ ਸਕਦੀਆਂ ਹਨ ?"

"ਦਸਣ ਵਿਚ ਕੋਈ ਹਰਜ ਨਹੀਂ ਪਰ ਫੇਰ ਵੀ ਚਾਰ ਦਿਨ ਰੁਕ ਜਾਣਾ ਚੰਗਾ ਹੀ ਰਹੇਗਾ ।"

"ਠੀਕ ਹੈ, ਇਹ ਫੈਸਲਾ ਹੋਣ ਤੋਂ ਬਾਅਦ ਅਸੀਂ ਕੀ ਕਰਨਾ ਹੈ ? ਅਸੀਂ ਤੁਹਾਨੂੰ ਦੱਸਾਂਗੇ । ਉਦੋਂ ਤਕ ਤੁਸੀਂ ਸਾਡੇ ਏਥੇ ਠਹਿਰੋ ।"

ਇਹ ਕਹਿ ਕੇ ਰੈਜੀਡੈਂਟ ਨੇ ਅੱਪਾਜੀ ਨੂੰ ਬੈਂਗਲੂਰ ਵਿਚ ਰੋਕ ਲਿਆ । ਉਹ ਬਚ ਕੇ ਦੌੜ ਨਾ ਸਕੇ ਇਸ ਦੇ ਲਈ ਪਹਿਰੇ ਦਾ ਵੀ ਪ੍ਰਬੰਧ ਕੀਤਾ ਗਿਆ । ਇਸ ਤਰ੍ਹਾਂ ਦੇਵੰਮਾਜੀ ਅਤੇ ਚੇਨਬਸਵੱਯਾ ਵੀ ਬਿਨਾਂ ਉਸਦੇ ਜਾਣਿਆਂ ਬੈਂਗਲੂਰ ਨਾ ਛਡ ਸਕਣ ਇਸ ਦੇ ਲਈ ਵੀ ਪਹਿਰੇ ਦਾ ਬੰਦੋਬਸਤ ਕੀਤਾ ।

ਉਸ ਨੇ ਮਦਰਾਸ ਦੇ ਗਵਰਨਰ ਨੂੰ ਇਕ ਚਿੱਠੀ ਵਿਚ ਲਿਖਿਆ, "ਕੋਡਗ ਉਤੇ ਪੰਦਰਾਂ ਦਿਨਾਂ ਦੇ ਅੰਦਰ ਚੜ੍ਹਾਈ ਦਾ ਪ੍ਰਬੰਧ ਕੀਤਾ ਹੈ । ਚਾਰੇ ਪਾਸਿਆਂ ਤੋਂ ਸਾਡੇ ਆਦਮੀ ਉਸ ਪ੍ਰਾਂਤ ਵਿਚ ਘੁਸਣਗੇ । ਮਲਾਬਾਰ ਅਤੇ ਮੰਗਲੂਰ ਦੇ ਕਲੈਕਟਰਾਂ ਨੂੰ ਚਿੱਠੀਆਂ ਭੇਜ ਦਿਤੀਆਂ ਹਨ । ਕਿਰਪਾ ਕਰਕੇ ਤੁਸੀਂ ਵੀ ਉਨ੍ਹਾਂ ਨੂੰ ਆਗਿਆ ਭੇਜ ਦਿਓ ।"

ਇਸ ਦੌਰਾਨ ਮੇਨਨ ਦੀ ਲਿਖੀ ਚਿੱਠੀ ਵੀ ਮਿਲੀ । ਇਸ ਤੋਂ ਹੋਰ ਵੀ ਸਪੱਸ਼ਟ ਹੋ ਗਿਆ ਕਿ ਕੋਡਗ ਤੇ ਚੜ੍ਹਾਈ ਕਰਨ ਤੋਂ ਬਿਨਾਂ ਹੋਰ ਕੋਈ ਰਸਤਾ ਨਹੀਂ ਹੈ ।

ਪੰਦਰਾਂ ਦਿਨ ਲੰਘ ਗਏ । ਮਦਰਾਸ ਅਤੇ ਮੰਗਲੂਰ ਤੋਂ ਜੁਆਬ ਆ ਗਏ । ਇਸੇ ਦੌਰਾਨ ਅੰਗਰੇਜ਼ਾਂ ਵਲੋਂ ਲੋੜੀਂਦੀ ਸੰਖਿਆ ਵਿਚ ਭੇਜੇ ਗਏ ਚੌਕੀਦਾਰਾਂ ਨੇ ਚਾਰੇ ਪਾਸੇ ਜਾ ਕੇ ਰਸਤੇ ਵਿਚ ਆਉਣ ਵਾਲੇ ਪਿੰਡਾਂ ਦੇ ਮੁਖੀਆਂ ਨੂੰ ਦਸਿਆ ਕਿ ਫ਼ੌਜ ਆ ਰਹੀ ਹੈ ਉਸ ਦੇ ਲਈ ਲੋੜੀਂਦੀਆਂ ਸਾਰੀਆਂ ਸਹੂਲਤਾਂ ਦੇਣੀਆਂ ਹੋਣਗੀਆਂ ।

ਇਸ ਦੌਰਾਨ ਮਦਰਾਸ ਦੇ ਦੌਰੇ ਤੇ ਆਏ ਗਵਰਨਰ ਬੈਂਟਿਕ ਨੇ ਵੀਰਰਾਜ ਨੂੰ ਨਸੀਹਤ ਅਤੇ ਚੇਤਾਵਨੀ ਭਰੀ ਇਕ ਚਿੱਠੀ ਭੇਜੀ । ਵੀਰਰਾਜ ਉਸ ਚਿੱਠੀ ਦੇ ਮਿਲਣ ਤੇ ਹੋਰ ਗੁੱਸੇ ਹੋਇਆ ਅਤੇ ਇਕ ਇਸ਼ਤਿਹਾਰ ਕਢਿਆ, "ਅੰਗਰੇਜ਼ ਬੇਧਰਮੇ ਹਨ, ਪਰਦੇਸੀ ਹਨ, ਇਨ੍ਹਾਂ ਨੂੰ ਸਾਡੇ ਭਾਰਤ ਵਿਚੋਂ ਭਜਾ ਦੇਣਾ ਚਾਹੀਦਾ ਹੈ, ਉਨ੍ਹਾਂ ਦੇ ਖਿਲਾਫ ਵਿਦਰੋਹ ਕਰੋ ।"

ਫੱਗਣ ਮਹੀਨੇ ਦੇ ਪਹਿਲੇ ਹਫਤੇ ਵਿਚ ਸੈਨਾਪਤੀ ਫਰੇਸਰ ਨੇ ਫ਼ੌਜ ਦੀਆਂ ਤਿੰਨ ਟੁਕੜੀਆਂ ਨੂੰ ਤਿੰਨ ਨਾਇਕਾਂ ਦੇ ਹੱਥ ਦੇ ਕੇ ਤਿੰਨ ਪਾਸਿਓਂ ਰਵਾਨਾ ਕੀਤਾ ਅਤੇ

ਆਪ ਉਪ-ਸੈਨਾਪਤੀ ਲਿੰਡਸੇ ਨਾਲ ਇਕ ਟੁਕੜੀ ਲੈ ਕੇ ਸ੍ਰੀਰੰਗਪੱਟਣ ਹੁੰਦੇ ਹੋਇਆਂ ਪਿਰਿਆਪੱਟਣ ਲਈ ਰਵਾਨਾ ਹੋਇਆ।

## 127

ਜਿਸ ਦਿਨ ਬੱਚਾ ਰਾਜਾ ਦੇ ਹੱਥ ਲੱਗਾ ਅਤੇ ਰਾਜਮਹੱਲ ਲਿਆਂਦਾ ਗਿਆ ਉਸ ਨੂੰ ਆਪਣੇ ਅਧਿਕਾਰ ਹੇਠ ਲੈਣ ਪਿੱਛੋਂ ਰਾਣੀ ਨੂੰ ਇਸ ਤਰ੍ਹਾਂ ਲੱਗਾ ਜਿਵੇਂ ਕਿਸੇ ਵਚਿੱਤਰ ਨਾਟਕ ਵਿਚ ਉਹ ਬਿਨਾਂ ਇੱਛਾ ਤੋਂ ਇਕ ਕਠਪੁਤਲੀ ਵਾਂਗ ਹਿੱਸਾ ਲੈ ਰਹੀ ਹੋਵੇ।

ਇਹ ਸੱਚ ਹੈ ਕਿ ਦੇਵੰਮਾਜੀ ਜਦੋਂ ਕੈਦ ਵਿਚ ਸਨ ਉਸ ਦੇ ਪਤੀ ਨੂੰ ਉਸ ਨਾਲ ਮਿਲਣ ਵਿਚ ਇਸਦੀ ਹੀ ਇਜ਼ਾਜਤ ਸੀ। ਇਸ ਦਾ ਇਕੋ ਇਕ ਉਦੇਸ਼ ਰਾਜਾ ਦੇ ਨਿਰਦਈਪੁਣੇ ਨੂੰ ਆਪਣੇ ਵਲੋਂ ਜਿੰਨਾਂ ਸੰਭਵ ਹੋ ਸਕੇ ਘਟ ਕਰਕੇ ਨਣਦ ਉਤੇ ਦਯਾ ਕਰਨਾ ਸੀ। ਉਸਦਾ ਇਹ ਉਦੇਸ਼ ਹੁਣ ਉਸਦੀ ਬੇਬਸੀ ਤੋਂ ਇਸ ਸਾਰੀ ਗੜਬੜ ਦਾ ਕਾਰਨ ਬਣ ਗਿਆ। ਉਹ ਮਾਂ-ਬਾਪ ਬੱਚੇ ਨੂੰ ਬਚਾਉਣ ਦੀ ਗਰਜ ਨਾਲ ਹੀ ਘਰ ਛੱਡ ਕੇ ਭੇਜੇ ਸਨ ਪਰ ਸਿਰਫ ਉਹ ਭਜ ਹੀ ਸਕੇ। ਬੱਚਾ ਖਤਰੇ ਤੋਂ ਬਚ ਨਾ ਸਕਿਆ। ਉਨ੍ਹਾਂ ਦੀਆਂ ਕੋਸ਼ਿਸ਼ਾਂ ਦੇ ਫਲਸਰੂਪ ਬੱਚਾ ਹੋਰ ਵਧ ਖਤਰੇ ਵਿਚ ਫਸ ਗਿਆ। ਹੁਣ ਇਹ ਮੇਰੇ ਹੱਥ ਵਿਚ ਆ ਗਿਆ ਹੈ, ਹੁਣ ਮੈਂ ਇਸਦੀ ਰਖਿਆ ਕਰਨੀ ਹੈ। ਇਹ ਰਖਿਆ ਕਰਨੀ ਸੰਭਵ ਹੈ ? ਹੁਣ ਤਕ ਇਹ ਸਪੱਸ਼ਟ ਹੋ ਗਿਆ ਹੈ ਕਿ ਸਾਡੇ ਤੋਂ ਵੀ ਕੋਈ ਵਡੀ ਸ਼ਕਤੀ ਕੰਮ ਕਰ ਰਹੀ ਹੈ। ਜੇ ਅੱਗੇ ਵੀ ਅਜਿਹਾ ਹੀ ਰਿਹਾ ਤਾਂ ? "ਹੇ ਓਂਕਾਰ, ਹੇ ਅੰਬਾ ਤੁਸੀਂ ਸਭ ਦੇ ਦਾਤਾ ਹੋ। ਸਾਰੇ ਗ੍ਰਹਿ ਤੁਹਾਡੇ ਇਸ਼ਾਰੇ ਤੇ ਚਲਦੇ ਹਨ। ਇਸ ਬੱਚੇ ਤੇ ਤੁਹਾਡੀ ਕਿਰਪਾ ਰਹੇ, ਸਾਡੇ 'ਤੇ ਤੁਹਾਡੀ ਕਿਰਪਾ ਰਹੇ। ਰਾਜਾ ਤੇ ਕਿਰਪਾ ਰਹੇ। ਉਨ੍ਹਾਂ ਤੋਂ ਇਸ ਬੱਚੇ ਨੂੰ ਕੋਈ ਨੁਕਸਾਨ ਨਾ ਪੁਜੇ, ਇਹ ਇਕੋ ਇਕ ਕਿਰਪਾ ਕਰਕੇ ਇਸ ਘਰ ਦੀ ਰਖਿਆ ਕਰੋ।" ਇਸ ਤਰ੍ਹਾਂ ਰਾਣੀ ਨੇ ਦੀਨ ਭਾਵ ਤੋਂ ਭਗਵਾਨ ਅੱਗੇ ਅਰਦਾਸ ਕੀਤੀ ਅਤੇ ਇਹ ਫੈਸਲਾ ਕੀਤਾ ਕਿ ਵਧ ਤੋਂ ਵਧ ਚੌਕਸੀ ਨਾ ਬੱਚੇ ਦੀ ਰਖਿਆ ਕਰੇਗੀ।

ਬੱਚਾ ਤਾਂ ਰਾਣੀ ਨਿਵਾਸ ਵਿਚ ਹੱਸਦਾ-ਹੱਸਦਾ ਵਧ ਰਿਹਾ ਸੀ। ਜਿਸ ਦਿਨ ਉਹ ਆਇਆ ਉਸ ਦਿਨ ਵੀ ਇਸ ਤਰ੍ਹਾਂ ਨਹੀਂ ਲੱਗਾ ਕਿ ਉਹ ਮਾਂ ਦੇ ਨਾ ਹੋਣ ਕਾਰਨ ਪ੍ਰੇਸ਼ਾਨ ਹੈ। ਸ਼ਾਇਦ ਰਾਜ ਘਰਾਣੇ 'ਦਾ ਬੱਚਾ ਹੋਣ ਕਾਰਨ। ਗਰੀਬਾਂ ਦੇ ਘਰ ਵਿਚ ਬੱਚੇ ਲਈ ਮਾਂ ਹੀ ਸਭ ਕੁਝ ਹੁੰਦੀ ਹੈ। ਅਤੇ ਮਾਂ ਲਈ ਬੱਚਾ ਸਭ ਕੁਝ ਹੁੰਦਾ ਹੈ। ਅਮੀਰਾਂ ਦੇ ਘਰ ਵਿਚ ਬੱਚੇ ਦਾ ਆਧਾਰ ਮਾਂ ਨਹੀਂ ਆਯਾ ਹੈ। ਅੱਪਗੋਲ ਦਾ ਬੱਚਾ ਤਿੰਨ ਦਾਸੀਆਂ ਦੇ ਹੱਥ ਵਿਚ ਪਲ ਰਿਹਾ ਸੀ। ਏਥੇ ਦੂਜੀ ਤਿੰਨਾਂ ਦੇ ਹੱਥ ਵਿਚ ਪਲਣ ਲੱਗਾ, ਉਸ ਲਈ ਮਡਕੇਰੀ ਅੱਪਗੋਲ ਹੀ ਸੀ। ਉਸ ਦੀਆਂ ਛੋਟੀਆਂ ਅੱਖਾਂ ਆਪਣੀ ਮਾਂ ਦੇ ਚਿਹਰੇ ਨੂੰ ਨਾ ਵੇਖ ਕੇ ਥੋੜ੍ਹਾ ਦੁੱਖ

ਮੰਨਦੀਆਂ ਹੋਣ ਤਾਂ ਏਥੇ ਉਸੇ ਤਰ੍ਹਾਂ ਦਾ ਇਕ ਚੇਹਰਾ ਆ ਕੇ ਉਸ ਨੂੰ ਹੱਸਾ ਕੇ ਉਸ ਨੂੰ ਸੰਤੁਸ਼ਟ ਕਰ ਦੇਂਦਾ ਸੀ। ਦੇਵੰਮਾਜੀ ਦੀ ਥਾਂ ਰਾਜਕੁਮਾਰੀ ਨੇ ਲੈ ਲਈ। ਉਸ ਨੇ ਦੇਵੰਮਾਜੀ ਤੋਂ ਵੀ ਵਧ ਕੇ ਉਸ ਨੂੰ ਪਿਆਰ ਦਿਤਾ ਅਤੇ ਖਿਲਾਇਆ।

ਰਾਣੀ ਨਿਵਾਸ ਵਿਚ ਇਕ ਬੱਚੇ ਨੂੰ ਖੇਲਿਆਂ ਬਹੁਤ ਸਾਲ ਹੋ ਗਏ ਸਨ। ਇਕ ਬੱਚਾ ਜਦੋਂ ਅਸਹਿ ਆਵਾਜ਼ ਵਿਚ ਰੋਂਦਾ ਹੈ ਤਾਂ ਪੂਰਾ ਘਰ ਹੀ ਇਕ ਕੋਮਲ ਭਾਵ ਨਾਲ ਭਰ ਜਾਂਦਾ ਹੈ। ਇਨ੍ਹਾਂ ਹੀ ਅਰਥਾਂ ਵਿਚ ਆਦਮੀ ਦਾ ਜਿਹੋ ਜਿਹਾ ਵਿਅਕਤੀਤਵ ਹੁੰਦਾ ਹੈ ਉਸੇ ਤਰ੍ਹਾਂ ਘਰ ਦਾ ਆਪਣਾ ਹੀ ਇਕ ਵਿਅਕਤੀਤਵ ਹੁੰਦਾ ਹੈ। ਉਹ ਬੱਚੇ ਦੀ ਹਾਸੀ ਤੋਂ ਖੁਸ਼ ਹੁੰਦਾ ਹੈ ਅਤੇ ਉਸ ਦੇ ਵਿਰਲਾਪ ਤੋਂ ਦੁੱਖ ਨਾਲ ਭਰ ਜਾਂਦਾ ਹੈ। ਸਿਰਫ ਵੱਡੀ ਉਮਰ ਵਾਲੇ ਲੋਕਾਂ ਦੇ ਰਹਿਣ ਵਾਲੇ ਰਾਜਭਵਨ ਵਿਚ ਅਤੇ ਸਾਧਾਰਨ ਘਰਾਂ ਵਿਚ ਕੋਈ ਫ਼ਰਕ ਨਹੀਂ ਹੁੰਦਾ। ਬਹੁਤ ਦਿਨਾਂ ਬਾਅਦ ਇਸ ਬੱਚੇ ਦੇ ਆਗਮਨ ਨਾਲ ਰਾਜਮਹੱਲ ਇਕ ਨਵੀਨ ਚੇਤਨਾ ਨਾਲ ਭਰ ਉਠਿਆ। ਵੱਡੇ ਲੋਕਾਂ ਦੇ ਘਰ ਵਿਚ ਦਾਸੀਆਂ ਮਾਲਕਨ ਕੋਲ ਕਦੇ ਬਿਨਾਂ ਬੁਲਾਇਆ ਨਹੀਂ ਆਉਂਦੀਆਂ, ਬੁਲਾਂਦਿਆਂ ਹੀ ਖੀ-ਖੀ ਕਰਦੀਆਂ ਆ ਨਹੀਂ ਸਕਦੀਆਂ। ਮਾਲਕਨ ਵੀ ਬਿਨਾਂ ਕਿਸੇ ਕੰਮ ਤੋਂ ਬੁਲਾਂਦੀ ਨਹੀਂ। ਬੁਲਾਉਣ ਤੇ ਵੀ ਦਾਸੀ ਦੇ ਆਉਣ ਤੇ ਹਲਕੇਪਨ ਨਾਲ ਗੱਲ ਨਹੀਂ ਕਰ ਸਕਦੀ। ਇਨ੍ਹਾਂ ਵਿਚਕਾਰ ਇਕ ਛੋਟੇ ਜਿਹੇ ਜੀਵ ਦੇ ਆ ਜਾਣ ਨਾਲ ਸਾਰਾ ਜੀਵਨ ਹੀ ਬਦਲ ਗਿਆ। ਬਿਨਾਂ ਕਿਸੇ ਗੱਲ ਤੋਂ ਦਾਸੀ ਬੱਚੇ ਕੋਲ ਆ ਕੇ ਬੈਠ ਸਕਦੀ ਸੀ, ਹੱਸ ਸਕਦੀ ਸੀ। ਉਸਨੂੰ ਖਿਲਾਉਣ ਦੇ ਬਹਾਨੇ ਆਪ ਵੀ ਹੱਸ ਖੇਲ ਸਕਦੀ ਸੀ। ਇਸੇ ਤਰ੍ਹਾਂ ਮਾਲਕਨ ਵੀ ਮਾਲਕਨਪੁਣੇ ਦਾ ਮਖੌਟਾ ਲਾਹ ਕੇ ਸਿਰਫ ਇਕ ਔਰਤ ਦੇ ਰੂਪ ਵਿਚ ਬੱਚੇ ਨਾਲ ਖੇਡ ਸਕਦੀ ਹੈ। ਇਕ ਮਾਂ ਜਨਮ ਪੀੜਾਂ ਸਹਿ ਕੇ ਜਿਹੜੇ ਬੱਚੇ ਨੂੰ ਜਨਮ ਦੇਂਦੀ ਹੈ ਉਹ ਸੌ ਜੀਆਂ ਦੇ ਮਨ ਵਿਚ ਮਾਂ ਦੀ ਮਮਤਾ ਜਗਾ ਦੇਂਦੀ ਹੈ। ਉਹ ਆਪਣੇ ਖੇਲ ਨਾਲ ਚਾਰੇ ਪਾਸੇ ਚੇਤਨਾ ਭਰ ਦੇਂਦਾ ਹੈ। ਬਹੁਤ ਦਿਨਾਂ ਤੋਂ ਜਿਹੜਾ ਸੁਖ ਮਡਕੇਰੀ ਦਾ ਰਾਜ-ਭਵਨ ਭੁਲ ਗਿਆ ਸੀ ਦੇਵੰਮਾਜੀ ਦੇ ਇਸ ਬਾਲਕ ਦੇ ਆਉਣ ਪਿੱਛੋਂ ਉਸ ਨੇ ਫੇਰ ਉਹ ਸੁਭਾਗ ਪ੍ਰਾਪਤ ਕਰ ਲਿਆ।

ਸਿਰਫ਼ ਰਾਜਾ ਨੂੰ ਹੀ ਇਸ ਵਿਚ ਸੁਖ ਨਹੀਂ ਮਿਲਿਆ। ਰਾਣੀ ਨਿਵਾਸ ਦੇ ਅੰਦਰਲੇ ਹਿੱਸੇ ਵਿਚ ਜਦੋਂ ਕੋਈ ਇਸ ਬੱਚੇ ਨੂੰ ਖਿਲਾਉਂਦਾ ਤਾਂ ਉਸਦੀ ਆਵਾਜ਼ ਰਾਜਾ ਦੀ ਬੈਠਕ ਜਾਂ ਕਮਰੇ ਵਿਚ ਸੁਣਾਈ ਨਾ ਦੇਂਦੀ। ਕਦੇ-ਕਦੇ ਦਾਸੀ ਬੱਚੇ ਨੂੰ ਖਲਾਂਦੀ ਹੋਈ ਪਿਛਵਾੜੇ ਲੈ ਆਉਂਦੀ ਅਤੇ ਬਿਨਾਂ ਉਦੇਸ਼ ਉਸਦੇ ਖਿਲਾਉਣ ਦੀ ਆਵਾਜ਼ ਰਾਜਾ ਦੇ ਕੰਨਾਂ ਵਿਚ ਪੈ ਜਾਂਦੀ ਤਾਂ ਉਹ ਬੇਹੱਦ ਚਿੜ ਜਾਂਦਾ। ਚੌਵੀ ਘੰਟਿਆਂ ਵਿਚ ਉਹ ਇਕ ਪਲ ਵੀ ਦੇਵੰਮਾਜੀ ਅਤੇ ਚੇਨਬਸਵੱਯਾ ਨੂੰ ਨਾ ਭੁਲਦਾ। ਉਸ ਨੂੰ ਕਦੇ ਵੀ ਇਹ ਧਿਆਨ ਨਾ ਆਉਂਦਾ ਕਿ ਉਸ ਨੇ ਵੀ ਉਨ੍ਹਾਂ ਦੀ ਕੁਝ ਬੁਰਾਈ ਕੀਤੀ ਹੈ, ਪਰ ਉਨ੍ਹਾਂ ਨੇ ਜਿਹੜੀਆਂ ਗਲਤੀਆਂ ਰਾਜਾ ਦੇ ਪ੍ਰਤੀ ਕੀਤੀਆਂ ਸਨ ਉਹ ਹੀ ਉਸਨੂੰ ਦਿਖਾਈ ਦੇਂਦੀਆਂ। ਉਹ ਹਰ ਇਕ ਗਲਤੀ ਤੇ ਵਿਚਾਰ ਕਰਦਾ ਅਤੇ ਸੋਚ-ਸੋਚ ਕੇ ਗੁੱਸੇ ਵਿਚ ਬੋਖਲਾ ਜਾਂਦਾ। "ਹਰਾਮਜ਼ਾਦੇ ਨੇ ਏਥੇ

ਰਹਿ ਕੇ ਮੈਨੂੰ ਜੋ ਨੁਕਸਾਨ ਪੁਚਾਇਆ ਉਹ ਕਾਫ਼ੀ ਨਹੀਂ ਸੀ। ਹੁਣ ਦੁਸ਼ਮਣਾਂ ਨੂੰ ਉਕਸਾਉਣ ਲਈ ਗਿਆ ਹੈ। ਠੀਕ ਗੱਲ ਹੈ। ਇਨ੍ਹਾਂ ਨੂੰ ਠੀਕ ਕਰਾਂਗਾ। ਹਰਾਮਜ਼ਾਦੇ ਹਮੇਸ਼ਾਂ ਭਗਵਾਨ ਦਾ ਨਾਮ ਲੈਂਦੇ ਹਨ। ਤੁਹਾਡੇ ਭਗਵਾਨ ਨੇ ਹੀ ਤੁਹਾਡੇ ਬੱਚੇ ਨੂੰ ਮੇਰੇ ਹੱਥਾਂ ਵਿਚ ਪੁਚਾ ਦਿਤਾ ਹੈ। ਤੁਸੀਂ ਆ ਗਏ ਤਾਂ ਤੁਹਾਡਾ ਸਿਰ ਜਾਵੇਗਾ ਨਹੀਂ ਤਾਂ ਤੁਹਾਡਾ ਬੇਟਾ ਚੁਕਾਵੇਗਾ। ਮੇਰੇ ਕੁੱਤਿਆਂ ਦੀ ਦਾਵਤ ਹੋਵੇਗੀ। ਹਰਾਮ-ਜ਼ਾਦੇ। ਕੁੱਤੇ ਕਿਤੇ ਦੇ, ਆਸਤੀਨ ਦੇ ਸੱਪ ਕਿਤੇ ਦੇ। ਔਤਾਂ ਦੀ ਔਲਾਦ। ਤੁਸੀਂ ਜਾਂ ਤੁਹਾਡਾ ਬੱਚਾ ਮਰ ਕੇ ਹੀ ਤੁਹਾਡਾ ਕਰਜ਼ਾ ਉਤਾਰੇਗਾ।" ਉਹ ਸੋਚਦਾ ਅਤੇ ਉਹ ਬੱਚੇ ਦੀ ਚੀਕ ਨੂੰ ਨਾ ਸਹਿ ਸਕਣ ਕਰਕੇ ਕਮਰੇ ਵਿਚ ਵੜ ਜਾਂਦਾ।

ਰਾਜਮਹੱਲ, ਰਾਜਾ ਅਤੇ ਬੱਚੇ ਦੀ ਖੁਸ਼ੀ ਦੇ ਲਈ ਰਾਣੀ ਨੇ ਦੀਖਸ਼ਤ ਤੋਂ ਹਰ ਰੋਜ਼ ਪੂਜਾ ਕਰਵਾਈ। ਦੀਖਸ਼ਤ ਨੂੰ ਬੁਲਾ ਕੇ ਪੁਛਿਆ ਕਿ ਹੋਰ ਕੀ ਕੀਤਾ ਜਾਣਾ ਚਾਹੀਦਾ ਹੈ ? ਉਹ ਕਾਫ਼ੀ ਦੇਰ ਤਕ ਚੁਪ ਹੀ ਰਿਹਾ ਫੇਰ ਬੋਲਿਆ, "ਜੋ ਕੁਝ ਮੈਨੂੰ ਪਤਾ ਹੈ ਉਹ ਤਾਂ ਮੈਂ ਪਹਿਲਾਂ ਹੀ ਬੇਨਤੀ ਕਰ ਚੁਕਾ ਹਾਂ, ਮਾਂ। ਯਮਦਸ਼ਟਰ ਇਕ ਪਾਸੇ ਹੈ ਅਤੇ ਅੰਮ੍ਰਿਤ ਹਸਤ ਇਕ ਪਾਸੇ ਹੈ। ਉਂਕਾਰ ਦੀ ਕਿਰਪਾ ਹੋਵੇ ਤੇ ਅੰਮ੍ਰਿਤ ਹਸਤ ਜਿੱਤਦਾ ਹੈ ਤਾਂ ਬੱਚੇ ਨੂੰ ਕੋਈ ਡਰ ਨਹੀਂ। ਤੁਹਾਡਾ ਪੁੰਨ ਕੀ ਏਨਾਂ ਵੀ ਨਹੀਂ ਕਿ ਅੰਮ੍ਰਿਤ ਦੀ ਜਿੱਤ ਹੋ ਜਾਵੇ ? ਤੁਹਾਡੀ ਆਗਿਆ ਅਨੁਸਾਰ ਪੂਜਾ ਚਲ ਰਹੀ ਹੈ। ਹੋਰ ਕੁਝ ਕਰਨ ਦੀ ਅਵਸ਼ਕਤਾ ਮੈਨੂੰ ਦਿਖਾਈ ਨਹੀਂ ਦੇਂਦੀ। ਭਗਵਾਨ ਨੂੰ ਹਰ ਰੋਜ਼ ਅਰਦਾਸ ਕੀਤੀ ਜਾ ਰਹੀ ਹੈ ਕਿ ਸਾਨੂੰ ਸਿੱਧੇ ਢੰਗ ਤੇ ਲੈ ਚਲੇ। ਅੱਗੇ ਵੀ ਇਹੋ ਰਸਤਾ ਹੈ।" ਹੋਰ ਕੀ ਹੈ, ਆਗਿਆ ਦਿਓ।" ਦੀਖਸ਼ਤ ਬੋਲਿਆ, ਹੋਰ ਕੋਈ ਗੱਲ ਨਹੀਂ।"

ਇਸ ਤਰ੍ਹਾਂ ਨਹੀਂ, ਜੋ ਮਨ ਵਿਚ ਹੈ ਦੱਸ ਦਿਓ ਹੋ ਸਕਿਆ ਤਾਂ ਕਰਾਂਗੇ।"

"ਮੈਂ ਦੱਸ ਨਹੀਂ ਸਕਦਾ। ਮਹਾਰਾਜ ਦੇ ਪੈਰ ਫੜ ਕੇ ਉਨ੍ਹਾਂ ਦੀ ਮਿੰਨਤ ਕਰਕੇ ਜੇ ਬੱਚੇ ਨੂੰ ਉਸਦੇ ਮਾਂ-ਬਾਪ ਕੋਲ ਭੇਜ ਦਿਤਾ ਜਾਵੇ ਤਾਂ ਕਿੰਨਾ ਚੰਗਾ ਹੋਵੇਗਾ। ਪਰ ਮਹਾਰਾਜ ਇਹ ਗੱਲ ਮੰਨਣਗੇ ਨਹੀਂ। ਕੋਸ਼ਿਸ਼ ਕੀਤੀ ਜਾ ਸਕਦੀ ਹੈ, ਅਸਫ਼ਲ ਹੋ ਜਾਵੇਗੀ। ਇਸ ਲਈ ਮੈਂ ਇਹ ਕਿਹਾ ਨਹੀਂ।"

ਰਾਣੀ ਨੇ ਕੋਈ ਜੁਆਬ ਨਹੀਂ ਦਿਤਾ। ਦੀਖਸ਼ਤ ਦੀ ਗੱਲ ਸੱਚੀ ਸੀ। ਇਸ ਲਈ ਇਸ ਗੱਲ ਦਾ ਕੋਈ ਜੁਆਬ ਨਹੀਂ ਸੀ। ਇਸ ਲਈ ਉਹ ਚੁਪ ਹੀ ਰਹੀ।

## 128

ਦਿਨ ਬੀਤ ਗਏ, ਹਫ਼ਤੇ ਬੀਤ ਗਏ। ਬੈਂਗਲੂਰ ਤੋਂ ਮੰਗਲੂਰ ਅਤੇ ਦੂਜੀਆਂ ਥਾਵਾਂ ਤੋਂ ਚਿੱਠੀਆਂ ਆਈਆਂ ਅਤੇ ਉਥੇ ਚਿੱਠੀਆਂ ਗਈਆਂ ਵੀ। ਇਨ੍ਹਾਂ ਚਿੱਠੀਆਂ ਦੇ ਵਿਸ਼ੇ ਬਾਰੇ ਸਿਰਫ਼ ਰਾਜਾ ਬਸਵੇ ਅਤੇ ਇਕ ਭਰੋਸੇ ਵਾਲੇ ਲਿਪਿਕ ਨੂੰ ਪਤਾ ਸੀ। ਬਾਕੀ ਕਿਸੇ ਨੂੰ ਵੀ ਕੀ ਹੋ ਰਿਹਾ ਹੈ ? ਇਹ ਪਤਾ ਨਹੀਂ ਸੀ।

"ਆਪਣੇ ਢਿੱਡੋਂ ਪੈਦਾ ਹੋਏ ਬੱਚੇ ਨੂੰ ਅਣਸੋਚੇ ਸੰਕਟ ਵਿਚ ਛਡ ਕੇ ਦੇਵੰਮਾ ਜੀ ਦੂਰ ਨਹੀਂ ਰਹਿ ਸਕਦੀ ਸੀ। ਕਿਸੇ ਨਾ ਕਿਸੇ ਤਰ੍ਹਾਂ ਪਤੀ ਨੂੰ ਸਮਝਾ ਕੇ, ਹੋ ਸਕੇ ਤਾਂ ਉਸ ਨੂੰ ਨਾਲ ਲੈ ਕੇ ਜਾਂ ਨਹੀਂ ਤੇ ਉਸ ਨੂੰ ਉਥੇ ਛਡ ਕੇ ਉਹ ਇਕੱਲੀ ਹੀ ਵਾਪਸ ਆ ਜਾਵੇਗੀ। ਰਾਣੀ ਦੇ ਮਨ ਵਿਚ ਇਹ ਇਕ ਆਸ਼ਾ ਦੀ ਕਿਰਨ ਅਟਕੀ ਸੀ। ਬਾਹਰ ਤੋਂ ਆਏ ਰਾਜ ਪ੍ਰਤੀਨਿਧੀਆਂ ਨੂੰ ਕੈਦ ਕਰ ਲਿਆ ਗਿਆ ਹੈ ਅਤੇ ਰਾਜਾ ਨੇ ਉਨ੍ਹਾਂ ਦੇ ਬੱਚੇ ਨੂੰ ਬੰਦੀ ਦੇ ਰੂਪ ਵਿਚ ਰਖਿਆ ਹੋਇਆ ਹੈ। ਰਾਣੀ ਨੂੰ ਜਦੋਂ ਇਹ ਪਤਾ ਲਗਾ ਤਾਂ ਉਸ ਨੇ ਸੋਚਿਆ ਕਿ ਇਸ ਝਗੜੇ ਦੇ ਏਨਾਂ ਵਧ ਜਾਣ ਤੇ ਉਹ ਲੋਕ ਹੁਣ ਏਥੇ ਨਹੀਂ ਆ ਸਕਦੇ। ਉਹ ਬੱਚੇ ਬਾਰੇ ਬਹੁਤ ਦੁੱਖੀ ਹੋਈ। ਉਸ ਨੇ ਦੀਖਸ਼ਤ ਦੇ ਦੱਸੇ ਅਨੁਸਾਰ ਰਾਜਾ ਦੀ ਮਿੰਨਤ ਕਰਨ ਦੀ ਗੱਲ ਸੋਚੀ।

ਜਦੋਂ ਰਾਣੀ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਰਾਜਾ ਨੇ ਪ੍ਰਤੀਨਿਧੀਆਂ ਨੂੰ ਕੈਦ ਕਰ ਲਿਆ ਹੈ ਅਤੇ ਬੱਚਾ ਬੰਦੀ ਹੋ ਗਿਆ ਹੈ ਉਦੋਂ ਹੀ ਸਾਰੇ ਸ਼ਹਿਰ ਨੂੰ ਪਤਾ ਲਗਿਆ ਅਤੇ ਦੇਸ਼ ਭਰ ਵਿਚ ਗੱਲ ਫੈਲ ਗਈ। ਸਾਰਿਆਂ ਨੂੰ ਜਾਪਿਆ ਕਿ ਕੋਈ ਪਰਿਵਰਤਨ ਕਾਲ ਆ ਪੁਜਿਆ ਹੈ।

ਸਾਰਿਆਂ ਦੇ ਮਨ ਵਿਚ ਇਕੋ ਗੱਲ ਸੀ ਕਿ ਜੇ ਰਾਜਾ ਆਪਣੀ ਜਿੱਦ ਨਾਲ ਅੰਗਰੇਜ਼ਾਂ ਦੇ ਮੁਕਾਬਲੇ ਖੜਾ ਹੋ ਜਾਵੇ ਤਾਂ ਉਨ੍ਹਾਂ ਦਾ ਫ਼ੌਜ ਲੈ ਕੇ ਆਉਣਾ ਪੱਕਾ ਹੈ। ਜੇ ਉਨ੍ਹਾਂ ਨੇ ਅਜਿਹਾ ਕੀਤਾ ਤਾਂ ਰਾਜਾ ਬੱਚੇ ਅਤੇ ਰਾਜ ਪ੍ਰਤੀਨਿਧੀਆਂ ਨੂੰ ਖਤਮ ਵੀ ਕਰ ਸਕਦਾ ਹੈ। ਬਾਹਰ ਤੋਂ ਆਏ ਲੋਕਾਂ ਦੇ ਆਉਣ ਨਾਲ ਦੇਸ਼ ਵਿਚ ਗੜਬੜ ਫੈਲੇਗੀ। ਗੱਲ ਇਹ ਨਹੀਂ ਕਿ ਹੁਣ ਪ੍ਰਬੰਧ ਚੰਗਾ ਹੈ ਸਗੋਂ ਹੁਣ ਮੜਕੇਰੀ ਰਾਜਮਹੱਲ ਅਤੇ ਉਸ ਦੇ ਚਾਰੇ ਪਾਸੇ ਜਿਹੜੀਆਂ ਗੱਲਾਂ ਹੋਈਆਂ ਹਨ ਉਹ ਸਾਰੀਆਂ ਇਕ ਹੱਦ ਵਿਚ ਹੀ ਹਨ। ਹੁਣ ਦੇਸ਼ ਵਿਚ ਇਕ ਵਿਵਸਥਾ ਤਾਂ ਹੈ। ਬਾਹਰ ਦੇ ਲੋਕਾਂ ਦੇ ਆਉਣ ਤੇ ਗੜਬੜ ਫੈਲੇਗੀ ਉਸ ਵਿਚ ਕੋਈ ਆਪਣੇ ਘਰ ਵਿਚ ਵੀ ਨਿਸ਼ਚਿੰਤ ਨਹੀਂ ਰਹਿ ਸਕੇਗਾ।

ਇਹ ਤਾਂ ਠੀਕ ਹੈ ਪਰ ਇਸ ਨੂੰ ਰੋਕਣ ਲਈ ਕੌਣ ਕੀ ਕਰ ਸਕਦਾ ਹੈ? ਅਜਿਹੇ ਮੌਕਿਆਂ ਤੇ ਜੀਵਨ ਵਿਧਾਤਾ ਵਲੋਂ ਲਿਖਿਆ ਇਕ ਨਾਟਕ ਬਣ ਜਾਂਦਾ ਹੈ ਅਤੇ ਨਾਟਕ ਵੀ ਕਿਹੋ ਜਿਹਾ ਜਿਵੇਂ ਕਵੀ ਨੇ ਲਿਖ ਕੇ ਪੂਰਾ ਕਰਕੇ ਖੇਡਣ ਲਈ ਦੇ ਦਿਤਾ ਹੋਵੇ, ਨੱਟ ਸਿਰਫ਼ ਉਸ ਨੂੰ ਖੇਡ ਸਕਦਾ ਹੈ ਬਦਲ ਨਹੀਂ ਸਕਦਾ। ਇਸੇ ਨੂੰ ਬਜ਼ੁਰਗਾਂ ਨੇ ਵਿਧੀ ਦਾ ਵਿਧਾਨ ਕਿਹਾ ਹੈ। ਜੰਗਲ ਦੇ ਵਿਚਕਾਰ ਦੇ ਰਾਜ ਮਾਰਗ ਉਤੇ ਚਲਦਾ ਹੋਇਆ ਰਥ ਸਾਹਮਣੇ ਸ਼ੇਰ ਆ ਜਾਣ ਨਾਲ ਜੰਗਲ ਵਿਚ ਘੁਸ ਨਹੀਂ ਸਕਦਾ ਰਸਤੇ ਤੇ ਹੀ ਚਲਦਾ ਹੈ। ਜੀਵਨ ਦਾ ਪ੍ਰਵਾਹ ਵੀ ਇਸੇ ਤਰ੍ਹਾਂ ਹੈ। ਰਥ ਅਤੇ ਜੀਵਨ ਵਿਚ ਇਕੋ ਹੀ ਅੰਤਰ ਹੈ। ਸ਼ੇਰ ਤੋਂ ਡਰ ਕੇ ਰਥ ਜਿਥੇ ਹੈ ਉਥੇ ਹੀ ਰੁਕ ਸਕਦਾ ਹੈ। ਜੀਵਨ ਦੇ ਹੱਥ ਆਉਣ ਵਾਲੇ ਨੂੰ ਇਹ ਸੁਭਾਗ ਵੀ ਪ੍ਰਾਪਤ ਨਹੀਂ। ਅਨੇਕ ਲੋਕਾਂ ਨੂੰ ਇਹ ਮਹਿਸੂਸ ਹੋਇਆ ਕਿ ਜਿਹੜੀਆਂ ਗੱਲਾਂ ਹੋਈਆਂ ਹਨ ਉਨ੍ਹਾਂ ਤੋਂ ਨਾ ਸਿਰਫ਼ ਬੱਚੇ ਨੂੰ ਅਤੇ ਰਾਜ ਪ੍ਰਤੀਨਿਧੀਆਂ ਨੂੰ ਖਤਰਾ ਹੈ ਸਗੋਂ ਰਾਜਾ ਨੂੰ ਵੀ

ਇਸ ਤੋਂ ਖਤਰਾ ਹੈ। ਇਸ ਤਰ੍ਹਾਂ ਸੋਚਣ ਵਾਲਿਆਂ ਵਿਚ ਉਤੱਯਾ ਤੱਕ ਵੀ ਸੀ। ਉਹ ਮਡਕੇਰੀ ਵਿਚ ਗੁੰਡਿਆਂ ਦੀ ਮਾਰ ਤੋਂ ਬਚ ਕੇ ਇਕ ਦਿਨ ਬੋਪੰਣਾ ਦੇ ਘਰ ਰਹਿ ਕੇ ਵਾਪਸ ਪਿੰਡ ਚਲਾ ਆਇਆ ਸੀ।

ਪਿੱਛੋਂ ਸਾਰੀਆਂ ਗੱਲਾਂ ਇਕ-ਇਕ ਕਰਕੇ ਉਸਦੇ ਕੰਨ ਵਿਚ ਪਹੁੰਚੀਆਂ। ਰਾਜ ਪ੍ਰਤੀਨਿਧੀਆਂ ਨੂੰ ਕੈਦ ਕੀਤੇ ਜਾਣ ਦੀ ਗੱਲ ਸੁਣ ਕੇ ਉਸ ਨੂੰ ਆਪਣੇ ਦੋਸਤ ਲਿੰਗਰਾਜ ਦੀ ਯਾਦ ਆ ਗਈ। ਇਹ ਸੋਚ ਕੇ ਕਿ ਇਹ ਮੁੰਡਾ ਮੰਨੇ ਜਾਂ ਨਾ ਮੰਨੇ ਮੈਂ ਆਪਣੇ ਵਲੋਂ ਜੋ ਕੁਝ ਕਹਿਣਾ ਹੈ ਕਹਿ ਹੀ ਦਿਆਂਗਾ। ਉਸ ਨੂੰ ਥੋੜ੍ਹੀ ਨਸੀਹਤ ਦੇਣ ਦੇ ਇਰਾਦੇ ਨਾਲ ਉਹ ਮਡਕੇਰੀ ਆਇਆ।

ਉਸ ਦਿਨ ਰਾਣੀ ਬੇਟੀ ਨੂੰ ਕੋਲ ਬੁਲਾ ਕੇ ਬੋਲੀ, "ਬੇਟੀ ਤੈਨੂੰ ਇਕ ਗੱਲ ਕਹਿੰਦੀ ਹਾਂ ਤੂੰ ਉਹ ਪਿਤਾ ਜੀ ਨੂੰ ਕਹੀਂ।"

"ਕੀ ਗੱਲ ਅੰਮਾਂਜੀ ?"

"ਬੱਚੇ ਨੂੰ ਮਾਂ ਤੋਂ ਵੱਖਰੇ ਹੋਇਆਂ ਬਹੁਤ ਦਿਨ ਹੋ ਗਏ ਹਨ। ਉਸ ਨੂੰ ਉਨ੍ਹਾਂ ਕੋਲ ਭੇਜ ਦਿਓ ਕਹੀਂ।"

"ਅੰਮਾਂਜੀ ਕਾਕੇ ਨੂੰ ਸਾਡੇ ਕੋਲ ਹੀ ਰਹਿਣ ਦਿਓ।"

"ਠੀਕ ਹੈ ਬੇਟੀ ਉਸ ਦੀ ਮਾਂ ਏਥੇ ਹੁੰਦੀ ਤਾਂ ਉਹ ਰਹਿ ਸਕਦਾ ਸੀ। ਮਾਂ ਦੇ ਹੱਥੋਂ ਖੋਹ ਕੇ ਸਾਨੂੰ ਉਹ ਏਥੇ ਨਹੀਂ ਰਖਣਾ ਚਾਹੀਦਾ। ਮੈਥੋਂ ਖੋਹ ਕੇ ਕੋਈ ਤੈਨੂੰ ਲੈ ਗਿਆ ਹੁੰਦਾ ਤਾਂ ?"

ਰਾਜਕੁਮਾਰੀ ਨੇ ਥੋੜ੍ਹਾ ਸੋਚਿਆ। ਰਾਣੀ ਨੂੰ ਛੱਡ ਕੇ ਉਹ ਅਤੇ ਉਸ ਨੂੰ ਛੱਡ ਕੇ ਰਾਣੀ ਕੀ ਰਹਿ ਸਕਦੀ ਹੈ। ਇਹ ਗੱਲ ਉਸ ਨੂੰ ਸਮਝ ਵਿਚ ਨਹੀਂ ਆਈ। ਉਹ ਬੋਲੀ, "ਪਿਤਾ ਜੀ ਨੂੰ ਕਹਾਂਗੀ, ਅੰਮਾਂ ਜੀ।"

ਵੀਰਰਾਜ ਦੁਪਹਿਰ ਦੇ ਖਾਣੇ ਦੇ ਝੰਝਟ ਤੋਂ ਵਿਹਲਾ ਹੋ ਕੇ ਫੈਲਾਈ ਪਲੰਘ ਤੇ ਲੇਟਿਆ ਹੋਇਆ ਸੀ। ਬੇਟੀ ਉਸ ਦੇ ਕੋਲ ਆਈ। ਪਲੰਘ ਦੇ ਕੋਲ, ਗੋਡਿਆਂ ਪਰਨੇ ਬੈਠ ਕੇ ਪਿਤਾ ਦੀ ਛਾਤੀ ਤੇ ਸਿਰ ਰਖ ਕੇ ਬੋਲੀ, "ਪਿਤਾ ਜੀ"।

ਵੀਰਰਾਜ ਨੂੰ ਜੀਵਨ ਵਿਚ ਇਕੋ ਹੀ ਸੁੱਖ ਸੀ। ਬੇਟੀ ਵਲੋਂ ਪਿਤਾ ਜੀ ਬੁਲਾਉਣ 'ਤੇ ਉਸਦੀ ਛਾਤੀ ਖੁਸ਼ੀ ਨਾਲ ਫੁਲ ਜਾਂਦੀ ਸੀ। ਆਪਣੀ ਇਸ ਬੇਟੀ ਦਾ ਉਹ ਲੋਕ ਬੁਰਾ ਕਰਨਾ ਚਾਹੁੰਦੇ ਹਨ ਇਹ ਸੋਚ ਕੇ ਉਹ ਆਪਣੀ ਭੈਣ ਅਤੇ ਭੈਣੋਈ ਨਾਲ ਵੈਰ ਕਰਨ ਲਗਾ ਸੀ। ਉਸ ਨੂੰ ਡਰ ਸੀ ਕਿ ਇਹ ਲੋਕ ਲੜਕੀ ਹੋਣ ਕਰਕੇ ਉਸਦੀ ਬੇਟੀ ਨੂੰ ਛਡ ਕੇ ਭੈਣ ਦੇ ਲੜਕੇ ਨੂੰ ਰਾਜਾ ਨਾ ਬਣਾ ਦੇਣ। ਇਸੇ ਕਾਰਨ ਉਸ ਨੂੰ ਭੈਣ ਦਾ ਬੱਚਾ ਵੇਖ ਕੇ ਬੇਹੱਦ ਈਰਖਾ ਹੁੰਦੀ ਸੀ। ਜੇ ਭੈਣ ਅਤੇ ਭੈਣੋਈ ਅੱਪਗੋਲ ਤੋਂ ਨਾ ਭਜਦੇ ਤਾਂ ਵੀ ਜਦੋਂ ਈਰਖਾ ਵਧ ਜਾਂਦੀ ਤਾਂ ਉਸ ਵੇਲੇ ਵੀਰਰਾਜ ਭਾਣਜੇ ਦਾ ਗੱਲ ਘੁਟਣ ਤੋਂ ਬਾਜ ਨਾ ਆਉਂਦਾ।

ਬੇਟੀ ਦੇ ਕੋਲ ਆ ਕੇ ਛਾਤੀ ਉਤੇ ਸਿਰ ਰਖ ਕੇ ਪਿਤਾ ਜੀ ਕਹਿ ਕੇ ਬੁਲਾਉਣ ਤੇ ਉਸ ਨੂੰ ਬੇਹੱਦ ਅਨੰਦ ਮਿਲਿਆ।

"ਪਿਤਾ ਜੀ ਕਾਕਾ ਕਿੰਨਾ ਚੰਗਾ ਖੇਲਦਾ ਹੈ ਵੇਖੋ ਤਾਂ।"

"ਹਾਂ।"

"ਮਾਂ ਨੂੰ ਬਿਨਾਂ ਵੇਖਿਆਂ ਉਹ ਰੋਂਦਾ ਹੈ, ਉਸ ਨੂੰ ਭੂਆ ਜੀ ਕੋਲ ਭੇਜ ਦਿਓ।"

ਰਾਜਕੁਮਾਰੀ ਨੇ ਅਜੇ ਆਪਣੀ ਗੱਲ ਪੂਰੀ ਨਹੀਂ ਸੀ ਕੀਤੀ, ਵੀਰਰਾਜ ਗੇਂਦ ਵਾਂਗ ਉਛਲ ਕੇ ਖੜਾ ਹੋ ਗਿਆ। ਬੇਟੀ ਨੂੰ ਦੂਰ ਧੱਕਾ ਦੇ ਦਿਤਾ, "ਇਹ ਗੱਲ ਕਿਸ ਨੇ ਸਿਖਾਈ ਹੈ ਤੈਨੂੰ, ਉਸ ਹਰਾਮਜ਼ਾਦੀ ਨੇ ਸਿਖਾਇਆ ਹੋਵੇਗਾ? ਤੇਰੀ ਮਾਂ ਨੇ। ਜਾ, ਜਾ ਬਾਹਰ।" ਕਹਿ ਕੇ ਗਰਜਿਆ, ਬੇਟੀ ਨੂੰ ਮਾਰਨ ਲਈ ਹੱਥ ਚੁਕਿਆ।

ਰਾਣੀ ਦਰਵਾਜ਼ੇ ਦੇ ਬਾਹਰ ਖੜੀ ਸੀ। ਪਤੀ ਦੀ ਗਰਜ ਸੁਣ ਕੇ ਤੇਜ਼ੀ ਨਾਲ ਅੰਦਰ ਆਈ ਅਤੇ ਬੇਟੀ ਨੂੰ ਖਿੱਚ ਕੇ ਛਾਤੀ ਨਾਲ ਲਾ ਕੇ ਬਾਹਰ ਆ ਗਈ ਅਤੇ ਉਸਨੂੰ ਬੈਠਕ ਵਿਚੋਂ ਹੁੰਦੀ ਹੋਈ ਰਾਣੀ ਨਿਵਾਸ ਵਲ ਲੈ ਗਈ।

ਪਿਉ ਦੇ ਗਰਜਣ 'ਤੇ ਰਾਜਕੁਮਾਰੀ ਹੱਕੀ-ਬੱਕੀ ਰਹਿ ਗਈ। ਇਸ ਤਰ੍ਹਾਂ ਉਸ ਨੇ ਕਦੇ ਵੀ ਉਸ ਨੂੰ ਨਹੀਂ ਸੀ ਡਾਂਟਿਆ। ਹਮੇਸ਼ਾਂ ਸਨੇਹ ਵਿਖਾਣ ਵਾਲੇ ਪਿਤਾ ਨੂੰ ਉਸ ਨੇ ਦੂਜਿਆਂ ਤੇ ਹੀ ਬਰਸਦੇ ਵੇਖਿਆ ਸੀ। ਅਜ ਉਹ ਉਸ ਉਤੇ ਦੌੜ ਜਾ ਕਹਿ ਕੇ ਗਰਜਿਆ ਤਾਂ ਉਸ ਨੂੰ ਵਿਸ਼ਵਾਸ ਹੀ ਨਹੀਂ ਹੋਇਆ। ਇਕ ਪਲ ਪਿੱਛੋਂ ਜਦੋਂ ਉਸ ਨੂੰ ਗੱਲ ਸਮਝ ਆਈ ਤਾਂ ਡਰ ਅਤੇ ਹੈਰਾਨੀ ਨਾਲ ਉਸਦੇ ਹੱਥ-ਪੈਰ ਸੁੰਨ ਹੋ ਗਏ। ਦੂਰ ਧੱਕਾ ਦੇਣ ਅਤੇ ਹੱਥ ਚੁਕ ਕੇ ਮਾਰਨ ਆਏ ਪਿਤਾ ਤੋਂ ਬਚਣ ਦੀ ਥਾਂ ਉਹ ਖੰਭੇ ਵਾਂਗ ਖੜੀ ਰਹਿ ਗਈ। ਪਹਿਲੇ ਪਲ ਉਸਦੇ ਮੂੰਹ ਉਤੇ ਆਏ ਡਰ ਅਤੇ ਹੈਰਾਨੀ ਦੇ ਭਾਵ ਏਦਾਂ ਲਗ ਰਹੇ ਸਨ ਜਿਵੇਂ ਕਿਸੇ ਚਿੱਤਰ ਦੇ ਮੂੰਹ ਤੇ ਚਿਪਕੇ ਹੋਏ ਹੋਣ। ਰਾਣੀ ਆ ਕੇ ਜੇ ਉਸ ਨੂੰ ਖਿੱਚ ਨਾ ਲੈ ਜਾਂਦੀ ਤਾਂ ਹੋ ਸਕਦਾ ਹੈ ਕਿ ਰਾਜਾ ਉਸ ਦੇ ਦੋ ਲਾ ਹੀ ਬੈਠਦਾ। ਇਹ ਖੈਰੀਅਤ ਰਹੀ ਕਿ ਅਜਿਹਾ ਨਹੀਂ ਹੋਇਆ। ਮਾਂ ਦੇ ਖਿਚਕੇ ਲੈ ਆਉਣ ਸਮੇਂ ਉਸ ਨੇ ਪਿਤਾ ਦਾ ਨਿਰਦਈਪੁਣਾ ਅਨੁਭਵ ਕੀਤਾ। ਆਪਣੇ ਪਿਤਾ ਦੇ ਹੱਥੋਂ ਇਸ ਤਰ੍ਹਾਂ ਅਪਮਾਨਤ ਹੋਣ ਨਾਲ ਉਸ ਦਾ ਦਿਲ ਮਸੋਸਿਆ ਗਿਆ। ਇਸ ਤੋਂ ਪਹਿਲਾਂ ਕਦੇ ਵੀ ਅਜਿਹਾ ਦੁੱਖ ਅਨੁਭਵ ਨਾ ਕਰਨ ਕਰਕੇ ਉਹ ਸਿਸਕੀਆਂ ਭਰ-ਭਰ ਕੇ ਰੋਈ। ਮੌਤ ਦਾ ਮਤਲਬ ਨਾ ਜਾਣਨ ਵਾਲੀ ਇਸ ਲੜਕੀ ਨੇ ਵੀ ਸੋਚਿਆ ਕਿ ਹੁਣ ਜੀਣਾ ਹੀ ਨਹੀਂ ਚਾਹੀਦਾ।

ਵੀਰਰਾਜ ਨੂੰ ਪਤਾ ਨਹੀਂ ਸੀ ਕਿ ਉਸਦੇ ਇਸ ਗੁੱਸੇ ਨਾਲ ਬੇਟੀ ਨੂੰ ਏਨਾਂ ਦੁੱਖ ਹੋਵੇਗਾ। ਆਦਮੀ ਦਾ ਸੁਭਾਅ ਵੀ ਜੰਗਲ ਵਿਚ ਚਲਣ ਵਾਲਾ ਰਾਜ ਮਾਰਗ ਹੈ। ਇਹ ਸੋਚਣਾ ਵਿਅਰਥ ਹੈ ਕਿ ਵੀਰਰਾਜ ਇਸ ਤੋਂ ਇਲਾਵਾ ਕਿਸੇ ਹੋਰ ਢੰਗ ਨਾਲ ਚਲ ਸਕਦਾ ਸੀ। ਰਾਜਾ ਦੇ ਮਨ ਵਿਚ ਇਸ ਵੇਲੇ ਸਿਰਫ਼ ਇਕ ਗੱਲ ਸੀ "ਮੈਂ ਇਹ ਸਭ ਕੁਛ ਇਸ ਬੱਚੀ ਦੇ ਕਾਰਨ ਹੀ ਤਾਂ ਕਰ ਰਿਹਾ ਹਾਂ। ਇਹ ਆ ਕੇ ਮੈਨੂੰ ਹੀ ਅਕਲ ਸਿਖਾ ਰਹੀ ਹੈ। ਇਸ ਦੀ ਭਲਾਈ ਨੂੰ ਭੁਲ ਕੇ ਮਾਂ ਇਸ ਦੇ ਵਾਰਸ ਨੂੰ ਲਾਭ ਪੁਚਾਣ ਦੀ ਕੋਸ਼ਿਸ਼ ਕਰ ਰਹੀ ਹੈ। ਮੈਂ ਤਾਂ ਸਮਝਦਾ ਹਾਂ ਪਰ ਇਹ ਬੇਵਕੂਫ ਬੱਚੀ ਕੀ ਸਮਝ ਸਕਦੀ ਹੈ?"

129

ਉਤੱਯਾ ਤੱਕ ਇਹ ਗੱਲ ਨਾ ਜਾਣਦਿਆਂ ਹੋਇਆਂ ਕਿ ਮਹੱਲ ਵਿਚ ਅਜਿਹੀ ਕੋਈ ਗੱਲ ਹੋਈ ਹੈ, ਰਾਜਾ ਨੂੰ ਮਿਲਣ ਆਇਆ। ਚਲਣ ਤੋਂ ਪਹਿਲਾਂ ਉਸ ਨੇ ਬੋਪੰਨਾ ਨੂੰ ਦਸਿਆ ਕਿ ਉਹ ਕਿਹੜੇ ਕੰਮ ਜਾ ਰਿਹਾ ਹੈ। ਉਹ ਬੋਲਿਆ, "ਤੂੜੀ ਕੁੱਟਣ ਜਾ ਰਹੇ ਹੋ। ਕੁੱਟਣ ਵਾਲੇ ਹੱਥਾਂ ਨੂੰ ਹੀ ਥਕਾਵਟ ਹੋਵੇਗੀ। ਹੋ ਆਓ।"

ਤੱਕ ਰਾਜਾ ਦੀ ਬੈਠਕ ਕੋਲ ਆ ਕੇ ਦੁਆਰੇ ਉਤੇ ਬੈਠੇ ਨੌਕਰ ਨੂੰ ਬੋਲਿਆ, "ਤੱਕ ਆਇਆ ਹੈ। ਰਾਜਾ ਨੂੰ ਇਹ ਖਬਰ ਦੇ ਦਿਓ।" ਉਹ ਬੋਲਿਆ, "ਅਜ ਨਹੀਂ ਤੱਕ ਜੀ ਜੇ ਤੁਸੀਂ ਕਲ ਆ ਜਾਓ ਤਾਂ ਚੰਗਾ ਰਹੇਗਾ।"

ਤੱਕ ਕੁਝ ਸੋਚ ਕੇ ਬੋਲਿਆ, "ਅਜਿਹੀ ਕੀ ਗੱਲ ਹੈ ?"

"ਮਹਾਰਾਜ ਦਾ ਮਨ ਅਜ ਠੀਕ ਨਹੀਂ।"

"ਕੀ ਬਸਵੱਯਾ ਨਹੀਂ ਹੈ ?"

"ਹੈਨੇ ਤੱਕ ਜੀ, ਥੋੜ੍ਹੀ ਦੇਰ ਬੈਠੋ, ਆਉਂਦੇ ਹੀ ਹੋਣਗੇ।"

ਉਦੋਂ ਤੀਕ ਬਸਵ ਆ ਗਿਆ, ਤੱਕ ਨੂੰ ਵੇਖ ਕੇ ਪੁੱਛਿਆ, "ਕਿਵੇਂ ਤਕਲੀਫ਼ ਕੀਤੀ ਤੱਕ ਜੀ ?"

"ਮਹਾਰਾਜ ਨੂੰ ਮਿਲਣ ਆਇਆ ਸਾਂ। ਕੋਈ ਗੱਲ ਕਰਨੀ ਸੀ।"

"ਕੀ ਗੱਲ ਹੈ ? ਦਸੋ ਤਾਂ ਰਾਜਾ ਨੂੰ ਸੂਚਿਤ ਕਰਾਂਗਾ। ਮਿਲਣ ਲਈ ਤਿਆਰ ਹਨ ਜਾਂ ਨਹੀਂ ਪੁਛ ਲੈਂਦਾ ਹਾਂ।"

ਕੋਈ ਹੋਰ ਸਮਾਂ ਹੁੰਦਾ ਤਾਂ ਤੱਕ ਇਸ ਨੂੰ ਗੱਲ ਦਸਣ ਵਾਲਾ ਨਹੀਂ ਸੀ। ਹੁਣ ਬੁੱਢੇ ਨੂੰ ਇਸਦੀ ਮਦਦ ਦੀ ਲੋੜ ਸੀ ਇਸ ਲਈ ਉਹ ਆਪਣੇ ਸੁਭਾਅ ਦੇ ਉਲਟ ਸ਼ਾਂਤੀ ਨਾਲ ਬੋਲਿਆ, "ਰਾਜਾ ਆਪਣੇ ਭਾਣਜੇ ਨੂੰ ਆਪਣੀ ਭੈਣ ਕੋਲ ਭੇਜ ਦੇਣ। ਮੈਨੂੰ ਲਗਦਾ ਹੈ ਕਿ ਇਹ ਕਹਿਣ ਲਈ ਲਿੰਗਰਾਜ ਦੀ ਆਤਮਾ ਮੈਨੂੰ ਪ੍ਰੇਰਿਤ ਕਰ ਰਹੀ ਹੈ।"

ਬਸਵ ਦੀ ਇਹ ਇੱਛਾ ਸੀ ਕਿ ਤੱਕ ਇਹ ਗੱਲ ਰਾਜਾ ਨੂੰ ਕਹੇ। ਇਨ੍ਹਾਂ ਦਿਨੀਂ ਬਸਵ ਨੂੰ ਇਸ ਗੱਲ ਦਾ ਬਹੁਤ ਡਰ ਹੋ ਗਿਆ ਸੀ ਕਿ ਰਾਜਾ ਅੰਗਰੇਜ਼ਾਂ ਨਾਲ ਦੁਸ਼ਮਣੀ ਮੁੱਲ ਲੈ ਕੇ ਖਤਮ ਹੋ ਜਾਵੇਗਾ। ਉਹ ਇਹ ਕਹਿ ਕੇ 'ਠਹਿਰੋ ਤੱਕ ਜੀ ਮੈਂ ਪੁੱਛ ਕੇ ਆਉਂਦਾ ਹਾਂ' ਅੰਦਰ ਰਾਜਾ ਕੋਲ ਗਿਆ।

ਬਸਵ ਦੇ ਅੰਦਰ ਆ ਕੇ ਬੇਨਤੀ ਪੂਰਵਕ ਕੋਲ ਆ ਕੇ ਖੜੇ ਹੋਣ ਦੇ ਢੰਗ ਨੂੰ ਵੇਖ ਕੇ ਵੀਰਰਾਜ ਨੇ ਪੁਛਿਆ, "ਕੀ ਗੱਲ ਹੈ ਓਏ ?"

"ਉੱਤੱਯਾ ਤੱਕ ਆਏ ਹਨ। ਤੁਹਾਡੇ ਦਰਸ਼ਨ ਕਰਨਾ ਚਾਹੁੰਦੇ ਹਨ।"

"ਵਸੀਕਾ ਹੋ ਗਿਆ, ਧਿਟਾਈ ਹੋ ਗਈ ਅਜੇ ਹੋਰ ਵੀ ਕੁਛ ਚਾਹੀਦਾ ਹੈ ?"

"ਭੈਣ ਜੀ ਦੇ ਬੱਚੇ ਬਾਰੇ ਗੱਲ ਕਰਨਾ ਚਾਹੁੰਦੇ ਹਨ।"

',ਬੱਚੇ ਨੂੰ ਕੀ ਕਰਨ ਨੂੰ ਕਹਿੰਦਾ ਹੈ ? ਮਾਰਨ ਲਈ ਕਹਿੰਦਾ ਹੈ ਕਿ ਪਾਲਣ

ਲਈ ? ਮਾਰਨ ਲਈ ਕਹਿੰਦਾ ਹੈ ਤਾਂ ਉਸੇ ਦੇ ਹੱਥ ਫੜਾ ਦਿਓ। ਪਾਲਣ ਦੀ ਗੱਲ ਸਾਨੂੰ ਕਹਿਣ ਦੀ ਲੋੜ ਨਹੀਂ।"

"ਅੰਗਰੇਜ਼ਾਂ ਵਲੋਂ ਹਮਲਾ ਕਰਨ 'ਤੇ ਸਾਨੂੰ ਇਨ੍ਹਾਂ ਲੋਕਾਂ ਦੀ ਸਹਾਇਤਾ ਚਾਹੀਦੀ ਹੈ ਮਾਲਕ, ਹਰ ਆਦਮੀ ਨੂੰ ਵਿਰੋਧੀ ਬਣਾ ਲੈਣ ਵਿਚ ਲਾਭ ਨਹੀਂ ਹੈ।"

"ਤਾਂ ਕੀ ਕਰਨ ਲਈ ਕਹਿੰਦਾ ਏਂ ?"

"ਤੁਹਾਡਾ ਏਨਾਂ ਕਹਿਣਾ ਹੀ ਕਾਫੀ ਹੈ—ਤੁਸੀਂ ਠੀਕ ਕਹਿੰਦੇ ਹੋ, ਵੇਖਾਂਗੇ।"

ਇਸ ਤਰ੍ਹਾਂ ਤੂੰ ਕਹਿ ਦੇ। ਇਹ ਸਾਰੇ ਅਜਿਹੀਆਂ ਗੱਲਾਂ ਕਹਿੰਦੇ ਹਨ ਤਾਂ ਮੈਨੂੰ ਚੱਕਰ ਆਉਂਦੇ ਹਨ।"

"ਏਥੇ ਬੁਲਾ ਲਿਆਂਦਾ ਹਾਂ ਮਾਲਕ, ਉਹ ਜੋ ਕਹਿੰਦਾ ਹੈ ਸੁਣ ਲਵੋ। 'ਚੰਗੀ ਗੱਲ ਹੈ। ਵੇਖਿਆ ਜਾਵੇਗਾ'। ਕਹਿ ਕੇ ਆਗਿਆ ਦੇ ਦੇਣਾ। ਸਾਡੇ ਬਣਕੇ ਜਾਣਗੇ।"

"ਚੰਗਾ ਬੁਲਾ ਲਿਆ, ਜੋ ਬਕਦਾ ਹੈ ਬਕ ਕੇ ਚਲਾ ਜਾਵੇ।"

ਬਸਵ ਬਾਹਰ ਤੋਂ ਤੱਕ ਨੂੰ ਲੈ ਆਇਆ। ਰਾਜਾ ਦੇ ਕਮਰੇ ਵਿਚ ਤਖਤਪੋਸ਼ 'ਤੇ ਬੈਠਣ ਲਈ ਕਹਿ ਕੇ ਬੋਲਿਆ, "ਮਾਲਕ ਦੀ ਤਬੀਅਤ ਠੀਕ ਨਹੀਂ। ਤੁਸੀਂ ਜੋ ਕਹਿਣਾ ਹੈ ਕਹੋ, ਉਹ ਸੁਣਨਗੇ।"

ਤੱਕ ਬੋਲਿਆ, "ਠੀਕ ਹੈ, ਕੋਈ ਗੱਲ ਨਹੀਂ। ਲਿੰਗਰਾਜ ਨੇ ਸਾਨੂੰ ਆਪਣਾ ਦੋਸਤ ਮੰਨਿਆਂ ਮਾਲਕ। ਅਸੀਂ ਤੁਹਾਨੂੰ ਅਤੇ ਤੁਹਾਡੀ ਭੈਣ ਨੂੰ ਉਦੋਂ ਤੋਂ ਜਾਣਦੇ ਹਾਂ ਜਦੋਂ ਤੁਸੀਂ ਗੋਦੀ ਖਿਡਾਉਣ ਵਾਲੇ ਬੱਚੇ ਸੀ। ਜਦੋਂ ਤੁਹਾਡੇ ਪਿਤਾ ਜੀ ਸੰਸਾਰ ਤੋਂ ਜਾ ਰਹੇ ਸਨ ਤਾਂ ਉਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਸਾਡੇ ਜਾਣ ਪਿੱਛੋਂ ਤੁਸੀਂ ਇਸ ਘਰ ਤੋਂ ਦੂਰ ਨਾ ਹੋ ਜਾਣਾ। ਵੇਲੇ ਕੁਵੇਲੇ ਬੱਚਿਆਂ ਦਾ ਧਿਆਨ ਰਖਣਾ। ਅਸੀਂ ਕੀ ਕਰ ਸਕਦੇ ਹਾਂ ਅਸੀਂ ਤੁਹਾਡੇ ਤੋਂ ਦੂਰ ਜਾ ਵੱਸੇ ਹਾਂ। ਤੁਸੀਂ ਵੀ ਸਾਨੂੰ ਬੁਲਾਇਆ ਨਹੀਂ। ਭਗਵਾਨ ਦੀ ਪੂਜਾ ਬੰਦ ਹੋ ਗਈ ਸੀ ਤਾਂ ਛੇ ਮਹੀਨੇ ਪਹਿਲਾਂ ਵੀ ਅਸੀਂ ਤੁਹਾਨੂੰ ਤਕਲੀਫ ਦਿਤੀ ਸੀ। ਅਜ ਦੀ ਗੱਲ ਚਲੀ ਹੈ ਇਸ ਲਈ ਫੇਰ ਆਉਣਾ ਪਿਆ ਹੈ। ਤੁਹਾਡੇ ਪਿਤਾ ਜੀ ਹੁੰਦੇ ਤਾਂ ਉਹ ਆਪ ਬੁਲਾਂਦੇ। ਹੁਣ ਉਹ ਨਹੀਂ ਹਨ ਇਸ ਲਈ ਸਾਨੂੰ ਆਪ ਹੀ ਕਹਿਣਾ ਪਵੇਗਾ।"

ਏਨੀਂ ਗੱਲ ਕਹਿ ਕੇ ਤੱਕ ਚੁੱਪ ਹੋ ਗਿਆ। ਰਾਜਾ ਉਸਦੀ ਗੱਲ ਸੁਣ ਰਿਹਾ ਹੈ ਜਾਂ ਨਹੀਂ ਇਹ ਉਸਦੀ ਸਮਝ ਵਿਚ ਨਾ ਆਇਆ। ਵੀਰਰਾਜ ਬਸਵ ਨੂੰ ਬੋਲਿਆ, "ਗੱਲ ਖਤਮ ਕਰਕੇ ਦਫਾ ਹੋਣ ਲਈ ਕਹਿ।" ਬਸਵ ਨੇ ਤੱਕ ਨੂੰ ਕਿਹਾ, "ਕਹਿੰਦੇ ਚੱਲੋ ਤੱਕ ਜੀ। ਮਾਲਕ ਸੁਣ ਰਹੇ ਹਨ।"

ਤੱਕ : ' ਪਿਤਾ ਲਈ ਬੇਟੇ ਅਤੇ ਬੇਟੀ ਵਿਚ ਫ਼ਰਕ ਨਹੀਂ ਹੁੰਦਾ। ਪੋਤਿਆਂ ਅਤੇ ਦੋਹਤਿਆਂ ਵਿਚ ਵੀ ਫ਼ਰਕ ਨਹੀਂ ਹੁੰਦਾ। ਘਰ ਵਿਚ ਹਜ਼ਾਰ ਗੱਲਾਂ ਹੁੰਦੀਆਂ ਰਹਿੰਦੀਆਂ ਹਨ। ਭਰਾ ਭੈਣਾਂ ਵਿਚਕਾਰ ਝਗੜੇ ਹੁੰਦੇ ਹਨ। ਪਰ ਜੋ ਵੀ ਹੋਵੇ ਉਸ ਵਿਚ ਇਕ ਵੱਡਪਣ ਰਹਿਣਾ ਚਾਹੀਦਾ ਹੈ। ਬੱਚੇ ਭਗਵਾਨ ਦਾ ਸਰੂਪ ਹਨ। ਮਾਂ ਉਤੇ ਗੁੱਸਾ ਹੋਣ 'ਤੇ ਬੱਚੇ ਨੂੰ ਦੂਰ ਨਹੀਂ ਕਰਨਾ ਚਾਹੀਦਾ।"

ਰਾਜਾ ਕੁਝ ਵੀ ਨਾ ਬੋਲਿਆ। ਇਸਦੀਆਂ ਏਨੀਆਂ ਗੱਲਾਂ ਨੂੰ ਬਰਦਾਸ਼ਤ ਕਰ ਲੈਣਾ ਵੇਖ ਕੇ ਬਸਵ ਨੂੰ ਹੈਰਾਨੀ ਹੋਈ। ਉਸ ਨੇ ਤੱਕ ਨੂੰ ਕਿਹਾ, "ਬੱਚੇ ਨੂੰ ਮਾਂ ਕੋਲ ਭੇਜਣ ਲਈ ਕਹਿ ਰਹੇ ਹੋ ਨਾ ?"

"ਹਾਂ ਭਰਾਵਾ, ਮੇਰਾ ਇਹੋ ਕਹਿਣਾ ਹੈ।"

"ਠੀਕ ਗੱਲ ਹੈ। ਮਾਲਕ ਕਹਿੰਦੇ ਹਨ, ਵੇਖਾਂਗੇ।"

ਰਾਜਾ ਨੇ ਕੁਝ ਵੀ ਨਹੀਂ ਕਿਹਾ। ਜਿਹੜੀ ਗੱਲ ਕਹਿਣੀ ਸੀ ਕਹਿ ਕੇ ਤੱਕ ਉਠਿਆ। ਬਸਵ ਉਸ ਨੂੰ ਨਾਲ ਲੈ ਕੇ ਬਾਹਰ ਆਇਆ ਅਤੇ ਬੋਲਿਆ, "ਮੈਂ ਤੁਹਾਨੂੰ ਦਸਿਆ ਸੀ ਕਿ ਮਾਲਕ ਦੀ ਤਬੀਅਤ ਠੀਕ ਨਹੀਂ।" ਏਨਾਂ ਕਹਿ ਕੇ ਉਸ ਨੂੰ ਤਸੱਲੀ ਦੇਂਦੇ ਹੋਏ ਵਿਦਾ ਕੀਤਾ।

## 130

ਰਾਜਮਹੱਲ ਵਿਚ ਬੱਚੇ ਦੀ ਗੱਲ ਉਤੇ ਰਾਜਾ ਨੂੰ ਬਹੁਤ ਹੀ ਜ਼ਿਆਦਾ ਗੁੱਸਾ ਆਇਆ। ਇਹ ਗੱਲ ਲਕਸ਼ਮੀਨਾਰਾਇਣ ਦੇ ਘਰ ਵੀ ਪੁਜੀ। ਇਸ ਤੋਂ ਪਹਿਲਾਂ ਸਾਵਿਤਰੱਮਾ ਮਹੱਲ ਵਿਚ ਆਈ ਸੀ ਅਤੇ ਰਾਣੀ ਨਾਲ ਬੱਚੇ ਦੀ ਗੱਲ ਕਰਕੇ ਵਾਪਸ ਗਈ। ਰਾਣੀ ਵਾਂਗ ਹੀ ਬੁੱਢੀ ਦੀ ਵੀ ਇੱਛਾ ਬੱਚੇ ਨੂੰ ਮਾਂ ਕੋਲ ਭੇਜ ਦੇਣ ਦੀ ਸੀ। ਅਜ ਦੀ ਘਟਨਾ ਦੀ ਗੱਲ ਸੁਣ ਕੇ ਉਸ ਨੇ ਇਹ ਫੈਸਲਾ ਕੀਤਾ ਕਿ ਉਹ ਜਾ ਕੇ ਰਾਜਾ ਕੋਲ ਆਪਣੀ ਇੱਛਾ ਦਸੇਗੀ।

ਸ਼ਾਮ ਵੇਲੇ ਜਦੋਂ ਰਾਣੀ ਗੌਰੱਮਾ ਜੀ ਬੱਚੇ ਨੂੰ ਖਿਡਾ ਰਹੀ ਸੀ ਉਦੋਂ ਸਾਵਿਤਰੱਮਾ ਆਈ। ਉਸ ਨੇ ਰਾਣੀ ਨੂੰ ਆਪਣੇ ਆਉਣ ਦਾ ਉਦੇਸ਼ ਦਸਿਆ। ਰਾਣੀ ਬੋਲੀ, "ਜ਼ਰੂਰ ਜਾ ਕੇ ਕਹੋ, ਭਗਵਾਨ ਤੁਹਾਡੀ ਜ਼ਬਾਨ ਨੂੰ ਹੀ ਜਸ ਦੇਵੇ। ਬੇਟੀ ਦੀ ਗੱਲ ਤਾਂ ਚੰਗੀ ਨਹੀਂ ਲਗੀ। ਘੱਟੋ ਘੱਟ ਤੁਹਾਡੀ ਗੱਲ ਅਸਰ ਕਰ ਜਾਵੇ।"

ਬੁੱਢੀ ਇਕ ਦਾਸੀ ਨੂੰ ਨਾਲ ਲੈ ਕੇ ਰਾਜਾ ਦੇ ਕਮਰੇ ਕੋਲ ਪੁਜੀ। ਰਾਜਾ ਨਾਲ ਮਿਲਣ ਦੀ ਗੱਲ ਬਸਵ ਨੂੰ ਕਹੀ। ਉਹ ਬੋਲਿਆ, "ਉਨ੍ਹਾਂ ਦੀ ਸੇਹਤ ਠੀਕ ਨਹੀਂ। ਕਲ ਆ ਜਾਵੀਂ ਨਾਨੀ।"

"ਕਲ ਦੀ ਗੱਲ ਕੌਣ ਜਾਣਦਾ ਹੈ ਭਰਾਵਾ। ਆ ਗਈ ਹਾਂ ਮਿਲ ਕੇ ਹੀ ਜਾਵਾਂਗੀ। ਰਾਜਾ ਮਨ੍ਹਾਂ ਨਹੀਂ ਕਰਨਗੇ। ਜਰਾ ਜਾ ਕੇ ਕਹੋ ਤਾਂ।"

"ਗੱਲ ਕੀ ਹੈ, ਨਾਨੀ ! ਉਹ ਤਾਂ ਦਸ।"

"ਹੋਰ ਦੂਜੀ ਗੱਲ ਕੀ ਹੋਵੇਗੀ ? ਰਾਜਾ ਦੇ ਭਾਣਜੇ ਦੀ ਹੀ ਗੱਲ ਹੈ।"

"ਹਾਏ ਓਏ ! ਉਹ ਗੱਲ ਹੀ ਨਾ ਕਰੀਂ। ਇਸ ਵੇਲੇ ਉਹ ਅੱਗ ਹੋ ਰਹੇ ਹਨ, ਅੱਗ।"

"ਅੱਗ ਹੋ ਰਹੇ ਹਨ ਤਾਂ ਮੇਰਾ ਕੀ ਜਾਂਦਾ ਹੈ ? ਸਾੜ ਦੇਣਗੇ ਤਾਂ ਸੜ ਕੇ ਖਤਮ ਹੋ ਜਾਵਾਂਗੀ। ਜਾ ਉਨ੍ਹਾਂ ਨੂੰ ਕਹਿੰਦੇ, ਬੁਲਾ ਲੈਣ।"

ਇਨ੍ਹਾਂ ਦੀਆਂ ਗੱਲਾਂ ਅੰਦਰ ਰਾਜਾ ਨੂੰ ਸੁਣਾਈ ਦਿਤੀਆਂ। ਉਸ ਨੇ ਬਸਵ ਤੋਂ ਪੁਛਿਆ, "ਕਿਸ ਨਾਲ ਗੱਲ ਕਰ ਰਿਹਾ ਏਂ ? ਕੀ ਗੱਲ ਹੈ ?"

ਬਸਵ ਨੇ ਰਾਜਾ ਕੋਲ ਜਾ ਕੇ ਕਿਹਾ, "ਸਾਤੱਮਾ ਨਾਨੀ ਆਈ ਹੈ। ਬੱਚੇ ਬਾਰੇ ਗੱਲ ਕਰਨਾ ਚਾਹੁੰਦੀ ਹੈ। ਮੈਂ ਮਨ੍ਹਾਂ ਕੀਤਾ।"

"ਕੀ ਕਹਿੰਦੀ ਹੈ ? ਬੱਚਾ ਚਾਹੁੰਦੀ ਹੈ ਕੀ ?"

ਇਸ ਵੇਲੇ ਤਕ ਸਾਵਿਤਰੱਮਾ ਕਮਰੇ ਵਿਚ ਆ ਪੁਜੀ ਸੀ। ਰਾਜਾ ਦੀ ਗੱਲ ਸੁਣ ਕੇ ਬੋਲੀ, "ਬੱਚਾ ਚਾਹੁੰਣ ਦੀ ਗੱਲ ਕਹਿੰਦੇ ਹੋ, ਕੀ ਪਾਲਣ ਦੀ ਉਮਰ ਰਹਿ ਗਈ ਹੈ ਪੁਟੱਪਾਜੀ। ਸਰੀਰ ਗਠੜੀ ਬਣ ਗਿਆ ਹੈ। ਦੁੱਧ ਸੁੱਕ ਗਿਆ ਹੈ। ਹੁਣ ਤਾਂ ਰਾਜਾ ਦੇ ਬੇਟੀ ਅਤੇ ਬੇਟਿਆਂ ਦੇ ਬੱਚੇ ਵੇਖਣ ਦੇ ਦਿਨ ਹਨ। ਇਸੇ ਵਿਚ ਸਾਡਾ ਸੁੱਖ ਹੈ। ਪੈਦਾ ਹੋਇਆਂ ਨੂੰ ਚੰਗੀ ਤਰ੍ਹਾਂ ਪਾਲੋ। ਭੈਣ ਦੇ ਬੱਚੇ ਨੂੰ ਉਸਦੀ ਮਾਂ ਕੋਲ ਭੇਜ ਦਿਓ। ਵੱਡਿਆਂ ਦੀ ਗੱਲ ਵੱਡਿਆਂ ਤੀਕ ਹੀ ਰਹੇ। ਬੱਚੇ ਦੁਖੀ ਕਿਉਂ ਹੋਣ ?"

ਉਤੱਯਾ ਤੱਕ ਦੀ ਗੱਲ ਕਿਸੇ ਤਰ੍ਹਾਂ ਸਹਿ ਜਾਣ ਵਾਲੇ ਵੀਰਰਾਜ ਦੀ ਸਹਿਨ ਸ਼ਕਤੀ ਦਾ ਬੰਨ੍ਹ ਬੁੱਢੀ ਦੀ ਗੱਲ ਸੁਣ ਕੇ ਟੁਟ ਪਿਆ। ਇਹ ਗੱਲ ਸੁਣਦਿਆਂ ਉਹ ਜੋਸ਼ ਵਿਚ ਉਠ ਬੈਠਾ ਅਤੇ ਚੀਖਿਆ, "ਧੱਕੇ ਦੇ ਕੇ ਕੱਢੋ ਇਸ ਹਰਾਮਖੋਰ ਬੁੱਢੀ ਨੂੰ। ਇਕ ਦਿਨ ਬੋਲੀ ਕਿ ਮੈਂ ਇਸ ਦੇ ਕੰਨ ਵਿਚ ਪਿਸ਼ਾਬ ਕਰ ਦਿਤਾ ਸੀ। ਅਜ ਇਸ ਦੇ ਕੰਨ ਵਿਚ ਸ਼ੀਸ਼ਾ ਭਰਵਾ ਦਿਆਂਗੇ। ਦਫਾ ਹੋਣ ਲਈ ਕਹੋ। ਇਸ ਨੂੰ। ਮੇਰੇ ਕੋਲ ਨਾ ਫਟਕ ਸਕੇ।"

ਰਾਜਾ ਨੇ ਆਪਣੇ ਸਿਰ ਵਿਚ ਚੱਕਰ ਆਉਣ ਦੀ ਗੱਲ ਕਹੀ। ਇਸ ਲਈ ਬਸਵ ਡਰ ਗਿਆ ਕਿ ਕਿਤੇ ਉਹ ਬੇਹੋਸ਼ ਨਾ ਹੋ ਜਾਣ। ਉਹ ਰਾਜਾ ਦੇ ਪੈਰ ਫੜ ਕੇ ਬੋਲਿਆ, "ਮਾਲਕ ਤੁਸੀਂ ਉਠੋ ਨਾ, ਲੇਟੇ ਰਹੋ ਇਸ ਗੱਲ ਨੂੰ ਮੈਂ ਸੰਭਾਲ ਲਵਾਂਗਾ।" ਇਸ ਤਰ੍ਹਾਂ ਹੁਸ਼ਿਆਰੀ ਨਾਲ ਉਸ ਨੂੰ ਸਮਝਾ ਕੇ ਲਟਾ ਦਿਤਾ ਅਤੇ ਸਾਵਿਤਰੱਮਾ ਕੋਲ ਆ ਕੇ ਹੱਥ ਜੋੜ ਕੇ ਇਸ਼ਾਰਾ ਕੀਤਾ ਕਿ ਅੱਗੇ ਗੱਲ ਨਾ ਕਰੇ ਅਤੇ ਉਸਨੂੰ ਬਾਹਰ ਲੈ ਆਇਆ। ਸਵਿਤਰੱਮਾ ਨੂੰ ਰਾਜਾ ਉਤੇ ਗੁੱਸੇ ਦੀ ਬਜਾਏ ਹੈਰਾਨੀ ਵਧ ਹੋਈ। ਬੁੱਢੀ ਨੇ ਦਿਲ ਵਿਚ ਕਿਹਾ, ਇਸ ਰਾਜਾ ਦਾ ਮਨ ਬਹੁਤ ਖਰਾਬ ਹੋ ਗਿਆ ਹੈ। ਉਸਨੂੰ ਭਗਵਾਨ ਹੀ ਠੀਕ ਕਰੇ ਅਤੇ ਇਸ ਦੀ ਰਖਿਆ ਕਰੇ। ਉਹ ਬਿਨਾਂ ਕੁਝ ਕਹੇ ਰਾਣੀ ਨਿਵਾਸ ਆਈ ਅਤੇ ਸਾਰੀ ਗੱਲ ਰਾਣੀ ਨੂੰ ਦਸ ਕੇ ਆਪਣੇ ਘਰ ਚਲੀ ਗਈ।

## 131

ਬੁੱਢੀ ਨੂੰ ਤੋਰ ਕੇ ਬਸਵ ਰਾਜਾ ਕੋਲ ਆਇਆ। ਰਾਜਾ ਗੁੱਸੇ ਵਿਚ ਆਪਣੇ ਆਪ ਹੀ ਗੱਲਾਂ ਕਰ ਰਿਹਾ ਸੀ। ਬਸਵ ਦੇ ਕੋਲ ਆ ਕੇ ਖੜੇ ਹੋਣ ਤੇ ਉਹ ਬੋਲਿਆ,

"ਰੰਡੀ, ਹਰਾਮਜ਼ਾਦੀ ਕਦੇ ਵੱਡੀ ਸੀ, ਕੀ ਹੁਣ ਵੀ ਮੇਰੀ ਵੱਡੀ ਹੈ ? ਕੰਜਰੀ ਨੂੰ ਦਫਾ ਹੋਣ ਲਈ ਕਹੇ । ਆਪਣੇ ਭਾਣਜੇ ਨੂੰ ਜੋ ਅਸੀਂ ਚਾਹੀਏ ਕਰੀਏ । ਇਸ ਨਾਲ ਉਸ ਨੂੰ ਕੀ ਮਤਲਬ ?"

ਬਸਵ ਬੋਲਿਆ, "ਨਾਨੀ ਚਲੀ ਗਈ ਹੈ ਮਾਲਕ, ਹੁਣ ਜਾਣ ਵੀ ਦਿਓ ।"

"ਗੋਰਿਆਂ ਨੂੰ ਗੁੱਸਾ ਨਾ ਚੜ੍ਹਾਓ । ਇਹ ਗੱਲ ਤੂੰ ਸਾਨੂੰ ਸਿਖਾਂਦਾ ਏਂ । ਉਹ ਬੁੱਢਾ ਕਹਿੰਦਾ ਹੈ ਕਿ ਤੇਰਾ ਬਾਪ ਚਲਾ ਗਿਆ । ਉਸਦੀ ਥਾਂ ਮੈਂ ਤੇਰਾ ਬਾਪ ਹਾਂ । ਅਤੇ ਇਹ ਹਰਾਮਖੋਰ ਕਹਿੰਦੀ ਹੈ ਕਿ ਭੈਣ ਦੇ ਮੁੰਡੇ ਦੀ ਰਖਸ਼ਾ ਕਰੋ । ਕੋਡਗ ਦੇ ਰਾਜਾ ਦਾ ਇਹ ਵਧੀਆ ਹਾਲ ਹੈ ।"

ਬਸਵ ਨੇ ਸਮਝਿਆ ਕਿ ਰਾਜਾ ਗੁੱਸੇ ਵਿਚ ਆਪਣੇ ਆਪ ਨਾਲ ਗੱਲ ਕਰੀ ਜਾ ਰਿਹਾ ਹੈ । ਉਸ ਨੇ ਕੁਝ ਵੀ ਜੁਆਬ ਨਾ ਦਿਤਾ ।

"ਇਹ ਬੱਚਾ ਕਿਸ ਚੀਜ਼ ਦਾ ਬਣਿਆ ਹੈ । ਕੀ ਸਾਰਿਆਂ ਵਾਂਗ ਹਡ ਮਾਸ ਨਾਲ ਜਾਂ ਇਸ ਨੂੰ ਸੋਨੇ ਨਾਲ ਬਣਾਇਆ ਗਿਆ ਹੈ ? ਉਸਦੇ ਢਿੱਡ ਵਿਚ ਹੀਰੇ ਅਤੇ ਜਵਾਹਰਾਤ ਭਰੇ ਹਨ । ਪਾੜ ਕੇ ਵਿਖਾਉਣਾ ਪਵੇਗਾ ਕਿ ਇਹ ਵੀ ਸਾਰਿਆਂ ਵਾਂਗ ਹੀ ਹੈ ।"

ਇਸੇ ਤਰ੍ਹਾਂ ਰਾਜਾ ਇਕ-ਇਕ ਮਿੰਟ ਚੁਪ ਰਹਿ ਕੇ ਫੇਰ ਆਪਣੇ ਹੀ ਗੁੱਸੇ ਵਿਚ ਗੱਲਾਂ ਕਰੀ ਜਾ ਰਿਹਾ ਸੀ ।

ਬਸਵ ਥੋੜ੍ਹੀ ਦੇਰ ਉਥੇ ਖੜਾ ਉਸਦੀਆਂ ਗੱਲਾਂ ਸੁਣਦਾ ਰਿਹਾ । ਬਾਅਦ ਵਿਚ ਬਾਹਰ ਜਾ ਕੇ ਨੌਕਰ ਨੂੰ ਕਿਹਾ, "ਓਏ, ਮਹਾਰਾਜ ਦੀ ਤਬੀਅਤ ਠੀਕ ਨਹੀਂ । ਬੁਲਾ ਸਕਦੇ ਹਨ । ਨੇੜੇ ਹੀ ਰਹਿਣਾ ਕਿਸੇ ਤਰ੍ਹਾਂ ਦੀ ਗੱਲ ਨਾ ਕਰਨਾ । ਪੁਛਣ ਤਾਂ ਮੈਨੂੰ ਬੁਲਾ ਲੈਣਾ ।" ਇਹ ਆਗਿਆ ਦੇ ਕੇ ਆਪਣੇ ਕੰਮ ਉਤੇ ਚਲਾ ਗਿਆ ।

## 132

ਦੁਪਹਿਰੇ ਬੇਟੀ ਦੀ ਗੱਲ ਤੋਂ ਚਿੜ੍ਹ ਕੇ ਚੀਖਣ ਦੇ ਸਮੇਂ ਤੋਂ ਹੀ ਵੀਰਰਾਜ ਦਾ ਮਨ ਅਣਜ਼ਾਣੇ ਵਿਚ ਹੀ ਘਬਰਾ ਗਿਆ ਸੀ । ਅਜਿਹੀਆਂ ਗੱਲਾਂ ਦਾ ਇਲਾਜ ਉਸ ਕੋਲ ਇਕ ਹੀ ਸੀ...ਸ਼ਰਾਬ । ਉਸ ਦਿਨ ਵੀ ਉਸ ਨੇ ਕੁਝ ਜ਼ਿਆਦਾ ਹੀ ਸ਼ਰਾਬ ਪੀਤੀ । ਉਸਦੇ ਫਲ ਸਰੂਪ ਹਮੇਸ਼ਾਂ ਨਾਲੋਂ ਵਧ ਸ਼ਾਂਤੀ ਨਾਲ ਅਤੇ ਕੰਮਚੋਰੀ ਕਾਰਨ ਉਸ ਨੇ ਬਸਵ ਦੀ ਗੱਲ ਮੰਨ ਕੇ ਉਤੱਯਾ ਤੱਕ ਨੂੰ ਬਿਨਾਂ ਕੁਝ ਕਹੇ ਛਡ ਦਿਤਾ । ਇਸ ਤੋਂ ਪਿੱਛੋਂ ਫੇਰ ਕੁਝ ਸ਼ਰਾਬ ਪੀਤੀ । ਸਵਿਤਰੱਮਾ ਦੇ ਆਉਣ ਤੇ ਉਹ ਹੋਸ਼ ਵਿਚ ਉਠਿਆ ਅਤੇ ਉਸ ਨੂੰ ਚੰਗੀ ਤਰ੍ਹਾਂ ਡਾਂਟ ਕੇ ਥਕ ਗਿਆ । ਇਨ੍ਹਾਂ ਸਾਰੀਆਂ ਗੱਲਾਂ ਨਾਲ ਉਸ ਦੇ ਸਰੀਰ ਦਾ ਬੁਖਾਰ ਵਧ ਗਿਆ । ਸਰੀਰ ਦੇ ਬੁਖਾਰ ਨਾਲ ਹੀ ਮਨ ਵੀ ਅਸੰਤੁਲਿਤ ਹੋ ਗਿਆ ।

"ਮੇਰਾ ਇਸ ਸਾਲ ਦਾ ਯੋਗ ਕੰਸ ਵਾਲਾ ਹੈ ਨਾ ? ਭਾਣਜੇ ਕ੍ਰਿਸ਼ਨ ਨੇ ਅੱਗੇ ਕੰਸ

ਨੂੰ ਮਾਰ ਸੁੱਟਿਆ । ਮੈਂ ਵੀ ਭਾਣਜੇ ਦੇ ਹੱਥੋਂ ਮਾਰਿਆ ਜਾਵਾਂਗਾ । ਇਹ ਗੱਲ ਜੋਤਿਸ਼ ਨੇ ਕਹੀ ਸੀ ।"

ਮੈਂ ਭੈਣ ਨੂੰ ਕਿੰਨੇ ਪਿਆਰ ਨਾਲ ਰਖਿਆ ਸੀ । ਉਸਦਾ ਪਤੀ ਦੁਸ਼ਟ ਹੈ । ਇਸ ਭੈਣ ਨੇ ਵੀ ਉਸ ਨਾਲ ਮਿਲਕੇ ਮੈਨੂੰ ਦੁਖ ਦਿਤਾ । ਲਾਚਾਰ ਹੋ ਕੇ ਮੈਂ ਉਸ ਨੂੰ ਜੇਲ ਵਿਚ ਰਖਿਆ ਤਾਂ ਚੋਰੀ ਨਾਲ ਗਰਭਵਤੀ ਹੋ ਗਈ । ਇਸ ਬੱਚੇ ਨੂੰ ਜਨਮ ਦਿਤਾ । ਬੱਚੇ ਨੂੰ ਰਸਤੇ ਵਿਚ ਸੁਟ ਕੇ ਪਰਾਇਆਂ ਦੀ ਸ਼ਰਨ ਲਈ ਇਸ ਰੰਡੀ ਨੂੰ ਬਿਨਾਂ ਸਜਾ ਦਿਤੇ ਛਡ ਦੇਵਾਂ ? ਤਾਂ ਅੱਗੇ ਪਤਾ ਨਹੀਂ, ਇਹ ਕੀ ਕਰਨ ? ਉਨ੍ਹਾਂ ਨੂੰ ਸਜਾ ਦੇਣੀ ਚਾਹੀਦੀ ਹੈ । ਪਰ ਉਹ ਹੈ ਹੀ ਕਿਥੇ ? ਉਹ ਤਾਂ ਨਹੀਂ ਹਨ, ਉਨ੍ਹਾਂ ਬਦਲੇ ਸਜਾ ਲੈਣ ਲਈ ਇਹ ਬੱਚਾ ਮੇਰੇ ਹੱਥ ਵਿਚ ਆ ਗਿਆ ਹੈ ।

ਸੰਬੰਧੀਆਂ ਨੂੰ ਖਤਮ ਕਰਕੇ ਹੀ ਤਾਇਆ ਜੀ ਬਣੇ ਰਹੇ । ਸੰਬੰਧੀਆਂ ਨੂੰ ਖਤਮ ਕੀਤੇ ਬਿਨਾਂ ਪਿਤਾ ਜੀ ਵੀ ਰਾਜਾ ਨਹੀਂ ਬਣ ਸਕੇ । ਰਾਜਾ ਬਣ ਕੇ ਮੈਂ ਵੀ ਕੋਈ ਸ਼ਾਂਤੀ ਨਾਲ ਨਹੀਂ ਰਹਿ ਸਕਿਆ । ਤਾਇਆ ਜੀ ਦੀ ਲੜਕੀ ਨੂੰ ਖਤਮ ਕਰਨਾ ਪਿਆ, "ਵਿਰੋਧੀ ਰਿਸ਼ਤੇਦਾਰਾਂ ਨੂੰ ਨਿਰਮੂਲ ਕਰਨਾ ਪਿਆ ।"

ਇਸ ਵੇਲੇ ਸੈਂਕੜੇ ਲੋਕਾਂ ਦੀਆਂ ਅੱਖਾਂ ਮੇਰੇ ਉਤੇ ਲੱਗੀਆਂ ਹਨ । ਮੇਰੇ ਪਿੱਛੋਂ ਮੇਰੀ ਬੇਟੀ ਨੇ ਹੀ ਗੱਦੀ ਤੇ ਬੈਠਣਾ ਹੈ । ਇਸ ਨੂੰ ਨਹੀਂ ਮੈਨੂੰ ਗੱਦੀ ਮਿਲਣੀ ਚਾਹੀਦੀ ਹੈ । ਇਹ ਭਗੌੜੀ ਭੈਣ ਦਾ ਕਹਿਣਾ ਹੈ । ਭੈਣ ਦਾ ਘਰਵਾਲਾ ਇਹ ਹਰਾਮਖੋਰ ਕਹਿੰਦਾ ਹੈ ਮੇਰਾ ਇਹ ਬੱਚਾ ਗੱਦੀ ਤੇ ਬੈਠੇਗਾ ।"

ਭੈਣ ਦਾ ਲੜਕਾ, ਮੇਰੀ ਬੇਟੀ ਦੇ ਹੁੰਦਿਆਂ ਇਸ ਭੈਣ ਦੇ ਲੜਕੇ ਨੂੰ ਗੱਦੀ ? ਇਹ ਬੱਚਾ ਜੀਉਂਦਾ ਰਹੇਗਾ ਤਾਂ ਹੀ ਤਾਂ ਗੱਦੀ ਤੇ ਬੈਠਣ ਦੀ ਗੱਲ ਉਠੇਗੀ । ਇਸ ਕੀੜੇ ਨੂੰ ਕੁਚਲ ਸੁੱਟਾਂਗਾ । ਇਸ ਦੇ ਬਾਪ ਦਾ ਕਾਲਜਾ ਫੂਕਣਾ ਹੈ ।

ਵਿਚ-ਵਿਚ ਉਠ ਕੇ ਰਾਜਾ ਇਕ-ਇਕ-ਦੋ-ਦੋ ਘੁਟ ਸ਼ਰਾਬ ਪੀ ਲੈਂਦਾ ਸੀ । ਸਰੀਰ ਦਾ ਬੁਖਾਰ ਹੋਰ ਵਧ ਗਿਆ । ਇਸ ਦੇ ਨਾਲ ਹੀ ਮਨ ਦਾ ਵੀ । ਰਾਤ ਵਧਣ ਲਗੀ । ਸਾਰਾ ਰਾਜਮਹੱਲ ਸੌਂ ਗਿਆ । ਬਸਵ ਬਾਹਰ ਦੇ ਕਮਰੇ ਵਿਚ ਪਹਿਰੇ ਤੇ ਸੁੱਤਾ । ਰਾਜਾ ਨੂੰ ਨੀਂਦ ਨਾ ਆਈ । ਨੀਂਦ ਦੇ ਝੋਕੇ ਆ ਰਹੇ ਸਨ । ਉਸ ਨੇ ਇਕ ਸੁਪਨਾ ਵੇਖਿਆ ।

ਉਸ ਦੇ ਕੋਲ ਉਸ ਦੇ ਪਿਤਾ ਲਿੰਗਰਾਜ ਖੜੇ ਹਨ । ਸਾਹਮਣੇ ਭਾਣਜਾ ਬੈਠਾ ਹੈ । ਕੋਈ ਆਇਆ । ਫੌਰਨ ਉਸ ਨੂੰ ਬੁਲਾਇਆ । ਉਸ ਦੇ ਸਿਰ ਤੋਂ ਮੁਕਟ ਲਾਹ ਕੇ ਬੱਚੇ ਦੇ ਸਿਰ ਉਤੇ ਰਖ ਦਿਤਾ । ਉਸ ਨੇ ਵੇਖਿਆ ਤਾਂ ਬੱਚੇ ਦੇ ਇਕ ਪਾਸੇ ਦੇਵੰਮਾਜੀ ਅਤੇ ਦੂਜੇ ਪਾਸੇ ਉਸਦੇ ਪਿਤਾ ਚੇਨਬਸਵੱਯਾ ਅਤੇ ਇਨ੍ਹਾਂ ਦੇ ਸਾਹਮਣੇ ਮੈਸੂਰ ਦਾ ਰੈਜਿਡੈਂਟ ਵੱਡਾ ਸਾਹਬ ਖੜਾ ਸੀ ।

ਰਾਜਾ ਨੂੰ ਅਜਿਹਾ ਨਹੀਂ ਲਗਾ ਕਿ ਇਹ ਉਸਦੇ ਮਨ ਦਾ ਚਿੱਤਰਿਆ ਹੀ ਇਕ ਚਿੱਤਰ ਹੈ । ਸਗੋਂ ਉਸ ਨੇ ਸੋਚਿਆ ਕਿ ਭਵਿਸ਼ ਦੀ ਹੀ ਗੱਲ ਉਸ ਨੂੰ ਵਿਖਾਈ ਦੇ ਰਹੀ ਹੈ । ਉਸ ਨੇ ਫ਼ੈਸਲਾ ਕੀਤਾ ਕਿ ਬੱਚੇ ਨੂੰ ਖਤਮ ਕਰ ਸੁਟਣਾ ਹੈ ।

ਇਹ ਫ਼ੈਸਲਾ ਕਰਕੇ ਰਾਜਾ ਅੰਦਰ ਕਮਰੇ ਵਿਚ ਗਿਆ ਅਤੇ ਇਕ ਅੱਧੇ ਚੰਦ ਦੇ

ਆਕਾਰ ਦਾ ਨੇਤਰ ਛੁਰਾ ਕੱਢ ਲਿਆਇਆ । ਆਪਣੀ ਬੈਠਕ ਤੋਂ ਰਾਣੀ ਨਿਵਾਸ ਤਕ ਬਿਲਕੁਲ ਚੁੱਪ ਚਾਪ ਚਲਦਾ ਗਿਆ । ਦਰਵਾਜ਼ਿਆਂ ਉਤੇ ਨੌਕਰ ਊਂਘ ਰਹੇ ਸਨ । ਉਸ ਦੇ ਆਉਣ ਬਾਰੇ ਉਨ੍ਹਾਂ ਨੂੰ ਪਤਾ ਨਹੀਂ ਲੱਗਾ । ਰਾਜਾ ਦੱਬੇ ਪੈਰੀਂ ਰਾਣੀ ਦੇ ਕਮਰੇ ਵਿਚ ਗਿਆ । ਬਾਹਰ ਦੇ ਕਮਰੇ ਵਿਚ ਬੇਟੀ ਸੁੱਤੀ ਹੋਈ ਸੀ । ਪਲੰਘ ਦੇ ਥੱਲੇ ਇਕ ਦਾਸੀ ਸੁੱਤੀ ਹੋਈ ਸੀ । ਵਿਚਕਾਰਲੇ ਕਮਰੇ ਵਿਚ ਬੱਚੇ ਦਾ ਪਾਲਣਾ ਰਖਿਆ ਹੋਇਆ ਸੀ । ਇਸ ਵਿਚ ਬੱਚਾ ਸੌ ਰਿਹਾ ਸੀ । ਕੋਲ ਹੀ ਦਾਸੀ ਸੁੱਤੀ ਹੋਈ ਸੀ । ਤੀਜੇ ਕਮਰੇ ਵਿਚ ਰਾਣੀ ਸੌ ਰਹੀ ਸੀ ।

ਰਾਜਾ ਪਾਲਣੇ ਕੋਲ ਖੜਾ ਹੋ ਗਿਆ । ਉਸ ਨੇ ਬੱਚੇ ਨੂੰ ਘੂਰਿਆ । ਛੁਰੀ ਬਾਹਰ ਕਢ ਕੇ ਗਰਦਨ ਉਤੇ ਰਖ ਕੇ ਦਬਾ ਦਿਤਾ । ਬੱਚਾ ਥੋੜਾ ਜਿਹਾ ਕਸਮਸਾ ਕੇ ਠੰਡਾ ਹੋ ਗਿਆ । ਛੁਰੀ ਉਥੇ ਹੀ ਛਡ ਕੇ ਰਾਜਾ ਦੱਬੇ ਪੈਰੀਂ ਰਾਣੀ ਨਿਵਾਸ ਤੋਂ ਬਾਹਰ ਆਪਣੀ ਬੈਠਕ ਵਿਚ ਵਾਪਸ ਆ ਗਿਆ ।

ਸਾਰੇ ਆਪਣੀ ਆਪਣੀ ਥਾਂ ਤੇ ਸੌਂ ਰਹੇ ਸਨ ਜਾਂ ਊਂਘ ਰਹੇ ਸਨ । ਉਸ ਨੇ ਸੋਚਿਆ, "ਇਹ ਲੋਕ ਅਜਿਹਾ ਪਹਿਰਾ ਦੇਂਦੇ ਹਨ' । ਉਹ ਆਪਣੇ ਕਮਰੇ ਵਿਚ ਗਿਆ ਅਤੇ ਕੁਰਸੀ ਉਤੇ ਬੈਠ ਕੇ ਢੋਹ ਲਾ ਲਈ ।

ਤਾਂ ਉਸਦੇ ਮਨ ਵਿਚ ਕੁਝ ਬੇਚੈਨੀ ਹੋਈ । ਉਸ ਨੇ ਆਵਾਜ਼ ਦਿਤੀ, "ਓਏ ਬਸਵ, ਹੈਗਾ ਰੰਡੀ ਦਿਆ ?"

## 133

ਭੈਣ ਅਤੇ ਭੈਣੋਈ ਨਾਲ ਈਰਖਾ, ਬੇਟੀ ਅਤੇ ਰਾਣੀ ਉਤੇ ਚੜ੍ਹੀ ਚਿੜ੍ਹ ਅਤੇ ਸਵਿਤਰੱਮਾ ਅਤੇ ਉਤੱਯਾ ਤੱਕ ਉਤੇ ਆਇਆ ਗੁੱਸਾ, ਇਨ੍ਹਾਂ ਸਾਰਿਆਂ ਨੇ ਮਿਲ ਕੇ ਜਿਵੇਂ ਰਾਜਾ ਦੇ ਬੁਖਾਰ ਨੂੰ ਵਧਾਇਆ ਉਸੇ ਤਰ੍ਹਾਂ ਉਸਦੀ ਆਵਾਜ਼ ਨੂੰ ਵੀ ਡਰਾਉਣੀ ਬਣਾ ਦਿਤਾ । ਭਾਣਜੇ ਨੂੰ ਮਾਰਨ ਲਈ ਉਹ ਦਿਲ ਸਖਤ ਕਰਕੇ ਗਿਆ ਸੀ । ਵਾਪਸ ਆਉਂਦਿਆਂ ਉਸਦੀ ਚੇਤਨਾ ਇਸ ਕੁਕਰਮ ਕਾਰਨ ਉਤਸ਼ਾਹ-ਰਹਿਤ ਹੋ ਕੇ ਰਹਿ ਗਈ । ਉਸ ਦੀ ਬਸਵ ਨੂੰ ਬੁਲਾਉਣ ਵਾਲੀ ਆਵਾਜ਼ ਬਿਲਕੁਲ ਕਮਜ਼ੋਰ ਹੋ ਗਈ ਸੀ । ਬਸਵ ਨੂੰ ਆਵਾਜ਼ ਕੁਝ ਡਰਾਉਣੀ ਜਿਹੀ ਸੁਣਾਈ ਦਿਤੀ ।

ਗੱਲ ਕਰਨ ਦਾ ਢੰਗ ਤਾਂ ਰਾਜਾ ਦਾ ਹੀ ਸੀ ਪਰ ਬੋਲ ਉਸ ਵਰਗਾ ਨਹੀਂ ਸੀ । ਬਸਵ ਛੇਤੀ ਨਾਲ ਬਿਸਤਰੇ 'ਚੋਂ ਉਠਿਆ । ਵਿਗੜੀ ਹੋਈ ਆਵਾਜ਼ ਤੋਂ ਡਰ ਕੇ ਰਾਜਾ ਦੇ ਕਮਰੇ ਵਿਚ ਆਇਆ ।

ਰਾਜਾ ਫੇਰ ਬੋਲਿਆ, "ਆ ਗਿਆ ਏਂ ਲੰਗੜਿਆ ।"

ਬਸਵ ਨੂੰ ਪਤਾ ਸੀ ਕਿ ਰਾਜਾ ਦੇ ਇਸ ਲੰਗੜੇ ਸ਼ਬਦ ਦਾ ਕੋਈ ਖਾਸ ਮਤਲਬ ਨਹੀਂ ਹੈ । ਬਚਪਨ ਤੋਂ ਹੀ ਰਾਜਾ ਇਸ ਦੋਸਤ ਲਈ ਕਦੇ ਗੁੱਸੇ ਵਿਚ, ਕਦੇ ਮਖੌਲ ਵਿਚ ਅਤੇ ਕਦੇ ਪਿਆਰ ਨਾਲ ਇਸੇ ਨਾਂ ਦੀ ਵਰਤੋਂ ਕਰਿਆ ਕਰਦਾ ਸੀ । ਉਸਦੇ

ਮੂੰਹ ਤੋਂ ਇਸਦੇ ਕੰਨਾਂ ਲਈ ਇਹ ਸ਼ਬਦ ਆਪਣੇ ਅਰਥ ਖੋ ਚੁਕਿਆ ਸੀ। ਉਹ ਸ਼ਬਦ ਇਸ ਦੇ ਲਈ ਬਸਵ ਨਾਂ ਦਾ ਹੀ ਦੂਜਾ ਰੂਪ ਸੀ।

ਰਾਜਾ ਦੀ ਆਵਾਜ਼ ਪਹਿਲਾਂ ਹੀ ਡਰਾਉਣੀ ਸੀ। ਬਸਵ ਨੇ ਕੋਲ ਹੀ ਧਰਤੀ ਉਤੇ ਗੋਡੇ ਟੇਕ ਕੇ ਪੁਛਿਆ, "ਆ ਗਿਆ ਹਾਂ ਮਲਕ, ਆ ਗਿਆ। ਬੁਖਾਰ ਹੋ ਗਿਆ ਹੈ ਕੀ ? ਗਰਮੀ ਲਗ ਰਹੀ ਹੈ ?"

ਵੀਰਰਾਜ : "ਉਸ ਕੀੜੇ ਨੂੰ ਖਤਮ ਕਰ ਦਿਤਾ ਓਏ।"

ਬਸਵ ਇਸ ਗੱਲ ਦਾ ਮਤਲਬ ਨਾ ਸਮਝ ਸਕਿਆ। ਉਸ ਨੇ ਸੋਚਿਆ ਕਿ ਬੁਖਾਰ ਵਧ ਗਿਆ ਹੈ। ਰਾਜਾ ਬੇਮਤਲਬ ਗੱਲਾਂ ਕਰ ਰਿਹਾ ਹੈ। ਉਸ ਨੇ ਬੁਖਾਰ ਵੇਖਣ ਲਈ ਮੱਥੇ ਤੇ ਹੱਥ ਰਖਿਆ। ਬੁਖਾਰ ਸਾਧਾਰਨ ਹੀ ਸੀ। ਜ਼ਬਾਨ ਨੂੰ ਵਗਾੜਨ ਵਾਲਾ ਬੁਖਾਰ ਨਹੀਂ ਸੀ। ਉਸ ਨੇ ਪੁਛਿਆ, "ਕੀ ਕਹਿ ਰਹੇ ਹੋ ਮਾਲਕ, ਨੀਂਦ ਆ ਰਹੀ ਹੈ ?"

"ਕਿੰਨੀ ਵਾਰ ਕਹਾਏਂਗਾ ਭਾਣਜੇ ਨੂੰ ਖਤਮ ਕਰ ਆਇਆ ਹਾਂ।"

ਹੁਣ ਤਕ ਰਾਜਾ ਦੀ ਆਵਾਜ਼ ਸਾਧਾਰਨ ਹੋ ਚੁਕੀ ਸੀ। ਬਸਵ ਦੇ ਨੇੜੇ ਆ ਕੇ ਬੈਠਣ 'ਤੇ ਉਸ ਨੂੰ ਕੁਝ ਸਾਹਸ ਹੋਇਆ ਸੀ। ਉਸਦੀ ਗੱਲ ਤੋਂ ਬਸਵ ਚੌਂਕ ਪਿਆ ਅਤੇ ਡਰ ਕੇ ਬੋਲ ਪਿਆ, "ਹਾਏ ਮਾਲਕ।"

"ਕੀ ਹੈ ਓਏ ਡਰਪੋਕਾ ! ਇਸ ਵਿਚ 'ਹਾਏ' ਦੀ ਕੀ ਗੱਲ ਹੈ, ਜਾ ਜਾਕੇ ਪੈ ਜਾ।"

ਰਾਜਾ ਦੀ ਆਵਾਜ਼ ਹੁਣ ਬਿਲਕੁਲ ਸਾਫ਼ ਹੋ ਗਈ ਸੀ। ਬਸਵ ਉਠ ਕੇ ਬਾਹਰ ਆਇਆ। ਬਿਸਤਰੇ ਤੇ ਬੈਠ ਗਿਆ ਪਰ ਸੁੱਤਾ ਨਹੀਂ।

ਵੀਰਰਾਜ ਨੂੰ ਆਪਣੀ ਭੈਣ ਅਤੇ ਭੈਣੋਈ ਤੇ ਬਹੁਤ ਗੁੱਸਾ ਹੈ। ਉਸ ਲਈ ਬੱਚਾ ਬਲੀ ਚੜੇਗਾ। ਉਹ ਬੱਚੇ ਨੂੰ ਦੁਖ ਦੇਵੇਗਾ ਜਾਂ ਮਰਵਾ ਸੁੱਟੇਗਾ। ਬਸਵ ਨੂੰ ਇਹ ਡਰ ਬੱਚੇ ਦੇ ਮਿਲਣ ਵਾਲੇ ਦਿਨ ਤੋਂ ਹੀ ਸੀ। ਮਰਵਾਉਣਾ ਹੀ ਚਾਹਿਆ ਤਾਂ ਉਹ ਇਹ ਕੰਮ ਉਸ ਨੂੰ ਸੌਂਪੇਗਾ। ਇਸ ਕੰਮ ਨੂੰ ਉਹ ਕਿਵੇਂ ਨਿਭਾਏਗਾ ? ਇਹ ਗੱਲ ਉਸਦੇ ਮਨ ਵਿਚ ਇਕ ਦੋ ਵਾਰੀ ਆਈ ਵੀ ਸੀ। ਹੁਣ ਰਾਜਾ ਦੇ ਗੁੱਸੇ ਨੇ ਰਾਜਾ ਨੂੰ ਹੀ ਹਤਿਆਰਾ ਬਣਾ ਦਿਤਾ ਸੀ। ਬਸਵ ਨੂੰ ਪਤਾ ਸੀ ਕਿ ਹੱਦੋਂ ਬਾਹਰ ਦੇ ਗੁੱਸੇ ਨੂੰ ਹੀ ਲੋਕ ਚੰਡਾਲ ਗੁੱਸਾ ਕਹਿੰਦੇ ਹਨ। ਸੰਭਵ ਹੈ, ਇਸ ਸ਼ਬਦ ਦਾ ਇਹੋ ਮਤਲਬ ਹੋਵੇਗਾ। ਕੀ ਰਾਜਾ ਨੇ ਇਸ ਬੱਚੇ ਨੂੰ ਆਪਣੇ ਆਪ ਮਾਰ ਸੁੱਟਣਾ ਸੀ।

ਜੋ ਵੀ ਹੋਵੇ ਇਹ ਕੰਮ ਮੈਨੂੰ ਕਰਨਾ ਨਹੀਂ ਪਿਆ। ਇਹ ਇਕ ਚੰਗੀ ਗੱਲ ਹੈ। ਬਸਵ ਦੇ ਮਨ ਦੇ ਇਕ ਕੋਣੇ ਵਿਚ ਇਹ ਇਕ ਤਰ੍ਹਾਂ ਦੀ ਤਸੱਲੀ ਸੀ। ਇਹ ਗੱਲ ਨਹੀਂ ਹੈ ਕਿ ਰਾਜਾ ਜੇ ਬੱਚੇ ਨੂੰ ਮਰਵਾ ਦੇਣ ਦੀ ਆਗਿਆ ਦੇਂਦਾ ਤਾਂ ਬਸਵ ਉਸ ਨੂੰ ਪੂਰਾ ਕਰਨ ਵਿਚ ਹਿੱਚਕਚਾਉਂਦਾ ਪਰ ਨਾ ਹਿੱਚਕਚਾਉਣ ਵਾਲੇ ਸੇਵਕ ਨੂੰ ਇਹ ਕੰਮ ਨਾ ਕਰਨਾ ਪਿਆ ਤਾਂ ਉਹ 'ਚੰਗਾ ਹੀ ਹੋਇਆ' ਕਹਿੰਦਾ ਹੈ।

ਪਹਿਲੇ ਪਲ ਦੇ ਇਸ ਵਿਚਾਰ ਪਿੱਛੋਂ ਬਸਵ ਦੇ ਮਨ ਵਿਚ ਇਹ ਗੱਲ ਆਈ ਕਿ ਇਸ ਕੁਕਰਮ ਦਾ ਕੀ ਨਤੀਜਾ ਹੋਵੇਗਾ ? ਇਹ ਸੱਚ ਹੈ ਕਿ ਸਾਰੇ ਦਾ ਸਾਰਾ ਦੇਸ਼

ਰਾਜਾ ਉਤੇ ਥੁੱਕੇਗਾ । ਬੱਚੇ ਨੂੰ ਵਾਪਸ ਭੇਜ ਦਿਤਾ ਜਾਂਦਾ ਤਾਂ ਪਤਾ ਨਹੀਂ ਕਿਹੜਾ ਸੰਕਟ ਆਉਂਦਾ ਪਰ ਉਸ ਨੂੰ ਮਾਰ ਸੁਟਣ ਨਾਲ ਉਸ ਤੋਂ ਵੀ ਵਧ ਸੰਕਟ ਆਉਣ ਦੀ ਸੰਭਾਵਨਾ ਹੋ ਗਈ ਹੈ । ਭੈਣ ਅਤੇ ਭੈਣੋਈ ਕਦੇ ਵੀ ਰਿਸ਼ਤੇਦਾਰਾਂ ਵਾਂਗ ਨਹੀਂ ਰਹੇ, ਪਰ ਉਨ੍ਹਾਂ ਦੇ ਕਾਰਨ ਹੁਣ ਅੰਗਰੇਜ਼ ਦੋਸਤ ਨਹੀਂ ਰਹੇ । ਹੁਣ ਇਹ ਨਿਸ਼ਚਿਤ ਰੂਪ ਵਿਚ ਕਹਿ ਸਕਣਾ ਮੁਸ਼ਕਲ ਹੈ ਕਿ ਰਾਜਾ-ਰਾਜਾ ਵੀ ਰਹਿ ਸਕੇਗਾ ।

ਮਾਲਕ ਨੇ ਇਹ ਕੰਮ ਕਰ ਸੁਟਿਆ । ਹੁਣ ਉਸ ਨੂੰ ਕਿਵੇਂ ਬਚਾਇਆ ਜਾਵੇ ? ਬਸਵ ਨੂੰ ਇਸ ਵੇਲੇ ਕੋਈ ਰਾਹ ਨਹੀਂ ਸੀ ਸੁਝ ਰਿਹਾ । ਉਸ ਦਾ ਮਨ ਆਪਣੇ ਮਾਲਕ ਲਈ ਵਿਆਕੁਲ ਹੋ ਉਠਿਆ । ਸੰਭਵ ਹੈ ਕਿ ਉਸਦੇ ਮਨ ਦੇ ਕਿਸੇ ਕੋਣੇ ਵਿਚ ਇਹ ਵੀ ਇਕ ਭਾਵਨਾ ਹੋਵੇ ਕਿ ਜੇ ਰਾਜਾ ਤਬਾਹ ਹੋ ਜਾਵੇਗਾ ਤਾਂ ਅਸੀਂ ਵੀ ਤਬਾਹ ਹੋ ਜਾਵਾਂਗੇ । ਪਰ ਇਹ ਗੱਲ ਉਸਦੇ ਮਨ ਵਿਚ ਹੀ ਰਹੀ ਹੋਵੇਗੀ । ਇਹ ਭਾਵਨਾਂ ਨਾ ਪ੍ਰਮੁੱਖ, ਨਾ ਸਭ ਤੋਂ ਉਤੇ ਅਤੇ ਨਾ ਸਭ ਤੋਂ ਪਹਿਲਾਂ ਸੀ ।

ਥੋੜ੍ਹੀ ਦੇਰ ਪਿੱਛੋਂ ਬਸਵ ਨੇ ਸੋਚਿਆ ਕਿ ਇਹ ਗੱਲ ਰਾਣੀ ਦੇ ਦੁਆਰ 'ਤੇ ਜਾ ਕੇ ਉਸ ਨੂੰ ਕਹਿ ਦੇਣੀ ਚਾਹੀਦੀ ਹੈ । ਉਸ ਨੂੰ ਲਗਾ ਕਿ ਹੋ ਸਕਦਾ ਹੈ ਕਿ ਬੱਚਾ ਠੀਕ ਠਾਕ ਹੋਵੇ ਰਾਜਾ ਨੇ ਇਹ ਗੱਲ ਮਨ ਦੇ ਸ਼ਕ ਕਾਰਨ ਕਹਿ ਦਿਤੀ ਹੋਵੇ । ਏਨੀਂ ਦੇਰ ਤੋਂ ਜਿਹੜੀ ਗੱਲ ਉਸ ਨੂੰ ਨਹੀਂ ਸੀ ਸੁੱਝੀ ਉਹ ਸਮਝ ਵਿਚ ਆਉਂਦਿਆਂ ਹੀ ਉਸ ਨੂੰ ਜਾਪਿਆ ਕਿ ਜੇ ਰਾਜਾ ਨੇ ਬੱਚੇ ਨੂੰ ਨਾ ਮਾਰਿਆ ਹੋਵੇ ਤਾਂ ਕਿੰਨੀ ਚੰਗੀ ਗੱਲ ਹੋਵੇਗੀ । ਇਹ ਸੋਚ ਕੇ ਉਸਦੇ ਮਨ ਨੂੰ ਇਕ ਅਕਹਿ ਤਸੱਲੀ ਹੋਈ ।

## 134

ਉਸ ਵੇਲੇ ਉਸ ਨੂੰ ਰਾਣੀ ਨਿਵਾਸ ਵਿਚ 'ਹਾਏ ਓਏ' ਦੀ ਆਵਾਜ਼ ਸੁਣਾਈ ਦਿਤੀ ।

ਹਰ ਰੋਜ਼ ਇਸ ਵੇਲੇ ਤਕ ਬੱਚਾ ਉਠ ਕੇ ਰੋਂਦਾ ਸੀ । ਅੱਜ ਰਾਤ ਨੂੰ ਕੋਲ ਸੋਣ ਵਾਲੀ ਦਾਸੀ ਜਿਹੜੀ ਉਸਦੀ ਇਸ ਆਦਤ ਤੋਂ ਵਾਕਫ਼ ਸੀ ਬੱਚੇ ਦੇ ਨਾ ਉਠਣ ਤੇ ਸੋਚਣ ਲਗੀ, "ਅਜ ਕਿੰਨੀ ਚੰਗੀ ਤਰ੍ਹਾਂ ਸੋ ਰਿਹਾ ਹੈ ।" ਉਸ ਨੇ ਸੁੱਤਿਆਂ-ਸੁੱਤਿਆਂ ਹੀ ਪਾਲਣਾ ਹਲਾ ਕੇ ਪਾਸਾ ਬਦਲ ਲਿਆ ।

ਇਸੇ ਵੇਲੇ ਰਾਣੀ ਦੀ ਵੀ ਨੀਂਦ ਖੁਲ੍ਹੀ । ਉਸ ਨੇ ਦਾਸੀ ਨੂੰ ਆਵਾਜ਼ ਦਿਤੀ, "ਬਿਸਤਰਾ ਭਿਜ ਗਿਆ ਹੋਣਾ ਹੈ । ਵੇਖ ਕੇ ਕੱਪੜੇ ਬਦਲ ਦੇ ।"

ਦਾਸੀ ਉਠ ਕੇ ਬੈਠ ਗਈ, ਬੱਚੇ ਨੂੰ ਵੇਖਿਆ । ਗਰਦਨ, ਛੁਰੀ ਦੀ ਹੱਥੀ ਅਤੇ ਉਸਦੇ ਅੱਗੇ ਦਾ ਚਮਕਦਾਰ ਹਿੱਸਾ ਵੇਖ ਕੇ ਉਹ ਸਮਝ ਨਹੀਂ ਸਕੀ ਕਿ ਕੀ ਹੈ ? ਝਟਪਟ ਉਠ ਖੜੀ ਹੋਈ । ਕੀ ਹੋਇਆ ਹੈ ਮਨ ਵਿਚ ਬਿਜਲੀ ਵਾਂਗ ਘੁੰਮ ਗਿਆ । ਅਤੇ ਉਹ 'ਹਾਏ ਓਏ' ਕਹਿ ਕੇ ਚੀਖ ਪਈ ।

ਬਸਵ ਨੂੰ ਦਾਸੀ ਦੀ ਉਹ ਆਵਾਜ ਹੀ ਸੁਣਾਈ ਦਿਤੀ ਸੀ ।

ਦਾਸੀ ਦੀ ਚੀਕ ਨਾਲ ਰਾਣੀ ਦਾ ਦਿਲ ਦਹਿਲ ਗਿਆ। ਉਸ ਬਿਸਤਰੇ 'ਚੋਂ ਲਪਕ ਕੇ ਉਠੀ। "ਕੀ ਹੋਇਆ ਨੀ" ਪੁੱਛਦੀ ਹੋਈ ਦੌੜ ਕੇ ਪਾਲਣੇ ਕੋਲ ਆਈ।

ਦਾਸੀ ਨੇ ਪਿੱਠ ਪਿੱਛੇ ਆਲੇ ਵਿਚ ਰਖੇ ਦੀਵੇ ਦੀ ਬੱਤੀ ਨੂੰ ਉਚਿਆਂ ਕਰਕੇ ਪਾਲਣੇ ਦੇ ਕੋਲ ਲੈ ਆਈ। ਅੱਧੇ ਚੰਦ ਦੇ ਆਕਾਰ ਵਾਲੀ ਉਹ ਛੁਰੀ ਬੱਚੇ ਦੀ ਗਰਦਨ ਦੇ ਆਰ-ਪਾਰ ਹੋ ਗਈ ਸੀ। ਕੋਲ ਪਿਆ ਕਪੜਾ ਖ਼ੂਨ ਨਾਲ ਭਿਜ ਗਿਆ ਸੀ, ਬੱਚਾ ਮਰ ਚੁਕਿਆ ਸੀ।

ਰਾਣੀ ਦੇ ਮਨ ਵਿਚ ਖੜਕਿਆ ਕਿ ਇਹ ਛੁਰੀ ਰਾਜੇ ਦੇ ਅੰਦਰਲੇ ਕਮਰੇ ਵਾਲੇ ਹਥਿਆਰਾਂ ਵਿਚੋਂ ਹੈ। ਉਸੇ ਨੇ ਆ ਕੇ ਬੱਚੇ ਦਾ ਖ਼ੂਨ ਕਰ ਦਿਤਾ ਹੈ। ਉਸ ਦੇ ਮੂੰਹੋਂ ਆਵਾਜ਼ ਨਾ ਨਿਕਲੀ। ਉਸ ਨੂੰ ਜਾਪਿਆ ਜਿਵੇਂ ਘੋਰ ਪਾਪ ਨੇ ਥਪੜ ਮਾਰਿਆ ਹੋਵੇ। ਇਸ ਦਾ ਕਿਹੜਾ ਪਸ਼ਚਾਤਾਪ ਹੋ ਸਕਦਾ ਹੈ। ਪਤਾ ਨਹੀਂ ਬੇਟੀ ਦਾ ਅੱਗੇ ਕੀ ਹੋਵੇਗਾ। ਬਿਜਲੀ ਤੋਂ ਵੀ ਤੇਜ਼ੀ ਨਾਲ ਇਹ ਸਾਰੇ ਵਿਚਾਰ ਉਸਦੇ ਮਨ ਵਿਚ ਫਿਰ ਗਏ ਅਤੇ ਉਸ ਦੀ ਬੁਧੀ ਵੀ ਰੁਕ ਗਈ। ਉਹ ਡਿਗਣ ਹੀ ਵਾਲੀ ਸੀ ਪਰ ਆਪਣੇ ਆਪ ਨੂੰ ਸੰਭਾਲ ਕੇ ਬੈਠ ਗਈ। ਉਸ ਨੇ ਆਪਣਾ ਮੱਥਾ ਹੱਥਾਂ ਵਿਚ ਫੜ ਲਿਆ। ਉਹ ਦੁਖ ਵਿਚ ਡੁਬ ਗਈ।

ਦਾਸੀ ਦੀ 'ਹਾਏ ਓਏ' ਦੀ ਚੀਖ ਨਾਲ ਰਾਜਕੁਮਾਰੀ ਦੀ ਵੀ ਨੀਂਦ ਖੁਲ੍ਹ ਗਈ। ਨਾਲ ਵਾਲੇ ਕਮਰੇ ਵਿਚੋਂ ਉਹ ਬੋਲੀ, "ਕੀ ਹੈ, ਕਿਉਂ ਚੀਖ ਰਹੀ ਹੋ? ਕੀ ਸੁਪਨਾ ਵੇਖਿਆ ਹੈ?" ਇਕ ਪਲ ਤਕ ਜੁਆਬ ਨਾ ਮਿਲਣ ਤੇ ਉਹ ਉਠ ਬੈਠੀ। ਕੋਲ ਸੁਤੀ ਹੋਈ ਸੇਵਕਾ ਵੀ ਜਾਗ ਪਈ। ਉਹ ਉਸ ਦੇ ਨਾਲ ਪਾਲਣੇ ਕੋਲ ਆਈ।

ਦਾਸੀ ਨੇ ਝੁਕ ਕੇ ਉਸਦੇ ਕੰਨ ਵਿਚ ਹੌਲੇ ਜਿਹੇ ਦਸਿਆ, "ਬੱਚਾ ਮਰ ਗਿਆ ਹੈ, ਖ਼ੂਨ ਹੋ ਗਿਆ।"

ਰਾਜਕੁਮਾਰੀ ਨੂੰ ਗੱਲ ਚੰਗੀ ਤਰ੍ਹਾਂ ਸਮਝ ਵਿਚ ਨਾ ਆਈ। ਜਿੰਨੀ ਕੁ ਗੱਲ ਸਮਝ ਵਿਚ ਆਈ ਉਸ ਉਤੇ ਵਿਸ਼ਵਾਸ ਹੀ ਨਾ ਹੋਇਆ। ਉਸ ਨੇ ਪਾਲਣੇ ਵਿਚ ਮੂੰਹ ਲਿਜਾ ਕੇ ਵੇਖਿਆ। ਛੁਰੀ ਦੀ ਹੱਥੀ ਮੱਥੇ ਵਿਚ ਲਗਣ ਤੋਂ ਘਬਰਾ ਕੇ ਪਿੱਛੇ ਹਟ ਗਈ। ਮਰ ਕੇ ਮੁਰਝਾਏ ਬੱਚੇ ਦੇ ਚੇਹਰੇ ਨੂੰ ਵੇਖ ਕੇ ਉਸਦੇ ਮੂੰਹੋਂ 'ਹਾਏ ਓਏ' ਦੀ ਚੀਖ ਨਿਕਲੀ ਅਤੇ ਉਹ ਬੇਹੋਸ਼ ਹੋ ਕੇ ਜ਼ਮੀਨ ਉਤੇ ਡਿਗ ਪਈ। ਕਮਰੇ ਦੇ ਅੰਦਰ ਵਾਲੇ ਅਤੇ ਬਾਹਰ ਦੇ ਸਾਰੇ ਨੌਕਰ ਜਾਗ ਗਏ। ਇਕ-ਇਕ ਕਰਕੇ ਦਰਵਾਜ਼ੇ ਉਤੇ ਇਕੱਠੇ ਹੋ ਗਏ। 'ਕੀ ਹੋਇਆ' ਇਹ ਇਕ ਤੋਂ ਦੂਜੇ ਨੇ ਸੁਣਿਆਂ ਅਤੇ ਦੂਜੇ ਨੇ ਤੀਜੇ ਨੂੰ ਦਸਿਆ ਅਤੇ ਆਪਸ ਵਿਚ ਫੁਸ-ਫੁਸ ਕਰਨ ਲਗੇ। ਉਨ੍ਹਾਂ ਵਿਚੋਂ ਕਿਸੇ ਦੇ ਮਨ ਵਿਚ ਇਹ ਗੱਲ ਨਹੀਂ ਸੀ ਕਿ ਰਾਣੀ ਜਾਂ ਰਾਜਕੁਮਾਰੀ ਨੂੰ ਕੋਈ ਨੁਕਸ਼ਾਨ ਹੋ ਸਕਦਾ ਹੈ। ਪਰ ਸਾਰਿਆਂ ਨੇ ਰਾਜਾ ਨੂੰ 'ਪਾਪੀ' 'ਇਸਦਾ ਦਾ ਸਤਿਆਨਾਸ ਹੋਵੇ' ਕਹਿ ਕੇ ਸ਼ਰਾਪ ਦਿਤਾ।

ਦੁੱਖ ਦੇ ਪਹਿਲੇ ਝਟਕੇ ਤੋਂ ਸੰਭਲ ਕੇ ਰਾਣੀ ਉਠ ਖੜ੍ਹੀ ਹੋਈ ਉਹ ਦਾਸੀ ਨੂੰ ਬੋਲੀ, "ਬੱਚਾ ਮਰ ਗਿਆ ਹੈ। ਬਸ ਏਨਾਂ ਹੀ ਕਹਿਣਾ ਹੈ। ਬਾਕੀ ਸਾਰੀਆਂ ਗੱਲਾਂ

ਨਾਲ ਤੈਨੂੰ ਕੋਈ ਮਤਲਬ ਨਹੀਂ । ਹੋਰ ਸਾਰਿਆਂ ਨੌਕਰਾਂ ਨੂੰ ਵੀ ਇਸ ਨਾਲ ਮਤਲਬ ਨਹੀਂ । ਕਿਸੇ ਦੇ ਪੁੱਛਣ ਤੇ ਬਸ ਇਹ ਹੀ ਕਹੋ ਕਿ ਬੱਚਾ ਮਰ ਗਿਆ । ਸਮਝ ਗਈ ।"

ਦਾਈ ਬੋਲੀ, "ਸਮਝ ਗਈ ਅੰਮਾਂ ਜੀ," ਫੇਰ ਉਹ ਦੂਜੇ ਨੌਕਰਾਂ ਨੂੰ ਬੋਲੀ, "ਸਮਝ ਗਏ ਨਾ ਤੁਸੀਂ ਸਭ ਲੋਕ ।" ਸਾਰੇ ਨੌਕਰ ਬੋਲੇ, "ਜੀ ਹਾਂ ।"

ਰਾਣੀ ਨੇ ਦਾਸੀ ਨੂੰ ਕਿਹਾ, "ਬਸਵੱਯਾ ਨੂੰ ਬੁਲਾ ਭੇਜੋ । ਨੌਕਰ ਚਾਕਰ ਸਾਰੇ ਆਪਣੀ-ਆਪਣੀ ਥਾਂ ਚਲੇ ਜਾਣ ।"

ਬਸਵ ਰਾਣੀ ਨਿਵਾਸ ਦੇ ਦੁਆਰ 'ਤੇ ਖੜਾ ਹੀ ਇੰਤਜਾਰ ਕਰ ਰਿਹਾ ਸੀ । ਰਾਣੀ ਵਲੋਂ ਬੁਲਾਏ ਜਾਣ ਤੇ ਝਟਪਟ ਉਸ ਦੇ ਸਾਹਮਣੇ ਜਾ ਖੜਾ ਹੋਇਆ ।

ਰਾਣੀ ਬੋਲੀ, "ਤੈਨੂੰ ਇਹ ਪਤਾ ਹੈ ਬਸਵੱਯਾ ।"

"ਮਾਲਕ ਨੇ ਦਸਿਆ ਸੀ ਮਾਂ ।"

"ਚੰਗਾ ! ਇਸ ਨੂੰ ਲੈ ਜਾਓ ।"

"ਚੰਗਾ ਮਾਂ ।"

"ਪਾਲਣਾ ਹੀ ਲੈ ਜਾਓ ।"

ਬਸਵ ਨੇ ਇਕ ਨੌਕਰ ਨੂੰ ਪਾਲਣਾ ਫੜਨ ਦਾ ਇਸ਼ਾਰਾ ਕੀਤਾ । ਉਸ ਨੇ ਆਪ ਵੀ ਉਸ ਨੂੰ ਇਕ ਪਾਸਿਉਂ ਫੜਕੇ ਬਾਹਰ ਕੱਢਿਆ । ਰਾਜਕੁਮਾਰੀ 'ਕਾਕਾ ਮੇਰਾ ਕਾਕਾ' ਕਰਦੀ ਬੱਚੇ ਉਤੇ ਡਿਗਣ ਨੂੰ ਹੋਈ । ਰਾਣੀ ਨੇ ਉਸ ਨੂੰ ਰੋਕ ਲਿਆ । ਉਸ ਨੂੰ ਗੱਲ ਲਾ ਕੇ ਆਪਣੇ ਕਮਰੇ ਵਿਚ ਲੈ ਗਈ ।

ਬਸਵ ਪਾਲਣੇ ਨੂੰ ਬਾਹਰ ਲੈ ਆਇਆ । ਛੁਰੀ ਕੱਢ ਕੇ ਉਸ ਨੂੰ ਧੋ ਕੇ ਆਪਣੇ ਕੋਲ ਰਖ ਲਈ । ਬੱਚੇ ਦੀ ਲਾਸ਼ ਨੂੰ ਮਹੱਲ ਦੇ ਕੀਮਤੀ ਵਸਤਰਾਂ ਵਿਚ ਲਪੇਟ ਕੇ ਪਿਛਲੇ ਰਾਜਿਆਂ ਦੇ ਸਮਾਧੀ ਸਥਲ ਤੇ ਦਫਨਾ ਦਿਤਾ ।

## 135

ਸੂਰਜ ਚੜ੍ਹਨ ਵੇਲੇ ਤਕ ਇਹ ਗੱਲ ਸਾਰੇ ਸ਼ਹਿਰ ਵਿਚ ਫੈਲ ਗਈ ਸੀ । ਰਾਤ ਦੇ ਪਹਿਰੇਦਾਰਾਂ ਨੇ ਆਪਣੇ-ਆਪਣੇ ਘਰ ਜਾ ਕੇ ਆਪਣੇ ਗੂੜ੍ਹੇ ਦੋਸਤਾਂ ਨੂੰ ਗੁਪਤ ਰੂਪ ਵਿਚ ਇਹ ਗੱਲ ਦਸੀ । ਅੱਗੇ ਉਨ੍ਹਾਂ ਲੋਕਾਂ ਨੇ ਸੁਭਾਅ ਅਨੁਸਾਰ ਆਪਣੇ ਗੂੜ੍ਹੇ ਦੋਸਤਾਂ ਨੂੰ ਗੁਪਤ ਰੂਪ ਵਿਚ ਹੀ ਇਹ ਗੱਲ ਦਸੀ । ਰਾਜਾ ਨੇ ਆਪਣੇ ਭਾਣਜੇ ਦਾ ਖ਼ੂਨ ਕਰ ਦਿਤਾ । ਇਸ ਤਰ੍ਹਾਂ ਇਹ ਗੱਲ ਹਜ਼ਾਰਾਂ ਲੋਕਾਂ ਵਿਚ ਫੈਲ ਗਈ ਅਤੇ ਹਜ਼ਾਰਾਂ ਹੀ ਜ਼ਬਾਨਾਂ ਨੇ ਰਾਜਾ ਨੂੰ ਦੁਰਸੀਸ ਦਿਤੀ ।

ਰਾਜਾ ਨੇ ਅਜਿਹਾ ਕਰ ਸੁਟਿਆ ਹੈ । ਇਹ ਗੱਲ ਕੰਨ ਵਿਚ ਪੈਂਦਿਆਂ ਹੀ ਹਰ ਇਕ ਮੂੰਹ ਤੋਂ, "ਪਾਪੀ, ਰੰਡੀਦਿਆ ਤੇਰੇ ਘਰ ਦਾ ਸੱਤਿਆ..." ਕਹਿੰਦਿਆਂ

ਰਾਣੀ ਅਤੇ ਰਾਜਕੁਮਾਰੀ ਦਾ ਧਿਆਨ ਆਉਂਦੇ ਹੀ 'ਸੱਤਿਆਨਾਸ' ਸ਼ਬਦ ਨੂੰ ਪੂਰਾ ਹੀ ਨਾ ਕਰਦੇ ।

ਅਜਿਹੀ ਘਟਨਾ ਬਹੁਤ ਸਾਰੀਆਂ ਜ਼ਬਾਨਾਂ ਤੇ ਪੁਜ ਕੇ ਉਸੇ ਰੂਪ ਵਿਚ ਅੱਗੇ ਨਹੀਂ ਚਲਦੀ । ਕਹਿਣ ਵਾਲੇ ਉਸ ਨੂੰ ਕਲਪਨਾ ਨਾਲ ਹੱਥ ਪੈਰ ਲਾ ਕੇ ਨਵਾਂ ਰੰਗ ਚੜ੍ਹਾ ਕੇ ਨਵਾਂ ਹੀ ਰੂਪ ਦੇਂਦੇ ਹਨ ।

ਬਜ਼ਾਰ ਦੇ ਇਕ ਕੋਣੇ ਵਿਚ ਇਕ ਨੇ ਕਿਹਾ, "ਅੱਧੀ ਰਾਤ ਦਾ ਵਕਤ ਸੀ । ਰਾਜਾ ਉਠ ਕੇ ਤਲਵਾਰ ਲੈ ਕੇ ਗਿਆ । ਰਾਣੀ ਮਾਂ ਵਿਚਕਾਰ ਆ ਗਈ । ਉਸ ਦੇ," "ਚਲ ਏ ਹਰਾਮਜਾਦੀ' ਕਹਿ ਕੇ ਦੋ ਧਰੀਆਂ ਅਤੇ ਅੱਗੇ ਵਧ ਕੇ ਬੱਚੇ ਦੇ ਦੋ ਟੁਕੜੇ ਕਰ ਦਿਤੇ ।"

ਇਕ ਦੂਜਾ ਬੋਲਿਆ, "ਅੱਛਾ, ਤਾਂ ਰਾਣੀ ਮਾਂ ਦੇ ਸੱਟ ਲਗੀ ।"

ਤੀਜਾ : "ਕੀ ਸੱਟ ਲੱਗੇ ਬਿਨਾਂ ਰਹਿ ਸਕਦੀ ਹੈ ? ਭੂਤ ਵਰਗਾ ਆਦਮੀ ਹੈ । ਕੀ ਕੋਈ ਤਲਵਾਰ ਨਾਲ ਮਾਰਨ 'ਤੇ ਬਚ ਸਕਦਾ ਹੈ ? ਉਹ ਤਾਂ ਮਰਨ ਨੂੰ ਪਈ ਹੈ ।"

ਦੂਜੇ ਪਾਸੇ ਦੋ ਔਰਤਾਂ ਆਪਸ ਵਿਚ ਗੱਲਾਂ ਕਰਦੀਆਂ ਜਾ ਰਹੀਆਂ ਸਨ । ਇਕ ਬੋਲੀ, "ਇਹ ਰਾਜਾ ਹੈ ਜਾਂ ਰਾਖਸ਼ਸ਼ । ਉਸਦਾ ਹੱਥ ਕਿਵੇਂ ਉਠ ਗਿਆ ਉਸ ਮਸੂਮ ਕਲੀ ਉਤੇ । ਇਸ ਦੇ ਘਰ ਦਾ ਸੱਤਿਆ...।"

ਦੂਜੀ : "ਅਜਿਹਾ ਨਾ ਕਹੋ । ਕਹੀ ਹੋਈ ਗੱਲ ਨੂੰ ਵਾਪਸ ਲਓ । ਰਾਣੀ ਮਾਂ ਅਤੇ ਰਾਜਕੁਮਾਰੀ ਦਾ ਇਸ ਵਿਚ ਕੀ ਦੋਸ਼ ਹੈ । ਇਸ ਨੂੰ ਸ਼ਰਾਪ ਦੇਣ ਲੱਗਿਆਂ ਉਨ੍ਹਾਂ ਨੂੰ ਕਿਉਂ ਸ਼ਰਾਪ ਦੇਂਦੀ ਹੈ ।

ਤੀਜੀ : "ਤੁਹਾਡੀ ਗੱਲ ਠੀਕ ਹੈ । ਅਸੀਂ ਕਿਉਂ ਕਿਸੇ ਨੂੰ ਸ਼ਰਾਪ ਦਈਏ । ਪਤਨੀ ਅਤੇ ਬੇਟੀ ਨੇ ਤਾਂ ਸਹਿਣਾ ਹੀ ਹੈ । ਸਾਨੂੰ ਇਸਦਾ ਕੀ ਟੰਟਾ ?"

ਹੋਰ ਇਕ ਥਾਂ, ਤੇ ਚਾਰ ਆਦਮੀ ਇਕੱਠੇ ਹੋ ਕੇ ਗੱਲਾਂ ਕਰ ਰਹੇ ਸਨ । ਇਕ ਬੋਲਿਆ, "ਜੀਣਾ ਹੀ ਮੁਸ਼ਕਲ ਹੋ ਗਿਆ ਹੈ । ਭੈਣ ਦਾ ਗੁੱਸਾ ਭਾਣਜੇ ਦਾ ਖੂਨ ਕਰਕੇ ਲਾਹਿਆ । ਇਸ ਰਾਜਾ ਨੇ ਜਿਵੇਂ ਕੰਸ ਕੀ ਆ ਕੇ ਮੇਰਾ ਮੁਕਾਬਲਾ ਕਰੇਗਾ ਵਾਲੀ ਗੱਲ ਕੀਤੀ ਨਾ ?"

ਇਕ ਔਰਤ ਬੋਲੀ, "ਢਿੱਡ ਵਿਚ ਨੌਂ ਮਹੀਨੇ ਰਖਕੇ ਦਰਦਾਂ ਸਹਿ ਕੇ ਪੈਦਾ ਕੀਤਾ ਹੁੰਦਾ ਤਾਂ ਅਜਿਹਾ ਨਾ ਕਰਦਾ । ਆਦਮੀਆਂ ਨੂੰ ਕੀ ਪਤਾ ਬੱਚੇ ਪੈਦਾ ਕਰਨ ਦੀ ਤਕਲੀਫ ਦਾ ।"

ਦੂਜੀ : "ਇਹ ਕੀ ? ਤੂੰ ਸਾਰੇ ਆਦਮੀਆਂ ਨੂੰ ਤਾਨੇ ਦੇ ਰਹੀ ਏਂ ਜੇ ਕਿਸੇ ਇਕ ਨੇ ਕਰ ਦਿਤਾ ਤਾਂ ਕੀ ਸਾਰੇ ਕਰਨਗੇ ।"

ਪਹਿਲੀ : "ਇਨ੍ਹਾਂ ਨੂੰ ਕਹਿਣ ਦਿਓ । ਅਸੀਂ ਆਦਮੀ ਹਾਂ । ਅਤੇ ਇਹ ਸੱਚ ਹੈ ਕਿ ਆਦਮੀ ਵਿਚ ਦਯਾ ਘਟ ਹੁੰਦੀ ਹੈ ।"

ਇਕ ਹੋਰ ਗਲੀ ਵਿਚ ਚਾਰ ਆਦਮੀ ਗੱਲਾਂ ਕਰ ਰਹੇ ਸਨ । ਇਕ ਬੋਲਿਆ, "ਇਹੋ ਜਿਹਾ ਕੰਮ ਕਰਨ ਤੋਂ ਬਾਅਦ ਇਨ੍ਹਾਂ ਦਾ 'ਰਾਜਾ' ਬਣਕੇ ਰਾਜ ਕਰ ਸਕਣਾ ਸੰਭਵ ਨਹੀਂ ।"

ਦੂਜਾ : "ਜ਼ਰਾ ਹੌਲੀ ਬੋਲ ਕਿਤੇ ਸਾਡਾ ਵੀ ਸਿਰ ਨਾ ਚਲਿਆ ਜਾਵੇ।"

ਤੀਜਾ ਪਹਿਲੇ ਨੂੰ ਬੋਲਿਆ, "ਰਾਜਾ ਤਕ ਇਹ ਕੌਣ ਪੁਚਾਏਗਾ। ਕੀ ਇਹ ਗੱਲ ਉਹਨਾਂ ਵਾਸਤੇ ਨਵੀਂ ਹੈ।"

ਪਹਿਲਾ : "ਨਵੀਂ ਨਹੀਂ ਪੁਰਾਣੀ ਹੀ ਸਹੀ। ਤਿਉਹਾਰ ਤੇ ਨਾਟਕ ਦੇਖਿਆ ਨਹੀਂ ਸੀ ? ਉਹਨੂੰ ਖਿਲਾਉਣ ਵਾਲੇ ਗੋਰੇ ਛੋਟੇ ਮੋਟੇ ਆਦਮੀ ਨਹੀਂ ਹਨ। ਇਹਨਾਂ ਤੋਂ ਇਸ ਕਰਤੂਤ ਦਾ ਹਿਸਾਬ ਮੰਗਣਗੇ।

## 136

ਲੋਕ ਜਦੋਂ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਸਨ ਤਾਂ ਸ਼ਹਿਰ ਵਿਚ ਇਕ ਹੋਰ ਖਬਰ ਪੁੱਜੀ। ਰਾਜਾ ਦੇ ਬੁਰੇ ਵਰਤਾਵ ਦੇ ਕਾਰਨ ਗੋਰੇ ਫ਼ੌਜ ਲੈ ਕੇ ਆ ਰਹੇ ਹਨ। ਉਹ ਲੋਕ ਚਾਰ ਦਿਨ ਦਾ ਰਸਤਾ ਖਤਮ ਕਰਕੇ ਕੋਡਗ ਵਲ ਆ ਚੁੱਕੇ ਹਨ।

ਕੋਡਗ ਸਾਡਾ ਹੈ। ਇਸ ਤੇ ਦੂਜਿਆਂ ਦੀ ਫ਼ੌਜ ਦਾ ਆਉਣਾ ਸਾਡੇ ਵਾਸਤੇ ਅਪਮਾਨ ਹੈ। ਇਹ ਭਾਵਨਾ ਸ਼ਹਿਰ ਦੇ ਬਾਹਰਲੇ ਲੋਕਾਂ ਵਿਚ ਨਹੀਂ ਸੀ। ਲੋਕਾਂ ਦੇ ਦਿਲਾਂ ਵਿਚ ਇਹ ਗੱਲ ਸੀ ਕਿ ਕੋਡਗ ਰਾਜਾ ਦਾ ਹੈ ਅਤੇ ਗੋਰੇ ਉਸ ਨੂੰ ਸਜ਼ਾ ਦੇਣਗੇ। ਬਹੁਤ ਹੀ ਅੱਛਾ ਹੋਵੇਗਾ।

ਸਿਰਫ਼ ਥੋੜ੍ਹੇ ਜਿਹੇ ਲੋਕਾਂ ਨੂੰ ਹੀ ਪਰਾਈ ਫ਼ੌਜ ਦੇ ਆਉਣ ਦੀ ਗੱਲ ਚੰਗੀ ਨਾ ਲਗੀ। ਇਹ ਕੁਝ ਹੀ ਲੋਕ ਸਨ...ਸ਼ਹਿਰ ਦੇ ਅਮੀਰ...ਪਤਵੰਤੇ ਲੋਕ। ਬਾਹਰ ਦੀ ਫ਼ੌਜ ਨਾ ਸਿਰਫ਼ ਰਾਜਾ ਨੂੰ ਹੀ ਸਜ਼ਾ ਦੇਵੇਗੀ ਸਗੋਂ ਸ਼ਹਿਰ ਦੇ ਅਮੀਰ-ਪਤਵੰਤੇ ਲੋਕਾਂ ਦੇ ਘਰਾਂ ਵਿਚ ਵੀ ਜਾ ਵੜੇਗੀ। ਸਾਡੇ ਘਰ ਵਿਚ ਵੜ ਆਏ ਤਾਂ ਕੀ ਬਣੇਗਾ। ਇਹ ਇਨ੍ਹਾਂ ਦੀ ਚਿੰਤਾ ਦਾ ਕਾਰਨ ਸੀ। ਕੁਝ ਹੋਰ ਲੋਕਾਂ ਨੂੰ ਇਹ ਚਿੰਤਾ ਸੀ ਕਿ ਘਰ ਵਿਚ ਜੁਆਨ ਬੇਟੀਆਂ ਹਨ। ਫ਼ੌਜ ਆ ਵੜੀ ਤਾਂ ਇੱਜਤ ਕਿਵੇਂ ਬਚੇਗੀ ?

ਰਾਜਾ ਨੇ ਵੀ ਲੁਟ ਖਸੁਟ ਕੀਤੀ ਸੀ। ਜੁਆਨ ਬਹੂ ਬੇਟੀਆਂ ਨੂੰ ਖਰਾਬ ਕੀਤਾ ਸੀ। ਪਰ ਹੁਣ ਅਵਿਵੇਕ ਖਤਮ ਹੁੰਦਾ ਜਾ ਰਿਹਾ ਸੀ। ਬਲੀ ਨਾਲ ਸੰਤੁਸ਼ਟ ਭੂਤ ਦੀ ਥਾਂ ਤੇ ਨਵਾਂ ਭੁੱਖਾ ਭੂਤ ਤਾਂ ਹੋਰ ਵੀ ਖਤਰਨਾਕ ਹੈ।

ਅਮੀਰ-ਪਤਵੰਤੇ ਲੋਕ ਤਾਂ ਆਪਣੀ ਜਾਇਦਾਦ ਨੂੰ ਲੁਕਾਉਣ-ਛੁਪਾਉਣ ਵਿਚ ਲਗ ਗਏ। ਬਹੂ-ਬੇਟੀਆਂ ਵਾਲੇ ਉਨ੍ਹਾਂ ਨੂੰ ਦੇਸ਼ ਦੇ ਅੰਦਰਲੀਆਂ ਸੁਰਖਿਅਤ ਥਾਵਾਂ ਤੇ ਭੇਜਣ ਦੇ ਕੰਮ ਵਿਚ ਲਗ ਗਏ।

ਚਿੱਕਣਾ ਸ਼ੇਟੀ ਨੇ ਵੀ ਦੋਵੇਂ ਖਬਰਾਂ ਸੁਣੀਆਂ। ਉਸ ਨੇ ਸੋਚਿਆ ਕਿ ਹੁਣ ਇਸ ਰਾਜਾ ਦਾ ਸਮਾਂ ਖਤਮ ਹੋ ਗਿਆ ਹੈ। ਉਸ ਨੇ ਆਪਣੇ ਸਾਥੀ ਸ਼ਾਹੂਕਾਰਾਂ ਨੂੰ ਇਕੱਠਾ ਕਰਕੇ ਕਿਹਾ, "ਸਾਨੂੰ ਸਾਰੀਆਂ ਗੱਲਾਂ ਵਿਚ ਬੋਪੰਣਾ ਦੀ ਆਗਿਆ ਦਾ ਪਾਲਣ ਕਰਨਾ ਚਾਹੀਦਾ ਹੈ। ਰਾਜਾ ਵਲੋਂ ਸਿੱਧੀ ਆਉਣ ਵਾਲੀ ਕੋਈ ਵੀ ਆਗਿਆ ਸਾਨੂੰ ਸਵੀਕਾਰ ਨਹੀਂ ਕਰਨੀ ਚਾਹੀਦੀ। ਤੁਸੀਂ ਲੋਕਾਂ ਦੀ ਕੀ ਰਾਏ ਹੈ ?" ਸਾਰੇ

ਲੋਕਾਂ ਨੇ ਸਲਾਹ ਮੰਨ ਲਈ। ਇਹ ਫੈਸਲਾ ਹੋਇਆ ਕਿ ਬੋਪੰਣਾ ਦੇ ਘਰ ਜਾ ਕੇ ਉਸ ਨੂੰ ਇਹ ਗੱਲ ਦਸੀ ਜਾਵੇ।

ਪਾਰਸ਼ਣਾ ਜਦੋਂ ਬੋਪੰਣਾ ਦੇ ਘਰ ਪੁਜਾ ਤਾਂ ਉਹ ਲਕਸ਼ਮੀਨਾਰਾਇਣ ਦੇ ਘਰ ਗਿਆ ਹੋਇਆ ਸੀ। ਪਾਰਸ਼ਣਾ ਨੇ ਸੋਚਿਆ ਕਿ ਦੋਨਾਂ ਨਾਲ ਮੇਲ ਹੋ ਜਾਵੇਗਾ ਉਥੇ ਹੀ ਜਾਇਆ ਜਾਵੇ।

ਲਕਸ਼ਮੀਨਾਰਾਇਣ ਦੇ ਘਰ ਦੇ ਅੰਦਰਲੇ ਕਮਰੇ ਵਿਚ ਦੋਵੇਂ ਬੈਠੇ ਸਨ। ਸਵਿਤਰੱਮਾ ਇਨ੍ਹਾਂ ਨੂੰ ਕੁਛ ਕਹਿ ਰਹੀ ਸੀ। ਪਾਰਸ਼ਣਾ ਦੇ ਆਉਣ ਦੀ ਖਬਰ ਸੁਣਕੇ ਦੋਨਾਂ ਮੰਤਰੀਆਂ ਨੇ ਉਸ ਨੂੰ ਅੰਦਰ ਬੁਲਾ ਲਿਆ।

ਸਾਵਿਤਰੱਮਾ ਪਾਰਸ਼ਣਾ ਨੂੰ ਬੋਲੀ, "ਸ਼ਾਹੂਕਾਰਾਂ ਗੱਲ ਕਰ ਵੀ ਲਈ, ਏਨੀ ਛੇਤੀ ਪਾਰਸ਼ਣਾ ?"

ਸ਼ੇਟੀ ਨੇ ਕਿਹਾ, "ਸਾਨੂੰ ਗੱਲ ਕਰਨ ਲਈ ਕਿੰਨੀ ਕੁ ਦੇਰ ਚਾਹੀਦੀ ਹੈ ਮਾਂ। ਅਸੀਂ ਫੈਸਲਾ ਕਰ ਲਿਆ ਹੈ। ਮੰਤਰੀਆਂ ਨੂੰ ਦਸਣ ਲਈ ਮੈਨੂੰ ਭੇਜਿਆ ਗਿਆ ਹੈ।"

ਸਵਿਤਰੱਮਾ ਬੋਲੀ, "ਮੈਂ ਮੁੰਡੇ ਨੂੰ ਅਤੇ ਬੋਪੰਣਾ ਨੂੰ ਕਹਿ ਰਹੀ ਸਾਂ ਕਿ ਅਣਹੋਣੀ ਹੋ ਗਈ ਹੈ। ਉਸ ਨੇ ਅਪਰਾਧ ਕੀਤਾ ਹੈ। ਉਸ ਉਤੇ ਬੇਹਦ ਗੁੱਸਾ ਕਰਨ ਦੀ ਲੋੜ ਨਹੀਂ। ਉਂਗਲੀ ਟੁੱਟੀ ਵਿਚ ਭਰ ਜਾਣ ਨਾਲ ਉਸ ਨੂੰ ਵੱਢ ਕੇ ਸੁੱਟਣਾ ਨਹੀਂ ਚਾਹੀਦਾ। ਤੁਸੀਂ ਲੋਕ ਵੀ ਇਹ ਗੱਲ ਸਮਝ ਲਵੋ। ਜੋ ਸਹੀ ਲੱਗੇ ਕਰੋ। ਪਰ ਇਸ ਗੱਲ ਦਾ ਧਿਆਨ ਰਖਣਾ ਕਿ ਰਾਣੀ ਅਤੇ ਰਾਜਕੁਮਾਰੀ ਨੂੰ ਕਸ਼ਟ ਨਾ ਪੁਜੇ" ਏਨਾਂ ਕਹਿ ਕੇ ਬਾਹਰ ਚਲੀ ਗਈ।

ਬੁੱਢੀ : ਬਾਹਰ ਚਲੇ ਜਾਣ ਪਿੱਛੋਂ ਲਕਸ਼ਮੀਨਾਰਾਇਣ ਬੋਪੰਣਾ ਨੂੰ ਬੋਲੇ, "ਸਾਡੇ ਵਲੋਂ ਚਿੱਕਣਾ ਸ਼ੇਟੀ ਨੂੰ ਕਹਾ ਭੇਜਣ ਤੋਂ ਪਹਿਲਾਂ ਉਨ੍ਹਾਂ ਨੇ ਪਾਰਸ਼ਣਾ ਨੂੰ ਭੇਜ ਦਿਤਾ ਹੈ। ਅਸੀਂ ਵੀ ਆਪਣੀ ਗੱਲ ਉਨ੍ਹਾਂ ਨੂੰ ਦਸ ਦਈਏ ?"

ਬੋਪੰਣਾ : "ਦਸ ਦਿਓ ਪੰਡਤ ਜੀ।" ਲਕਸ਼ਮੀਨਾਰਾਇਣ ਨੇ ਪਾਰਸ਼ਣਾ ਨੂੰ ਕਿਹਾ, "ਮਹਾਰਾਜ ਨੇ ਘੋਰ ਪਾਪ ਕੀਤਾ ਹੈ। ਹੁਣ ਅਸੀਂ ਉਨ੍ਹਾਂ ਨੂੰ ਰਾਜਾ ਬਣਾ ਰੱਖੀਏ ਤਾਂ ਜਨਤਾ ਮੰਨੇਗੀ ਨਹੀਂ। ਇਸ ਤੋਂ ਇਲਾਵਾ ਇਸ ਉਤੇ ਗੁੱਸੇ ਹੋ ਕੇ ਅੰਗਰੇਜ਼ ਲੋਕ ਫ਼ੌਜ ਲੈ ਕੇ ਆ ਰਹੇ ਹਨ। ਪਰਾਈ ਫ਼ੌਜ ਦਾ ਦੇਸ਼ ਵਿਚ ਆ ਵੜਨਾ ਚੰਗੀ ਗੱਲ ਨਹੀਂ ਹੈ। ਇਸ ਲਈ ਰਾਜਾ ਨੂੰ ਹੀ ਬੇਨਤੀ ਕਰਨੀ ਪਵੇਗੀ ਕਿ ਉਹ ਆਪ ਗੱਦੀ ਛੱਡ ਦੇਣ ਅਤੇ ਉਸ ਉਤੇ ਕਿਸੇ ਨੂੰ ਬਿਠਾ ਦੇਣ। ਅੰਗਰੇਜ਼ਾਂ ਨੂੰ ਬਾਹਰ ਹੀ ਰੋਕਣ ਲਈ ਫ਼ੌਜ ਭੇਜਣੀ ਪਵੇਗੀ। ਬੋਪੰਣਾ ਅਤੇ ਅਸੀਂ ਇਹੋ ਸੋਚਿਆ ਹੈ। ਸ਼ਾਹੂਕਾਰ ਲੋਕ ਇਸੇ ਅਨੁਸਾਰ ਚਲਣ।"

"ਚੰਗੀ ਗੱਲ ਹੈ ਪੰਡਤ ਜੀ। ਸ਼ੇਟੀ ਜੀ ਨੇ ਬੇਨਤੀ ਕਰਨ ਲਈ ਕਿਹਾ ਸੀ ਕਿ ਅੱਗੋਂ ਅਸੀਂ ਹਮੇਸ਼ਾਂ ਬੋਪੰਣਾ ਦੀ ਹੀ ਆਗਿਆ ਦਾ ਪਾਲਣ ਕਰਾਂਗੇ। ਰਾਜਾ ਸਿੱਧੇ ਤੌਰ ਤੇ ਕੋਈ ਵੀ ਗੱਲ ਅਖਵਾ ਭੇਜੇ ਉਹ ਤੁਹਾਡੀ ਆਗਿਆ ਬਿਨਾਂ ਮੰਨੀ ਨਹੀਂ ਜਾਵੇਗੀ। ਤੁਸੀਂ ਇਸ ਗੱਲ ਨਾਲ ਸਹਿਮਤ ਹੋ ਜਾਵੋ।"

"ਇਹ ਗੱਲ ਠੀਕ ਹੈ; ਕਿਉਂ ਬੋਪੰਣਾ ?"

ਬੋਪੰਣਾ : "ਓਹ ! ਇਹ ਗੱਲ ਹੈ ?"

ਇਸ ਪਿੱਛੋਂ ਦੋਨੋਂ ਮੰਤਰੀਆਂ ਨੇ ਪਾਰਸ਼ਣਾ ਨੂੰ ਇਹ ਕਹਿੰਦੇ ਹੋਏ ਵਿਦਾ ਕੀਤਾ, "ਇਸ ਗੱਲ ਦਾ ਧਿਆਨ ਰਹੇ ਕਿ ਸ਼ਹਿਰ ਦੇ ਲੋਕਾਂ ਵਿਚ ਡਰ ਨਾ ਫੈਲੇ ।"

ਜਿਹੜੀ ਗੱਲ ਪਹਿਲਾਂ ਚਲ ਰਹੀ ਸੀ ਉਸ ਨੂੰ ਲਕਸ਼ਮੀਮਾਰਾਇਣ ਨੇ ਫੇਰ ਅੱਗੇ ਵਧਾਇਆ, "ਰਾਜਾ ਨੂੰ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਬਸਵੱਯਾ ਰਾਹੀਂ ਸੂਚਿਤ ਕਰਨਾ ਹੋਵੇਗਾ ਕਿ ਨਹੀਂ ।"

"ਇਹੋ ਠੀਕ ਹੈ । ਮੈਂ ਉਸਨੂੰ ਜਾ ਕੇ ਮਿਲਣ ਵਾਲਾ ਨਹੀਂ । ਇਹ ਗੱਲ ਕਹਿਣ ਲਈ ਤੁਹਾਡਾ ਜਾਣਾ ਵੀ ਠੀਕ ਨਹੀਂ ਜਾਪਦਾ । ਇਹ ਸਾਰੀਆਂ ਗੱਲਾਂ ਉਨ੍ਹਾਂ ਦਾ ਨਿੱਜੀ ਮੰਤਰੀ ਕਹੇ ਤਾਂ ਹੀ ਠੀਕ ਹੈ ।"

"ਜੇ ਉਹ ਮੰਨ ਜਾਵੇ ਤਾਂ ਰਾਜਾ ਕਿਸ ਨੂੰ ਬਣਾਇਆ ਜਾਵੇਗਾ । ਜੇ ਨਾ ਮੰਨੇ ਤਾਂ ਕੀ ਕੀਤਾ ਜਾਵੇਗਾ ?"

"ਇਹ ਸੱਚ ਹੈ ਕਿ ਉਹ ਮੰਨਣਗੇ ਨਹੀਂ ।"

"ਤਾਂ ਕੀ ਕੀਤਾ ਜਾਵੇਗਾ ।"

"ਜੇ ਬਲ ਪੂਰਵਕ ਗੱਦੀ ਤੋਂ ਲਾਹੁਣਾ ਚਾਹੀਏ ਤਾਂ ਦੋਨੋਂ ਪਾਸੇ ਝੜਪਾਂ ਹੋਣਗੀਆਂ । ਇਸ ਨਾਲ ਦੇਸ਼ ਦਾ ਨੁਕਸਾਨ ਹੋਵੇਗਾ । ਇਸ ਲਈ ਸਾਡਾ ਕਹਿਣਾ ਹੈ ਕਿ ਦੇਸ਼ ਵਿਚ ਬਾਹਰ ਦੀ ਫ਼ੌਜ ਕਿਉਂ ਆਵੇ ? ਉਸ ਲੜਾਈ ਤੋਂ ਬਚਣ ਲਈ ਜੇ ਇਹ ਲੜਾਈ ਕੀਤੀ ਜਾਵੇ ਤਾਂ ਦੇਸ਼ ਨੂੰ ਕੀ ਲਾਭ ਹੋਵੇਗਾ ?"

"ਹਾਂ ਬੋਪੰਣਾ, ਸਾਡਾ ਰਸਤਾ ਕੀ ਹੋਣਾ ਚਾਹੀਦਾ ਹੈ ਇਸ ਦਾ ਸਾਨੂੰ ਪਹਿਲਾਂ ਫੈਸਲਾ ਕਰ ਲੈਣਾ ਚਾਹੀਦਾ ਹੈ । ਜੇ ਗੱਲ ਅਨਿਸ਼ਚਿਤ ਰਹੀ ਤਾਂ ਕਾਫੀ ਉਲਝਣਾਂ ਹੋ ਸਕਦੀਆਂ ਹਨ । ਅਸੀਂ ਹਮੇਸ਼ਾਂ ਇਕੱਠੇ ਨਹੀਂ ਰਹਿ ਸਕਦੇ । ਇਕ ਦੂਜੇ ਦੇ ਵਿਚਾਰ ਜਾਣਨ ਤੋਂ ਬਿਨਾਂ ਜੇ ਕੋਈ ਕੰਮ ਹੋ ਜਾਵੇ ਤਾਂ ਲਾਭ ਨਹੀਂ ।"

"ਪਹਿਲਾਂ ਆਪਣੀ ਗੱਲ ਬਸਵ ਨੂੰ ਦੱਸਾਂਗੇ । ਉਹ ਰਾਜਾ ਨੂੰ ਦੱਸੇਗਾ । ਉਹ ਕੀ ਕਹਿੰਦੇ ਹਨ ਪਤਾ ਲਗ ਜਾਵੇ । ਪਿੱਛੋਂ ਇਹ ਗੱਲਾਂ ਸੋਚਾਂਗੇ ।"

"ਠੀਕ ਹੈ ਬੋਪੰਣਾ । ਮੈਂ ਤੁਹਾਡੇ ਵਾਂਗ ਜਲਦੀ ਕਿਸੇ ਫੈਸਲੇ ਉਤੇ ਪੁਜਣ ਵਾਲਾ ਆਦਮੀ ਨਹੀਂ ਹਾਂ । ਇਸ ਗੱਲ ਦਾ ਧਿਆਨ ਰਖਣਾ । ਮੈਨੂੰ ਕੀ ਕਰਨਾ ਚਾਹੀਦਾ ਹੈ, ਇਹ ਤੁਹਾਨੂੰ ਪਹਿਲਾਂ ਹੀ ਦਸਣਾ ਪਵੇਗਾ ।"

"ਸਾਰੀ ਗੱਲ ਜਲਦੀ ਦੀ ਹੀ ਨਹੀਂ ਹੈ । ਤੁਹਾਡਾ ਮਨ ਵੀ ਲਿਹਾਜ ਕਰਕੇ ਨਰਮ ਹੈ । ਰਾਜਾ ਦਾ ਨਾਮ ਆਉਣ ਤੇ ਤੁਸੀਂ ਪਿਘਲ ਜਾਂਦੇ ਹੋ । ਮੈਂ ਪੱਥਰ ਹਾਂ ।"

"ਪੱਥਰ ਨਹੀਂ ਹੋ ਬੋਪੰਣਾ । ਤੁਸੀਂ ਨਿਆਂ ਪੂਰਵਕ ਚਲਦੇ ਹੋ । ਮੇਰੀ ਆਦਤ ਜ਼ਰਾ ਲਿਹਾਜ ਕਰਨ ਦੀ ਹੈ । ਇਸ ਲਈ ਕਦੇ-ਕਦੇ ਨਿਆਏ ਨੂੰ ਭੁਲ ਜਾਂਦਾ ਹਾਂ । ਰਾਜ ਚਲਾਉਣ ਲਈ ਨਾਇਕ ਤੁਹਾਡੇ ਜਿਹਾ ਹੋਣਾ ਚਾਹੀਦਾ ਹੈ ਮੇਰੇ ਜਿਹਾ ਨਹੀਂ ।"

"ਤੁਸੀਂ ਬਜ਼ੁਰਗ ਹੋ । ਤੁਸੀਂ ਮੈਨੂੰ ਹੌਸਲਾ ਦੇਂਦੇ ਰਹੋ । ਮੈਂ ਆਪਣੀ ਸ਼ਕਤੀ ਅਨੁਸਾਰ ਠੀਕ ਰਾਹ ਤੇ ਚਲਦਾ ਰਹਾਂਗਾ ।"

"ਮੈਨੂੰ ਇਸ ਦਾ ਵਿਸ਼ਵਾਸ ਹੈ ਪਰ ਮੈਂ ਸਿਰਫ਼ ਏਨਾਂ ਹੀ ਕਹਿੰਦਾ ਹਾਂ ਕਿ ਤੁਸੀਂ ਜੋ ਕਰੋਗੇ ਉਹ ਜ਼ਰਾ ਪਹਿਲਾਂ ਦਸ ਦਿਓ।"

"ਹਾਲਾਤ ਨੂੰ ਵੇਖ ਕੇ ਅਤੇ ਸਮਝ ਕੇ ਜੋ ਉਸ ਵੇਲੇ ਠੀਕ ਲੱਗੇਗਾ ਉਹ ਹੀ ਕਰਾਂਗਾ। ਜੇ ਉਸ ਵੇਲੇ ਤੁਸੀਂ ਕੋਲ ਹੀ ਹੋਏ ਤਾਂ ਜ਼ਰੂਰ ਦਸ ਦਿਆਂਗਾ। ਨਾਂਹ ਹੋਏ ਤਾਂ ਦਸ ਨਹੀਂ ਸਕਾਂਗਾ। ਪਰ ਜੋ ਠੀਕ ਲੱਗੇਗਾ ਉਹ ਹੀ ਕਰਾਂਗਾ।"

"ਠੀਕ ਹੈ ਬੋਪੰਣਾ ਤੁਸੀਂ ਬੇਸਮਝ ਨਹੀਂ ਅਤੇ ਜਲਦਬਾਜ਼ ਵੀ ਨਹੀਂ। ਤੁਹਾਨੂੰ ਪਤਾ ਹੈ ਕਿ ਮੰਤਰੀ ਦੇ ਹਰ ਕੰਮ ਦਾ ਅਸਰ ਹਜ਼ਾਰਾਂ ਤੇ ਪੈਂਦਾ ਹੈ। ਇਸ ਵੇਲੇ ਤੁਸੀਂ ਦੇਸ਼ ਲਈ ਇਕ ਥੰਮ ਵਾਂਗ ਹੋ। ਭਗਵਾਨ ਤੁਹਾਨੂੰ ਠੀਕ ਰਸਤਾ ਵਿਖਾਵੇ।"

"ਇਹ ਵੀ ਠੀਕ ਹੈ ਪੰਡਤ ਜੀ। ਤੁਸੀਂ ਅਸ਼ੀਰਵਾਦ ਦਿਓ ਅਤੇ ਮਾਂ ਜੀ ਨੂੰ ਵੀ ਅਸ਼ੀਰਵਾਦ ਦੇਣ ਲਈ ਕਹੋ। ਮੈਂ ਤੁਹਾਡੇ ਵਾਂਗ ਚਵੀ ਘੰਟੇ ਭਗਵਾਨ ਦਾ ਨਾਂ ਨਹੀਂ ਜਪਦਾ। ਪਰ ਮੈਂ ਵੀ ਠੀਕ ਰਾਹ ਤੇ ਚਲਣਾ ਚਾਹੁੰਦਾ ਹਾਂ। ਸਹੀ ਰਸਤਾ ਲਭਣ ਵਿਚ ਤੁਹਾਡਾ ਸਨੇਹ ਸਹਾਇਕ ਬਣੇ।"

ਬੋਪੰਣਾ ਨੇ ਘਰ ਪੁਜ ਕੇ ਬਸਵ ਨੂੰ ਬੁਲਵਾ ਭੇਜਿਆ। ਬਸਵ ਝਟ ਆ ਗਿਆ। ਬੋਪੰਣਾ ਨੇ ਉਸ ਨੂੰ ਆਪਣਾ ਉਪਦੇਸ਼ ਦੱਸਿਆ ਅਤੇ ਕਿਹਾ, "ਇਹ ਗੱਲ ਤੁਸੀਂ ਮਹਾਰਾਜ ਨੂੰ ਕਹੋ ਅਤੇ ਉਹ ਕੀ ਕਹਿੰਦੇ ਹਨ ਉਸ ਬਾਰੇ ਸਾਨੂੰ ਸੂਚਿਤ ਕਰੋ।"

## 137

ਬੋਪੰਣਾ ਨੂੰ ਉਮੀਦ ਨਹੀਂ ਸੀ ਕਿ ਬਸਵ ਏਨੀ ਸਰਲਤਾ ਨਾਲ ਬਿਨਾਂ ਕੁਝ ਕਹੇ ਸੁਣੇ ਉਸ ਦੀ ਗੱਲ ਮੰਨ ਲਵੇਗਾ। ਉਸ ਨੂੰ ਇਸ ਗੱਲ ਤੋਂ ਵੀ ਬੜੀ ਹੈਰਾਨੀ ਹੋਈ ਕਿ ਬਸਵ ਇਸਦੀ ਸਾਰੀ ਗੱਲ ਸੁਣਕੇ ਸਿਰਫ ਇਕ ਹੀ ਗੱਲ ਵਿਚ ਜੁਆਬ ਦੇ ਕੇ ਉਠ ਖੜਾ ਹੋਇਆ। ਇਹ ਗੱਲ ਵੀ ਠੀਕ ਨਹੀਂ ਹੈ ਕਿ ਜੇ ਉਹ ਕੁਝ ਕਹਿੰਦਾ ਤਾਂ ਇਹ ਸੁਣ ਲੈਂਦਾ। ਬੋਪੰਣਾ ਉਸ ਨੂੰ ਸਿਰਫ਼ ਰਾਜਾ ਤਕ ਉਸ ਦੀ ਬੇਨਤੀ ਪੁਚਾਣ ਵਾਲਾ ਸੇਵਕ ਮਾਤਰ ਹੀ ਮੰਨਣ ਨੂੰ ਤਿਆਰ ਸੀ। ਉਹ ਇਹ ਮੰਨਣ ਲਈ ਤਿਆਰ ਨਹੀਂ ਸੀ ਕਿ ਬਸਵ ਅਜਿਹੇ ਵਿਸ਼ਿਆਂ ਤੇ ਉਸ ਨਾਲ ਚਰਚਾ ਕਰਨ ਦਾ ਅਧਿਕਾਰੀ ਹੈ। ਬੋਪੰਣਾ ਨੇ ਸੋਚਿਆ ਸੀ ਕਿ ਉਹ ਕੁਝ ਸੁਆਲ ਜੁਆਬ ਕਰੇਗਾ ਤਾਂ ਉਸ ਨੂੰ ਇਹ ਕਹਿਣਾ ਹੀ ਪਵੇਗਾ ਕਿ, "ਤੁਸੀਂ ਇਹ ਗੱਲ ਮਹਾਰਾਜ ਤਕ ਪੁਚਾ ਦਿਓ। ਤੁਹਾਡਾ ਕੰਮ ਗੱਲ ਪਹੁੰਚਾਣਾ ਹੈ। ਜ਼ਿਆਦਾ ਗੱਲ ਕਰਨ ਦੀ ਲੋੜ ਨਹੀਂ।" ਇਸ ਦੀ ਲੋੜ ਨਾ ਪਈ। ਇਹ ਉਸ ਲਈ ਹੈਰਾਨੀ ਦੀ ਗੱਲ ਸੀ।

ਬਸਵ ਦਾ ਬੋਪੰਣਾ ਦੀ ਗੱਲ ਸੁਣਨ ਦਾ ਢੰਗ ਅਤੇ ਉਸਦਾ ਜੁਆਬ ਦੇਣ ਦਾ ਢੰਗ ਕਿਸੇ ਨੂੰ ਵੀ ਹੈਰਾਨ ਕਰ ਸਕਦਾ ਸੀ।

ਪਹੁ ਫਟਣ ਤੋਂ ਪਹਿਲਾਂ ਬੱਚੇ ਨੂੰ ਦਫਨਾ ਕੇ ਬਸਵ ਦੇ ਰਾਜ਼ਾ ਦੀ ਬੈਠਕ ਵਿਚ

ਵਾਪਸ ਆਉਣ ਤਕ ਵੀਰਰਾਜ "ਲੰਗੜਾ ਕਿਥੇ ਗਿਆ ?" ਕਹਿ ਕੇ ਪਾਗਲਾਂ ਵਾਂਗ ਬੁਲਾਈ ਜਾ ਰਿਹਾ ਸੀ।

ਨੌਕਰ ਚਾਕਰ ਕੋਲ ਜਾ ਕੇ ਪੁਛਣ ਦੀ ਹਿੰਮਤ ਨਾ ਪੈਣ ਦੇ ਕਾਰਨ ਆਸ ਪਾਸ ਖੜੇ ਸਨ। ਰਾਜਾ ਕਹੀ ਜਾ ਰਿਹਾ ਰਿਹਾ ਸੀ "ਇਸ ਨੂੰ ਏਥੇ ਕਿਉਂ ਲੈ ਆਇਆ ਏਂ ? ਬਾਹਰ ਸੁੱਟ।"

ਬਸਵ ਜਾ ਕੇ ਰਾਜਾ ਕੋਲ ਖੜਾ ਹੋ ਗਿਆ। ਵੀਰਰਾਜ ਨੇ ਪੁਛਿਆ, "ਓਏ ਲੰਗੜੇ ਦਿਆਂ ਬੱਚਿਆ, ਤੂੰ ਕਿਥੇ ਚਲਾ ਗਿਆ ? ਇਸ ਨੂੰ ਏਥੇ ਕਿਉਂ ਲੈ ਆਇਆ ?"

"ਕੀ ਚੀਜ਼ ਮਾਲਕ।"

"ਉਸ ਕੰਧ ਦੇ ਕੋਲ। ਉਸ ਨੂੰ ਉਥੇ ਕਿਸ ਨੇ ਰਖਿਆ ਹੈ। ਉਥੇ ਕਿਉਂ ਰਖਿਆ ਹੈ।"

ਬਸਵ ਨੇ ਰਾਜਾ ਵਲੋਂ ਦਸੀ ਗਈ ਥਾਂ ਨੂੰ ਵੇਖਿਆ। ਕੰਧ ਦੇ ਕੋਲ ਕੁਛ ਵੀ ਨਹੀਂ ਸੀ। ਰਾਜਾ ਜਾਂ ਤਾਂ ਨੀਂਦ ਵਿਚ ਹੈ ਜਾਂ ਉਨ੍ਹਾਂ ਦੇ ਮਨ ਦਾ ਭਰਮ ਹੈ। ਅਜਿਹੀਆਂ ਗੱਲਾਂ ਵਿਚ ਬਸਵ ਬਹੁਤ ਬਰੀਕ ਬੁਧੀ ਵਾਲਾ ਸੀ। ਉਸ ਦੀ ਅਕਲ ਬਹੁਤ ਤੇਜ਼ ਚਲਦੀ ਸੀ। ਉਸ ਨੇ ਰਾਜਾ ਨੂੰ "ਚੁਕ ਦਿਤਾ ਹੈ ਮਹਾਰਾਜ" ਕਹਿ ਕੇ ਜੁਆਬ ਦਿਤਾ, ਅਤੇ ਇਹ ਸੋਚ ਕੇ ਕਿ ਰਾਜਾ ਦੀ ਇਹ ਹਾਲਤ ਬਾਰੇ ਨੌਕਰਾਂ ਨੂੰ ਨਾ ਪਤਾ ਲਗ ਜਾਵੇ ਉਸ ਨੂੰ ਨੌਕਰਾਂ ਨੂੰ 'ਮਹਾਰਾਜ ਗੁੱਸੇ ਵਿਚ ਹਨ' ਕਹਿ ਕੇ ਸਾਰਿਆਂ ਨੂੰ ਬੈਠਕ ਦੀ ਬਾਹਰਲੀ ਡਿਉਡੀ ਦੇ ਦੁਆਰ ਤੇ ਰਹਿਣ ਲਈ ਕਿਹਾ। ਆਪ ਵਾਪਸ ਆ ਕੇ ਰਾਜਾ ਕੋਲ ਖੜਾ ਹੋ ਗਿਆ।

ਰਾਜਾ ਨੇ ਪੁਛਿਆ, "ਭੈਣ ਆ ਗਈ ਏ। ਤੇਰੇ ਕੋਲ ਕੌਣ ਖੜੀ ਹੈ ?"

ਇਹ ਵੀ ਮਨ ਦੇ ਭਰਮ ਦੀ ਗੱਲ ਸੀ। ਬਸਵ ਨੇ ਰਾਜਾ ਨੂੰ ਕਿਹਾ, "ਆਈ ਤਾਂ ਨਹੀਂ ਬੁਲਾ ਭੇਜਾਂ ?"

ਕਿਉਂ ਬੁਲਾਉਣਾ ਹੈ ? ਏਥੇ ਹੀ ਖੜੀ ਹੈ। ਮੂੰਹ ਤੇ ਪੱਲਾ ਸੁਟ ਕੇ ਰੋ ਰਹੀ ਹੈ।"

ਬਸਵ ਜਿਵੇਂ ਕਿਸੇ ਨੂੰ ਹੌਸਲਾ ਦੇਂਦੇ ਹੋਏ, "ਰੋ ਨਾ ਮਾਂ। ਮਹਾਰਾਜ ਨੂੰ ਦੁੱਖ ਹੁੰਦਾ ਹੈ। ਏਧਰ ਆਓ," ਕਹਿ ਕੇ ਜਿਵੇਂ ਕਿਸੇ ਨੂੰ ਛਡਣ ਲਈ ਦਰਵਾਜ਼ੇ ਤਕ ਗਿਆ। ਫੇਰ ਇਕ ਨੌਕਰ ਨੂੰ ਬੁਲਾ ਕੇ ਆਗਿਆ ਦਿਤੀ," ਅੰਮਾਂ ਜੀ ਨੂੰ ਜਾ ਕੇ ਦਸੋ ਕਿ ਮਾਲਕ ਦਾ ਬੁਖਾਰ ਵਧ ਗਿਆ ਹੈ। ਥੋੜ੍ਹੀ ਦੇਰ ਲਈ ਏਧਰ ਆਉਣ।"

ਜਦੋਂ ਉਹ ਫੇਰ ਪਲੰਘ ਕੋਲ ਵਾਪਸ ਆਇਆ ਤਾਂ ਵੀਰਰਾਜ ਨੇ ਕੰਧ ਵਲ ਵੇਖਦਿਆਂ ਕਿਹਾ, "ਤੂੰ ਤਾਂ ਕਹਿੰਦਾ ਸੀ ਚੁੱਕ ਦਿਤਾ, ਰੰਡੀ ਦਿਆ। ਇਹ ਤਾਂ ਏਥੇ ਹੀ ਪਿਆ ਹੈ।"

ਰਾਣੀ ਦੌੜਦੀ ਹੋਈ ਅੰਦਰ ਆਈ। ਆਉਂਦਿਆਂ ਹੀ ਪਰੇਸ਼ਾਨ ਆਵਾਜ਼ ਵਿਚ ਪੁਛਿਆ, "ਕੀ ਹੋਇਆ ਬਸਵੱਯਾ ?"

ਬਸਵ ਬੋਲਿਆ, "ਜ਼ਰਾ ਵੇਖੋ ਤਾਂ ਮਾਂ।"

ਰਾਣੀ ਆ ਕੇ ਪਲੰਘ ਕੋਲ ਖੜੀ ਹੋ ਰਾਜਾ ਨੂੰ ਵੇਖਣ ਲੱਗੀ । ਉਦੋਂ ਹੀ ਵੀਰਰਾਜ ਚੀਕਿਆ, "ਓਏ ਇਸਨੂੰ ਏਥੇ ਕਿਉਂ ਛਡਿਆ ਹੈ ? ਇਸ ਘਰ ਵਿਚ ਇਹ ਕਿਉਂ ਆਈ ਹੈ ?"

ਰਾਣੀ ਨੂੰ ਗੱਲ ਦਾ ਕੋਈ ਸਿਰ ਪੈਰ ਸਮਝ ਨਾ ਆਇਆ । ਬਸਵ ਨੇ ਉਸ ਨੂੰ ਜ਼ਰਾ ਇਸ਼ਾਰੇ ਨਾਲ "ਸੁਣੋ ਕਿਹਾ ਅਤੇ ਫੇਰ ਰਾਜਾ ਨੂੰ ਬੋਲਿਆ, "ਗਲਤੀ ਨਾਲ ਆ ਗਈ ਮਾਲਕ । ਹੁਣੇ ਹੀ ਭੇਜ ਦੇਂਦਾ ਹਾਂ ।"

"ਇਸਦੇ ਬਾਪ ਦਾ ਰਖਿਆ ਪੈਸਾ ਇਸਦਾ ਨਹੀਂ ਹੈ, ਰਾਜਭਵਨ ਦਾ ਹੈ, ਜੋ ਮਿਲਦਾ ਹੈ ਖਾ ਕੇ ਚੁਪ ਚਾਪ ਪਈ ਰਹਿਣ ਲਈ ਕਹੋ । ਕੈਦ ਵਿਚੋਂ ਬਾਹਰ ਆਈ ਤਾਂ ਗੋਲੀ ਨਾਲ ਉੜਾ ਦਿਆਂਗਾ, ਗੋਲੀ ਨਾਲ । ਕਹਿ ਦੇ ।"

"ਠੀਕ ਹੈ ਮਾਲਕ ।"

"ਉਸ ਨੂੰ ਚੁੱਕ ਕੇ ਬਾਹਰ ਸੁਟ ਦੇ, ਅਤੇ ਇਸ ਨੂੰ ਰੋਣ ਤੇ ਮਨ੍ਹਾ ਕਰ ਦਿਓ । ਮੂੰਹ ਲਕੋ ਰਖਿਆ ਹੈ ਹਰਾਮਜਾਦੀ ਨੇ ਜਿਸ ਨਾਲ ਕਿਸੇ ਨੂੰ ਪਤਾ ਨਾ ਲੱਗੇ ।"

## 138

ਹੁਣ ਤਕ ਰਾਣੀ ਸਮਝ ਗਈ ਸੀ ਕਿ ਇਸ ਨੂੰ ਕੀ ਹੋਇਆ ਹੈ ! ਉਸ ਦਾ ਮੂੰਹ ਮੁਰਝਾ ਗਿਆ । ਹੁਣ ਕੀ ਹੋਵੇਗਾ ਸੋਚ ਕੇ ਵਿਆਕੁਲ ਹੋਈ ।

ਦੋ ਪਲ ਬਿਸਤਰ ਕੋਲ ਖੜੀ ਰਹਿਣ ਪਿੱਛੋਂ ਦੁਆਰ ਕੋਲ ਆ ਕੇ ਇਸ਼ਾਰੇ ਨਾਲ ਬਸਵ ਨੂੰ ਬੁਲਾਇਆ । ਉਹ ਬਾਹਰ ਬੈਠਕ ਦੇ ਦੁਆਰ ਤੇ ਜਾ ਕੇ ਇਸ ਤਰ੍ਹਾਂ ਖੜੀ ਹੋਈ ਕਿ ਰਾਜਾ ਦੇ ਬੁਲਾਦਿਆਂ ਹੀ ਝਟਪਟ ਦੌੜ ਕੇ ਆ ਸਕੇ ਤੇ ਰਾਜਾ ਨੂੰ ਇਸ ਦੀ ਗੱਲ ਵੀ ਸੁਣਾਈ ਨਾ ਦੇਵੇ ।

"ਰੋਜ਼ ਵਾਂਗ ਵੈਦ ਜੀ ਦੇ ਆਉਣ ਵਿਚ ਦੇਰ ਲੱਗੇਗੀ ਬਸਵੱਯਾ । ਉਨ੍ਹਾਂ ਨੂੰ ਹੁਣੇ ਆਉਣ ਲਈ ਸਨੇਹਾ ਭੇਜ ਦਿਓ । ਸ਼ਾਂਤ ਕਰਨ ਦੀ ਕੋਈ ਦੁਆਈ ਦੇ ਦੇਣ। ਬੇਅਰਥ ਬੋਲਣਾ ਬੰਦ ਹੋ ਜਾਵੇ ਤਾਂ ਠੀਕ ਹੋ ਜਾਣਗੇ ।"

ਬਸਵ : "ਚੰਗਾ ਮਾਂ, ਮੈਂ ਜ਼ਰਾ ਜਾਂਦਾ ਹਾਂ । ਪਰ ਤੁਸੀਂ ਜ਼ਰਾ ਏਥੇ ਧਿਆਨ ਰਖਣਾ ।"

ਰਾਣੀ : "ਠੀਕ ਹੈ । ਮੈਂ ਜਾਂ ਤੂੰ ਇਕ ਤੋਂ ਬਾਅਦ ਇਕ ਏਥੇ ਰਹਾਂਗੇ । ਵੈਦ ਜੀ ਨੂੰ ਆਉਣ ਦਿਓ ।"

"ਨੌਕਰ-ਚਾਕਰਾਂ ਨੂੰ ਇਹ ਗੱਲ ਪਤਾ ਨਾ ਲਗੇ ਇਸ ਲਈ ਜ਼ਰਾ ਦੂਰ ਰਖਿਆ ਹੈ, ਮਾਂ ।"

"ਚੰਗਾ ਕੀਤਾ, ਬੁਖਾਰ ਵਿਚ ਜ਼ਿਆਦਾ ਗੁੱਸਾ ਕਰਦੇ ਹਨ । ਸਾਰੇ ਦੂਰ ਰਹਿਣ ।"

"ਪੁਟੱਪਾ ਜੀ ਦਾ ਵੀ ਏਥੇ ਆਉਣਾ ਠੀਕ ਨਹੀਂ, ਡਰ ਜਾਵੇਗੀ ।"

"ਠੀਕ ਹੈ। ਕਹਿ ਦੇਵੀਂ, ਵੈਦ ਜੀ ਜ਼ਰਾ ਛੇਤੀ ਆ ਜਾਣ, ਵੇਖੀਂ।"

ਬਸਵ ਦੇ ਕਹਾ ਭੇਜਣ ਦੇ 10-15 ਮਿੰਟ ਦੇ ਅੰਦਰ ਹੀ ਵੈਦ ਜੀ ਆ ਪੁਜੇ। ਰਾਣੀ ਦੇ ਕਹਿਣ ਅਨੁਸਾਰ ਇਕ ਸ਼ਾਂਤ ਕਰਨ ਵਾਲੀ ਗੋਲੀ ਪਾਣੀ ਵਿਚ ਘੋਲ ਕੇ ਰਾਜਾ ਨੂੰ ਪਿਆ ਦਿਤੀ। ਵੈਦ ਜੀ ਬਾਹਰ ਦੇ ਕਮਰੇ ਵਿਚ ਬੈਠ ਗਏ ਰਾਣੀ ਆਪਣੇ ਕਮਰੇ ਵਿਚ ਗਈ।

ਬਸਵ ਨੇ ਵੈਦ ਨੂੰ ਕਿਹਾ, "ਇਹ ਗੱਲ ਬਾਹਰ ਨਿਕਲੀ ਤਾਂ ਸਿਰ ਉਤਰਵਾ ਦਿਤਾ ਜਾਵੇਗਾ"। ਵੈਦ ਬੋਲਿਆ, "ਅਸੀਂ ਰਾਜਮਹੱਲ ਦੇ ਪੁਰਾਣੇ ਸੇਵਕ ਹਾਂ, ਬਸਵੱਯਾ। ਰਾਜਮਹੱਲ ਦੇ ਸੇਵਕ ਨੂੰ ਤਾਂ ਹਮੇਸ਼ਾਂ ਸਿਰ ਲਹਾਉਣ ਲਈ ਤਿਆਰ ਤਿਆਰ ਰਹਿਣਾ ਪੈਂਦਾ ਹੈ। ਇਹ ਗੱਲ ਸਾਨੂੰ ਪਤਾ ਹੈ।"

ਬਸਵ ਹੱਸ ਪਿਆ। ਵੈਦ ਦੁਆਰ ਤੇ ਬੈਠਾ ਸੀ। ਇਸ ਦੌਰਾਨ ਦੋ ਤਿੰਨ ਮਿੰਟ ਵਿਚ ਜਿਹੜੇ ਕੰਮ ਕੀਤੇ ਜਾ ਸਕਦੇ ਹਨ ਉਨ੍ਹਾਂ ਨੂੰ ਪੂਰਾ ਕਰਨ ਲਈ ਉਹ ਵੇਹੜੇ ਵਿਚ ਚਲਾ ਗਿਆ।

ਜਦੋਂ ਏਥੇ ਇਹ ਹਾਲਤ ਸੀ ਉਸੇ ਵੇਲੇ ਬਸਵੱਯਾ ਨੂੰ ਬੋਪੰਣਾ ਦਾ ਬੁਲਾਵਾ ਆਇਆ। ਉਦੋਂ ਰਾਜਮਹੱਲ ਦੇ ਸਾਰੇ ਲੋਕਾਂ ਨੂੰ ਇਹ ਪਤਾ ਲਗ ਗਿਆ ਸੀ ਕਿ ਬੱਚੇ ਦੀ ਮੌਤ ਦੀ ਖ਼ਬਰ ਸਾਰੇ ਸ਼ਹਿਰ ਵਿਚ ਫੈਲ ਗਈ ਹੈ ਅਤੇ ਉਸ ਉਤੇ ਲੋਕ ਤਰ੍ਹਾਂ-ਤਰ੍ਹਾਂ ਦੀਆਂ ਟਿਪਣੀਆਂ ਕਰ ਰਹੇ ਹਨ। ਬੋਪੰਣਾ ਨੇ ਇਸ ਤੋਂ ਪਹਿਲਾਂ ਕਦੇ ਵੀ ਬਸਵੱਯਾ ਨੂੰ ਨਹੀਂ ਬੁਲਾਇਆ ਸੀ। ਇਸ ਲਈ ਬਸਵੱਯਾ ਨੂੰ ਇਹ ਗੱਲ ਸਪੱਸ਼ਟ ਸੀ ਕਿ ਇਸ ਬੁਲਾਵੇ ਪਿੱਛੇ ਜ਼ਰੂਰ ਕੋਈ ਵੱਡਾ ਕਾਰਨ ਹੋਵੇਗਾ।

ਜੇ ਰਾਜਾ ਠੀਕ ਠਾਕ ਹੁੰਦਾ ਤਾਂ ਬਸਵ ਉਸਦੀ ਆਗਿਆ ਲੈ ਲੈਂਦਾ। ਇਸ ਵੇਲੇ ਪੁਛਣ ਦਾ ਮੌਕਾ ਨਹੀਂ ਸੀ। ਉਸ ਨੇ ਰਾਣੀ ਨੂੰ ਸੁਨੇਹਾ ਭੇਜ ਕੇ ਪੁਛਿਆ, "ਮੈਂ ਜਾਕੇ ਥੋੜੀ ਦੇਰ ਲਈ ਮਿਲ ਆਵਾਂ।" ਰਾਣੀ ਰਾਜਾ ਦੀ ਬੈਠਕ ਵਿਚ ਆ ਗਈ। ਬੋਪੰਣਾ ਅਤੇ ਬਸਵ ਦੀਆਂ ਕਹੀਆਂ ਗਈਆਂ ਗੱਲਾਂ ਸੁਣੀਆਂ ਅਤੇ ਬੋਲੀ, "ਹਾਂ ਕੋਈ ਨਾ ਕੋਈ ਵੱਡੀ ਗੱਲ ਹੀ ਹੋਵੇਗੀ। ਜਾ ਕੇ ਮਿਲ ਆਓ।"

"ਮੈਂ ਉਨ੍ਹਾਂ ਦੀ ਗੱਲ ਸੁਣ ਕੇ ਅਤੇ ਜੁਆਬ ਵਿਚ ਹਾਮੀ ਭਰ ਕੇ ਆ ਜਾਵਾਂਗਾ, ਮਾਂ। ਮਾਲਕ ਦੇ ਮਨ ਦੇ ਭਰਮ ਦੀ ਗੱਲ ਦਾ ਕਿਸੇ ਨੂੰ ਪਤਾ ਨਾ ਲੱਗੇ।"

"ਠੀਕ ਹੈ, ਬਸਵੱਯਾ। ਜੋ ਵੀ ਕਰਨਾ ਹੈ ਉਹ ਮਹਾਰਾਜ ਤੋਂ ਪੁਛਕੇ ਹੀ ਤਾਂ ਕਰਨਾ ਹੈ। ਇਸ ਲਈ ਉਹ ਜੋ ਕੁਝ ਕਹਿੰਦੇ ਹਨ ਉਸ ਨੂੰ ਸੁਣ ਕੇ ਚੁਪਚਾਪ ਆ ਜਾਓ।"

ਰਾਜਮਹੱਲ ਦੀ ਅਜਿਹੀ ਹਾਲਤ ਹੋਣ ਦੇ ਕਾਰਨ ਹੀ ਬਸਵੱਯਾ ਬੋਪੰਣਾ ਦੀ ਸਾਰੀ ਗੱਲ ਸੁਣ ਕੇ ਬਿਨਾਂ ਕੋਈ ਜੁਆਬ ਦਿਤੀਆਂ ਵਾਪਸ ਆ ਗਿਆ ਸੀ।

## 139

ਬਸਵ ਨੇ ਜਦੋਂ ਬੋਪੰਣਾ ਦੀ ਗੱਲ ਗੌਰੰਮਾ ਜੀ ਨੂੰ ਦੱਸੀ ਤਾਂ ਉਹ ਰਾਜਮਹੱਲ ਤੇ ਆਏ ਇਨ੍ਹਾਂ ਸੰਕਟਾਂ ਕਾਰਨ ਅਤਿਅੰਤ ਦੁੱਖੀ ਹੋਈ।

ਇਕ ਮੰਤਰੀ ਵਲੋਂ ਆਪਣੇ ਰਾਜਾ ਨੂੰ ਅਜਿਹੀ ਗੱਲ ਕਹਾ ਭੇਜਣ ਵਾਲੀ ਸਥਿਤੀ ਆ ਗਈ। ਇਹ ਗੱਲ ਠੀਕ ਹੈ ਕਿ ਮੰਤਰੀਆਂ ਨੇ ਦਸ ਮਹੀਨੇ ਪਹਿਲਾਂ ਇਸ ਤਰ੍ਹਾਂ ਦੀ ਗੱਲ ਚਲਾਈ ਸੀ। ਪਰ ਉਸ ਵੇਲੇ ਇਨ੍ਹਾਂ ਨੇ ਇਸ ਗੱਲ ਨੂੰ ਮਰਯਾਦਾ ਪੂਰਣ ਢੰਗ ਨਾਲ ਕਿਹਾ ਸੀ। ਆ ਕੇ ਇਸਦੇ ਸਾਹਮਣੇ ਉਸਦਾ ਵੇਰਵਾ ਦਿਤਾ ਸੀ। ਇਕ ਫ਼ੈਸਲਾ ਕਰ ਲੈਣ ਪਿੱਛੋਂ ਮਹਾਰਾਜ ਨੂੰ ਸੂਚਿਤ ਕਰਨ ਦਾ ਵਿਚਾਰ ਬਣਾਇਆ ਸੀ। ਇਸ ਵੇਲੇ ਕਿਸੇ ਗੱਲ ਦਾ ਲਿਹਾਜ ਨਹੀਂ ਕੀਤਾ ਗਿਆ। ਇਹੋ ਗੱਲ ਨਹੀਂ ਸਗੋਂ ਰਾਜਾ ਦੇ ਦਿਲ ਤੇ ਸੱਟ ਮਾਰਨ ਦੀ ਭੈੜੀ ਭਾਵਨਾ ਸੀ। ਇਹ ਤਾਂ ਸਿੱਧਾ ਗੱਦੀ ਤੋਂ ਲਹਿ ਜਾਵੋ ਕਹਿਣਾ ਹੀ ਹੋਇਆ। ਇਹ ਗੱਲ ਵੀ ਰਾਜਾ ਦੇ ਨੌਕਰ ਰਾਹੀਂ ਹੀ ਕਹਾਈ ਜਾ ਰਹੀ ਹੈ।

ਬੋਪੰਣਾ ਗੁੱਸੇ ਵਾਲੇ ਸੁਭਾਅ ਦਾ ਹੋਣ ਤੇ ਵੀ ਮਰਯਾਦਾ ਛੱਡਣ ਵਾਲਾ ਆਦਮੀ ਨਹੀਂ ਅਤੇ ਲਕਸ਼ਮੀਨਾਰਾਇਣ ਉਸ ਨੂੰ ਸ਼ਾਂਤ ਵੀ ਕਰ ਦੇਂਦਾ ਸੀ। ਅਜ ਇਸ ਦਾ ਵਰਤਾਅ ਅਜਿਹਾ ਹੋ ਗਿਆ ਹੈ, ਉਸ ਨੇ ਰੋਕਿਆ ਨਹੀਂ। ਇਨ੍ਹਾਂ ਮੰਤਰੀਆਂ ਨੇ ਇਹ ਨਹੀਂ ਸੋਚਿਆ ਕਿ ਮੇਰੇ ਤੇ ਕੀ ਬੀਤੇਗੀ। ਗੌਰੰਮਾ ਜੀ ਨੂੰ ਲੱਗਿਆ ਕਿ ਰਾਜਾ ਉਤੇ ਬਣੇ ਇਸ ਸੰਕਟ ਭਰੇ ਮਾਹੌਲ ਵਿਚ ਉਸ ਦਾ ਵੀ ਇਕ ਹਿੱਸਾ ਹੈ।

ਇਹ ਵਿਸ਼ਾ ਬਸਵ ਨਾਲ ਚਰਚਾ ਕਰਨ ਵਾਲਾ ਨਹੀਂ ਸੀ। ਰਾਜਾ ਜੇ ਠੀਕ ਹੁੰਦਾ ਤਾਂ ਇਸ ਵਿਚ ਹੱਥ ਪਾਉਣ ਦੀ ਲੋੜ ਨਹੀਂ ਸੀ। ਪਰ ਜਦੋਂ ਤੀਕ ਮਹਾਰਾਜ ਇਹ ਗੱਲ ਸੁਣ ਕੇ ਜੁਆਬ ਦੇਣ ਦੀ ਹਾਲਤ ਵਿਚ ਨਾ ਹੋਣ ਉਦੋਂ ਤਕ ਮੈਂ ਹੀ ਸੰਭਾਲਣਾ ਹੈ। ਇਸ ਸੰਬੰਧੀ ਕੀ ਕੀਤਾ ਜਾਣਾ ਚਾਹੀਦਾ ਹੈ ? ਥੋੜਾ ਸੋਚਣ ਤੇ ਵੀ ਬਸਵ ਤੋਂ ਸਿਵਾਏ ਹੋਰ ਕੋਈ ਨਜ਼ਰ ਨਹੀਂ ਸੀ ਆਉਂਦਾ। ਰਾਜਾ ਨੇ ਆਪਣੇ ਵਿਵਹਾਰ ਨਾਲ ਆਪਣੇ ਆਪ ਨੂੰ ਕਿੰਨਾ ਅਲਗ ਥਲਗ ਕਰ ਲਿਆ ਸੀ। ਇਸੇ ਕਾਰਨ ਅਜ ਉਸਦੀ ਪਤਨੀ ਅਤੇ ਲੜਕੀ ਕਿੰਨੀ ਬੇਸਹਾਰਾ ਹੈ। ਇਸ ਲਈ ਉਹ ਆਪਣੇ ਪਤੀ ਲਈ, ਉਸ ਤੋਂ ਵੀ ਵਧ ਆਪਣੇ ਲਈ ਅਤੇ ਆਪਣੇ ਤੋਂ ਵਧ ਬੇਟੀ ਲਈ ਦੁੱਖੀ ਹੋਈ।

ਕੁਝ ਦੇਰ ਸੋਚਣ ਪਿੱਛੋਂ ਉਸ ਨੇ ਪੁਛਿਆ, "ਕੀ ਉਨ੍ਹਾਂ ਨੇ ਇਸ ਨੂੰ ਜਨਤਾ ਦੀ ਇੱਛਾ ਦਸਿਆ ਹੈ ?"

"ਹਾਂ, ਮਾਂ, ਉਨ੍ਹਾਂ ਨੇ ਕਿਹਾ ਹੈ ਕਿ ਬੱਚੇ ਦੇ ਕਤਲ ਨਾਲ ਲੋਕਾਂ ਵਿਚ ਰੋਸ ਫੈਲ ਗਿਆ ਹੈ। ਗੋਰੇ ਲੋਕ ਫ਼ੌਜ ਲੈ ਕੇ ਆ ਰਹੇ ਹਨ। ਉਸ ਨੂੰ ਰੋਕਣ ਲਈ ਜਨਤਾ ਦੀ ਸਹਾਇਤਾ ਚਾਹੀਦੀ ਹੈ। ਜੇ ਮਹਾਰਾਜ ਗੱਦੀ ਤੇ ਬੈਠੇ ਰਹੇ ਤਾਂ ਜਨਤਾ ਦੀ ਸਹਾਇਤਾ ਨਹੀਂ ਮਿਲੇਗੀ। ਇਸ ਲਈ ਰਾਜਾ ਨੂੰ ਹਟ ਜਾਣਾ ਚਾਹੀਦਾ ਹੈ।"

ਰਾਣੀ ਨੇ ਫੇਰ ਸੋਚਿਆ। ਰਾਜਾ ਜੇ ਗੱਦੀ ਛਡ ਦੇਵੇ ਤਾਂ ਗੱਦੀ ਤੇ ਕੌਣ ਬੈਠੇਗਾ।

ਪਿਛਲੀ ਵਾਰ ਇਨ੍ਹਾਂ ਨੇ ਰਾਣੀ ਨੂੰ ਸ਼ਾਸਨ ਆਪਣੇ ਹੱਥ ਵਿਚ ਲੈਣ ਲਈ ਕਿਹਾ ਸੀ । ਉਦੋਂ ਵੀ ਰਾਣੀ ਨੂੰ ਇਸਦੀ ਇੱਛਾ ਨਹੀਂ ਸੀ । ਹੁਣ ਵੀ ਨਹੀਂ ਸੀ । ਇਸਦੇ ਨਾ ਮੰਨਣ 'ਤੇ ਇਸਦੀ ਬੇਟੀ ਨੂੰ ਗੱਦੀ ਮਿਲਣੀ ਚਾਹੀਦੀ ਹੈ । ਉਸ ਲਈ ਕੀ ਉਨ੍ਹਾਂ ਦੀ ਸਹਿਮਤੀ ਹੋਵੇਗੀ ?

ਇਹ ਕਿਵੇਂ ਪਤਾ ਲਾਇਆ ਜਾਵੇ ? ਇਸ ਤੋਂ ਇਲਾਵਾ ਰਾਜਾ ਨੂੰ ਮਨ ਦੇ ਭਰਮ ਦੀ ਬਿਮਾਰੀ ਹੋ ਗਈ ਹੈ । ਇਹ ਅਜ ਜਾਂ ਕਲ ਤਕ ਠੀਕ ਹੋ ਸਕਦਾ ਹੈ । ਇਸ ਤੋਂ ਪਹਿਲਾਂ ਇਹ ਗੱਲ ਤੋਰਨੀ ਠੀਕ ਨਹੀਂ ਹੈ । ਰਾਜਾ ਦੀ ਹਾਲਤ ਨੂੰ ਜ਼ਾਹਰ ਨਹੀਂ ਕਰਨਾ ਚਾਹੀਦਾ । ਪਰ ਤਾਂ ਵੀ ਗੱਦੀ ਤੋਂ ਲਾਹੁਣ ਦੀ ਗੱਲ ਜ਼ਿਆਦਾ ਜ਼ੋਰ ਫੜ ਜਾਵੇਗੀ । ਦੋ ਮਿੰਟ ਤਕ ਫੇਰ ਸੋਚਣ ਪਿੱਛੋਂ ਰਾਣੀ ਨੇ ਬਸਵ ਨੂੰ ਕਿਹਾ, "ਬਸਵੱਯਾ ਤੂੰ ਆਪਣੇ ਮਾਲਕ ਨੂੰ ਭਗਵਾਨ ਵਾਂਗ ਮੰਨਿਆ ਹੈ । ਹੁਣ ਉਨ੍ਹਾਂ ਦੀ ਬੁਧੀ ਟਿਕਾਣੇ ਨਹੀਂ । ਉਹ ਇਸ ਗੱਲ ਨੂੰ ਸਮਝ ਨਹੀਂ ਸਕਣਗੇ । ਇਨ੍ਹਾਂ ਦੀ ਇਸ ਹਾਲਤ ਬਾਰੇ ਬਾਹਰ ਪਤਾ ਨਹੀਂ ਲੱਗਣਾ ਚਾਹੀਦਾ । ਸਾਨੂੰ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਲੋਕਾਂ ਨੂੰ ਇਕ ਜਾਂ ਦੋ ਦਿਨ ਠਹਿਰਨ ਲਈ ਕਹਿ ਦਈਏ । ਅਜਿਹਾ ਕਰੇਂਗਾ, ਸੋਚ ਕੇ ਦਸ ?"

"ਮਹਾਰਾਜ ਦੀ ਇਹ ਹਾਲਤ ਹੈ, ਇਹ ਕਹਿਣ ਦੀ ਲੋੜ ਨਹੀਂ ਹੈ । ਸਿਰਫ਼ ਏਨਾਂ ਕਹਿਣਾ ਹੀ ਠੀਕ ਹੋਵੇਗਾ ਕਿ ਉਨ੍ਹਾਂ ਦੀ ਸੇਹਤ ਠੀਕ ਨਹੀਂ । ਕਲ ਦੱਸਾਂਗੇ ।"

"ਜ਼ਰਾ ਧਿਆਨ ਰੱਖੀਂ । ਇਨ੍ਹਾਂ ਦੀ ਹਾਲਤ ਬਾਰੇ ਉਨ੍ਹਾਂ ਨੂੰ ਪਤਾ ਨਾ ਲਗੇ ।"

"ਇਸ ਤਰ੍ਹਾਂ ਤਾਂ ਮੈਨੂੰ ਇਕ ਗੱਲ ਸੁੱਝੀ ਹੈ । ਇਸ ਘਟਨਾ ਨਾਲ ਮਹਾਰਾਜ ਦਾ ਦਿਮਾਗ ਹਿੱਲ ਗਿਆ ਹੈ । ਕੰਧ ਵਲ ਇਸ਼ਾਰਾ ਕਰਦੇ ਹਨ । ਰੋਂਦੀ ਹੋਈ ਔਰਤ ਦੀ ਗੱਲ ਕਰਦੇ ਹਨ । ਇਸ ਲਈ ਕੁਝ ਦਿਨ ਵਾਸਤੇ ਇਹ ਥਾਂ ਹੀ ਛਡ ਦੇਣ ਤਾਂ ਕਿਵੇਂ ਰਹੇ ?"

"ਕਿਥੇ ਲੈ ਜਾਣ ਦੀ ਗੱਲ ਕਰਦੇ ਹੋ ?"

ਰਾਣੀ ਨੂੰ ਇਹ ਸਲਾਹ ਬਹੁਤ ਪਸੰਦ ਆਈ ।" ਮਹਾਰਾਜ ਦੀ ਸੇਹਤ ਠੀਕ ਨਹੀਂ, ਇਸ ਲਈ ਥਾਂ ਬਦਲੀ ਲਈ ਨਾਲਕੁਨਾਡ ਦੇ ਮਹੱਲ ਵਿਚ ਜਾ ਰਹੇ ਹਾਂ । ਦੋ ਤਿੰਨ ਦਿਨਾਂ ਤਕ ਤੁਹਾਡੀ ਗੱਲ ਦਾ ਜੁਆਬ ਦਿਆਂਗੇ ਤੇ ਬੋਪੰਣਾ ਨੂੰ ਥੋੜਾ ਇੰਤਜ਼ਾਰ ਕਰਨਾ ਪਵੇਗਾ । ਰਾਜਾ ਵੀ ਦੂਜੀ ਥਾਂ ਜਾ ਕੇ ਇਸ ਭੈੜੀ ਘਟਨਾ ਨੂੰ ਭੁਲ ਜਾਵੇਗਾ । ਮਨ ਛੇਤੀ ਹੀ ਠੀਕ ਹੋ ਜਾਵੇਗਾ" ਉਸ ਨੇ ਇਹ ਸੋਚ ਕੇ ਬਸਵ ਨੂੰ ਕਿਹਾ, "ਇਹ ਖਿਆਲ ਠੀਕ ਹੈ ਬਸਵੱਯਾ । ਅਸੀਂ ਵੀ ਨਾਲ ਜਾਵਾਂਗੇ । ਵਿਸ਼ਵਾਸ ਯੋਗ ਆਦਮੀਆਂ ਨੂੰ ਨਾਲ ਭੇਜ ਦਿਓ । ਇਹ ਕੰਮ ਛੇਤੀ ਹੋਣਾ ਚਾਹੀਦਾ ਹੈ । ਏਧਰ ਅਸੀਂ ਚਲੇ ਜਾਵਾਂਗੇ ਤੇ ਉਧਰ ਤੁਸੀਂ ਜਾ ਕੇ ਮੰਤਰੀਆਂ ਨੂੰ ਇਹ ਕਹਿ ਸਕਦੇ ਹੋ ।"

"ਮਾਂ, ਜੇ ਤੁਸੀਂ ਮੈਥੋਂ ਪੁਛੋ ਤਾਂ ਤੁਹਾਡਾ ਉਥੇ ਜਾਣਾ ਠੀਕ ਨਹੀਂ ਹੈ ।"

"ਤਾਂ ਤੂੰ ਜਾਏਂਗਾ ?"

"ਇਨ੍ਹਾਂ ਦੀਆਂ ਗੱਲਾਂ ਦਾ ਜੁਆਬ ਦੇਣ ਲਈ ਮੈਨੂੰ ਏਥੇ ਹੀ ਰਹਿਣਾ ਪਵੇਗਾ, ਮਾਂ ।"

"ਤਾਂ ਉਥੇ ?"

"ਜੇ ਤੁਹਾਡੀ ਇਜ਼ਾਜਤ ਹੋਵੇ ਤਾਂ ਦੋਡੱਬਾ ਨੂੰ ਨਾਲ ਭੇਜ ਦੇਂਦਾ ਹਾਂ। ਉਹ ਇਕੱਲੀ ਹੀ ਦਸਾਂ ਦੇ ਬਰਾਬਰ ਹੈ।"

ਜੇ ਦਸ ਸਾਲ ਪਹਿਲਾਂ ਇਹੋ ਗੱਲ ਕਹੀ ਜਾਂਦੀ ਤਾਂ ਰਾਣੀ ਨੂੰ ਪਸੰਦ ਨਾ ਆਉਂਦੀ। ਅਸਹਿ ਦੁੱਖ ਪੁਚਾਣ ਅਤੇ ਰਾਜਾ ਵਿਚ ਵਿਲਾਸੀ ਜੀਵਨ ਦੀਆਂ ਜੜ੍ਹਾਂ ਪੱਕੀਆਂ ਕਰਨ ਵਾਲਾ ਪ੍ਰਤੀਕ ਦੋਡੱਬਾ ਸੀ। ਪਰ ਇਸ ਤਰ੍ਹਾਂ ਬੁਰਾ ਮੰਨਣ ਦੀ ਆਦਤ ਗੌਰੰਮਾ ਜੀ ਕੁਝ ਸਾਲ ਪਹਿਲਾਂ ਹੀ ਪਿੱਛੇ ਛਡ ਆਈ ਸੀ। ਆਪਣੇ ਵੱਡਪਣ ਨਾਲ ਉਸ ਨੂੰ ਜੋ ਆਦਰ ਮਿਲੇਗਾ, ਉਹ ਆਦਰ ਹੀ ਉਸ ਦੀ ਜਾਇਦਾਦ ਹੈ। ਰਾਜਾ ਦੇ ਨਿਤ ਨਵੇਂ ਪ੍ਰੇਮ ਨਾਟਕਾਂ ਤੋਂ ਉਸ ਨੂੰ ਕੋਈ ਪ੍ਰਤਿਸ਼ਠਾ ਮਿਲਣ ਵਾਲੀ ਨਹੀਂ ਸੀ।

ਇਕ ਪਲ ਸੋਚ ਕੇ ਉਹ ਬੋਲੀ, "ਠੀਕ ਹੈ ਬਸਵੱਯਾ ਦੋਡੱਬਾ ਜਾਵੇ, ਵੈਦ ਵੀ ਨਾਲ ਜਾਵੇ। ਸਵੇਰੇ-ਸ਼ਾਮ ਖਬਰ ਭੇਜਦੇ ਰਹਿਣ। ਲੋੜ ਪਈ ਤਾਂ ਅਸੀਂ ਵੀ ਜਾਵਾਂਗੇ।"

ਰਾਜਾ ਇਸ ਵੇਲੇ ਕਿਸੇ ਵੀ ਗੱਲ ਨੂੰ ਸਮਝਣ ਦੀ ਹਾਲਤ ਵਿਚ ਨਹੀਂ ਸੀ। ਬਸਵ ਨੇ ਸਾਰਾ ਪ੍ਰਬੰਧ ਕਰ ਦਿਤਾ। ਇਸ ਗੱਲਬਾਤ ਦੇ ਦੋ ਘੰਟੇ ਦੇ ਅੰਦਰ ਰਾਜਾ ਨੂੰ ਇਕ ਪਾਲਕੀ ਵਿਚ ਬਿਠਾ ਕੇ ਅਤੇ ਪਿੱਛੇ ਦੋਡੱਬਾ ਅਤੇ ਵੈਦ ਦੇ ਜਾਣ ਦਾ ਪ੍ਰਬੰਧ ਹੋ ਗਿਆ। ਉਨ੍ਹਾਂ ਨੇ ਬਹੁਤ ਹੀ ਭਰੋਸੇ ਯੋਗ ਚਾਰ ਆਦਮੀਆਂ ਨਾਲ ਰਾਜਾ ਨੂੰ ਨਾਲਕੁਨਾਡ ਦੇ ਮਹੱਲ ਵਿਚ ਭੇਜ ਦਿਤਾ। ਇਸ ਤੋਂ ਥੋੜ੍ਹੀ ਦੇਰ ਪਿੱਛੋਂ ਬਸਵ ਬੋਪੰਣਾ ਦੇ ਏਥੇ ਗਿਆ।" ਤੁਹਾਡੀ ਗੱਲ ਦੱਸਣ ਤੇ ਮਾਂ ਜੀ ਨੇ ਰਾਜਾ ਦੀ ਸੇਹਤ ਠੀਕ ਨਹੀਂ ਹੈ। ਥੋੜਾ ਠਹਿਰੋ ਕਹਿ ਕੇ ਰੋਕ ਦਿਤਾ ਹੈ। ਵੈਦ ਜੀ ਨੇ ਥਾਂ ਬਦਲੀ ਲਈ ਕਿਹਾ। ਮਹਾਰਾਜ ਨਾਲਕੁਨਾਡ ਦੇ ਮਹੱਲ ਜਾ ਰਹੇ ਹਨ। ਇਕ ਜਾਂ ਦੋ ਦਿਨਾਂ ਪਿੱਛੋਂ ਜਾ ਕੇ ਉਨ੍ਹਾਂ ਦੀ ਆਗਿਆ ਤੁਹਾਡੇ ਕੋਲ ਪੁਚਾ ਦਿਆਂਗਾ, ਭਾਈ ਸਾਹਿਬ।"

ਰਾਜ-ਮਹੱਲ ਵਿਚੋਂ ਇਕ ਪਾਲਕੀ, ਦੋ ਟੋਲੀਆਂ ਅਤੇ ਚਾਰ ਨੌਕਰ ਅਤੇ ਦਸ ਕੁ ਘੋੜ ਸੁਆਰ ਪਹਿਰੇਦਾਰਾਂ ਦੇ ਜਾਣ ਦੀ ਖਬਰ ਹੁਣ ਤਕ ਬੋਪੰਣਾ ਨੂੰ ਪੁਜ ਚੁਕੀ ਸੀ। ਉਹ ਦਲ ਦਾ ਰਾਜਾ ਸੀ, ਇਹ ਉਸ ਨੂੰ ਪਤਾ ਨਹੀਂ ਸੀ ਲਗ ਸਕਿਆ। ਇਹ ਹੁਣ ਬਸਵ ਦੀ ਗੱਲਬਾਤ ਤੋਂ ਪਤਾ ਲਗ ਗਿਆ।

## 140

ਰਾਣੀ ਲਈ ਰਾਜਾ ਦੇ ਬੁੱਧੀ ਵਿਕਾਰ ਦਾ ਇਲਾਜ ਕਰਨਾ ਹੀ ਪਹਿਲਾਂ ਕੰਮ ਸੀ। ਉਸ ਤੋਂ ਪਿੱਛੋਂ ਉਸ ਨੂੰ ਬੋਪੰਣਾ ਵਲੋਂ ਭੇਜੇ ਗਏ ਸੁਨੇਹੇ ਤੇ ਧਿਆਨ ਦੇਣਾ ਪਿਆ। ਇਸ ਲਈ ਜਦੋਂ ਤਕ ਰਾਜਾ ਨੂੰ ਨਾਲਕੁਨਾਡ ਭੇਜਣ ਦਾ ਪ੍ਰਬੰਧ ਨਹੀਂ ਹੋ ਗਿਆ ਉਦੋਂ ਤਕ ਰਾਣੀ ਕਿਸੇ ਗੱਲ ਵਲ ਧਿਆਨ ਦੇ ਸਕਣ ਦੀ ਸਥਿਤੀ ਵਿਚ

ਨਹੀਂ ਸੀ । ਰਾਜਾ ਨੂੰ ਤੋਰਨ ਪਿੱਛੋਂ ਹੀ ਉਹ ਆਪਣੀ ਬੇਟੀ ਵਲ ਧਿਆਨ ਦੇ ਸਕੀ ।

ਰਾਤ ਨੂੰ ਪਾਲਣੇ ਵਿਚ ਮਰੇ ਪਏ ਬੱਚੇ ਨੂੰ ਵੇਖ ਕੇ ਬੇਹੋਸ਼ ਹੋਈ ਰਾਜਕੁਮਾਰੀ ਥੋੜ੍ਹੀ ਦੇਰ ਬਾਅਦ ਹੋਸ਼ ਵਿਚ ਆ ਕੇ "ਹਾਏ ਓਏ ਕਾਕਾ ਚਲਾ ਗਿਆ" ਕਹਿੰਦੀ ਹੋਈ ਰੋਂਦੀ ਰਹੀ । ਬੱਚੇ ਦੀ ਲਾਸ਼ ਨੂੰ ਦਫਨਾਉਣ ਲਈ ਭੇਜਣ ਵੇਲੇ ਉਸ ਨੂੰ ਮਨਾਉਣਾ ਬਹੁਤ ਹੀ ਮੁਸ਼ਕਲ ਹੋ ਗਿਆ । ਲਾਸ਼ ਦੇ ਲੈ ਜਾਣ ਪਿੱਛੋਂ ਉਸ ਦਾ ਕਮਰੇ ਵਿਚ ਰਹਿਣਾ ਦੁੱਭਰ ਹੋ ਗਿਆ । ਉਹ ਬਾਹਰ ਨਿਕਲ ਆਈ । ਰਾਣੀ ਉਸ ਨੂੰ ਕਮਰੇ ਤੋਂ ਬਾਹਰ ਬੈਠਕ ਵਿਚ ਕੋਲ ਬਿਠਾ ਕੇ ਹੌਸਲਾ ਦੇਂਦੀ ਹੋਈ ਬੋਲੀ, "ਕੀ ਕੀਤਾ ਜਾ ਸਕਦਾ ਹੈ । ਅਜਿਹਾ ਵੀ ਕਦੇ-ਕਦੇ ਹੋ ਜਾਂਦਾ ਹੈ । ਇਸ ਨੂੰ ਸਹਿਣਾ ਪੈਂਦਾ ਹੈ, ਮੇਰੀ ਬੱਚੀ ।"

ਰਾਜਕੁਮਾਰੀ ਮਾਂ ਦੀ ਛਾਤੀ ਉਤੇ ਸਿਰ ਰਖ ਕੇ ਰੋਈ । ਜੀਅ ਭਰ ਕੇ ਰੋਂਣ ਪਿੱਛੋਂ ਚੁਪ ਹੋ ਗਈ । ਕੁਝ ਦੇਰ ਪਿੱਛੋਂ ਬੋਲੀ, "ਵੇਖ ਮਾਂ, ਕਾਕੇ ਨੂੰ ਭੇਜ ਦੇਣ ਲਈ ਕਹਿਣ ਤੋਂ ਗੁੱਸੇ ਵਿਚ ਆ ਕੇ ਪਿਤਾ ਜੀ ਨੇ ਅਜਿਹਾ ਕੀਤਾ ਹੈ । ਅਸੀਂ ਚੁਪ ਰਹਿੰਦੇ ਤਾਂ ਬੱਚਾ ਬਚ ਜਾਂਦਾ ।"

ਬੇਟੀ ਨੂੰ ਹੌਸਲਾ ਦੇਣ ਦੀ ਬਜਾਏ ਰਾਣੀ ਨੂੰ ਇਸ ਗੱਲ ਦੀ ਘਬਰਾਹਟ ਜ਼ਿਆਦਾ ਸੀ ਕਿ ਕਤਲ ਦਾ ਦੋਸ਼ ਉਹ ਖੁਦ ਜਾਂ ਰਾਜਕੁਮਾਰੀ ਰਾਜਾ ਉਤੇ ਨਾ ਲਾਏ । ਜੋ ਹੋਣਾ ਸੀ ਉਹ ਹੋ ਗਿਆ । ਲੋਕ ਇਸ ਬਾਰੇ ਆਪਣੇ-ਆਪਣੇ ਢੰਗ ਨਾਲ ਗੱਲ ਕਰਦੇ ਰਹਿਣਗੇ । ਅਸੀਂ ਕਿਸੇ ਨੂੰ ਰੋਕ ਨਹੀਂ ਸਕਦੇ । ਪਰ ਬੱਚੇ ਦੀ ਜਾਨ ਰਾਜਾ ਦੇ ਹੱਥੋਂ ਗਈ ਹੈ । ਇਹ ਗੱਲ ਉਸਦੇ ਜਾਂ ਰਾਜਕੁਮਾਰੀ ਦੇ ਮੂੰਹ ਵਿਚੋਂ ਨਹੀਂ ਨਿਕਲਣੀ ਚਾਹੀਦੀ । ਉਸ ਨੇ ਆਪਣੀ ਬੇਟੀ ਨੂੰ ਕਿਹਾ, "ਪੁਟੱਪਾਜੀ ਬੱਚਾ ਤਾਂ ਗਿਆ । ਕਿਸ ਦੇ ਹੱਥਾਂ ਨਾਲ ਗਿਆ ਇਹ ਗੱਲ ਤੇਰੇ ਜਾਂ ਮੇਰੇ ਮੂੰਹ ਵਿਚੋਂ ਨਹੀਂ ਨਿਕਲਣੀ ਚਾਹੀਦੀ ।"

ਉਦੋਂ ਹੀ ਦਾਸੀ ਨੇ ਆ ਕੇ ਕਿਹਾ, "ਬਸਵੱਯਾ ਤੁਹਾਨੂੰ ਮਿਲਣਾ ਚਾਹੁੰਦੇ ਹਨ ਅੰਮਾ ਜੀ ।" ਰਾਣੀ ਨੇ, ਜੁਆਬ ਦਿਤਾ, "ਆ ਜਾਣ ਲਈ ਕਹਿ ਦੇ ।" ਬਸਵ ਉਥੋਂ ਆ ਕੇ ਹੱਥ ਜੋੜ ਕੇ ਖੜ੍ਹਾ ਹੋ ਗਿਆ ਅਤੇ ਕਿਹਾ, "ਦੋਡੱਬਾ ਜਾਂਦੀ ਹੋਈ ਕਹਿ ਗਈ ਹੈ ਕਿ ਰਾਜਾ ਦੀ ਦੇਖ ਭਾਲ ਲਈ ਭਗਵਤੀ ਨੂੰ ਕਿਉਂ ਨਾ ਭੇਜ ਦਿਤਾ ਜਾਵੇ । ਕੀ ਭਗਵਤੀ ਨੂੰ ਬੁਲਾ ਲਈਏ ਮਾਂ ?"

"ਮੰਤਰ ਤੰਤਰ ਕਰੇਗੀ ਕੀ ?"

"ਤੰਤਰ ਮੰਤਰ ਤਾਂ ਹੈ ਹੀ । ਇਸਦੇ ਨਾਲ ਹੀ ਵੈਦ ਜੀ ਨੂੰ ਪਤਾ ਨਾ ਲਗ ਸਕਣ ਵਾਲੀਆਂ ਬਹੁਤ ਸਾਰੀਆਂ ਗੱਲਾਂ ਦਾ ਉਸ ਨੂੰ ਪਤਾ ਹੈ । ਮੱਸਿਆਂ ਦੇ ਹਨੇਰੇ ਅਤੇ ਪੂਰਨਮਾਸ਼ੀ ਦੀ ਚਾਨਣੀ ਵਿਚ ਉਹ ਭੂਤ ਵਾਂਗ ਘੁੰਮਦੀ ਹੈ । ਜੜ੍ਹੀਆਂ ਬੂਟੀਆਂ ਇਕੱਠਿਆਂ ਕਰਦੀ ਰਹਿੰਦੀ ਹੈ । ਘਰ ਵਿਚ ਬਹਿ ਕੇ ਕੰਮ ਕਰਨ ਵਾਲੇ ਹਕੀਮ ਨੂੰ ਇਸ ਸਭ ਕੁਝ ਦਾ ਕੀ ਪਤਾ ਹੈ ?"

"ਸੱਚ ਹੈ ਬਸਵੱਯਾ, ਬੁਲਾ ਭੇਜੋ ' ਉਨ੍ਹਾਂ ਨੂੰ ਮਹਾਰਾਜ ਨੂੰ ਵੇਖਣ ਦੀ ਬੇਨਤੀ ਕਰਾਂਗੇ ।"

"ਮੈਂ ਹੀ ਜਾ ਕੇ ਬੁਲਾ ਲਿਆਵਾਂ ਤਾਂ ਕਿਵੇਂ ਰਹੇਗਾ ਮਾਂ ?"

"ਠੀਕ ਹੀ ਹੈ । ਇਸੇ ਤਰ੍ਹਾਂ ਕਰੋ ।"

ਬਸਵ ਹੋਰ ਦੇਰ ਨਾ ਕਰਕੇ ਝਟਪਟ ਇਕ ਘੋੜੇ ਉਤੇ ਸੁਆਰ ਹੋ ਕੇ ਭਗਵਤੀ ਦੇ ਆਸ਼ਰਮ ਵਿਚ ਗਿਆ । ਬਸਵ ਨੇ ਭਗਵਤੀ ਨੂੰ ਕਿਹਾ, "ਰਾਣੀ ਮਾਂ ਨੇ ਕਹਿ ਭੇਜਿਆ ਹੈ ਕਿ ਮਹਾਰਾਜ ਦੀ ਤਬੀਅਤ ਠੀਕ ਨਹੀਂ ਹੈ । ਉਹ ਥਾਂ ਬਦਲੀ ਲਈ ਨਾਲਕੁਨਾਡ ਚਲੇ ਗਏ ਹਨ । ਤੁਸੀਂ ਉਥੇ ਜਾ ਕੇ ਥੋੜ੍ਹਾ ਉਨ੍ਹਾਂ ਨੂੰ ਵੇਖ ਲਵੋ । ਮੰਤਰ ਜਾਂ ਦੁਆਈ ਜੋ ਵੀ ਉਚਿਤ ਸਮਝੋ ਉਹ ਕਰੋ ।"

ਭਗਵਤੀ ਨੇ ਪੁਛਿਆ, "ਰਾਜਾ ਨੂੰ ਕੀ ਹੋ ਗਿਆ ਹੈ ?" ਬਸਵ ਨੇ ਸਿਰਫ਼ ਏਨਾਂ ਹੀ ਕਿਹਾ ਕਿ ਉਹ ਅਸਵਸਥ ਹਨ । ਪਰ ਉਸ ਨੇ ਇਹ ਨਾ ਦਸਿਆ ਕਿ ਰਾਜਾ ਨੇ ਬੱਚੇ ਦਾ ਖ਼ੂਨ ਕਰ ਦਿਤਾ ਹੈ ਜਾਂ ਉਸ ਨੂੰ ਮਨ ਦੇ ਭਰਮ ਦੀ ਬਿਮਾਰੀ ਹੋ ਗਈ ਹੈ । ਉਹ ਬੋਲਿਆ, "ਤੁਹਾਨੂੰ ਨਾਲਕੁਨਾਡ ਦੇ ਮਹੱਲ ਵਿਚ ਪਹੁੰਚ ਕੇ ਸਭ ਕੁਝ ਪਤਾ ਲਗ ਜਾਵੇਗਾ ।"

"ਤੁਸੀਂ ਕੁਝ ਛੁਪਾ ਰਹੇ ਹੋ । ਰਾਜਾ ਨੂੰ ਵੇਖਣ ਦੀ ਗੱਲ ਕਹਿਣ ਲਈ ਨੌਕਰ ਨਾ ਭੇਜ ਕੇ ਤੁਸੀਂ ਆਪਣੇ ਆਪ ਆਏ ਹੋ । ਕੋਈ ਗੱਲ ਜ਼ਰੂਰ ਹੈ । ਕੀ ਗੱਲ ਹੈ, ਦੱਸੋ ?"

"ਵੇਖਣ ਨਾਲ ਹੀ ਪਤਾ ਲਗ ਜਾਵੇਗਾ । ਮੈਂ ਕੀ ਹੋਰ ਦੱਸਾਂ ?"

ਤੁਸੀਂ ਕਿਸ ਦੀ ਰਖਿਆ ਕਰ ਰਹੇ ਹੋ, ਪਤਾ ਹੈ ? ਵੀਰਰਾਜ ਤੁਹਾਡਾ ਮਾਲਕ ਨਹੀਂ ਹੈ, ਦੁਸ਼ਮਣ ਹੈ । ਉਸ ਲਈ ਏਨੇ ਵਿਆਕੁਲ ਕਿਉਂ ਹੁੰਦੇ ਹੋ ।

"ਅਜਿਹਾ ਨਾ ਕਹੋ ਮਾਂ, ਅਜਿਹਾ ਨਾ ਕਹੋ । ਤੁਸੀਂ ਉਸ ਦਿਨ ਵੀ ਇਸੇ ਤਰ੍ਹਾਂ ਕਿਹਾ ਸੀ । ਮੈਂ ਉਦੋਂ ਵੀ ਤੁਹਾਨੂੰ ਰੋਕਿਆ ਸੀ । ਆਪਣੇ ਅੰਨ ਨਾਲ ਪਾਲਣ ਵਾਲਾ ਮਾਲਕ ਮੇਰਾ ਦੁਸ਼ਮਣ ਕਿਵੇਂ ਹੋ ਸਕਦਾ ਹੈ ? ਤੁਹਾਡੀਆਂ ਗੱਲਾਂ ਦਾ ਵਿਰੋਧ ਨਹੀਂ ਕਰ ਸਕਦਾ । ਕਿਰਪਾ ਕਰਕੇ ਨਾਲਕੁਨਾਡ ਜਾ ਕੇ ਉਨ੍ਹਾਂ ਦੀ ਰਖਿਆ ਕਰੋ ।"

"ਭਗਵਤੀ ਬੋਲੀ, ਠੀਕ ਹੈ ਵੇਖਾਂਗੇ ।" ਬਸਵ ਨੇ ਪੁੱਛਿਆ, "ਘੋੜਾ ਹਾਜ਼ਰ ਕਰਾਂ ?"

ਭਗਵਤੀ : "ਨਹੀਂ, ਅਸੀਂ ਪੈਦਲ ਹੀ ਜਾਵਾਂਗੇ ।"

ਬਸਵ ਮਡਕੇਰੀ ਵਲ ਮੁੜਿਆ । ਘੋੜੇ ਤੇ ਸੁਆਰ ਉਹ ਮਡਕੇਰੀ ਦੀ ਹੱਦ ਉਤੇ ਪੁਜਿਆ ਸੀ ਕਿ ਭਗਵਤੀ ਉਸ ਨੂੰ ਬ੍ਰਾਹਮਣਾਂ ਦੇ ਮਹੱਲੇ ਦੀ ਢਲਾਨ ਉਤੇ ਵਿਖਾਈ ਦਿਤੀ । ਉਸ ਵੇਲੇ ਉਸ ਨੂੰ ਲੱਗਾ ਕਿ ਇਹ ਕਿਸੇ ਮੰਤਰ ਸ਼ਕਤੀ ਨਾਲ ਏਥੇ ਪੁਜੀ ਹੈ ? ਫੇਰ ਉਸ ਨੇ ਸੋਚਿਆ ਕਿ ਮੈਂ ਜਦੋਂ ਪਹਾੜੀ ਤਲਹੱਟੀ ਵਾਲੇ ਲੰਮੇ ਰਸਤੇ ਤੋਂ ਆਇਆ ਹਾਂ ਤਾਂ ਇਹ ਸ਼ਾਇਦ ਚੜ੍ਹਾਈ ਉਤਰਾਈ ਵਾਲੇ ਸਿੱਧੇ ਰਸਤੇ ਤੋਂ ਆ ਗਈ ਹੋਵੇਗੀ । ਫੇਰ ਵੀ ਇਹ ਕਾਫ਼ੀ ਫੁਰਤੀ ਵਾਲੀ ਔਰਤ ਹੈ । ਇਸ ਉਮਰ ਵਿਚ ਵੀ ਉਸਦੇ ਸਰੀਰ ਦੀ ਚੁਸਤੀ ਵੇਖ ਕੇ ਉਸ ਨੂੰ ਹੈਰਾਨੀ ਹੋਈ । ਮਹੱਲ ਵਿਚ ਪੁਜ ਕੇ ਉਸਨੇ ਰਾਣੀ ਨੂੰ ਦੱਸਿਆ, "ਭਗਵਤੀ ਕੋਲ ਤੁਹਾਡੀ ਆਗਿਆ ਪੁਚਾ ਦਿਤੀ ਹੈ ।

ਉਨ੍ਹਾਂ ਨੇ ਕਿਹਾ ਹੈ ਕਿ ਮੈਂ ਜਾਵਾਂਗੀ। ਹੁਣੇ ਹੀ ਏਥੇ ਮੰਦਰ ਕੋਲ ਵਿਖਾਈ ਦਿਤੇ ਸਨ।"

## 141

ਬਸਵ ਵਲੋਂ ਉਥੋਂ ਚਲਦਿਆਂ ਹੀ ਭਗਵਤੀ ਵੀ ਮਡਕੇਰੀ ਲਈ ਚਲ ਪਈ। ਜਦੋਂ ਬਸਵ ਨੇ ਮਹੱਲ ਵਿਚ ਪੁਜ ਕੇ ਰਾਣੀ ਨੂੰ ਸਾਰੀ ਸੂਚਨਾ ਦਿਤੀ ਉਸੇ ਵੇਲੇ ਭਗਵਤੀ ਵੀ ਪਗਡੰਡੀ ਤੋਂ ਹੋ ਕੇ ਓਂਕਾਰੇਸ਼ਵਰ ਦੇ ਮੰਦਰ ਵਿਚ ਆਪਣੇ ਤਾਏ ਨੂੰ ਮਿਲੀ। ਬਸਵ ਆਇਆ ਸੀ, ਰਾਣੀ ਨੇ ਕਹਾ ਭੇਜਿਆ ਸੀ ਕਿ ਰਾਜਾ ਨੂੰ ਵੇਖਾਂ, ਇਹ ਸਭ ਕੁਝ ਉਸ ਨੂੰ ਦੱਸ ਕੇ ਪੁੱਛਿਆ, "ਰਾਜਾ ਨੂੰ ਕੀ ਹੋਇਆ ਹੈ, ਤੁਹਾਨੂੰ ਤਾਂ ਪਤਾ ਹੋਵੇਗਾ ?"

"ਬੱਚਾ ਜਦੋਂ ਆ ਹੀ ਗਈ ਏਂ ਤਾਂ ਮਹੱਲ ਵਿਚ ਜਾ ਕੇ ਰਾਣੀ ਮਾਂ ਨੂੰ ਮਿਲ ਹੀ ਲੈ।"

"ਇਸ ਦੇ ਬੁਲਾਂਦਿਆਂ ਹੀ ਕੀ ਮੈਨੂੰ ਪੁਜ ਜਾਣਾ ਚਾਹੀਦਾ ਹੈ ? ਜਾ ਸਕਦੀ ਹਾਂ। ਰਾਣੀ ਨੂੰ ਮਿਲ ਸਕਦੀ ਹਾਂ ਪਰ ਮੈਨੂੰ ਕੀ ਪਈ ਹੈ ?"

"ਤੇਰੀ ਗੱਲ ਠੀਕ ਨਹੀਂ ਹੈ, ਪਾਪਾ। ਤੂੰ ਲੀਕ ਛੱਡ ਕੇ ਚਲ ਰਹੀ ਏਂ। ਤੂੰ ਦੁਆਈ ਦੇ ਸਕਦੀ ਹੈ ਜ਼ਿੰਦਗੀ ਨਹੀਂ। ਬਚਾਉਣ ਤੇ ਮਾਰਨ ਵਾਲਾ ਸਿਰਫ਼ ਭਗਵਾਨ ਹੈ। ਸਾਨੂੰ ਇਹ ਨਹੀਂ ਭੁਲਣਾ ਚਾਹੀਦਾ। ਅਸੀਂ ਸਿਰਫ਼ ਆਦਮੀ ਹਾਂ।"

"ਤੁਸੀਂ ਤਿਲ ਭਰ ਵੀ ਤਰਸ ਨਹੀਂ ਕੀਤਾ ਅਣੱਯਾ ਜੀ। ਮੇਰਾ ਦੋਸ਼ ਭਾਵੇਂ ਰਾਈ ਜਿੰਨਾ ਵੀ ਹੋਵੇ ਪਰ ਤੁਹਾਨੂੰ ਪਹਾੜ ਦੇ ਬਰਾਬਰ ਦਿਸਦਾ ਹੈ। ਮੈਨੂੰ ਖਰਾਬ ਕਰਨ ਵਾਲੇ ਦਾ ਦੋਸ਼ ਤੁਹਾਨੂੰ ਦਿਸਦਾ ਨਹੀਂ।"

"ਮੈਨੂੰ ਜੋ ਮਰਜ਼ੀ ਕਹਿ ਲੈ, ਬੱਚੀ। ਪਰ ਠੀਕ ਰਾਹ ਤੇ ਚਲ।"

"ਚੰਗਾ ਅਣੱਯਾ ਜੀ ਜਾਂਦੀ ਹਾਂ। ਜੋ ਵੀ ਮੈਥੋਂ ਹੋ ਸਕੇਗਾ ਕਰਾਂਗੀ।"

"ਇਹ ਹੋਈ ਨਾ ਗੱਲ, ਮੇਰੇ ਬੇਟੇ।"

"ਜਦੋਂ ਤੁਹਾਡੀ ਗੱਲ ਮੰਨ ਲੈਂਦੀ ਹਾਂ, ਤੁਸੀਂ ਕਿੰਨੇ ਨਰਮ ਹੋ ਜਾਂਦੇ ਹੋ ਅਣੱਯਾ ਜੀ। ਚੰਗਾ ਹੁਣ ਦੱਸੋ ਰਾਜਾ ਨੂੰ ਕੀ ਹੋਇਆ ਹੈ ?"

"ਉਨ੍ਹਾਂ ਨੂੰ ਕੀ ਹੋਇਆ ਹੈ, ਇਹ ਭਾਵੇਂ ਜਿਸਨੂੰ ਪੁੱਛ ਲੈਣਾ ਉਹ ਦਸ ਦੇਵੇਗਾ। ਜਾ ਕੇ ਪੁਛ ਲੈ। ਮੰਤਰ ਜਾਂ ਮਾਯਾ ਜੋ ਤੈਨੂੰ ਠੀਕ ਲੱਗੇ ਕਰੀਂ। ਮੇਰਾ ਵੀ ਪੂਜਾ ਦਾ ਵੇਲਾ ਹੋ ਗਿਆ ਹੈ, ਸਮਝ ਗਈ।"

## 142

ਆਸ਼ਰਮ ਤੋਂ ਚਲਣ ਵੇਲੇ ਭਗਵਤੀ ਦਾ ਉਦੇਸ਼ ਨਾਲਕੁਨਾਡ ਜਾ ਕੇ ਰਾਜਾ ਨੂੰ ਦੁਆਈ ਦੇਣਾ ਨਹੀਂ ਸੀ । ਉਸਨੂੰ ਅੰਗਰੇਜ਼ਾਂ ਅਤੇ ਰਾਜਾ ਵਿਚਕਾਰ ਦੁਸ਼ਮਣੀ ਹੋਣ ਦੀ ਗੱਲ ਪਤਾ ਲੱਗੀ ਤਾਂ ਉਸ ਨੇ ਸੋਚਿਆ, "ਇਹ ਬਹੁਤ ਚੰਗਾ ਹੋਇਆ ਹੈ । ਇਸ ਦਾ ਤਾਂ ਹੁਣੇ ਹੀ ਖਾਤਮਾਂ ਹੋ ਜਾਵੇਗਾ ਅਤੇ ਮੇਰੀ ਇੱਛਾ ਪੂਰੀ ਹੋ ਜਾਵੇਗੀ । ਰਾਜਾ ਦੇ ਬਿਮਾਰ ਹੋਣ ਨਾਲ ਉਸਦੀ ਇੱਛਾ ਹੋਰ ਵੀ ਆਸਾਨੀ ਨਾਲ ਪੂਰੀ ਹੋ ਸਕਦੀ ਹੈ । ਰੋਗੀ ਵਲੋਂ ਕਿਸੇ ਦੇ ਸਹਾਇਤਾ ਮੰਗਣ ਉਤੇ ਚਿਕਿਤਸਾ ਜਾਣਨ ਵਾਲਿਆਂ ਦਾ ਕੀ ਫਰਜ਼ ਹੈ, ਇਸ ਵਿਚ ਉਸ ਨੂੰ ਕੋਈ ਸੰਦੇਹ ਨਹੀਂ ਸੀ । ਉਸ ਨੂੰ ਚਿਕਿਤਸਾ ਸਿਖਾਉਣ ਵਾਲੇ ਗੁਰੂ ਨੇ ਹਰ ਜੜੀ ਬੂਟੀ ਦਾ ਗੁਣ ਦੱਸਣ ਵੇਲੇ ਹਰ ਇਕ ਸੰਬੰਧੀ ਚਿਤਾਵਨੀ ਦਿਤੀ ਸੀ । ਜੜੀ ਨੂੰ ਪਹਿਚਾਣ ਲੈਣਾ ਅਤੇ ਅੰਤਰ ਸਿਖਣਾ ਕੋਈ ਵੱਡੀ ਗੱਲ ਨਹੀਂ । ਜੋ ਸਿੱਖ ਲਿਆ ਉਸਦਾ ਸ਼ਰਧਾ ਨਾਲ ਪ੍ਰਯੋਗ ਕਰਨਾ ਚਾਹੀਦਾ ਹੈ । ਜਾਨ ਲੈਣ ਆਏ ਆਦਮੀ ਨੂੰ ਵੀ ਜੇ ਸੱਪ ਲੜ ਜਾਵੇ ਤਾਂ ਉਸ ਨੂੰ ਮੰਤਰ ਨਾਲ ਜ਼ਹਿਰ ਲਾਹ ਕੇ ਬਚਾਉਣਾ ਚਾਹੀਦਾ ਹੈ ਤੇ ਉਸ ਦੇ ਬਚ ਜਾਣ ਤੇ ਉਸ ਦੇ ਹੱਥੋਂ ਆਪਣੀ ਜਾਨ ਬਚਾ ਕੇ ਭੱਜਣਾ ਚਾਹੀਦਾ ਹੈ । ਉਸ ਨੂੰ ਦੁਸ਼ਮਣ ਮੰਨ ਕੇ ਜੇ ਮੰਤਰ ਨਾ ਪੜ੍ਹੋ ਤਾਂ ਤੁਹਾਡੀ ਸਿੱਖੀ ਵਿਦਿਆ ਮਿੱਟੀ ਦੇ ਬਰਾਬਰ ਹੋ ਜਾਵੇਗੀ । ਤੁਹਾਨੂੰ ਹੀ ਨਹੀਂ ਤੁਹਾਨੂੰ ਸਿਖਾਉਣ ਵਾਲੇ ਗੁਰੂ ਨੂੰ ਵੀ ਨਰਕ ਮਿਲੇਗਾ । ਇਹ ਚਿਤਾਵਨੀ ਹਰ ਇਕ ਵੈਦ ਗੁਰੂ ਦੇ ਵੈਦ ਬਣਨ ਵਾਲੇ ਚੇਲੇ ਨੂੰ ਦੇਂਦਾ ਹੈ । ਪਰ ਉਸ ਚਿਤਾਵਨੀ ਦਾ ਗੁਰੂ ਵੀ ਹਮੇਸ਼ਾਂ ਪਾਲਣ ਨਹੀਂ ਕਰ ਸਕਦਾ । ਚੇਲੇ ਦੀ ਤਾਂ ਗੱਲ ਹੀ ਕੀ ਹੈ । ਭਗਵਤੀ ਦੇ ਜੀਵਨ ਵਿਚ ਵਾਪਰੀ ਹੋਈ ਘਟਨਾ ਉਤੇ ਸਾਧਾਰਨ ਤੌਰ ਤੇ ਇਹ ਸਾਰੀਆਂ ਸਿਖਿਆਵਾਂ ਯਾਦ ਨਹੀਂ ਰਹਿੰਦੀਆਂ । ਯਾਦ ਹੋਣ ਤੇ ਵੀ ਠੀਕ ਨਹੀਂ ਲਗਦੀਆਂ । ਭਗਵਤੀ ਵੀ ਅਜਿਹੀ ਮਾਨਸਕ ਸਥਿਤੀ ਵਿਚ ਸੀ । ਫੇਰ ਵੀ ਉਹ ਆਪਣੇ ਤਾਏ ਨੂੰ ਬਿਨਾਂ ਦਸੇ ਨਾ ਰਹਿ ਸਕੀ ਅਤੇ ਨਿਰਪੱਖ ਰਹਿਣ ਦਾ ਵਿਸ਼ਵਾਸ ਵੀ ਉਸ ਵਿਚ ਨਹੀਂ ਸੀ । ਇਸ ਲਈ ਉਸ ਨੂੰ ਦੀਖਸ਼ਤ ਨੇ ਉਸਦੇ ਸਹੀ ਫਰਜ਼ ਦਾ ਚੇਤਾ ਕਰਵਾਇਆ । ਇਸ ਕਾਰਨ ਜਿਵੇਂ ਉਸ ਨੇ ਪਹਿਲਾਂ ਸੋਚਿਆ ਸੀ ਉਸ ਉਤੇ ਕਾਇਮ ਰਹਿਣਾ ਸੰਭਵ ਨਾ ਹੋ ਸਕਿਆ । ਮੰਦਰ ਤੋਂ ਬਾਹਰ ਆਉਂਦਿਆਂ ਉਹ ਇਕ ਪਲ ਲਈ ਇਹ ਸੋਚਦੀ ਰਹੀ ਸੀ ਕਿ ਉਹ ਮਹੱਲ ਵਿਚ ਜਾ ਕੇ ਰਾਣੀ ਨੂੰ ਮਿਲੇ ਜਾਂ ਨਾਲਕੁਨਾਡ ਹੀ ਚਲੀ ਜਾਵੇ ।

ਉਸੇ ਵੇਲੇ ਨਾਰਾਇਣ ਉਥੇ ਆਇਆ । ਇਸ ਨੂੰ ਵੇਖ ਕੇ ਬੋਲਿਆ, "ਨਮਸ਼ਕਾਰ ਮਾਂ, ਕਦੋਂ ਆਏ ਸੀ ।"

"ਥੋੜੀ ਦੇਰ ਪਹਿਲਾਂ ।"

"ਪਿਤਾ ਜੀ ਨੂੰ ਮਿਲੇ ਸੀ ?"

"ਮਿਲੀ ਸੀ ।"

"ਕੀ ਗੱਲ ਹੈ ? ਕੁਝ ਸੋਚਦੇ ਨਜ਼ਰ ਆ ਰਹੇ ਹੋ ? ਏਥੋਂ ਦੀ ਖਬਰ ਬਾਰੇ ਪਤਾ ਲਗ ਗਿਆ ?"

"ਨਹੀਂ ਤਾਂ, ਕੀ ਗੱਲ ਹੈ ?"

"ਰਾਜਾ ਨੇ ਭਾਣਜੇ ਦਾ ਖ਼ੂਨ ਕਰ ਦਿੱਤਾ ਹੈ। ਸਵੇਰੇ ਤੋਂ ਹੀ ਦਿਮਾਗ ਖ਼ਰਾਬ ਹੋ ਗਿਆ ਸੀ। ਲੰਗੜੇ ਨੇ ਉਸ ਨੂੰ ਨਾਲਕੁਨਾਡ ਭੇਜ ਦਿਤਾ ਹੈ।

"ਰਾਜਾ ਬਿਮਾਰ ਹੈ, ਇਹ ਪਤਾ ਲੱਗਾ ਸੀ, ਪਰ ਇਹ ਸਭ ਕੁਛ ਮੈਨੂੰ ਪਤਾ ਨਹੀਂ ਸੀ। ਖ਼ੂਨ ਕਰ ਸੁਟਿਆ।"

"ਉਸ ਮਰੇ ਹੋਏ ਬੱਚੇ ਨੂੰ ਦਫ਼ਨਾਇਆ ਹੋਇਆਂ ਤੀਹ ਘੰਟੇ ਹੋ ਗਏ ਹਨ। ਮਾਰਨ ਵਾਲੇ ਦੇ ਹੱਥਾਂ ਵਿਚ ਕੀੜੇ ਪੈਣਗੇ, ਕਦੋਂ ਪੈਣਗੇ, ਇਹ ਤਾਂ ਭਗਵਾਨ ਹੀ ਜਾਣਦਾ ਹੈ।"

ਭਗਵਤੀ ਨੂੰ ਇਹ ਸੁਣ ਕੇ ਬਹੁਤ ਗੁੱਸਾ ਆਇਆ। 'ਛੋਟੇ ਜਿਹੇ ਬੱਚੇ ਨੂੰ ਮਾਰਨ ਵਾਲੇ ਇਸ ਪਾਪੀ ਨੂੰ ਬਚਾਉਣਾ ਚਾਹੀਦਾ ਹੈ ?' ਉਹ ਸੋਚਣ ਲੱਗੀ। ਅੰਦਰ ਜਾ ਕੇ ਤਾਇਆ ਜੀ ਨਾਲ ਫੇਰ ਗੱਲ ਕਰਾਂ। ਨਾ-ਨਾ ਤਾਇਆ ਜੀ ਨੂੰ ਇਹ ਗੱਲ ਦਾ ਪਤਾ ਹੋਵੇਗਾ। ਉਨ੍ਹਾਂ ਨੇ ਮੈਨੂੰ ਇਕ ਗੱਲ ਵੀ ਨਹੀਂ ਦੱਸੀ। ਚਿਕਿਤਸਾ ਜਾਣਦੀ ਹੋ, ਚਿਕਿਤਸਾ ਕਰੋ। ਸਿਰਫ਼ ਏਨਾਂ ਹੀ ਕਿਹਾ। ਥੋੜ੍ਹੀ ਦੇਰ ਸੋਚਣ ਪਿੱਛੋਂ ਉਹ ਸਮਝ ਗਈ ਕਿ ਦੁਬਾਰਾ ਪੁੱਛਣ ਤੇ ਵੀ ਉਹ ਹੀ ਗੱਲ ਕਹਿਣਗੇ। ਉਨ੍ਹਾਂ ਦੀ ਗੱਲ ਹੈ, ਸੋ ਕਹਿ ਲੈਣ। ਉਹ ਵੱਡੇ ਹਨ। ਉਨ੍ਹਾਂ ਦੇ ਕਹੇ ਅਨੁਸਾਰ ਕਰਨਾ ਹੀ ਮੇਰੇ ਲਈ ਚੰਗਾ ਹੈ! ਮਹੱਲ ਵਿਚ ਜਾ ਕੇ ਰਾਣੀ ਨਾਲ ਇਹ ਸਾਰੀਆਂ ਗੱਲਾ ਕਰਨਾ ਮੁਸ਼ਕਲ ਹੋਵੇਗਾ। ਰਾਣੀ ਬਹੁਤ ਉਚੇ ਖਿਆਲਾਂ ਵਾਲੀ ਔਰਤ ਹੈ। ਰਾਜਾ ਨਾਲ ਘਿਰਣਾ ਅਤੇ ਰਾਣੀ ਵੱਲ ਆਦਰ, ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਕਰਕੇ ਮੈਨੂੰ ਕੁਝ ਹੁੰਦਾ ਹੈ। ਮੈਂ ਇਸ ਝਮੇਲੇ ਵਿਚ ਕਿਉਂ ਪਵਾਂ ? ਇਸ ਸਾਰਾ ਕੁਛ ਸੋਚ ਵਿਚਾਰ ਲੈਣ ਪਿੱਛੋਂ ਉਸ ਨੇ ਨਾਲਕੁਨਾਡ ਜਾਣ ਦਾ ਫ਼ੈਸਲਾ ਕੀਤਾ।

ਇਸ ਤਰ੍ਹਾਂ ਸੋਚ ਵਿਚਾਰ ਕਰਕੇ ਉਹ ਚਾਰ ਕਦਮ ਅੱਗੇ ਜਾਣ ਹੀ ਵਾਲੀ ਸੀ ਕਿ ਰਾਣੀ ਵਲੋਂ ਭੇਜਿਆ ਇਕ ਆਦਮੀ ਉਸ ਨੂੰ ਆ ਮਿਲਿਆ ਅਤੇ ਬੋਲਿਆ, "ਅੰਮਾਂ ਜੀ ਡੋਲੀ ਭੇਜ ਰਹੀ ਹਨ। ਏਥੋਂ ਤੱਕ ਪੈਦਲ ਜਾਣ ਦੀ ਲੋੜ ਨਹੀਂ।"

ਏਨੇ ਵਿਚ ਨੇੜੇ ਦੀ ਗਲੀ ਵਿਚੋਂ ਚਾਰ ਕਹਾਰ ਡੋਲੀ ਲੈ ਕੇ ਆ ਗਏ। ਭਗਵਤੀ ਉਸ ਵਿਚ ਬਹਿ ਕੇ ਨਾਲਕੁਨਾਡ ਦੇ ਮਹੱਲ ਵਿਚ ਗਈ।

## 143

ਕਹਾਰ ਡੋਲੀ ਲੈ ਕੇ ਪੂਰੀ ਤੇਜ਼ੀ ਨਾਲ ਚਲੇ। ਪਰ ਫੇਰ ਵੀ ਨਾਲਕੁਨਾਡ ਪੁਜਦੇ-ਪੁਜਦੇ ਦੀਵੇ ਜਲਿਆਂ ਦੋ ਘੰਟੇ ਬੀਤ ਚੁਕੇ ਸਨ। ਰਸਤੇ ਵਿਚ ਦੋ ਥਾਵਾਂ ਤੇ ਦੇਵਤਿਆਂ ਨੂੰ ਅਰਪਿਤ ਜੰਗਲਾਂ ਵਿਚ ਉਹ ਡੋਲੀਓਂ ਉਤਰੀ। ਦੇਵ-ਸਤੋਤ੍ਰ ਦਾ ਪਾਠ

ਕਰਦੀ ਹੋਈ ਜੰਗਲ ਵਿਚ ਜਾ ਕੇ ਕੁਝ ਜੜ੍ਹੀਆਂ ਬੂਟੀਆਂ ਪੁੱਟ ਉਨ੍ਹਾਂ ਨੂੰ ਮਸਲ ਕੇ ਆਪਣੀ ਸਾੜ੍ਹੀ ਦੇ ਪੱਲੇ ਵਿਚ ਬੰਨ ਲਿਆਈ। ਮਹੱਲ ਵਿਚ ਪੁਜਦਿਆਂ ਹੀ ਵੈਦ ਨਾਲ ਗੱਲਬਾਤ ਕੀਤੀ ਅਤੇ ਰਾਜਾ ਦੇ ਕਮਰੇ ਵਿਚ ਜਾ ਕੇ ਉਸ ਨੂੰ ਵੇਖਿਆ। ਦੋਡੱਬਾ ਕੋਲੋਂ ਉਸ ਨੇ ਰਾਜਾ ਦੀ ਨੀਂਦ ਅਤੇ ਖਾਣ ਪੀਣ ਆਦਿ ਬਾਰੇ ਪੁੱਛਗਿੱਛ ਕੀਤੀ।

ਨਾਰਾਇਣ ਦੀਖਸ਼ਤ ਵਲੋਂ ਦੱਸੀਆਂ ਗਈਆਂ ਗੱਲਾਂ ਤੋਂ ਉਸ ਨੇ ਅੰਦਾਜ਼ਾ ਲਾ ਲਿਆ ਸੀ ਕਿ ਰਾਜਾ ਨੂੰ ਕੀ ਤਕਲੀਫ਼ ਹੈ। ਇਸੇ ਲਈ ਉਹ ਰਸਤੇ ਵਿਚੋਂ ਜੜ੍ਹੀ ਬੂਟੀਆਂ ਲੈਂਦੀ ਆਈ ਸੀ। ਆਪਣੇ ਨਾਲ ਲਿਆਂਦੀਆਂ ਦੋ ਜੜ੍ਹੀਆਂ ਪੀਹ ਕੇ ਉਸ ਨੇ ਰਾਜਾ ਦੇ ਪੈਰਾਂ ਦੀਆਂ ਤਲੀਆਂ ਉਤੇ ਲੇਪ ਕੀਤਾ ਅਤੇ ਦੋ ਜੜ੍ਹੀਆਂ ਨੂੰ ਉਬਾਲ ਕੇ ਕਾੜ੍ਹਾ ਬਣਾ ਕੇ ਰਾਜਾ ਨੂੰ ਪਲਾ ਦਿੱਤਾ। ਫੇਰ ਉਹ ਵੈਦ ਨੂੰ ਬੋਲੀ, "ਕਲ ਤੁਸੀਂ ਵਾਪਸ ਮਡਕੇਰੀ ਜਾ ਸਕਦੇ ਹੋ।"

ਵੈਦ ਬੋਲਿਆ : "ਉਹ ਕਿਵੇਂ ਹੋ ਸਕਦਾ ਹੈ, ਭੈਣ ? ਰਾਜਾ ਦਾ ਇਲਾਜ ਕਰਨ ਲਈ ਤਾਂ ਏਥੇ ਭੇਜਿਆ ਗਿਆ ਹਾਂ ਉਨ੍ਹਾਂ ਨੂੰ ਆਰਾਮ ਆਉਣ ਤੋਂ ਪਹਿਲਾਂ ਹੀ ਕਿਵੇਂ ਵਾਪਸ ਚਲਾ ਜਾਵਾਂ ?"

"ਤੁਸੀਂ ਜੋ ਦਵਾ ਦਾਰੂ ਕਰਨਾ ਸੀ ਉਹ ਕਰ ਦਿਤਾ ਹੈ। ਮੈਂ ਵੀ ਉਸੇ ਕੰਮ ਲਈ ਆਈ ਹਾਂ। ਏਥੇ ਦੋ ਵੈਦਾਂ ਦਾ ਕੰਮ ਨਹੀਂ ਹੈ।"

"ਮੈਂ ਭਾਵੇਂ ਕੁਛ ਵੀ ਨਾ ਕਰਾਂ, ਤੁਸੀਂ ਜੋ ਚਿਕਿਤਸਾ ਕਰੋਗੇ ਉਸ ਨੂੰ ਪਰਖ ਕੇ ਆਪਣੀ ਰਾਏ ਤਾਂ ਦੇ ਸਕਦਾ ਹਾਂ।"

"ਸਾਡੀ ਚਿਕਿਤਸਾ ਦਾ ਵੱਡਾ ਹਿੱਸਾ ਮੰਤਰਾਂ ਦਾ ਹੈ। ਉਸ ਨੂੰ ਵੇਖਣ ਮਾਤਰ ਨਾਲ ਕਿਸੇ ਨੂੰ ਵੀ ਕੁਛ ਪਤਾ ਨਹੀਂ ਲੱਗ ਸਕਦਾ। ਅਸੀਂ ਜਿਹੜੀਆਂ ਬੂਟੀਆਂ ਨੂੰ ਵਰਤੋਂ ਵਿਚ ਲਿਆਉਂਦੇ ਹਾਂ ਉਨ੍ਹਾਂ ਨੂੰ ਵੀ ਮੰਤਰ ਤੋਂ ਬਿਨਾਂ ਵਰਤੋਂ ਵਿਚ ਲਿਆਈਏ ਤਾਂ ਨੁਕਸਾਨ ਹੋ ਸਕਦਾ ਹੈ। ਕੀ ਇਹ ਸਭ ਕੁਛ ਤੁਹਾਨੂੰ ਪਤਾ ਨਹੀਂ ?"

ਵੈਦ ਦਾ ਮੂੰਹ ਉਤਰ ਗਿਆ। 'ਚੰਗਾ ਭੈਣ ਸਵੇਰੇ ਕੱਲਾ ਜਾਵਾਂਗਾ। ਰਾਜਾ ਦੇ ਠੀਕ ਹੋਣ ਦੀ ਜ਼ਿੰਮੇਵਾਰੀ ਹੁਣ ਤੁਹਾਡੀ ਹੈ। ਮੈਂ ਇਸ ਗੱਲ ਦੀ ਬੇਨਤੀ ਰਾਣੀ ਕੋਲ ਕਰ ਦੇਵਾਂਗਾ ਅਤੇ ਸਵੇਰ ਹੁੰਦਿਆਂ ਹੀ ਉਠ ਕੇ ਚਲਾ ਜਾਵਾਂਗਾ।'

ਭਗਵਤੀ ਸਾਰੀ ਰਾਤ ਰਾਜਾ ਦੇ ਸਿਰਹਾਣੇ ਬੈਠ ਕੇ ਕਿਸੇ ਮੰਤਰ ਦਾ ਜਾਪ ਕਰਦੀ ਰਹੀ। ਸਵੇਰੇ ਰਾਜਾ ਦੇ ਉਠਣ ਤੋਂ ਪਹਿਲਾਂ ਹੀ ਨੇੜੇ ਦੇ ਜੰਗਲ ਵਿਚੋਂ ਦੁਆਈ ਲਈ ਲੋੜੀਂਦੀਆਂ ਜੜ੍ਹੀਆਂ ਬੂਟੀਆਂ ਲੈ ਆਈ ਅਤੇ ਪਹਿਲਾਂ ਵਾਂਗ ਤਲੀਆਂ ਤੇ ਲੇਪ ਕੀਤਾ ਅਤੇ ਪੀਣ ਲਈ ਕਾੜ੍ਹਾ ਦੇ ਕੇ ਚਿਕਿਤਸਾ ਕੀਤੀ।

ਉਸ ਦਿਨ, ਅਗਲੇ ਦਿਨ ਅਤੇ ਤੀਜੇ ਦਿਨ ਵੀ ਚਿਕਿਤਸਾ ਇਸੇ ਤਰ੍ਹਾਂ ਚਲਦੀ ਰਹੀ। ਰਾਜਾ ਨੇ ਹਮੇਸ਼ਾਂ ਨਾਲੋਂ ਵਧ ਖਾਣਾ ਖਾਧਾ ਅਤੇ ਚੰਗੀ ਤਰ੍ਹਾਂ ਸੁੱਤਾ। ਨੀਂਦ ਵਿਚ ਬੇਮਤਲਬ ਬੋਲਣਾ ਜਿਹੜਾ ਪਹਿਲੇ ਦਿਨ ਸੀ ਉਹ ਦੂਜੇ ਦਿਨ ਘਟ ਗਿਆ ਅਤੇ ਤੀਜੇ ਦਿਨ ਪੂਰੀ ਤਰ੍ਹਾਂ ਬੰਦ ਹੋ ਗਿਆ। ਭਗਵਤੀ ਨੇ ਦੋਡੱਬਾ ਨੂੰ ਕਿਹਾ, "ਹੁਣ ਇਹ ਠੀਕ ਹੋ ਗਏ ਹਨ। ਕਲ੍ਹ ਮੈਂ ਚਲੀ ਜਾਵਾਂਗੀ।"

ਅਗਲੇ ਦਿਨ ਆ ਕੇ ਬਸਵ ਨੇ ਰਾਜਾ ਦਾ ਹਾਲਚਾਲ ਵੇਖਿਆ ਅਤੇ ਫੇਰ ਚੌਥੇ ਦਿਨ ਆਉਣ ਲਈ ਕਹਿ ਕੇ ਚਲਾ ਗਿਆ।

## 144

ਭਗਵਤੀ ਨੇ ਸਵੇਰੇ ਜਾਣਾ ਸੀ। ਉਹ ਅਤੇ ਦੋਡੱਬਾ ਰਾਜਾ ਦੇ ਸਾਹਮਣੇ ਵਾਲੇ ਕਮਰੇ ਵਿਚ ਸੁੱਤੀਆਂ ਹੋਈਆਂ ਸਨ। ਦੋਡੱਬਾ ਬੋਲੀ, "ਮਹਾਰਾਜ ਨੂੰ ਨੀਂਦ ਚੰਗੀ ਆਉਂਦੀ ਹੈ, ਹੁਣ ਤਾਂ ਕੋਈ ਡਰ ਨਹੀਂ ਨਾ ?"

"ਤਿਲ ਜਿੰਨਾਂ ਵੀ ਡਰ ਨਹੀਂ ?"

"ਸੌਕਣ ਦੇ ਬੇਟੇ ਨੂੰ ਵੇਖ ਕੇ ਉਸ ਨੇ ਈਰਖਾ ਨਾ ਕਰਕੇ ਉਸ ਨੂੰ ਠੀਕ ਕਰ ਦਿਤਾ ਨਾ।"

"ਠੀਕ ਕਰਨਾ ਜਾਂ ਨਾ ਕਰਨਾ ਆਦਮੀ ਦੇ ਹੱਥ ਵਿਚ ਨਹੀਂ ਹੈ। ਜੋ ਭਗਵਾਨ ਚਾਹੁੰਦਾ ਹੈ ਉਹ ਹੀ ਆਦਮੀ ਕਰਦਾ ਹੈ।"

"ਲੜਕੇ ਦੇ ਰਾਜਾ ਬਣਨ ਦੀ ਕੀ ਗੱਲ ਬਣੀ ?"

"ਛੋਟੇ ਭਾਈ ਦੇ ਹੁੰਦਿਆਂ ਕੀ ਵੱਡਾ ਭਰਾ ਰਾਜਾ ਨਹੀਂ ਹੋ ਸਕਦਾ ?"

"ਤਾਂ ਉਹ ਉਮੀਦ ਅਜੇ ਤੀਕ ਹੈ ?"

"ਸਿਰਫ਼ ਉਮੀਦ ਰਹਿਣ ਨਾਲ ਕੀ ਮਿਲਦਾ ਹੈ ਦੋਡੱਬਾ ?"

"ਪੂਰੀ ਹੋ ਜਾਵੇਗੀ। ਇਹ ਉਮੀਦ ਹੀ ਤਾਂ ਹੈ ਨਾ ?"

"ਤੀਹ ਸਾਲ ਦੀ ਤਪਸਿਆ ਦਾ ਭਗਵਾਨ ਨੂੰ ਫਲ ਦੇਣਾ ਹੀ ਪਵੇਗਾ।"

"ਇਸੇ ਘਰ ਵਿਚ, ਇਸੇ ਕਮਰੇ ਵਿਚ ਸੁਕੁਮਾਰ ਕੁਮਾਰੀ ਦੇ ਰੂਪ ਵਿਚ ਕੀ ਸੁਖ ਭੋਗਿਆ ? ਉਸੇ ਘਰ ਵਿਚ ਉਥੇ ਕਮਰੇ ਵਿਚ ਅੱਜ ਇਹ ਕੀ ਕੰਮ ? ਮੈਨੂੰ ਜਿਸ ਨੇ ਦੋਵੇਂ ਹਾਲਾਤਾਂ ਵੇਖੀਆਂ ਹਨ, ਹੈਰਾਨੀ ਹੁੰਦੀ ਹੈ।"

"ਇਹ ਗੱਲ ਤੂੰ ਅੱਜ ਕਹਿ ਰਹੀ ਏਂ। ਮਨ ਤਾਂ ਚਾਰ ਦਿਨਾਂ ਤੋਂ ਉਹ ਹੀ ਯਾਦ ਕਰਦਾ ਆ ਰਿਹਾ ਹੈ। ਇਸ ਅਗਲੇ ਵਰਾਂਡੇ ਵਿਚ ਬੱਚੇ ਦਾ ਪੈਰ ਮਰੋੜਿਆ ਸੀ ਨਾ ? ਏਥੋਂ ਹੀ ਮੂੰਹ ਛਿਪਾ ਕੇ ਜਾਣਾ ਪਿਆ ਸੀ। ਸਾਰੀਆਂ ਯਾਦਾਂ ਸੁਖਦਾਇਕ ਨਹੀਂ ਹੁੰਦੀਆਂ। ਉਨ੍ਹਾਂ ਵਿਚ ਦੁੱਖ ਵੀ ਤਾਂ ਹੈ।"

"ਅਜਿਹਾ ਹੁੰਦਾ ਹੀ ਹੈ ਮੇਰੀ ਮਾਂ।"

"ਹੁਣ ਇਸ ਗੱਲ ਨੂੰ ਜਾਣਨ ਵਾਲੇ ਸਿਰਫ਼ ਦੋ ਹੀ ਹਨ, ਤੂੰ ਅਤੇ ਤੱਕ।"

"ਜਾਣਨ ਵਾਲੇ ਮੂੰਹ ਨਹੀਂ ਖੋਹਲ ਸਕਦੇ। ਸਾਨੂੰ ਦੋਵਾਂ ਨੂੰ ਕਸਮ ਚੁਕਵਾਈ ਸੀ ਅਤੇ ਕਸਮ ਵੀ ਕਿਹੋ ਜਿਹੀ ?"

ਭਗਵਤੀ ਸਵੇਰੇ ਚਲੀ ਜਾਵੇਗੀ। ਇਸ ਲਈ ਦੋਡੱਬਾ ਨੇ ਆਪਣੇਪਨ ਨਾਲ ਇਹ ਗੱਲ ਸ਼ੁਰੂ ਕੀਤੀ ਸੀ। ਉਸ ਨੇ ਗੱਲਾਂ ਬਹੁਤ ਹੌਲੀ ਅਵਾਜ਼ ਵਿਚ ਸ਼ੁਰੂ ਕੀਤੀਆਂ ਸਨ। ਰਾਜਾ ਸੋ ਰਿਹਾ ਸੀ। ਉਸ ਨੂੰ ਇਸ ਗੱਲ ਦਾ ਧਿਆਨ ਸੀ। ਗੱਲਾਂ ਗੱਲਾਂ

ਵਿਚ ਆਵਾਜ਼ ਜ਼ਰਾ ਉੱਚੀ ਹੋ ਗਈ। ਰਾਜਾ ਤਿੰਨ ਦਿਨ ਬੜੀ ਚੰਗੀ ਤਰ੍ਹਾਂ ਸੁੱਤਾ ਸੀ। ਇਸ ਲਈ ਉਸ ਨੂੰ ਨੀਂਦ ਨਹੀਂ ਚੜ੍ਹੀ ਹੋਈ ਸੀ। ਰਾਤ ਅੱਧੀ ਬੀਤ ਚੁਕੀ ਸੀ, ਰਾਜ ਮਹੱਲ ਸ਼ਾਂਤ ਸੀ, ਇਸ ਲਈ ਉਸ ਨੂੰ ਇਨ੍ਹਾਂ ਦੀਆਂ ਸਾਰੀਆਂ ਗੱਲਾਂ ਸਪੱਸ਼ਟ ਸੁਣਾਈ ਦਿਤੀਆਂ।

145

ਭਗਵਤੀ ਦੀ ਦੁਆਈ ਨਾਲ ਵੀਰਰਾਜ ਸਵਸਥ ਹੋ ਗਿਆ ਸੀ। ਏਨਾ ਹੀ ਨਹੀਂ ਉਹ ਆਪਣਾ ਸਰੀਰ ਪਹਿਲਾਂ ਨਾਲੋਂ ਵੱਧ ਹਲਕਾ ਮਹਿਸੂਸ ਕਰ ਰਿਹਾ ਸੀ। ਮਨ ਵੀ ਖ਼ੁਸ਼ ਸੀ।

ਇਨ੍ਹਾਂ ਦੋਨਾਂ ਦੀਆਂ ਗੱਲਾਂ ਸੁਣ ਕੇ ਰਾਜਾ ਨੂੰ ਹੈਰਾਨੀ ਹੋਈ। ਗੱਲਾਂ ਦਾ ਸਿਰ ਪੈਰ ਉਸ ਦੀ ਸਮਝ ਵਿਚ ਨਾ ਆਇਆ। ਪਰ ਏਨਾ ਸਪੱਸ਼ਟ ਸੀ ਕਿ ਦੋਡੱਬਾ ਭਗਵਤੀ ਨੂੰ ਬਚਪਨ ਤੋਂ ਜਾਣਦੀ ਹੈ। ਉਦੋਂ ਉਹ ਵੀ ਇਸੇ ਘਰ ਵਿਚ ਸੀ, ਏਥੇ ਕੁਝ ਗੱਲਾਂ ਹੋ ਜਾਣ ਕਾਰਨ ਦੁੱਖੀ ਹੋ ਕੇ ਚਲੀ ਗਈ ਸੀ।

ਮਡਕੇਰੀ ਤੋਂ ਚਲਣ ਵੇਲੇ ਉਹ ਨੀਂਦ ਵਿਚ ਊਂਘਦਾ ਆਇਆ ਸੀ। ਨਾਲ-ਕੁਨਾਡ ਪੁਜਣ 'ਤੇ ਉਸ ਦੀ ਊਂਘ ਹਟ ਗਈ ਸੀ। ਉਸ ਨੂੰ ਜਦੋਂ ਇਸ ਕਮਰੇ ਵਿਚ ਲਿਟਾਇਆ ਗਿਆ ਤਾਂ ਉਹ ਇਸ ਥਾਂ ਨੂੰ ਪਛਾਣ ਗਿਆ। ਕੋਲ ਆਏ ਸੇਵਕ ਤੋਂ ਪੁਛਿਆ—ਦੂਜੇ ਰਾਜ ਮਹੱਲ ਵਿਚ ਹੈ ਕੀ ? ਉਸ ਦੇ 'ਜੀ ਹਾਂ ਮਾਲਕ' ਕਹਿਣ ਤੇ, 'ਏਥੇ ਕਿਉਂ ਆਏ ?' ਪੁਛਿਆ। ਤਾਂ ਸੇਵਕ ਬੋਲਿਆ, "ਰਾਣੀ ਮਾਂ ਦੀ ਇੱਛਾ ਥਾਂ ਬਦਲ ਦੇਣ ਦੀ ਸੀ।' ਰਾਜਾ ਨੇ ਗੱਲ ਉਥੇ ਹੀ ਖ਼ਤਮ ਕਰ ਦਿਤੀ।

ਸਾਰਾ ਦਿਨ ਉਸ ਦਾ ਮਨ ਸ਼ਾਂਤ ਨਹੀਂ ਰਿਹਾ, ਪਰ ਥਾਂ ਬਦਲ ਜਾਣ ਕਾਰਨ ਕੰਧ ਕੋਲ ਗਠੜੀ ਵਾਂਗ ਪਈ ਬੱਚੇ ਦੀ ਲਾਸ਼ ਅਤੇ ਕਿਸੇ ਔਰਤ ਦਾ ਸਾਹਮਣੇ ਆ ਕੇ ਮੂੰਹ ਢੱਕ ਕੇ ਰੋਣਾ, ਇਹ ਵਹਿਮ ਦੂਰ ਹੋ ਗਿਆ ਸੀ। ਭਗਵਤੀ ਵਲੋਂ ਆ ਕੇ ਦਵਾਈ ਦਾ ਲੇਪ ਕਰਨ ਅਤੇ ਦੁਆਈ ਪਿਲਾਉਣ ਨਾਲ ਉਸ ਦੇ ਸਰੀਰ ਨੂੰ ਸਾੜਨ ਵਾਲਾ ਬੁਖ਼ਾਰ ਸ਼ਾਂਤ ਹੋ ਗਿਆ ਮਨ ਦੀ ਬੇਚੈਨੀ ਖ਼ਤਮ ਹੋ ਗਈ।

ਦੂਜੇ ਦਿਨ ਰਾਤ ਨੂੰ ਜਦੋਂ ਉਹ ਨੀਂਦ ਵਿਚੋਂ ਜਾਗਿਆ ਤਾਂ ਉਸ ਨੂੰ ਇਕ ਸੁੰਦਰ ਅਤੇ ਗੰਭੀਰ ਔਰਤ, ਆਪਣੇ ਮੂੰਹ ਉਸ ਦੇ ਮੂੰਹ ਤੇ ਝੁਕਾ ਕੇ ਉਸ ਨੂੰ ਵੇਖਦੀ ਹੋਈ ਦਿਖਾਈ ਦਿਤੀ। ਪਹਿਲੇ ਪਲ ਤਾਂ ਉਸ ਨੂੰ ਆਪਣੀ ਮਾਂ ਦੇ ਚਿਹਰੇ ਦਾ ਭਰਮ ਜਿਹਾ ਹੋਇਆ। ਪਰ ਦੂਜੇ ਹੀ ਪਲ ਉਸ ਨੂੰ ਸਮਝ ਵਿਚ ਆ ਗਿਆ ਕਿ ਉਹ ਉਸ ਦੀ ਮਾਂ ਦਾ ਚਿਹਰਾ ਨਹੀਂ। ਡਰ ਨਾਲ ਉਹ ਚੀਖਣ ਹੀ ਵਾਲਾ ਸੀ ਕਿ ਉਸ ਨੂੰ ਇਕ ਹੋਰ ਔਰਤ ਦਾ ਚਿਹਰਾ ਦਿਖਾਈ ਦਿਤਾ। ਉਹ ਦੋਡੱਬਾ ਦਾ ਚਿਹਰਾ ਸੀ। ਮਨ ਨੂੰ ਤਸੱਲੀ ਹੋਈ ਅਤੇ ਉਹ ਬੋਲਿਆ "ਦੋਡੀ !"

ਦੋਡੱਬਾ : "ਕਿਵੇਂ ਹੋ ਮਾਲਕ ? ਬੇਚੈਨੀ ਤਾਂ ਨਹੀਂ ?"

"ਨਹੀਂ, ਇਹ ਕੌਣ ਹੈ ?"

"ਭਗਵਤੀ ਦੁਆਈ ਦੇਣ ਆਈ ਹੈ ।"

ਰਾਜਾ ਨੂੰ ਫੇਰ ਨੀਂਦ ਆ ਗਈ । ਉਦੋਂ ਤੀਕ ਉਸ ਦੀ ਬਿਮਾਰੀ ਅੱਧੀ ਠੀਕ ਹੋ ਗਈ ਸੀ । ਉਦੋਂ ਤੋਂ ਹੁਣ ਤਕ ਦੋ ਦਿਨ ਬੀਤ ਗਏ । ਇਸ ਭਗਵਤੀ ਨੇ ਉਸ ਦੀ ਬਿਮਾਰੀ ਨੂੰ ਪੂਰੇ ਤੌਰ ਤੇ ਠੀਕ ਕਰ ਦਿੱਤਾ । ਅਜਿਹਾ ਲੱਗਦਾ ਸੀ ਕਿ ਇਹ ਪਹਿਲਾਂ ਏਥੇ ਰਹਿ ਚੁਕੀ ਹੈ । ਇਹ ਕੌਣ ਹੋ ਸਕਦੀ ਹੈ ? ਇਸ ਬਾਰੇ ਕਲ੍ਹ ਪਤਾ ਕਰਾਂਗੇ, ਪੁਛਾਂਗੀ ।

ਰਾਜਾ ਨੇ ਆਪਣੇ ਪਲੰਘ ਉਤੇ ਪਾਸਾ ਪਲਟਿਆ ਥੋੜ੍ਹੀ ਅਵਾਜ਼ ਆਈ । ਉਸ ਨੂੰ ਜਾਗਿਆ ਹੋਇਆ ਸਮਝ ਕੇ ਦੋਡੱਬਾ ਕੋਲ ਆਈ ਅਤੇ ਚਾਦਰ ਆਦਿ ਠੀਕ ਕਰਕੇ ਵਾਪਸ ਚਲੀ ਗਈ ।

ਪਹੁ ਫੁਟਦਿਆਂ ਹੀ ਭਗਵਤੀ ਉਥੋਂ ਚਲ ਪਈ । ਸਵੇਰਾ ਹੁੰਦਿਆਂ ਹੀ ਰਾਜਾ ਨੇ ਦੋਡੱਬਾ ਤੋਂ ਪੁਛਿਆ, "ਭਗਵਤੀ ਕੌਣ ਹੈ, ਦੋਡੀ ?"

ਉਸ ਨੇ ਜੁਆਬ ਦਿੱਤਾ, "ਤੁਸੀਂ ਜਾਣਦੇ ਹੋ ਨਾ ਮਾਲਕ । ਨਦੀ ਦੇ ਕੰਢੇ ਗੁਫ਼ਾ ਵਿਚ ਜਿਨ੍ਹਾਂ ਨੇ ਮੰਦਰ ਬਣਾਇਆ ਹੋਇਆ ਹੈ ਉਹ ਹੀ ਹੈ ।"

ਉਸ ਵੇਲੇ ਉਸ ਨੂੰ ਡਰ ਹੋਇਆ ਕਿ ਇਹ ਭਗਵਤੀ ਬਾਰੇ ਪੁਛ ਰਿਹਾ ਹੈ । ਕਿਤੇ ਇਸ ਨੂੰ ਦੁਬਾਰਾ ਮਨ ਦਾ ਵਹਿਮ ਨਾ ਹੋ ਗਿਆ ਹੋਵੇ ।

"ਏ ਦੋਡੀ ਇਹ ਕੀ ਸਾਨੂੰ ਪਤਾ ਨਹੀਂ ? ਤੂੰ ਰਾਤੀਂ ਕਹਿੰਦੀ ਪਈ ਸੀ ਨਾ ਕਿ ਉਹ ਪਹਿਲਾਂ ਏਥੇ ਸੀ । ਉਹ ਗੱਲ ਦੱਸ ।"

"ਠੀਕ, ਸਾਡੀਆਂ ਰਾਤ ਦੀਆਂ ਗੱਲਾਂ ਬਾਰੇ ਪੁਛ ਰਹੇ ਹੋ । ਕੀ ਉਹ ਸੁਣ ਲਈਆਂ ?"

"ਹਾਂ ।"

"ਸੁੱਤ ਨੀਂਦੇ ਵਿਚ ਸੁਣੀ ਹੋਈ ਗੱਲ, ਅਸੀਂ ਕੁਝ ਕਿਹਾ ਤੁਸੀਂ ਕੁਝ ਸੁਣਿਆ ।"

"ਤੁਸੀਂ ਕੀ ਕਿਹਾ ਸੀ ?"

"ਉਹ ਹੋਰ ਕਿਸੇ ਦੀ ਗੱਲ ਸੀ । ਇਸ ਦੀ ਨਹੀਂ । ਇਸ ਨੇ ਉਨ੍ਹਾਂ ਨੂੰ ਵੇਖਿਆ ਸੀ । ਉਨ੍ਹਾਂ ਦੀ ਗੱਲ ਕਰ ਰਹੇ ਸਨ ।"

ਦੋਡੱਬਾ ਸੱਚ ਨਹੀਂ ਬੋਲ ਰਹੀ । ਕਿਤੇ ਕੁਝ ਛੁਪਾ ਰਹੀ ਹੈ । ਇਹ ਗੱਲ ਰਾਜਾ ਦੀ ਸਮਝ ਵਿਚ ਆ ਗਈ । ਉਸ ਦੀ ਮਰਜ਼ੀ ਤੋਂ ਬਿਨਾਂ ਇਹ ਗੱਲ ਕਢਵਾਉਣ ਦਾ ਵੇਲਾ ਨਹੀਂ ਸੀ । ਇਸ ਲਈ ਆਖ਼ਰੀ ਕੋਸ਼ਿਸ਼ ਕਰਦੇ ਹੋਇਆਂ ਭਗਵਤੀ ਨੂੰ ਉਥੇ ਬਲਾਉਣ ਲਈ ਕਿਹਾ ।

ਦੁਡੱਬਾ ਨੇ ਕਿਹਾ, "ਭਗਵਤੀ ਪਹੁ ਫੁਟਦਿਆਂ ਹੀ ਪੂਜਾ ਕਰਨ ਲਈ ਮੰਦਰ ਗਈ ਹੈ ।"

## 146

ਇਹ ਪਹਿਲਾਂ ਹੀ ਸਪੱਸ਼ਟ ਹੋ ਚੁਕਿਆ ਹੈ ਕਿ ਰਾਜਾ ਦੀ ਬਿਮਾਰੀ ਦੀ ਗੱਲ ਦਬਾ ਕੇ ਰੱਖਣ ਦੇ ਰਾਣੀ ਦੇ ਸਾਰੇ ਯਤਨ ਵਿਅਰਥ ਸਿੱਧ ਹੋਏ। ਬਸਵ ਵਲੋਂ ਭਗਵਤੀ ਤੋਂ ਸਹਾਇਤਾ ਮੰਗਣ ਉਤੇ ਉਸ ਦੇ ਮਡਕੇਰੀ ਪਹੁੰਚ ਕੇ ਦੀਖਸ਼ਤ ਨੂੰ ਮਿਲਣ ਤਕ ਦੀਖਸ਼ਤ ਅਤੇ ਨਾਰਾਇਣ ਲਈ ਇਹ ਵਿਸ਼ਾ ਪੁਰਾਣਾ ਹੋ ਚੁਕਿਆ ਸੀ। ਸ਼ਹਿਰ ਵਿਚ ਇਸ ਗੱਲ ਤੋਂ ਕੋਈ ਅਣਜਾਣ ਨਹੀਂ ਸੀ।

ਬਸਵ ਨੇ ਜਦੋਂ ਇਹ ਕਿਹਾ ਕਿ ਬੋਪੰਣਾ ਦੀ ਗੱਲ ਰਾਜਾ ਤੀਕ ਨਹੀਂ ਪੁਚਾਈ ਜਾ ਸਕੀ ਤਾਂ ਬੋਪੰਣਾ ਸਮਝ ਗਿਆ ਕਿ ਰਾਜਾ ਜੁਆਬ ਦੇਣ ਦੀ ਹਾਲਤ ਵਿਚ ਨਹੀਂ ਹੈ। ਇਹ ਬਹਾਨਾ ਬਣਾ ਰਿਹਾ ਹੈ। ਥੋੜ੍ਹੀ ਦੇਰ ਪਿਛੋਂ ਰਾਜਾ ਦੀ ਹਾਲਤ ਦੀ ਖ਼ਬਰ ਸੁਣਨ ਤੇ ਉਸ ਨੇ ਸਮਝਿਆ ਕਿ ਬਸਵ ਸੱਚ ਕਹਿ ਰਿਹਾ ਹੈ। ਅਸਲ ਵਿਚ ਬੋਪੰਣਾ ਲਈ ਇਹ ਗੱਲ ਬਹੁਤ ਮਹੱਤਵ ਨਹੀਂ ਰਖਦੀ ਸੀ ਕਿ ਰਾਜਾ ਜੁਆਬ ਦੇਣ ਦੇ ਅਸਮਰਥ ਸੀ ਜਾਂ ਉਸ ਦੀ ਗੱਲ ਰਾਜਾ ਤੱਕ ਪੁਜੀ ਹੀ ਨਹੀਂ। ਅੰਗਰੇਜ਼ ਆਪਣੀ ਫ਼ੌਜ ਲੈ ਕੇ ਕੋਡਗ ਉਤੇ ਹਮਲਾ ਕਰਨ ਆ ਰਹੇ ਹਨ। ਇਹ ਖ਼ਬਰ ਪੁਜਣ ਤਕ ਉਹ ਆਪਣਾ ਰਸਤਾ ਨਿਸ਼ਚਿਤ ਨਹੀਂ ਕਰ ਸਕਿਆ। ਪਰਾਈ ਫ਼ੌਜ ਦੇਸ਼ ਵਲ ਚਲੀ ਆ ਰਹੀ ਹੈ, ਇਹ ਗੱਲ ਸੁਣਦਿਆਂ ਹੀ ਉਸ ਦੇ ਮਨ ਵਿਚ ਆਪਣਾ ਰਸਤਾ ਸਪੱਸ਼ਟ ਹੋ ਗਿਆ।

ਜਿਵੇਂ ਪਹਿਲਾਂ ਹੀ ਫ਼ੈਸਲਾ ਹੋਇਆ ਸੀ ਉਸੇ ਅਨੁਸਾਰ ਉਸ ਨੇ ਉਸੇ ਦਿਨ ਕੋਡਗ ਦੇ ਪੈਂਤੀ ਇਲਾਕਿਆਂ ਦੇ ਮੁਖੀਆਂ ਕੋਲ ਆਦਮੀ ਦੁੜਾਏ ਅਤੇ ਇਹ ਕਹਾਇਆ ਕਿ "ਬਾਹਰ ਦੀ ਫ਼ੌਜ ਹਮਲਾ ਕਰ ਰਹੀ ਹੈ। ਮੈਂ ਇਹ ਨਹੀਂ ਕਹਿੰਦਾ ਕਿ ਉਨ੍ਹਾਂ ਨਾਲ ਲੜ ਕੇ ਅਸੀਂ ਰਾਜਾ ਦੀ ਰਖਿਆ ਕਰੀਏ। ਇਸ ਬਾਰੇ ਉਹ ਆਪਣੀ ਸਹਿਮਤੀ ਭੇਜਣ ਜਾਂ ਤੁਰੰਤ ਮਡਕੇਰੀ ਆ ਕੇ ਮੈਨੂੰ ਮਿਲਣ। ਜੋ ਵੀ ਹੋਵੇ ਤੁਸੀਂ ਆਪਣੇ ਇਲਾਕੇ ਤੋਂ ਵੀਹ ਵੀਹ ਹਥਿਆਰ ਬੰਦ ਆਦਮੀ ਭੇਜੋ। ਉਨ੍ਹਾਂ ਲਈ ਲੋੜੀਂਦੇ ਪ੍ਰਬੰਧ ਮੈਂ ਕਰ ਦੇਵਾਂਗਾ।"

ਉਨ੍ਹਾਂ ਭੇਜੇ ਗਏ ਆਦਮੀਆਂ ਵਿਚੋਂ ਬਾਹਲੇ ਅਗਲੇ ਹੀ ਦਿਨ ਵਾਪਸ ਆ ਗਏ, ਬਾਕੀ ਤੀਜੇ ਦਿਨ ਪੁਜ ਗਏ। ਸਾਰੇ ਤੱਕਾਂ ਨੇ ਲਗਭਗ ਇਕੋ ਜਿਹਾ ਜੁਆਬ ਭੇਜਿਆ ਸੀ ਜਿਹੜੀ ਗੱਲ ਬੋਪੰਣਾ ਠੀਕ ਸਮਝਣਗੇ ਉਹ ਸਾਨੂੰ ਮਨਜ਼ੂਰ ਹੈ। ਬੋਪੰਣਾ ਦੀ ਆਗਿਆ ਅਨੁਸਾਰ ਅਸੀਂ ਵੀਹ ਵੀਹ ਆਦਮੀ ਭੇਜ ਰਹੇ ਹਾਂ।"

ਬੋਪੰਣਾ ਨੂੰ ਆਪਣੇ ਉਤੇ ਆਪਣੇ ਸਾਥੀ ਤੱਕਾਂ ਦਾ ਵਿਸ਼ਵਾਸ਼ ਵੇਖ ਕੇ ਬਹੁਤ ਮਾਣ ਹੋਇਆ। ਦੇਸ਼ ਬਚ ਜਾਵੇਗਾ। ਸੋਚ ਕੇ ਉਸ ਦਾ ਹੌਸਲਾ ਬੱਝਿਆ। ਤੱਕ ਲੋਕਾਂ ਨੇ ਜੋ ਕਹਿ ਭੇਜਿਆ ਸੀ ਉਹ ਲਖਸ਼ਮੀ ਨਾਰਾਇਣ ਨੂੰ ਦਸਿਆ।

ਜਿਸ ਦਿਨ ਤੱਕਾਂ ਵੱਲ ਉਸ ਨੇ ਆਦਮੀ ਭੇਜੇ ਸਨ ਉਸੇ ਦਿਨ ਸਰਹੱਦੀ ਇਲਾਕਿਆਂ ਦੇ ਗੁਲਮ ਨਾਇਕਾਂ ਨੇ ਵੀ ਆਦਮੀ ਭੇਜੇ ਕਿ ਫ਼ੌਰਨ ਮਡਕੇਰੀ ਜਾ ਕੇ ਅੱਗੇ ਦੀ ਕਾਰਵਾਈ ਲਈ ਆਗਿਆ ਲੈ ਕੇ ਆਉਣ। ਬੋਪੰਣਾ ਨੇ ਉਨ੍ਹਾ ਨੂੰ ਕਿਹਾ,

"ਹੁਣ ਤਕ ਸਿਰਫ਼ ਨਾ ਮਾਤਰ ਹੀ ਸਰਹੱਦ ਦੀ ਰਖਸ਼ਾ ਹੁੰਦੀ ਸੀ। ਤਨਖ਼ਾਹ ਆਦਿ ਅਸੀਂ ਹੀ ਦੇਂਦੇ ਸਾਂ। ਕੰਮ ਅਸੀਂ ਜਾਂ ਮਹਾਰਾਜ ਦਸਿਆ ਕਰਦੇ ਸਨ। ਹੁਣ ਬਾਹਰ ਤੋਂ ਫ਼ੌਜ ਹਮਲਾ ਕਰਨ ਆ ਰਹੀ ਹੈ। ਇਸ ਲਈ ਅੱਗੇ ਤੋਂ ਤੁਸੀਂ ਲੋਕਾਂ ਨੂੰ ਆਪਣਾ ਫ਼ਰਜ਼ ਸਮਝਣਾ ਚਾਹੀਦਾ ਹੈ। ਸਾਨੂੰ ਇਸ ਤਰ੍ਹਾਂ ਨਹੀਂ ਲਗਦਾ ਕਿ ਸਾਨੂੰ ਰਾਜਾ ਦੀ ਆਗਿਆ ਅਨੁਸਾਰ ਕਰਨਾ ਹੋਵੇਗਾ। ਪਰ ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ ਮੇਰੀ ਆਗਿਆ ਅਨੁਸਾਰ ਚੱਲੋ। ਜੇ ਤੁਸੀਂ ਚਾਹੋ ਤਾਂ ਅੱਗੇ ਕੀ ਕਰਨਾ ਹੈ ਇਸ ਬਾਰੇ ਮਹੱਲ ਵਿਚ ਜਾ ਕੇ ਮਹਾਰਾਜ ਦੀ ਆਗਿਆ ਲੈ ਸਕਦੇ ਹੋ ਅਤੇ ਉਨ੍ਹਾਂ ਦੀ ਆਗਿਆ ਅਨੁਸਾਰ ਕੰਮ ਕਰ ਸਕਦੇ ਹੋ। ਮੇਰੇ ਵਲੋਂ ਕੋਈ ਰੁਕਾਵਟ ਨਹੀਂ ਹੋਵੇਗੀ।"

ਉਤੱਯਾ ਗੁਲਮ ਨਾਇਕਾਂ ਵਿਚੋਂ ਇਕ ਸੀ। ਇਹ ਪੰਜੇ ਗੁਲਮ ਨਾਇਕ ਇਕੱਠੇ ਬਾਹਰ ਆਏ ਅਤੇ ਆਪਸ ਵਿਚ ਗੱਲਬਾਤ ਕੀਤੀ। ਦੋ ਪਲ ਪਿਛੋਂ ਅੰਦਰ ਆ ਕੇ ਬੋਲੇ "ਹੁਣ ਤਕ ਤੁਸੀਂ ਹੀ ਸਾਡੇ ਆਗੂ ਸੀ। ਅੱਗੋਂ ਵੀ ਤੁਸੀਂ ਹੀ ਰਹੋਗੇ। ਸਾਨੂੰ ਸਿੱਧੇ ਮਹਾਰਾਜ ਕੋਲ ਜਾ ਕੇ ਉਨ੍ਹਾਂ ਦੀ ਆਗਿਆ ਲੈਣ ਦੀ ਲੋੜ ਨਹੀਂ। ਤੁਸੀਂ ਜਿਵੇਂ ਹੁਕਮ ਕਰੋਗੇ ਉਵੇਂ ਹੀ ਹੋਵੇਗਾ।"

"ਇਸ ਦੇ ਲਈ ਵੀ ਮੈਂ ਨਾਂਹ ਨਹੀਂ ਕਰਾਂਗਾ। ਜੇ ਇਹ ਗੱਲ ਹੈ ਤਾਂ ਤੁਹਾਡਾ ਕੰਮ ਇਹ ਹੋਵੇਗਾ ਕਿ ਬਗਾਨੀ ਫ਼ੌਜ ਦੇ ਸਰਹੱਦ ਉਤੇ ਪੁਜਣ ਤੇ ਤੁਹਾਡੇ ਵਿਚ ਇਕ ਆਦਮੀ ਉਨ੍ਹਾਂ ਦੇ ਨਾਇਕ ਨੂੰ ਮਿਲੇ ਅਤੇ ਕਹੇ ਕਿ ਸਾਡੇ ਨੇਤਾ ਤੁਹਾਡੇ ਲੋਕਾਂ ਦੇ ਨੇਤਾ ਨਾਲ ਗੱਲ ਕਰਨ ਵਾਲੇ ਹਨ। ਜਦੋਂ ਤੀਕ ਉਹ ਗੱਲਬਾਤ ਪੂਰੀ ਨਾ ਹੋ ਜਾਵੇ ਉਦੋਂ ਤੀਕ ਤੁਸੀਂ ਸਾਡੇ ਨਾਲ ਲੜੋਗੇ ਨਹੀਂ। ਤੁਸੀਂ ਸਰਹੱਦ ਤੋਂ ਬਾਹਰ ਹੀ ਰਹੋ। ਅਸੀਂ ਤੁਹਾਡੇ ਨਾਲ ਉਲਝਾਂਗੇ ਨਹੀਂ। ਜੇ ਉਹ ਇਹ ਗੱਲ ਮੰਨ ਲੈਣ ਤਾਂ ਤੁਸੀਂ ਏਧਰ ਅਤੇ ਉਹ ਉਧਰ ਖੜੇ ਰਹਿਣ। ਲੜੋ ਨਹੀਂ। ਮੈਂ ਉਨ੍ਹਾਂ ਦੇ ਕਰਨਲ ਨਾਲ ਗੱਲ ਕਰਕੇ ਹੁਕਮ ਦਿਆਂਗਾ। ਜੇ ਉਹ ਤੁਹਾਡੀ ਗੱਲ ਨਾਂਹ ਮੰਨ ਕੇ ਅੰਦਰ ਵੜਨ ਤਾਂ ਉਨ੍ਹਾਂ ਨੂੰ ਰੋਕਿਆ ਜਾਵੇ ਅਤੇ ਯੁੱਧ ਕੀਤਾ ਜਾਵੇ।"

ਗੁਲਮ ਨਾਇਕਾਂ ਨੇ ਉਨ੍ਹਾਂ ਦੀ ਆਗਿਆ ਸਮਝ ਲਈ ਅਤੇ ਆਪਣੇ ਆਪਣੇ ਇਲਾਕਿਆਂ ਵਿਚ ਵਾਪਸ ਚਲੇ ਗਏ। ਬੋਪੰਣਾ ਨੇ ਸਾਰੀਆਂ ਗੱਲਾਂ ਲਖਸ਼ਮੀ ਨਾਰਾਇਣ ਨੂੰ ਦੱਸੀਆਂ। ਸਾਰੇ ਇਲਾਕਿਆਂ ਵਿਚੋਂ ਹਥਿਆਰਬੰਦ ਆਦਮੀ ਤੀਜੇ ਦਿਨ ਸ਼ਾਮ ਨੂੰ ਮਡਕੇਰੀ ਪੁਜ ਗਏ। ਉਹ ਬੋਪੰਣਾ ਨੂੰ ਮਿਲੇ। ਬੋਪੰਣਾ ਨੇ ਉਨ੍ਹਾਂ ਵਿਚੋਂ ਤਿੰਨ ਸੌ ਬੰਦਿਆਂ ਨੂੰ ਮਡਕੇਰੀ ਦੇ ਪਹਿਰੇ ਤੇ ਲਾ ਦਿਤਾ ਅਤੇ ਬਾਕੀ ਚਾਰ ਸੌ ਨੂੰ ਕੁਸ਼ਾਲ ਨਗਰ ਜਾ ਕੇ ਇੰਤਜ਼ਾਰ ਕਰਨ ਦਾ ਪ੍ਰਬੰਧ ਕੀਤਾ।

ਇਸ ਦੇ ਤਿੰਨ ਦਿਨ ਪਿਛੋਂ ਪਤਾ ਲੱਗਾ ਕਿ ਬੰਗਲੂਰ ਦੀ ਫ਼ੌਜ ਦਾ ਪੰਜਵਾਂ ਹਿੱਸਾ ਸਰਹੱਦ ਦੇ ਪੰਜੇ ਰਸਤਿਆਂ ਤੇ ਪੁਜ ਗਿਆ ਹੈ। ਬਸਵ ਰਾਣੀ ਦੀ ਆਗਿਆ ਲੈ ਕੇ ਬੋਪੰਣਾ ਕੋਲ ਆਇਆ। "ਮਾਲਕ ਹੁਣ ਠੀਕ ਹੈ। ਤੁਹਾਡੀ ਗੱਲ ਬਾਰੇ ਉਨ੍ਹਾਂ ਕੋਲ ਬੇਨਤੀ ਕਰਕੇ ਉਨ੍ਹਾਂ ਦੀ ਆਗਿਆ ਕਲ੍ਹ ਤੁਹਾਡੇ ਤਕ ਪੁਚਾ ਦਿਆਂਗਾ।" ਕਿਰਪਾ ਕਰਕੇ ਹੁਣ ਤਕ ਦੇ ਪ੍ਰਬੰਧ ਸੰਬੰਧੀ ਦੱਸੋ?" ਬੋਪੰਣਾ ਨੇ ਜੁਆਬ ਦਿੱਤਾ,

"ਜੇ ਤਿੰਨ ਦਿਨ ਪਹਿਲਾਂ ਮਹਾਰਾਜ ਕੁਝ ਆਗਿਆ ਦੇਂਦੇ ਤਾਂ ਵਿਚਾਰ ਕੀਤਾ ਜਾ ਸਕਦਾ ਸੀ। ਹੁਣ ਇਨ੍ਹਾਂ ਸਾਰੀਆਂ ਗੱਲਾਂ ਦਾ ਵੇਲਾ ਨਹੀਂ। ਹਮਲਾਵਰਾਂ ਦੀ ਗਤੀਵਿਧੀ ਵੇਖ ਕੇ ਗੱਲ ਕਰਨੀ ਪਵੇਗੀ। ਉਸ ਵੇਲੇ ਜਿਹੜੀ ਗੱਲ ਠੀਕ ਲੱਗੇਗੀ ਉਹ ਕੀਤੀ ਜਾਵੇਗੀ। ਮਹਾਰਾਜ ਨੂੰ ਇਹ ਦੱਸ ਦੇਣਾ।"

ਬਸਵ ਦੀ ਉਮੀਦ ਪੂਰੀ ਤਰ੍ਹਾਂ ਟੁੱਟ ਗਈ। ਉਸ ਨੇ ਆ ਕੇ ਇਹ ਗੱਲ ਰਾਣੀ ਨੂੰ ਦੱਸੀ। ਉਹ ਆਪਣੇ ਆਪ ਵਿਚ ਗੱਲ ਤੇ ਦੁੱਖੀ ਹੋਈ ਕਿ ਰਾਜਾ ਤਿੰਨ ਦਿਨ ਪਹਿਲਾਂ ਹੀ ਆਪਣਾ ਅਧਿਕਾਰ ਖੋ ਬੈਠਾ ਹੈ। ਹੁਣ ਉਹ ਇਸ ਤੋਂ ਵਧ ਹੋਰ ਕੀ ਖੋਣਗੇ।

ਰਾਜਾ ਦਾ ਰਾਜ ਅਧਿਕਾਰ ਖ਼ਤਮ ਹੋ ਗਿਆ। ਨਾਲ ਹੀ ਉਸ ਦੀ ਪਤਨੀ ਹੋਣ ਦੇ ਨਾਤੇ ਮੇਰਾ ਰਾਣੀਪਣ ਵੀ ਖ਼ਤਮ ਹੋ ਗਿਆ। ਰਾਣੀ ਨੂੰ ਇਸ ਗੱਲ ਦਾ ਦੁਖ ਹੋਇਆ ਕਿ ਇਸ ਕਿਸਮਤ ਲਈ ਹੀ ਕੀ ਮੇਰੀ ਬੇਟੀ ਨੇ ਰਾਜ ਮਹੱਲ ਵਿਚ ਜਨਮ ਲਿਆ ਸੀ ? ਜੇ ਬੋਪੰਣਾ ਮੰਨ ਲਵੇ ਤਾਂ ਇਸ ਨੂੰ ਗੱਦੀ ਮਿਲ ਸਕਦੀ ਹੈ ਅਤੇ ਉਸ ਨੂੰ ਸੁਖ ਮਿਲ ਸਕਦਾ ਹੈ। ਬੋਪੰਣਾ ਮੰਨ ਲਵੇ ਤਾਂ ਇਹ ਉਸ ਦੇ ਭਾਣਜੇ ਨਾਲ ਵਿਆਹ ਵੀ ਕਰ ਸਕਦੀ ਹੈ। ਕੀ ਭਗਵਾਨ ਅਜਿਹਾ ਕਰ ਦੇਵੇਗਾ ?"

ਪਰ ਉਹ ਇਸ ਸੰਬੰਧੀ ਕਿਸੇ ਨਾਲ ਗੱਲ ਨਹੀਂ ਕਰ ਸਕਦੀ ਸੀ। ਕਿਸੇ ਕੋਲ ਵੀ ਆਪਣਾ ਮਨ ਖੋਹਲ ਨਹੀਂ ਸਕਦੀ ਸੀ। ਉਸ ਨੇ ਪੁਛਿਆ, "ਹੁਣ ਮਹਾਰਾਜ ਨੂੰ ਅਰਾਮ ਹੈ ਨਾ ਬਸਵੱਯਾ ?"

"ਹਾਂ ਮਾਂ, ਮੰਜਾ ਛੱਡ ਦਿੱਤਾ ਹੈ, ਘੁੰਮ ਫਿਰ ਸਕਦੇ ਹਨ। ਗੱਲ ਬਾਤ ਵੀ ਠੀਕ ਕਰਦੇ ਹਨ।"

"ਉਥੇ ਜਾ ਕੇ ਇਥੋਂ ਦੀਆਂ ਸਾਰੀਆਂ ਗੱਲਾਂ ਦੱਸ ਕੇ, ਉਹ ਕੀ ਕਹਿੰਦੇ ਹਨ, ਕੀ ਇਹ ਪਤਾ ਲਾ ਕੇ ਆਏਂਗਾ ?"

"ਠੀਕ ਗੱਲ ਹੈ ਮਾਂ।"

## 147

ਬਸਵ ਉਸੇ ਵੇਲੇ ਨਾਲਕੁਨਾਡ ਦੇ ਰਾਜਮਹੱਲ ਲਈ ਚਲ ਪਿਆ। ਉਸ ਨੇ ਰਾਜਾ ਨੂੰ ਬੋਪੰਣਾ ਦੀਆਂ ਸਾਰੀਆਂ ਗੱਲਾਂ ਦਸੀਆਂ ਅਤੇ ਕਿਹਾ, "ਅੰਮਾ ਜੀ ਨੇ ਕਿਹਾ ਹੈ ਕਿ ਮਹਾਰਾਜ ਕੀ ਕਹਿੰਦੇ ਹਨ, ਇਹ ਪਤਾ ਕਰ ਕੇ ਆ।"

ਰਾਜਾ ਨੂੰ ਇਹ ਪਤਾ ਨਹੀਂ ਸੀ ਕਿ ਉਸਦੀ ਕੀ ਹਾਲਤ ਹੋ ਗਈ ਹੈ। ਇਹ ਸੁਣਦਿਆਂ ਹੀ ਉਸ ਨੇ ਪਹਿਲਾਂ, "ਕੌਣ ਹੈ ਉਹ ਜਿਹੜਾ ਮੈਨੂੰ ਗੱਦੀ ਤੋਂ ਲਾਹੁਣ ਲਈ ਕਹਿੰਦਾ ਹੈ।" ਹੱਥ ਵਿਚ ਬੰਦੂਕ ਲੈ ਕੇ "ਫੂਕ ਦਿਆਂਗੇ ਖਬਰਦਾਰ। ਕੋਡਗ ਦਾ ਰਾਜ ਏਨਾਂ ਆਸਾਨ ਕਿਵੇਂ ਹੋ ਗਿਆ ? ਇਹ ਬੋਪੰਣਾ ਬਿਦੂੰਣਾ ਮੇਰੇ ਕਿਹੜੇ ਲੇਖੇ ਵਿਚ ਹੈ। ਬਾਹਰੋਂ ਫ਼ੌਜ ਆ ਗਈ ਏ ਕੀ ? ਆ ਵੀ ਗਈ ਤਾਂ ਕੀ ਹੋਇਆ।

ਕੋਡਗ ਏਨਾਂ ਕਮਜ਼ੋਰ ਨਹੀਂ ਹੈ। ਜਿਹੜੀ ਗਤ ਤੁਰਕਾਂ ਦੀ ਹੋਈ ਸੀ ਇਨ੍ਹਾਂ ਨੂੰ ਪਤਾ ਨਹੀਂ, "ਉਹ ਇਹ ਸਾਰੀਆਂ ਗੱਲਾਂ ਇਸ ਤਰ੍ਹਾਂ ਕਹਿੰਦਾ ਜਾ ਰਿਹਾ ਸੀ ਜਿਵੇਂ ਸੱਠ ਸਾਲ ਪਹਿਲਾਂ ਉਸ ਦੇ ਤਾਏ ਨੇ ਕੋਡਗ ਦੀ ਜਨਤਾ ਨੂੰ ਇਕੱਠਾ ਕਰਕੇ ਹਮਲਾਵਰਾਂ ਨੂੰ ਭਜਾ ਦਿਤਾ ਸੀ, ਉਸੇ ਤਰ੍ਹਾਂ ਉਹ ਵੀ ਜਨਤਾ ਨੂੰ ਇਕੱਠਾ ਕਰਕੇ ਹਮਲਾਵਰਾਂ ਨੂੰ ਭਜਾ ਦੇਵੇਗਾ। ਬਸਵ ਦੀ ਸਮਝ ਵਿਚ ਨਾ ਆਇਆ ਕਿ ਇਸ ਸਮੇਂ ਕੀ ਕਿਹਾ ਜਾਵੇ ?

ਥੋੜ੍ਹੀ ਦੇਰ ਪਿੱਛੋਂ ਉਹ ਰਾਜਾ ਨੂੰ ਬੋਲਿਆ, "ਤੁਸੀਂ ਮਡਕੇਰੀ ਚੱਲੋਗੇ। ਮਾਲਕ ?"

ਰਾਜਾ : "ਮਡਕੇਰੀ ਕੀ ਨਾਲਕੁਨਾਡ ਕੀ ? ਜਾ ਕੇ ਬੋਪੰਣਾ ਨੂੰ ਕਹੋ ਕਿ ਸਾਡੇ ਕਹਿਣ ਅਨੁਸਾਰ ਚਲਣਾ ਠੀਕ ਹੋਵੇਗਾ। ਜੇ ਉਹ ਤਾਂ ਵੀ ਨਾ ਸੁਣੇ ਤਾਂ ਅਸੀਂ ਮਡਕੇਰੀ ਵੀ ਜਾਵਾਂਗੇ ਅਤੇ ਸਰਹੱਦ ਉਤੇ ਵੀ।"

ਬਸਵ "ਚੰਗਾ ਮਾਲਕ।" ਕਹਿ ਕੇ ਮਡਕੇਰੀ ਵਾਪਸ ਆ ਗਿਆ।

## 148

ਬਸਵ ਦੇ ਮਡਕੇਰੀ ਪੁਜਣ ਤੋਂ ਪਹਿਲਾਂ ਹੀ ਬੋਪੰਣਾ ਆਪਣੇ ਗੁਲਮ ਦੇ ਪਿੱਛੇ ਕੁਸ਼ਾਲਨਗਰ ਵੱਲ ਰਵਾਨਾ ਹੋ ਚੁਕਿਆ ਸੀ। ਬਸਵ ਦੀ ਸਮਝ ਵਿਚ ਨਾ ਆਇਆ ਕਿ ਉਹ ਬੋਪੰਣਾ ਨੂੰ ਮਿਲਣ ਉਸਦੇ ਪਿੱਛੇ ਜਾਵੇ ਜਾਂ ਕੁਝ ਹੋਰ ਕਰੇ। ਉਸ ਨੇ ਰਾਣੀ ਤੋਂ ਪੁੱਛਿਆ ਰਾਣੀ ਨੇ ਕਿਹਾ, "ਬਸਵੱਯਾ, ਮੰਤਰੀ ਲਕਸ਼ਮੀਨਾਰਾਇਣ ਜੀ ਨੂੰ ਮਿਲੋ।"

ਬਸਵ ਜਦੋਂ ਲਕਸ਼ਮੀਨਾਰਾਇਣ ਨੂੰ ਮਿਲਿਆ ਤਾਂ ਉਹ ਬੋਲੇ, "ਚਲੋ, ਅੰਮਾਂ ਜੀ ਨਾਲ ਹੀ ਗੱਲ ਕਰੀਏ।" ਦੋਵੇਂ ਰਾਣੀ ਕੋਲ ਆਏ। ਲਕਸ਼ਮੀਨਾਰਾਇਣ ਨੇ ਰਾਣੀ ਨੂੰ ਕਿਹਾ, ਹੁਣ ਸਾਰੇ ਮਾਮਲੇ ਏਨੇ ਉਲਝ ਚੁਕੇ ਹਨ ਕਿ ਹੁਣ ਮੇਰੇ ਹੱਥ ਵਿਚ ਕੋਈ ਗੱਲ ਨਹੀਂ ਰਹੀ ਮਾਂ। ਉਂਝ ਤੁਸੀਂ ਜੋ ਆਗਿਆ ਕਰੋਂ ਮੈਂ ਕਰਨ ਲਈ ਤਿਆਰ ਹਾਂ : ਪਰ ਕਿਸੇ ਵੀ ਗੱਲ ਲਈ ਬੋਪੰਣਾ ਦੀ ਸਹਿਮਤੀ ਜ਼ਰੂਰੀ ਹੈ।"

"ਉਹ ਰਾਜਾ ਦੇ ਵਿਰੋਧੀ ਦੇ ਰੂਪ ਵਿਚ ਖੜੇ ਹੋਏ ਹਨ ਨਾ, ਉਨ੍ਹਾਂ ਦੀ ਸਹਿਮਤੀ ਕਿਸ ਤਰ੍ਹਾਂ ਮਿਲ ਸਕਦੀ ਹੈ।"

"ਉਂਝ ਤੁਹਾਨੂੰ ਵੀ ਰਾਜਾ ਦਾ ਵਿਰੋਧ ਕਰਨਾ ਪਵੇਗਾ ਮਾਂ। ਹੁਣ ਤਕ ਦੀ ਗੱਲ ਕੁਝ ਹੋਰ ਹੀ ਸੀ। ਹੁਣ ਤੋਂ ਅੱਗੇ ਦੀ ਗੱਲ ਕੁਝ ਹੋਰ ਹੈ।"

"ਉਹ ਤਾਂ ਸਾਰਾ ਕੁਝ ਹੋ ਚੁਕਿਆ ਹੈ। ਹੁਣ ਕਿਹੜਾ ਰਸਤਾ ਹੈ ?"

"ਇਕ ਸਾਲ ਪਹਿਲਾਂ ਜਿਵੇਂ ਅਸੀਂ ਕਿਹਾ ਸੀ ਜੇ ਉਸ ਲਈ ਤੁਸੀਂ ਤਿਆਰ ਹੋਵੋ ਤਾਂ।"

"ਪਤੀ ਨੂੰ ਬਣਵਾਸ ਦੇਣ ਵੇਲੇ ਪਤਨੀ ਨੂੰ ਵੱਖਰਿਆਂ ਕਹਿਣ ਦੀ ਲੋੜ ਨਹੀਂ

ਹੈ । ਇਹ ਗੱਲ ਸੀਤਾ ਨੇ ਵੀ ਕਹੀ ਸੀ, ਪੰਡਤ ਜੀ । ਜੋ ਮਹਾਰਾਜ ਦਾ ਹੋਵੇਗਾ ਉਹੋ ਸਾਡਾ ਵੀ । ਸਾਨੂੰ ਵੱਖਰਾ ਕੁਝ ਨਹੀਂ ਚਾਹੀਦਾ ।"

"ਰਾਮ ਚੰਦਰ ਜੀ ਦੀ ਗੱਲ ਅਜ ਸੰਸਾਰ ਵਿਚ ਕਿਸ ਉਤੇ ਲਾਗੂ ਹੋ ਸਕਦੀ ਹੈ, ਮਾਂ ।"

"ਉਸ ਨੇ ਵੀ ਇਹੋ ਕਿਹਾ ਹੈ, ਪੰਡਤ ਜੀ । ਅੰਮਾਂ ਜੀ ਨੇ ਵੀ ਤਾਂ ਕਿਹਾ ਸੀ, "ਮੇਰਾ ਪਤੀ ਖ਼ਰਾਬ ਸੀ ਤਾਂ ਮਾਂ ਨੇ ਉਸ ਨੂੰ ਛੱਡਿਆ ਨਹੀਂ ।" ਵੱਡਿਆਂ ਦੀਆਂ ਗੱਲਾਂ ਮੰਨ ਕੇ ਹੀ ਤਾਂ ਸਾਨੂੰ ਚਲਣਾ ਚਾਹੀਦਾ ਹੈ ।"

"ਤੁਹਾਡੀ ਗੱਲ ਗਲਤ ਨਹੀਂ ਹੈ, ਮਾਂ ਦੇਸ਼ ਤੇ ਸੰਕਟ ਆਇਆ ਹੈ, ਮਾਂ । ਇਸ ਲਈ ਕੁਝ ਕਹਿ ਗਿਆ ਹਾਂ, ਮੁਆਫ਼ ਕਰਨਾ । ਹੋਰ ਕੀ ਕੀਤਾ ਜਾਣਾ ਚਾਹੀਦਾ ਹੈ, ਹੁਕਮ ਕਰੋ ।"

"ਤੁਸੀਂ ਜਾਓ । ਮਹਾਰਾਜ ਨੂੰ ਮਿਲ ਕੇ ਉਨ੍ਹਾਂ ਨੂੰ ਬੇਟੀ ਦੇ ਗੱਦੀ ਉਤੇ ਬੈਠਣ ਲਈ ਰਾਜੀ ਕਰ ਲਵੋ । ਕੁਸ਼ਾਲਨਗਰ ਜਾ ਕੇ ਬੋਪੰਣਾ ਨੂੰ ਸੂਚਨਾ ਦੇ ਕੇ ਇਸ ਝਗੜੇ ਨੂੰ ਏਥੇ ਹੀ ਰੋਕ ਦੇਵੋ । ਬੋਪੰਣਾ ਨੂੰ ਦੱਸੋ ਕਿ ਇਹ ਸਾਡੀ ਬੇਨਤੀ ਹੈ ਕਿ ਉਦਾਰ ਦਿਲ ਹੋ ਕੇ ਅਸੀਂ ਸੱਭ ਦਾ ਭਲਾ ਕਰੀਏ ।"

ਲਕਸ਼ਮੀਨਾਰਾਇਣ "ਜੋ ਆਗਿਆ ਮਾਂ, ਵੇਖਦਾ ਹਾਂ ।" ਕਹਿ ਕੇ ਉਥੋਂ ਚਲਾ ਗਿਆ । ਘਰ ਆ ਕੇ ਸਾਰੀਆਂ ਗੱਲਾਂ ਆਪਣੀ ਮਾਂ ਨੂੰ ਦੱਸੀਆਂ ਅਤੇ ਬਸਵ ਨਾਲ ਨਾਲਕੁਨਾਡ ਨੂੰ ਚਲ ਪਿਆ ।

## 149

ਜੇ ਗੱਲ ਸਿਰਫ਼ ਏਨੀ ਹੀ ਹੁੰਦੀ ਕਿ ਉਸ ਨੂੰ ਗੱਦੀ ਛੱਡਣੀ ਪਵੇਗੀ ਅਤੇ ਬੇਟੀ ਨੂੰ ਗੱਦੀ ਉਤੇ ਬਿਠਾਉਣਾ ਹੋਵੇਗਾ ਤਾਂ ਸੰਭਵ ਸੀ ਕਿ ਰਾਜਾ ਮੰਨ ਜਾਂਦਾ । ਪਰ ਬੋਪੰਣਾ ਵਲੋਂ ਕਹਿਣ ਤੇ ਉਹ ਇਹ ਕਰਨ ਲਈ ਰਾਜੀ ਨਾ ਹੋਇਆ । ਉਸ ਨੇ ਬਸਵ ਨੂੰ ਗਾਲਾਂ ਕੱਢੀਆਂ । ਰਾਣੀ ਦੀ ਨਿੰਦਾ ਕੀਤੀ, ਲਕਸ਼ਮੀਨਾਰਾਇਣ ਨੂੰ ਧਮਕਾਇਆ, ਬੋਪੰਣਾ ਨੂੰ ਸਰਾਪ ਦਿੱਤਾ । ਬੈਠ ਕੇ ਗੱਲ ਕਰਨ ਦੀ ਸਹਿਨਸ਼ਕਤੀ ਨਾ ਰਹੀ । ਉਹ ਉਠ ਖੜਾ ਹੋਇਆ ਅਤੇ ਹੱਥ ਪੈਰ ਪਟਕਦਾ ਹੋਇਆ ਕਮਰੇ ਵਿਚ ਇਕ ਪਾਸੇ ਤੋਂ ਦੂਜੇ ਪਾਸੇ ਚੀਖਦਾ-ਚਿਲਾਂਦਾ ਚੱਕਰ ਲਾਉਂਣ ਲੱਗਾ ।

ਲਕਸ਼ਮੀਨਾਰਾਇਣ ਇਹ ਸਾਰੀਆਂ ਗੱਲਾਂ ਚੁਪ ਕਰਕੇ ਬੈਠਾ ਸੁਣਦਾ ਰਿਹਾ । ਆਖਰ ਬਸਵ ਨੇ ਵੀਰਰਾਜ ਦੇ ਪੈਰ ਫੜ ਲਏ ਅਤੇ, ਮਾਲਕ ਬੁਰੇ ਦਿਨ ਆਏ ਹਨ, ਲੜਾਈ ਦੇ ਦਿਨ । ਸਮੇਂ ਅਨੁਸਾਰ ਚਲਣਾ ਚਾਹੀਦਾ ਹੈ । ਇਹ ਗੱਲ ਮੰਨ ਲਵੋ ਅੱਗੇ ਵੇਖੀ ਜਾਵੇਗੀ । "ਕਹਿ ਕੇ ਗਿੜਗੜਾਇਆ । ਰਾਜਾ ਪੈਰ ਛਡਾ ਕੇ ਫੇਰ ਵਾਰ-ਵਾਰ ਚੱਕਰ ਕੱਢਦਾ ਹੋਇਆ ਬੋਲਿਆ," ਠੀਕ ਹੈ ਪੰਡਤ ਜੀ । ਅਸੀਂ

ਆਪਣੀ ਬੇਟੀ ਲਈ ਗੱਦੀ ਛੱਡਦੇ ਹਾਂ, ਤੁਸੀਂ ਵਾਪਸ ਜਾਓ। ਤੁਹਾਡਾ ਹਰਜਾਨਾ ਦੇਵਾਂਗੇ, ਕਹਿਕੇ ਗੋਰਿਆਂ ਨੂੰ ਵਾਪਸ ਭੇਜ ਦਿਓ।

ਲਕਸ਼ਮੀਨਾਰਾਇਣ ਨੇ, "ਜੋ ਆਗਿਆ ਮਹਾਰਾਜ" ਕਿਹਾ।

ਰਾਜਾ ਨੇ ਕਿਹਾ, "ਇਹ ਗੱਲ ਤੁਸੀਂ ਸਾਡੇ ਵਲੋਂ ਅੰਗਰੇਜ਼ਾਂ ਨੂੰ ਕਹੋਗੇ।"

ਲਕਸ਼ਮੀਨਾਰਾਇਣ ਨੇ ਗੱਲ ਮੰਨ ਕੇ ਹੱਥ ਜੋੜੇ ਅਤੇ ਬਸਵ ਨਾਲ ਬਾਹਰ ਆਇਆ।

ਰਾਜਾ ਦੇ ਮੰਨ ਜਾਣ ਦੀ ਗੱਲ ਸੁਣ ਕੇ ਰਾਣੀ ਨੂੰ ਹਨੇਰੇ ਵਿਚ ਕੁਝ ਰੌਸ਼ਨੀ ਨਜ਼ਰ ਆਈ। ਸਾਰੀਆਂ ਗੱਲਾਂ ਮਾਂ ਨੂੰ ਦੱਸ ਕੇ ਲਕਸ਼ਮੀਨਾਰਾਇਣ ਬੋਪੰਣਾ ਨੂੰ ਮਿਲਣ ਲਈ ਕੁਸ਼ਾਲਨਗਰ ਵੱਲ ਚਲ ਪਿਆ।

## 150

ਫਰੇਸਰ ਦੀ ਯੋਜਨਾ ਅਨੁਸਾਰ ਉਸਦੇ ਅਧੀਨ ਪੰਜੇ ਦਲ ਇਕ ਹੀ ਦਿਨ ਲਗਭਗ ਦੁਪਹਿਰ ਵੇਲੇ ਤਕ ਰਸਤਾ ਤਹਿ ਕਰਕੇ ਕੋਡਗ ਦੀ ਸਰਹੱਦ ਤੀਕ ਆ ਪੁਜੇ। ਫਰੇਸਰ ਕੁਸ਼ਾਲਨਗਰ ਦੀ ਸਰਹੱਦ ਉਤੇ ਪੁਜਿਆ। ਪੰਜੇ ਸਰਹੱਦਾਂ ਉਤੇ ਸਰਹੱਦ ਦੇ ਗੁਲਮ ਨਾਇਕਾਂ ਦੇ ਦੂਜੇ ਪਾਸੇ ਦੇ ਦਲ ਨਾਇਕਾਂ ਨੂੰ ਬੋਪੰਣਾ ਦਾ ਆਦੇਸ਼ ਆਪਣੇ-ਆਪਣੇ ਕਰਣਿਕ ਰਾਹੀਂ ਕਹਾ ਭੇਜਿਆ।

ਕੁਸ਼ਾਲਨਗਰ ਪੁਜੇ ਗੁਲਮ ਤੋਂ ਫਰੇਸਰ ਨੇ ਆਪ ਸਾਰੀਆਂ ਗੱਲਾਂ ਸੁਣੀਆਂ। "ਕੋਈ ਇਤਰਾਜ਼ ਨਹੀਂ" ਕਹਿ ਕੇ ਜੁਆਬ ਭੇਜਿਆ। ਬਾਕੀ ਚਾਰੇ ਪਾਸਿਆਂ ਦੇ ਨਾਇਕਾਂ ਨੇ ਵੀ ਇਹੋ ਜੁਆਬ ਦਿੱਤਾ। ਸਿਰਫ਼ ਅਰਕਲਗੂਡ ਦੀ ਸਰਹੱਦ ਉਤੇ ਕੁਛ ਗੱਲ ਵਧ ਗਈ।

ਬੈਂਗਲੂਰ ਤੋਂ ਚਲਣ ਵੇਲੇ ਅੱਪਾ ਜੀ ਕਰਨਲ ਸਾਹਿਬ ਦੇ ਨਾਲ ਆਇਆ। ਕੁਝ ਦੂਰ ਚਲਣ ਪਿੱਛੋਂ ਅਰਕਲਗੂਡ ਵਲ ਗਏ ਦਲ ਨੂੰ ਉਸ ਥਾਂ ਤੋਂ ਜਾਣ ਦੀ ਕਿਸੇ ਆਦਮੀ ਦੀ ਲੋੜ ਹੈ ਇਹ ਸੁਣ ਕੇ ਉਹ ਉਸ ਦਲ ਨਾਲ ਆ ਮਿਲਿਆ। ਸਰਹੱਦ ਉਤੇ ਪੁਜ ਕੇ ਸਾਹਮਣੇ ਦੇ ਗੁਲਮ ਦੀ ਗੱਲ ਸੁਣ ਕੇ ਬੋਲਿਆ, "ਇਹ ਕੀ ਏ, ਅਸੀਂ ਗੁਲਮ ਨਾਇਕ ਦੇ ਕੋਲ ਜਾ ਕੇ ਗੱਲ ਸਮਝ ਕੇ ਆਵਾਂਗੇ ਤਾਂ ਗੱਲ ਸਪੱਸ਼ਟ ਹੋ ਜਾਵੇਗੀ।"

ਇਸ ਨੇ ਅਤੇ ਦਲ ਨਾਇਕ ਨੇ ਆਪਸ ਵਿਚ ਸਲਾਹ ਕੀਤੀ ਅਤੇ ਇਹ ਫ਼ੈਸਲਾ ਕੀਤਾ ਕਿ ਇਹ ਕੰਮ ਅੱਪਾ ਜੀ ਹੀ ਕਰਨਗੇ। ਅੱਪਾ ਜੀ ਇਕ ਹੋਰ ਆਦਮੀ ਨੂੰ ਨਾਲ ਲੈ ਕੇ ਅੱਗੇ ਗਿਆ।

ਸਰਹੱਦ ਉਤੇ ਸਥਿਤ ਪਹਿਰੇਦਾਰਾਂ ਨੂੰ ਗੁਲਮ ਨਾਇਕ ਨੇ ਸਖਤ ਹੁਕਮ ਦਿੱਤਾ ਸੀ ਕਿ ਸਾਡੇ ਆਦੇਸ਼ ਤੋਂ ਬਿਨਾਂ ਕੋਈ ਏਥੇ ਕਦਮ ਨਾ ਰਖੇ। ਜੇ ਕੋਈ ਏਧਰ ਕਦਮ ਰੱਖੇ ਤਾਂ ਬਸ ਗੋਲੀ ਮਾਰ ਦਿਓ।

ਸਰਹੱਦ ਦੇ ਸੈਨਿਕ ਨੇ ਆਵਾਜ਼ ਦਿੱਤੀ, "ਠਹਿਰੋ । ਅੱਗੇ ਕਦਮ ਨਾ ਰੱਖਣਾ ।"

ਅੱਪਾ ਜੀ ਨੂੰ ਇਹ ਗੱਲ ਸੁਣਾਈ ਨਾ ਦਿੱਤੀ ਜਾਂ ਸੁਣਨ ਤੇ ਵੀ ਸਮਝ ਵਿਚ ਨਾ ਆਈ । ਉਹ, "ਮੈਂ ਇਕੱਲਾ ਆ ਰਿਹਾ ਹਾਂ । ਇਕ ਗੱਲ ਕਰਨੀ ਹੈ" ਕਹਿੰਦਾ ਹੋਇਆ ਅੱਗੇ ਵਧਦਾ ਹੀ ਗਿਆ । ਉਸ ਨੇ ਮੁਸ਼ਕਲ ਨਾਲ ਚਾਰ ਕਦਮ ਰੱਖੇ ਹੋਣਗੇ ।

ਸਰਹੱਦ ਉਤੇ ਖੜੇ ਸੈਨਕ ਨੇ ਬੰਦੂਕ ਚੁਕ ਕੇ ਉਸ ਦੀ ਛਾਤੀ ਦਾ ਨਿਸ਼ਾਨਾ ਬੰਨ ਕੇ ਗੋਲੀ ਦਾਗ ਦਿੱਤੀ । ਅੱਪਾ ਜੀ ਉਥੇ ਡਿੱਗ ਪਿਆ ।

ਅੱਪਾਜੀ ਦੇ ਨਾਲ ਆਇਆ ਆਦਮੀ ਜ਼ਮੀਨ ਉਤੇ ਲੇਟ ਗਿਆ । ਇਕ ਪਲ ਪਿੱਛੋਂ ਉਠ ਕੇ ਅੱਪਾ ਜੀ ਦੀ ਲਾਸ਼ ਨੂੰ ਲੈ ਕੇ ਦਸ ਕਦਮ ਪਿੱਛੇ ਚਲਾ ਗਿਆ । ਫੇਰ ਗੋਲੀ ਦੀ ਆਵਾਜ਼ ਸੁਣਾਈ ਦੇਣ ਤੇ ਚਾਲ ਹੌਲੀ ਕਰਕੇ ਅਤੇ ਲਾਸ਼ ਚੁੱਕ ਕੇ ਆਪਣੇ ਦਲ ਵੱਲ ਚਲਾ ਗਿਆ ।

ਸਾਥੀ ਲੋਕ ਅੱਗੇ ਵਧੇ । ਅੱਪਾ ਜੀ ਦੀ ਲਾਸ਼ ਨੂੰ ਕੈਂਪ ਵਿਚ ਲੈ ਗਏ । ਨੇੜੇ ਦੇ ਇਕ ਮੈਦਾਨ ਵਿਚ ਟੋਆ ਪੁਟ ਕੇ ਉਸ ਨੂੰ ਦਫਨਾ ਦਿੱਤਾ । ਇਸ ਘਟਨਾ ਬਾਰੇ ਸੂਚਨਾ ਦੇਣ ਲਈ ਦਲ ਦੇ ਨਾਇਕ ਨੇ ਕੁਸ਼ਾਲਨਗਰ ਵਲ ਇਕ ਆਦਮੀ ਦੁੜਾਇਆ ।

## 151

ਏਧਰ ਕੁਸ਼ਾਲਨਗਰ ਵਿਚ ਕਰਨਲ ਸਾਹਿਬ ਨੇ ਬੋਪੰਣਾ ਨੂੰ ਕਹਿ ਭੇਜਿਆ, "ਤੁਸੀਂ ਏਥੇ ਆਉਗੇ ਜਾਂ ਅਸੀਂ ਉਥੇ ਆਈਏ । ਆਪਣੀ ਮਰਜ਼ੀ ਦੱਸੋ ? ਅਸੀਂ ਕੋਈ ਅਜਿਹਾ ਕੰਮ ਨਹੀਂ ਕਰਨਾ ਚਾਹੁੰਦੇ ਜਿਸ ਨਾਲ ਤੁਹਾਡੀ ਪ੍ਰਤਿਸ਼ਠਾ ਨੂੰ ਕੋਈ ਆਂਚ ਆਵੇ ।" ਬੋਪੰਣਾ ਨੇ ਸੁਨੇਹਾ ਭੇਜਿਆ, "ਅਸੀਂ ਹੀ ਉਥੇ ਆਵਾਂਗੇ ।" ਫੇਰ ਅੱਧੇ ਘੰਟੇ ਬਾਅਦ ਉਸ ਦੇ ਕੈਂਪ ਵਿਚ ਗਿਆ । ਫਰੇਸਰ ਨੇ ਅਤਿਅੰਤ ਆਦਰ ਨਾਲ ਬੋਪੰਣਾ ਦਾ ਸੁਆਗਤ ਕੀਤਾ । ਆਪਣੇ ਡੇਰੇ ਵਿਚ ਅੰਦਰ ਲੈ ਜਾ ਕੇ ਉਸ ਨੂੰ ਪਹਿਲਾਂ ਇਕ ਕੁਰਸੀ ਉਤੇ ਬਿਠਾ ਕੇ ਬਾਅਦ ਵਿਚ ਆਪ ਬੈਠਦਾ ਹੋਇਆ ਬੋਲਿਆ, "ਤੁਸੀਂ ਕੋਡਗ ਦੇ ਮੰਤਰੀ ਹੋ । ਤੁਹਾਡੀ ਥਾਂ ਉਚੀ ਹੈ । ਤੁਹਾਡਾ ਏਥੇ ਆਉਣਾ ਤੁਹਾਡੀ ਧੀਰਜ ਦਾ ਪ੍ਰਗਟਾਵਾ ਕਰਦਾ ਹੈ । ਤੁਹਾਨੂੰ ਜਨਤਾ ਦਾ "ਸ਼੍ਰੋਮਣੀ" ਕਹਿਣਾ ਗਲਤ ਨਹੀਂ ।"

"ਛੱਡੋ ਵੀ, ਜਨਤਾ ਸਾਡੇ ਬਾਰੇ ਨਹੀਂ ਜਾਣਦੀ ਪਰ ਤੁਹਾਡੀਆਂ ਗੱਲਾਂ ਸਾਨੂੰ ਚੰਗੀਆਂ ਲੱਗੀਆਂ ।"

"ਬਹੁਤ ਖੁਸ਼ੀ ਦੀ ਗੱਲ ਹੈ । ਕੰਪਨੀ ਸਰਕਾਰ ਅਤੇ ਕੋਡਗ ਦੇ ਵਿਚਕਾਰ ਦੀ ਇਹ ਸਮੱਸਿਆ ਕਿਵੇਂ ਸੁਲਝੇ ? ਇਸ ਬਾਰੇ ਤੁਹਾਡਾ ਕੀ ਵਿਚਾਰ ਹੈ ?"

"ਰਾਜਾ ਨੇ ਆਪਣੀ ਭੈਣ ਅਤੇ ਭੈਣੋਈ ਨਾਲ ਅਨਿਆਂ ਕੀਤਾ ਹੈ । ਉਹ ਲੋਕ

ਤੁਹਾਡੇ ਕੋਲ ਪੁਜੇ ਹਨ। ਇਸ ਬਾਰੇ ਗੱਲਬਾਤ ਕਰਨ ਲਈ ਤੁਸੀਂ ਆਪਣੇ ਪ੍ਰਤੀਨਿਧ ਭੇਜੇ ਸਨ। ਰਾਜਾ ਨੇ ਉਨ੍ਹਾਂ ਨੂੰ ਬੰਦੀ ਬਣਾ ਲਿਆ। ਭੈਣ ਅਤੇ ਭੈਣੋਈ ਦੇ ਮਾਣ ਅਤੇ ਜਾਨ ਦੀ ਰਖਿਆ ਕਰਨ ਅਤੇ ਪ੍ਰਤੀਨਿਧੀਆਂ ਨੂੰ ਛੁਡਾਉਣ ਲਈ ਹੀ ਤੁਸੀਂ ਕੋਡਗ ਉਤੇ ਫ਼ੌਜ ਲੈ ਕੇ ਆਏ ਹੋ।"

"ਰਾਜਾ ਨੇ ਆਪਣੇ ਭਾਣਜੇ ਦਾ ਖ਼ੂਨ ਕੀਤਾ ਹੈ ? ਉਨ੍ਹਾਂ ਨੂੰ ਸਜ਼ਾ ਦੇਣਾ ਸਾਡਾ ਕੰਮ ਹੈ। ਕੰਪਨੀ ਸਰਕਾਰ ਦਾ ਵਿਚਾਰ ਹੈ ਕਿ ਕੋਡਗ ਦੇ ਭਵਿਸ਼ ਅਤੇ ਉਸ ਦੀ ਭਲਾਈ ਲਈ ਇਕ ਉਚਿਤ ਪ੍ਰਬੰਧ ਕਰਨਾ ਸਾਰਾ ਫ਼ਰਜ਼ ਹੈ।"

"ਭੈਣ ਅਤੇ ਭੈਣੋਈ ਦੇ ਮਾਣ ਦੀ ਰਖਸ਼ਾ ਵਿਚ ਹੀ ਉਨ੍ਹਾਂ ਦੇ ਬੱਚੇ ਦੇ ਖ਼ੂਨ ਦੀ ਗੱਲ ਵੀ ਜੁੜ ਜਾਂਦੀ ਹੈ। ਕੋਡਗ ਦੇ ਭਵਿੱਖ ਦੀ ਵਿਵਸਥਾ ਕਰਨਾ ਤਾਂ ਕੋਡਗ ਦੇ ਪ੍ਰਮੁੱਖ ਲੋਕਾਂ ਦਾ ਕੰਮ ਹੈ। ਬਾਹਰ ਦੇ ਲੋਕਾਂ ਦਾ ਨਹੀਂ।"

"ਜਿਹੜੀ ਗੱਲ ਕੋਡਗ ਦੇ ਪ੍ਰਮੁੱਖ ਲੋਕ ਪਸੰਦ ਨਹੀਂ ਕਰਦੇ ਉਹ ਉਨ੍ਹਾਂ ਤੇ ਲੱਦਨ ਦੀ ਸਾਡੀ ਬਿਲਕੁਲ ਮਰਜ਼ੀ ਨਹੀਂ। ਤੁਸੀਂ ਆਪਣੇ ਦੇਸ਼ ਦੀ ਦੇਖਭਾਲ ਕਰ ਸਕੋਗੇ। ਇਹ ਗੱਲ ਕੰਪਨੀ ਸਰਕਾਰ ਜਾਣਦੀ ਹੈ। ਫੇਰ ਵੀ ਅਜਿਹੇ ਮੌਕਿਆਂ ਤੇ ਦੇਸ਼ ਦੇ ਆਪਣੇ ਪ੍ਰਮੁੱਖ ਆਦਮੀਆਂ ਨੂੰ ਹੀ ਕਦਮ ਚੁਕਣਾ ਹੋਵੇ ਤਾਂ ਗਲਤੀ ਸੁਧਾਰਨ ਵਿਚ ਦੇਰ ਲਗ ਸਕਦੀ ਹੈ। ਬਾਹਰ ਦੇ ਦੋਸਤ ਅਜਿਹੇ ਮੌਕੇ ਤੇ ਵਿਵਾਦ ਖਤਮ ਕਰਨ ਵਿਚ ਸਹਾਇਕ ਹੀ ਹੁੰਦੇ ਹਨ। ਅਸੀਂ ਹੁਣ ਤਕ ਤੁਹਾਡੇ ਕੋਲ ਇਸ ਸਹਾਇਤਾ ਦਾ ਉਲੇਖ ਕਰ ਰਹੇ ਸਾਂ।"

"ਖੁਸ਼ੀ ਦੀ ਗੱਲ ਹੈ। ਤੁਸੀਂ ਆਪਣਾ ਉਦੇਸ਼ ਦੱਸੋ ?"

"ਰਾਜਾ ਨੇ ਕੰਪਨੀ ਸਰਕਾਰ ਦਾ ਅਪਮਾਨ ਕੀਤਾ ਹੈ। ਕੰਪਨੀ ਸਰਕਾਰ ਵਲੋਂ ਉਨ੍ਹਾਂ ਦੀ ਭੈਣ ਨੂੰ ਸ਼ਰਨ ਦੇਣ ਦੇ ਕਾਰਨ ਗੁੱਸੇ ਵਿਚ ਉਨ੍ਹਾਂ ਨੇ ਆਪਣੇ ਭਾਣਜੇ ਦਾ ਖ਼ੂਨ ਕਰ ਦਿੱਤਾ। ਇਸ ਅਪਮਾਨ ਦੀ ਸਜ਼ਾ ਦੇ ਰੂਪ ਵਿਚ ਅਸੀਂ ਉਨ੍ਹਾਂ ਨੂੰ ਗੱਦੀ ਤੋਂ ਲਾਹੁਣਾ ਹੈ। ਖ਼ੂਨ ਦੀ ਸਜ਼ਾ ਦੇ ਰੂਪ ਵਿਚ ਉਨ੍ਹਾਂ ਨੂੰ ਮੌਤ ਦੀ ਸਜ਼ਾ ਦਿਤੀ ਜਾਵੇ ਜਾਂ ਕੁਝ ਹੋਰ ਇਸ ਗੱਲ ਤੇ ਵਿਚਾਰ ਕਰਨਾ ਹੈ।"

"ਰਾਜਾ ਨੂੰ ਸਾਡੇ ਪ੍ਰਮੁੱਖਾਂ ਨੇ ਪਹਿਲਾਂ ਹੀ ਗੱਦੀ ਤੋਂ ਲਾਹ ਦਿੱਤਾ ਹੈ। ਇਸ ਸੰਬੰਧ ਵਿਚ ਹੁਣ ਤੁਹਾਡੇ ਆਉਣ ਦੀ ਲੋੜ ਨਹੀਂ ਹੈ।"

"ਠੀਕ ਹੈ।"

"ਭੈਣ ਦੇ ਬੱਚੇ ਦੇ ਕਤਲ ਸੰਬੰਧੀ ਤੁਸੀਂ ਲੋਕਾਂ ਨੂੰ ਸਜ਼ਾ ਦੇਣ ਦਾ ਕੋਈ ਅਧਿਕਾਰ ਨਹੀਂ ਹੈ। ਉਹ ਕੰਪਨੀ ਸਰਕਾਰ ਦੀ ਪਰਜਾ ਨਹੀਂ ਹੈ।"

"ਠੀਕ ਹੈ। ਸਾਨੂੰ ਪਤਾ ਲਗ ਗਿਆ ਸੀ ਕਿ ਉਨ੍ਹਾਂ ਨੂੰ ਸਜ਼ਾ ਦੇਣ ਬਾਰੇ ਤੁਸੀਂ ਆਪ ਹੀ ਫ਼ੈਸਲਾ ਕਰ ਚੁਕੇ ਹੋ। ਜੇ ਤੁਸੀਂ ਮਨਾਂ ਕਰਦੇ ਹੋ ਤਾਂ ਅਸੀਂ ਇਸ ਵਿਚ ਪਵਾਂਗੇ ਹੀ ਨਹੀਂ।

"ਠੀਕ ਹੈ। ਅੱਗੇ ਦੀ ਗੱਲ ਕਹੋ।"

"ਸਾਡੇ ਪ੍ਰਤੀਨਿਧੀਆਂ ਨੂੰ ਤੁਰੰਤ ਛੱਡ ਦੇਣਾ ਪਵੇਗਾ। ਰਾਜਾ ਦੀ ਭੈਣ ਅਤੇ ਭੈਣੋਈ ਦਾ ਉਚਿਤ ਪ੍ਰਬੰਧ ਕਰਨਾ ਹੋਵੇਗਾ। ਸਾਡੀ ਫ਼ੌਜ ਦੇ ਆਉਣ ਦਾ ਖਰਚਾ ਦੇਣਾ

ਜਾਣਾ ਹੈ ਚੋਮਾ।" ਚੋਮਾ, ਚੇਨਬਸਵ, ਤੱਕ, ਉਗਰੀ ਇਸ ਤਰਤੀਬ ਵਿਚ ਚਲਦਿਆਂ ਇਨ੍ਹਾਂ ਲੋਕਾਂ ਨੇ ਇਕ ਫਰਲਾਂਗ ਦੀ ਦੂਰੀ ਬਹੁਤ ਤੇਜ਼ੀ ਨਾਲ ਤਹਿ ਕੀਤੀ। ਏਨੇਂ ਵਿਚ ਬੱਚਾ ਜਾਗ ਕੇ ਰੋ ਪਿਆ। ਚੇਨਬਸਵਯਾ ਨੇ ਘੋੜਾ ਰੋਕਿਆ ਮਾਂ ਨੇ ਬੱਚੇ ਨੂੰ ਚੁਕ ਕੇ ਦੁੱਧ ਪਿਲਾਇਆ। ਹੱਥ ਫੇਰ ਕੇ ਬਿਸਤਰਾ ਠੀਕ ਕੀਤਾ ਤੇ ਫੇਰ ਪਾਲਣੇ ਵਿਚ ਸੁਆ ਦਿਤਾ।

ਘੋੜੇ ਦੇ ਚਲਣ ਦੇ ਧੱਕਿਆਂ ਨਾਲ ਬੱਚਾ ਪਾਲਣੇ ਤੋਂ ਬਾਹਰ ਨਾ ਡਿਗ ਪਵੇ ਇਸ ਲਈ ਉਸ ਨੇ ਪਾਲਣੇ ਦੇ ਉਤੋਂ ਦੀ ਇਕ ਪੱਟੀ ਬੰਨ੍ਹ ਦਿਤੀ ਸੀ। ਬੱਚੇ ਨੂੰ ਪਾਲਣੇ ਵਿਚ ਸੁਆ ਕੇ ਦੇਵੰਮਾਜੀ ਨੇ ਤੁਕਰ ਨੂੰ ਪੱਟੀ ਠੀਕ ਤਰ੍ਹਾਂ ਬੰਨਣ ਲਈ ਕਿਹਾ। "ਚੰਗਾ ਮਾਂ" ਕਹਿ ਕੇ ਉਸ ਨੇ ਪੱਟੀ ਬੰਨ ਦਿਤੀ।

ਪੂਰਨਮਾਸ਼ੀ ਬੀਤਿਆਂ ਦੋ ਦਿਨ ਹੋਏ ਸਨ। ਚਾਨਣ ਦਰੱਖਤਾਂ ਵਿਚੋਂ ਛਣ ਕੇ ਅੱਧੀ ਰੋਸ਼ਨੀ ਅੱਧੇ ਹਨੇਰੇ ਦਾ ਖੇਲ ਖੇਲ ਰਿਹਾ ਸੀ। ਚੋਮਾਂ ਇਸ ਪ੍ਰਦੇਸ਼ ਦੇ ਚੱਪੇ-ਚੱਪੇ ਤੋਂ ਜਾਣੂ ਸੀ। ਅੱਖ ਤੇ ਪੱਟੀ ਬੰਨ ਕੇ ਵੀ ਠੀਕ ਥਾਂ ਤੇ ਪੁਜ ਸਕਦਾ ਸੀ।

ਵਧੇਰਾ ਰਸਤਾ ਪਹਾੜ ਦੀ ਤਲਹੱਟੀ ਵਿਚ ਉਤਰਾਈ-ਚੜ੍ਹਾਈ ਵਾਲਾ ਸੀ। ਜਿਥੇ ਨਿਵਾਣ ਸੀ ਉਥੇ ਕਿਤੇ-ਕਿਤੇ ਛੋਟੇ ਛੋਟੇ ਨਾਲੇ ਸਨ। ਘੋੜੇ ਉਨ੍ਹਾਂ ਨੂੰ ਆਸਾਨੀ ਨਾਲ ਪਾਰ ਕਰ ਜਾਂਦੇ ਸਨ। ਸਿਰਫ਼ ਦੋ ਥਾਵਾਂ 'ਤੇ ਨਾਲੇ ਚੌੜੇ ਅਤੇ ਡੂੰਘੇ ਸਨ। ਉਥੇ ਚੋਮਾ ਬੋਲਿਆ, "ਮਾਲਕ ਇਸ ਨਾਲੇ ਉਤੋਂ ਦੀ ਘੋੜਾ ਟਪਾਉਣਾ ਪਵੇਗਾ। ਮੇਰਾ ਘੋੜਾ ਕੁੱਦ ਕੇ ਲੰਘ ਜਾਵੇਗਾ ਤੁਹਾਡੇ ਸਾਰਿਆਂ ਦੇ ਵੀ। ਜ਼ਰਾ ਮਜ਼ਬੂਤੀ ਨਾਲ ਬੈਠੋ।"

ਮੂਹਰੇ ਵਾਲੇ ਆਦਮੀ ਨੇ ਜਿਵੇਂ ਘੋੜੇ ਨੂੰ ਟਪਾਇਆ ਉਸੇ ਤਰ੍ਹਾਂ ਬਾਕੀ ਘੋੜੇ ਵੀ ਨਾਲਾ ਪਾਰ ਕਰਦੇ ਚਲੇ ਗਏ। ਸਾਰੇ ਮਜ਼ਬੂਤੀ ਨਾਲ ਬੈਠੇ ਸਨ। ਯਾਤਰਾ ਅਗੇ ਵਧੀ।

ਰਸਤੇ ਵਿਚ ਜਿਥੇ ਕਿਤੇ ਦੋ ਦੋ ਚਾਰ ਚਾਰ ਝੁੱਗੀਆਂ ਸਨ ਉਨ੍ਹਾਂ ਵਿਚ ਲੋਕੀਂ ਸੁੱਤੇ ਪਏ ਸਨ। ਆਉਣ ਜਾਣ ਵਾਲਿਆਂ ਦੀ ਸਹਾਇਤਾ ਕਰਨ ਵਾਲੇ ਚੌਕੀਦਾਰ ਸਨ। ਦੋ ਤਿੰਨ ਥਾਂ 'ਤੇ ਚੌਕੀਦਾਰਾਂ ਨੇ ਪੁਛਿਆ, "ਕੌਣ ਹੈ ਬਈ ਘੋੜ ਸਵਾਰ?" ਚੋਮਾ ਨੇ ਕਿਹਾ, "ਰਾਜ ਮਹੱਲ ਦੇ ਸੇਵਕ ਹਨ। ਸੰਪਾਜੇ ਜਾ ਰਹੇ ਹਨ।" ਚੌਕੀਦਾਰਾਂ ਨੇ ਪੁਛਿਆ, "ਸਾਥ ਦੀ ਲੋੜ ਹੈ?" "ਕੋਈ ਲੋੜ ਨਹੀਂ, ਅਸੀਂ ਹੀ ਚਾਰ ਪੰਜ ਹਾਂ।" ਚੋਮਾ ਬੋਲਿਆ।

ਚੌਕੀਦਾਰਾਂ ਨੇ ਫੇਰ ਕੁਝ ਨਹੀਂ ਪੁਛਿਆ। ਕਿਸੇ ਨੇ ਬਾਹਰ ਆ ਕੇ ਵੇਖਿਆ ਵੀ ਨਹੀਂ। ਅਜਿਹੇ ਰਾਤ ਦੇ ਸਫਰ ਰੋਜ਼ ਦੀ ਹੀ ਗੱਲ ਸੀ। ਰਸਤਾ ਵੀ ਸੁਰਖਿਅਤ ਸੀ। ਕਦੇ ਕਦਾਈ ਸਾਲ ਵਿਚ ਕਿਸੇ ਮੁਸਾਫ਼ਰ ਨੂੰ ਕੋਈ ਕਸ਼ਟ ਹੋਵੇ ਤਾਂ ਘਟਨਾ ਕਿਹੜੇ ਪਿੰਡ ਦੀ ਹੱਦ ਅੰਦਰ ਹੋਈ ਹੈ ਇਹ ਪਤਾ ਲਾ ਕੇ ਉਸ ਪਿੰਡ ਦਾ ਗੋਂਡਾ (ਮੁਖੀਆਂ) ਆਪਣੇ ਨੌਕਰਾਂ ਨੂੰ ਗੁੰਡੇ ਫੜਨ ਦੀ ਆਗਿਆ ਦੇਂਦਾ। ਜੇ ਗੁੰਡੇ ਫੜੇ ਨਾ ਜਾਂਦੇ ਤਾਂ ਪਿੰਡ ਵਾਲਿਆਂ ਨੂੰ ਮੁਸਾਫਰਾਂ ਦਾ ਨੁਕਸਾਨ ਪੂਰਾ ਕਰਨਾ ਪੈਂਦਾ।

ਇਸ ਪ੍ਰਬੰਧ ਕਾਰਨ ਪਿੰਡ ਦੇ ਗੁੰਡੇ ਅਤੇ ਸ਼ੋਹਦੇ ਵੀ ਅੱਗੇ ਕੋਡਗ ਤੋਂ ਬਾਹਰ ਚਲੇ ਜਾਂਦੇ। ਉਹ ਆਪਣੇ ਦੇਸ਼ ਵਿਚ ਬਦਮਾਸ਼ੀ ਨਹੀਂ ਸਨ ਕਰਦੇ।

ਚੋਮਾ ਨੂੰ ਪਤਾ ਸੀ ਕਿ ਰਸਤੇ ਵਿਚ ਚੌਕੀਦਾਰ ਏਨੀ ਪੁਛਗਿਛ ਕਰਨਗੇ ਹੀ। ਬਹੁਤੇ ਲੋਕ ਇਸ ਨੂੰ ਜਾਣਦੇ ਵੀ ਸਨ। ਸੰਪਾਜੇ ਨੇੜੇ ਤਾਂ ਸਰਹੱਦ ਉਤੇ ਚੌਕੀਦਾਰ ਮੁਸਾਫ਼ਰਾਂ ਨੂੰ ਰੋਕ ਕੇ ਪੁਛਗਿਛ ਕਰ ਹੀ ਲੈਂਦੇ ਸਨ। ਜੇ ਉਥੋਂ ਕਿਸੇ ਤਰ੍ਹਾਂ ਵੀ ਅੱਗੇ ਚਲੇ ਜਾਣ ਤਾਂ ਤਿੰਨ ਮੀਲ ਚਲਕੇ ਹੱਦ ਪਾਰ ਕੀਤੀ ਜਾ ਸਕਦੀ ਸੀ। ਚੋਮਾ ਨੇ ਚੇਨਬਸਵ ਨੂੰ ਕਿਹਾ, "ਮਾਲਕ ਸੰਪਾਜੇ ਨੇੜੇ ਚੌਕੀ ਕੋਲੋਂ ਹੋ ਕੇ ਲੰਘਣਾ ਪੈਂਦਾ ਹੈ। ਤੁਹਾਡੇ ਘੋੜੇ ਥੱਲੇ ਵਾਲੇ ਰਸਤੇ ਤੋਂ ਲੰਘਣ ਉਗਰੀ ਰਸਦਾ ਦੱਸੇਗਾ। ਚੌਕੀ ਵਾਲਿਆਂ ਵਲੋਂ ਵਾਜ ਮਰਨ 'ਤੇ ਮੈਂ ਉਨ੍ਹਾਂ ਨੂੰ ਗੱਲਾਂ ਵਿਚ ਲਾ ਲਵਾਂਗਾ। ਤੁਸੀਂ ਹੌਲੇ ਜਿਹੇ ਖਿਸਕ ਜਾਣਾ। ਉਨ੍ਹਾਂ ਨੂੰ ਸਮਝਾ ਕੇ ਤੁਹਾਨੂੰ ਆ ਮਿਲਾਂਗਾ।" ਚੇਨਬਸਵੱਯਾ ਬੋਲਿਆ, "ਏਵੇਂ ਹੀ ਸਹੀ।"।

ਸੰਪਾਜੇ ਦੀ ਚੌਕੀ ਆ ਗਈ। ਹੇਠਲੇ ਰਸਤੇ 'ਤੇ ਉਗਰੀ ਦਾ ਘੋੜਾ ਅੱਗੇ ਵਧਿਆ। ਚੇਨਬਸਵੱਯਾ ਦਾ ਘੋੜੇ ਵਿਚਕਾਰ ਅਤੇ ਤੁਕਰ ਦਾ ਪਿੱਛੇ। ਚੌਕੀ ਦੇ ਸਾਹਮਣੇ ਵਾਲੀ ਸੜਕ ਉਤੇ ਚੋਮਾ ਚਲ ਪਿਆ।

ਚੌਕੀ ਦੇ ਦਰਵਾਜੇ ਤੇ ਬੈਠ ਕੇ ਊਂਘਦੇ ਹੋਏ ਪਹਿਰੇਦਾਰ ਨੂੰ ਚੋਮਾ ਤੋਂ ਪਹਿਲਾਂ ਹੇਠਲੇ ਰਸਤੇ ਤੇ ਚਲਣ ਵਾਲੇ ਘੋੜੇ ਦਿਖਾਈ ਦਿਤੇ। ਉਸ ਨੇ 'ਕੌਣ ਹੈ' ਆਵਾਜ਼ ਦਿਤੀ। ਚੋਮਾ ਅਗਾਂਹ ਵਧ ਕੇ ਬੋਲਿਆ, "ਮੈਂ ਹਾਂ ਰਾਜਮਹੱਲ ਦਾ ਨੌਕਰ।"

"ਹੇਠਲੇ ਰਸਤੇ 'ਤੇ ਕੌਣ ਜਾ ਰਿਹਾ ਹੈ?" ਪਹਿਰੇਦਾਰ ਨੇ ਆਵਾਜ਼ ਮਾਰੀ। "ਤੁਸੀਂ ਕੌਣ ਜਾ ਰਹੇ ਹੋ।" ਉਹ ਫੇਰ ਬੋਲਿਆ। ਉਧਰੋਂ ਕੋਈ ਜੁਆਬ ਨਹੀਂ ਮਿਲਿਆ। "ਸਾਬ ਚਾਹੀਦਾ ਹੈ ਕੀ?" ਉਸ ਨੇ ਫੇਰ ਪੁੱਛਿਆ। ਇਸ ਗੱਲ ਦਾ ਵੀ ਜੁਆਬ ਨਹੀਂ ਮਿਲਿਆ। "ਓਏ ਬਈ ਇਹ ਚੋਰੀ ਨਾਲ ਕੌਣ ਚਲੇ ਜਾ ਰਹੇ ਹਨ। ਨਾਇਕ ਨੂੰ ਬੁਲਾਉਣਾ ਪਵੇਗਾ?" ਉਹ ਬੋਲਿਆ।

ਚੋਮਾ: "ਤੁਹਾਡੀ ਆਵਾਜ਼ ਉਨ੍ਹਾਂ ਨੂੰ ਸੁਣਾਈ ਵੀ ਦਿਤੀ ਹੈ ਜਾਂ ਨਹੀਂ। ਲੁਕ ਕੇ ਜਾਣ ਵਾਲੇ ਘੋੜ ਸੁਆਰ ਕੌਣ ਹੋ ਸਕਦੇ ਹਨ?"

"ਤਾਂ ਫੇਰ ਉਹ ਕੌਣ ਸਨ ਪਤਾ ਹੀ ਨਹੀਂ ਲੱਗਾ ਨਾ। ਕਲ ਨੂੰ ਪੁਛ ਲਿਆ ਜਾਵੇ ਤਾਂ ਜੁਆਬ ਦੇਣਾ ਪਵੇਗਾ ਨਾ?"

"ਮੈਂ ਜਾ ਕੇ ਪਤਾ ਲਾਵਾਂ?"

"ਏਨਾਂ ਕਰ ਦਿਓ ਮਹਾਰਾਜ ਨਹੀਂ ਤਾਂ ਸਾਡੀ ਸ਼ਾਮਤ ਆ ਜਾਵੇਗੀ। ਮੈਂ ਵੀ ਨਾਲ ਚਲਦਾ ਹਾਂ।"

ਚੋਮਾ ਨੇ ਘੋੜਾ ਅੱਗੇ ਵਧਾਇਆ। ਪਹਿਰੇਦਾਰ ਉਸਦੇ ਪਿੱਛੇ ਪਿੱਛੇ ਆਇਆ। ਹੇਠਲਾ ਰਸਤਾ ਸੌ ਗਜ਼ ਦੀ ਦੂਰੀ ਤੋਂ ਵੱਡੇ ਰਸਤੇ ਵਿਚ ਮਿਲ ਜਾਂਦਾ ਸੀ। ਚੋਮਾ ਘੋੜੇ ਨੂੰ ਥੋੜਾ ਦੁੜਾ ਕੇ ਬੋਲਿਆ, "ਘੋੜਾ ਕਿਸ ਦਾ ਹੈ?" ਪਿੱਛਾ ਕਰਾਂਗਾ ਰੋਕੋ ਨਹੀਂ। ਚੇਨਬਸਵੱਯਾ ਇਸਦਾ ਮਤਲਬ ਸਮਝ ਗਿਆ। ਉਸ ਨੇ ਤੁਕਰ ਨੂੰ ਹੁਕਮ ਦਿਤਾ "ਸਰਹੱਦ ਪਾਰ ਤਕ ਘੋੜਿਆਂ ਨੂੰ ਦੌੜਨ ਦਿਓ ਰੁਕਣਾ ਨਹੀਂ।"

ਭੇਟ ਪਹਿਰੇਦਾਰ ਦੇ ਹੱਥ ਫੜੇ ਜਾਣ ਦੇ ਡਰੋਂ ਇਹ ਲੋਕ ਚੌਕੜੀਆਂ ਭਰਦੇ ਤਿੰਨ ਮੀਲ ਰਸਤਾ ਮਿੰਟ ਵਿਚ ਪਾਰ ਕਰਕੇ ਸਰਹੱਦ ਤੋਂ ਪਾਰ ਚਲੇ ਗਏ।

ਏਧਰ ਚੋਮਾ ਨੇ ਕਿਹਾ, "ਲਗਦਾ ਹੈ ਕਿ ਮੇਰੀ ਆਵਾਜ਼ ਉਨ੍ਹਾਂ ਨੇ ਸੁਣੀ ਨਹੀਂ, ਇਸ ਲਈ ਜੁਆਬ ਹੀ ਨਹੀਂ ਦਿਤਾ। ਤੁਸੀਂ ਕਿਥੋਂ ਤਕ ਦੌੜੋਗੇ । ਮੈਂ ਪੁਛ ਕੇ ਆਉਂਦਾ ਹਾਂ, ਏਥੇ ਹੀ ਠਹਿਰੋ। ਕਹਿੰਦੇ ਹੋਏ ਉਨ੍ਹਾਂ ਦੇ ਪਿੱਛੇ ਘੋੜਾ ਦੁੜਾ ਦਿਤਾ। ਇਹ ਕਹਿਣ ਦੀ ਲੋੜ ਨਹੀਂ ਕਿ ਚੌਕੀਦਾਰ ਦੀ ਤਸੱਲੀ ਲਈ ਹੀ ਉਸ ਨੇ ਇਸ ਤਰ੍ਹਾਂ ਕਿਹਾ ਸੀ। ਚੋਮਾ ਨੇ ਸੋਚਿਆ ਕਿ ਪਹਿਰੇਦਾਰ ਵਲੋਂ ਨਾਇਕ ਨੂੰ ਦਸਣ ਅਤੇ ਨਾਇਕ ਦੇ ਘੋੜੇ ਉਤੇ ਚੜ੍ਹ ਕੇ ਆਉਣ ਵਿਚ ਅੱਧਾ ਘੰਟਾ ਚਾਹੀਦਾ ਹੈ। ਅੱਧੇ ਘੰਟੇ ਵਿਚ ਅਸੀਂ ਸਰਹੱਦ ਪਾਰ ਕਰ ਜਾਵਾਂਗੇ । ਬਾਅਦ ਵਿਚ ਕੋਈ ਡਰ ਨਹੀਂ। ਚੇਨਬਸਵੱਯਾ, ਤੁਕਰ ਅਤੇ ਉਗਰੀ ਨੇ ਸਰਹੱਦ ਪਾਰ ਕਰਕੇ ਘੋੜਿਆਂ ਨੂੰ ਰੋਕਿਆ ਹੀ ਸੀ ਕਿ ਚੋਮਾ ਵੀ ਘੋੜਾ ਦੁੜਾਂਦਾ ਹੋਇਆ ਉਨ੍ਹਾਂ ਨੂੰ ਆ ਮਿਲਿਆ।

ਚੇਨਬਸਵੱਯਾ ਨੇ ਪੁੱਛਿਆ, "ਕਿਸੇ ਨੇ ਪਿੱਛਾ ਤਾਂ ਨਹੀਂ ਕੀਤਾ ?"

ਚੋਮਾ : "ਪਿੱਛਾ ਕੌਣ ਕਰਦਾ ? ਘੋੜਾ ਲੈਣਾ, ਕਾਠੀ ਕਸਣੀ ਅਤੇ ਸੁਆਰ ਹੋ ਕੇ ਆਉਣਾ ਕੋਈ ਮਿੰਟ ਦਾ ਕੰਮ ਹੈ ? ਥੋੜਾ ਅੱਗੇ ਚਲ ਕੇ ਅੱਖਾਂ ਤੋਂ ਓਹਲੇ ਹੋ ਜਾਣ 'ਤੇ ਉਹ ਲੋਕ ਏਧਰ ਆ ਕੇ ਸਾਨੂੰ ਨਹੀਂ ਫੜ ਸਕਦੇ।"

ਹੁਣ ਤਕ ਮੁਰਗੇ ਦੇ ਬਾਂਗ ਦੇਣ ਦਾ ਵੇਲਾ ਹੋ ਚੁਕਿਆ ਸੀ। ਚੰਨ ਦੀ ਚਾਨਣੀ ਨਾਲ ਪਹੁ ਫੁਟਣ ਦੀ ਰੋਸ਼ਨੀ ਮਿਲ ਗਈ ਸੀ ਅਤੇ ਸੂਰਜ ਚੜ੍ਹਨ ਵਾਲਾ ਸੀ।

ਚੋਮਾ ਦੀ ਗੱਲ ਖ਼ਤਮ ਹੁੰਦਿਆਂ ਹੀ ਤੁਕਰ ਘੋੜੇ ਤੋਂ ਹੀ ਚੀਖਿਆ, ਹਾਏ ਓਏ, ਇਹ ਕੀ ਹੋ ਗਿਆ।" ਅਤੇ ਆਪਣੇ ਸਾਹਮਣੇ ਪਾਲਣੇ ਨੂੰ ਇਕ ਟੱਕ ਵੇਖਣ ਲੱਗਾ।

ਕੋਈ ਉਨ੍ਹਾਂ ਦਾ ਪਿੱਛਾ ਕਰਨ ਆ ਗਿਆ ਹੈ ਸੋਚ ਕੇ ਉਸ ਦੀ ਡਰਾਉਣੀ ਆਵਾਜ਼ ਸੁਣਦਿਆਂ ਹੀ ਸਾਰੇ ਰਸਤੇ ਵਲ ਵੇਖਣ ਲਗੇ। ਉਥੇ ਕੋਈ ਦਿਖਾਈ ਨਹੀਂ ਦਿਤਾ। ਇਸ ਦੇ ਡਰ ਦਾ ਕਾਰਨ ਜਾਨਣ ਲਈ ਸਾਰੇ ਉਸ ਵਲ ਮੁੜੇ ਤਾਂ ਉਹ ਫੇਰ ਚੀਖ ਪਿਆ, "ਪਾਲਣੇ ਵਿਚ ਬੱਚਾ ਨਹੀਂ ਹੈ।"

## 106

ਤੁਕਰ ਦੀ ਚੀਖ ਇਨ੍ਹਾਂ ਸਾਰਿਆਂ ਦੇ ਦਿਲਾਂ ਨੂੰ ਚੀਰਦੀ ਹੋਈ ਨਿਕਲ ਗਈ। ਦੇਵੰਮਾਜੀ 'ਹਾਏ ਓਏ' ਕਹਿ ਕੇ ਵਿਲਕਦੀ ਹੋਈ ਪਤੀ ਦੀ ਕਮਰ ਛਡ ਕੇ ਕੁਦਣ ਨੂੰ ਹੋਈ ਤਾਂ ਪਤੀ ਦੇ ਸਰੀਰ ਨਾਲ ਧੱਕਾ ਲਗ ਕੇ ਧਰਤੀ ਤੇ ਡਿਗ ਪਈ।

ਇਸ ਤੋਂ ਪਹਿਲਾਂ ਤੁਕਰ ਚੋਮਾ, ਉਗਰੀ ਸਾਰੇ ਹੀ ਆਪਣੇ ਆਪਣੇ ਘੋੜਿਆਂ ਤੋਂ ਲਹਿ ਪਏ ਸਨ। ਚੋਮਾ ਹੌਲੇ ਜਿਹੇ 'ਮਾਂ' ਕਹਿੰਦਾ ਹੋਇਆ ਉਸਦੇ ਕੋਲ ਆਇਆ। ਏਨੇ ਵਿਚ ਚੇਨਬਸਵੱਯਾ ਨੇ ਘੋੜੇ ਤੋਂ ਉਤਰ ਕੇ ਪਤਨੀ ਨੂੰ ਚੁਕ ਕੇ ਖੜਾ ਕੀਤਾ। ਫੇਰ ਤੁਕਰ ਵਲ ਮੁੜ ਕੇ ਬੋਲਿਆ, "ਕੀ ਕਹਿ ਰਿਹਾ ਏਂ ਓਏ, ਬੱਚੇ ਦਾ ਕੀ ਕੀਤਾ ਹੈ।"

ਤੁਕਰ : "ਹਾਏ ਓਏ ! ਮੈਂ ਕੀ ਕੀਤਾ ਹੈ ਸਰਕਾਰ । ਨਾਲਾ ਪਾਰ ਕਰਨ ਸਮੇਂ ਜਾਂ ਦੌੜ ਦੁੜਾਈ ਵਿਚ ਕਿਤੇ ਉਛਲ ਕੇ ਡਿਗ ਗਿਆ ਹੋਵੇਗਾ ।"

"ਉਛਲ ਕੇ ਕਿਵੇਂ ਡਿਗ ਸਕਦਾ ਹੈ । ਪੱਟੀ ਬੱਝੀ ਹੋਈ ਸੀ ।" ਕਹਿੰਦੇ ਹੋਏ ਇਨ੍ਹਾਂ ਨੇ ਤੁਕਰ ਦੇ ਘੋੜੇ ਦੇ ਕੋਲ ਆ ਕੇ ਪਾਲਣੇ ਨੂੰ ਵੇਖਿਆ । ਪੱਟੀ ਇਕ ਪਾਸਿਓਂ ਦੂਜੇ ਪਾਸੇ ਬੱਝੀ ਹੋਈ ਨਹੀਂ ਸੀ । ਇਕ ਪਾਸੇ ਹੀ ਦੋ ਵਾਰ ਬੱਝੀ ਹੋਈ ਸੀ ।

ਹੋਇਆ ਇਹ ਸੀ ਕਿ ਦੇਵੰਮਾਜੀ ਨੇ ਬੱਚੇ ਨੂੰ ਦੁਧ ਪਿਲਾ ਕੇ ਪਾਲਣੇ ਵਿਚ ਸੁਆਂਦਿਆਂ 'ਇਹ ਪੱਟੀ ਬੰਨ ਦੇ' ਕਹਿ ਕੇ ਪੱਟੀ ਤੁਕਰ ਦੇ ਹੱਥ ਵਿਚ ਦੇ ਦਿਤੀ । ਤੁਕਰ ਨੇ ਜਲਦਬਾਜੀ ਵਿਚ ਜਿਹੜੇ ਪਾਸਿਉਂ ਪੱਟੀ ਕੱਢੀ ਸੀ ਉਧਰ ਹੀ ਦੁਬਾਰਾ ਬੰਨ ਦਿਤੀ । ਬੱਚੇ ਨੂੰ ਘੋੜੇ ਦੇ ਉਛਲਣ ਤੋਂ ਬਚਾਉਣ ਵਿਚ ਪੱਟੀ ਅਸਫ਼ਲ ਰਹੀ ।

ਦੁਧ ਸਫ਼ਰ ਦੇ ਸ਼ੁਰੂ ਵਿਚ ਹੀ ਪਿਲਾ ਦਿਤਾ ਗਿਆ ਸੀ । ਉਸ ਤੋਂ ਪਿੱਛੋਂ ਚਾਰ ਜੋਜਨ ਤੋਂ ਵੀ ਵਧ ਸਫ਼ਰ ਤਹਿ ਹੋ ਗਿਆ ਸੀ । ਇਸੇ ਦੌਰਾਨ ਬੱਚਾ ਪਾਲਣੇ 'ਚੋਂ ਉਛਲ ਕੇ ਕਿਤੇ ਡਿਗ ਗਿਆ ਸੀ । ਇਹ ਗੱਲ ਸਾਰਿਆਂ ਨੂੰ ਸਮਝ ਵਿਚ ਆ ਗਈ । ਚੇਨਬਸਵੱਯਾ ਨੇ "ਓਏ ਸੂਰ ਦੇ ਬੱਚੇ, ਘਰ ਦਾ ਸਤਿਆਨਾਸ ਕਰ ਸੁਟਿਆ ।" ਕਹਿੰਦੇ ਹੋਏ ਤੁਰਕ ਦੀ ਗਲ ਤੇ ਜੋਰ ਦੀ ਥੱਪੜ ਜਮਾਇਆ ।

"ਭਗਵਾਨ ਦੀ ਸਹੁੰ ਮੇਰੀ ਗਲਤੀ ਨਹੀਂ । ਅਣਜਾਣੇ ਹੀ ਹੋ ਗਿਆ ਹੈ ।" ਕਹਿ ਕੇ ਤੁਕਰ ਗਿੜਗਿੜਾਇਆ ।

"ਕੀ ਪਤਾ ਨਹੀਂ ਲਗਿਆ ।" ਕਹਿ ਕੇ ਚੇਨਬਸਵ ਫੇਰ ਉਸ ਨੂੰ ਮਾਰਨ ਦੌੜਿਆ ਤਾਂ ਦੇਵੰਮਾਜੀ ਨੇ ਉਸ ਦਾ ਹੱਥ ਫੜ ਲਿਆ । "ਸਾਡੀ ਕਿਸਮਤ, ਇਸ ਵਿਚ ਕੋਈ ਕੀ ਕਰ ਸਕਦਾ ਹੈ । ਚਲੋ ਵਾਪਸ ਚਲੀਏ ਬੱਚਾ ਜਿਥੇ ਡਿਗਿਆ ਹੈ ਚੁਕ ਲਵਾਂਗੇ । ਹੋਰ ਦੇਰ ਲਾਈ ਤਾਂ ਸ਼ੇਰ ਗਿਦੜਾਂ ਦੇ ਮੂੰਹ ਨਾ ਪੈ ਜਾਵੇ ।"

ਕਿਸੇ ਦੀ ਸਮਝ ਵਿਚ ਨਹੀਂ ਆਇਆ ਕਿ ਕੀ ਕੀਤਾ ਜਾਵੇ । ਮਾਂ ਦੇ ਮਨ ਵਿਚ ਤਾਂ ਸਿਰਫ ਬੱਚੇ ਦੀ ਰੱਖਿਆ ਦੀ ਹੀ ਗੱਲ ਸੀ । ਬਾਕੀ ਲੋਕ ਆਸਾਨੀ ਨਾਲ ਵਾਪਸ ਜਾਣ ਲਈ ਤਿਆਰ ਨਹੀਂ ਸਨ । ਸੰਪਾਜੇ ਦੀ ਚੌਕੀ ਦੇ ਲੋਕ ਪਿੱਛੇ ਆ ਹੀ ਰਹੇ ਸਨ । ਸਰਹੱਦ ਪਾਰ ਹੋਣ 'ਤੇ ਵੀ ਉਹ ਲੋਕ ਇਨ੍ਹਾਂ ਨੂੰ ਜਬਰਦਸਤੀ ਫੜ ਹੀ ਸਕਦੇ ਸਨ । ਤਾਂ ਸਰਹੱਦ ਦੇ ਅੰਦਰ ਮਿਲਣ 'ਤੇ ਕਿਵੇਂ ਛੱਡ ਦੇਣਗੇ ? ਫੜੇ ਜਾਣ 'ਤੇ ਇਨ੍ਹਾਂ ਸਾਰਿਆਂ ਦੀ ਇਕ ਹੀ ਹਾਲਤ ਹੋਣ ਵਾਲੀ ਸੀ । ਉਹ ਸੀ ਫ਼ਾਂਸੀ । ਬੱਚੇ ਬਚ ਹੀ ਗਿਆ ਹੈ ਇਸ ਭਰਮ ਦਾ ਕੋਈ ਆਧਾਰ ਨਹੀਂ ਸੀ । ਸ਼ੇਰ ਅਤੇ ਗਿਦੜ ਦੇ ਮੂੰਹ 'ਚ ਨਾ ਜਾਣ ਤੇ ਵੀ ਜੇ ਕਿਸੇ ਆਦਮੀ ਦੇ ਹੱਥ ਆ ਗਿਆ ਹੋਵੇ ਤਾਂ ਵੀ ਉਹ ਰਾਜਾ ਦੇ ਹੱਥ ਹੀ ਲੱਗੇਗਾ ਅਤੇ ਉਦੋਂ ਇਨ੍ਹਾਂ ਪੰਜਾਂ ਦੀ ਉਮਰ ਦੇ ਨਾਲ ਹੀ ਉਸਦੀ ਉਮਰ ਵੀ ਖਤਮ ਹੀ ਸਮਝਣੀ ਚਾਹੀਦੀ ਹੈ । ਹੁਣ ਕੀ ਕਰਨਾ ਚਾਹੀਦਾ ਹੈ ? ਬੱਚੇ ਦੇ ਲਿਆਉਣ ਤਕ ਇਕ ਕਦਮ ਵੀ ਅੱਗੇ ਨਾ ਵਧਾਉਣ ਲਈ ਦੇਵੰਮਾਜੀ ਨੇ ਹੱਠ ਕੀਤਾ । ਸੂਲਯਾ ਤਕ ਪੁਜਣਾ ਚਾਹੀਦਾ ਹੈ ਅਤੇ ਉਥੋਂ ਦੇ ਅਧਿਕਾਰੀਆਂ ਤੋਂ ਸੁਰਖਿਆ ਹਾਸਲ ਕਰਨੀ ਹੋਵੇਗੀ ਨਹੀਂ ਤਾਂ ਨਾ ਇਹ ਰਹਿਣਗੇ ਨਾ ਬੱਚਾ । ਇਹ ਗੱਲ ਚੇਨਬਸਵੱਯਾ ਅਤੇ ਚੋਮਾ ਨੇ ਬਾਰ ਬਾਰ ਕਹੀ । ਅੰਤ ਵਿਚ ਉਹ ਦੂਜੇ ਫੈਸਲੇ ਤੇ

ਪੁਜੇ। ਚੋਮਾ ਜਿਹੜੇ ਰਸਤੇ ਤੋਂ ਆਇਆ ਹੈ ਉਸੇ ਉਤੇ ਬੱਚੇ ਨੂੰ ਲਭਦਾ ਹੋਇਆ ਵਾਪਸ ਜਾਵੇ। ਘੋੜੇ ਟਪਾਉਣ ਵਾਲੀ ਥਾਂ ਅਤੇ ਦੌੜਾਨ ਦੀ ਥਾਂ ਤੇ ਬੱਚੇ ਦੇ ਮਿਲਣ ਦੀ ਸੰਭਾਵਨਾ ਸੀ। ਜਾਂ ਫੇਰ ਕਿਸੇ ਰਾਹਗੀਰ ਦੇ ਹੱਥ ਲਗ ਗਿਆ ਹੋਵੇਗਾ। ਇਸ ਗੱਲ ਦਾ ਹੁਸ਼ਿਆਰੀ ਨਾਲ ਪਤਾ ਲਾ ਕੇ ਅਤੇ ਉਸ ਨੂੰ ਹਾਸਲ ਕਰਕੇ ਸੂਲਯਾ ਪੁਜ ਜਾਣਾ ਹੈ।

ਦੇਵੰਮਾਜੀ ਦੀ ਤਸੱਲੀ ਲਈ ਹੀ ਇਹ ਫੈਸਲਾ ਕੀਤਾ ਗਿਆ ਸੀ। ਮੂੰਹੋਂ ਨਾ ਕਹਿਣ ਤੇ ਵੀ ਚੇਨਬਸਵੱਯਾ ਅਤੇ ਚੋਮਾ ਦੋਵੇਂ ਹੀ ਮਨ ਵਿਚ ਇਹ ਸਮਝਦੇ ਸਨ ਕਿ ਬੱਚੇ ਦੀ ਮੌਤ ਨਿਸ਼ਚਿਤ ਹੀ ਹੈ। ਚੇਨਬਸਵੱਯਾ ਦਾ ਇਹ ਵੀ ਇਕ ਵਿਚਾਰ ਸੀ ਕਿ ਜਿੰਨਾਂ ਛੇਤੀ ਹੋ ਸਕੇ ਮੰਗਲੂਰ ਦੇ ਕਲੈਕਟਰ ਨਾਲ ਮਿਲ ਕੇ ਅੰਗਰੇਜ਼ਾਂ ਨੂੰ ਸਹਾਇਤਾ ਦੀ ਬੇਨਤੀ ਕਰਕੇ ਲੋੜੀਂਦੇ ਰਖਿਆ ਦਲ ਨਾਲ ਬੱਚੇ ਨੂੰ ਲਭਣ ਲਈ ਵਾਪਸ ਆਉਣਾ ਵੀ ਸੀ। ਚੋਮਾ ਨੇ ਫ਼ੈਸਲਾ ਕਰ ਲਿਆ, ਹੋ ਸਕੇ ਤਾਂ ਬੱਚੇ ਨੂੰ ਬਚਾਇਆ ਜਾਵੇ ਨਹੀਂ ਤਾਂ ਈਸ਼ਵਰ ਦੀ ਮਰਜ਼ੀ। ਉਹ ਖੁਦ ਬਚ ਨਹੀਂ ਸਕੇਗਾ। ਪਰ ਉਸਦਾ ਮਾਲਕ ਅਤੇ ਮਾਲਕਨ ਸੁਖ ਨਾਲ ਰਹਿਣ ਇਹੋ ਕਾਫੀ ਸੀ।

ਤੁਕਰ ਚੋਮਾ ਦੇ ਮਨ ਦੀ ਗੱਲ ਸਮਝ ਗਿਆ। ਉਸ ਦੀ ਗਲਤੀ ਦੇ ਬਦਲੇ ਇਹ ਕਿਉਂ ਮਾਰਿਆ ਜਾਵੇ। ਸੋਚ ਕੇ ਬੋਲਿਆ, "ਚੋਮਾ ਮਾਲਕ ਦੇ ਨਾਲ ਤੂੰ ਚਲਾ ਜਾ, ਬੱਚੇ ਨੂੰ ਮੈਂ ਲੱਭ ਲਿਆਉਂਦਾ ਹਾਂ।"

ਤਾਂ ਚੋਮਾ ਬੋਲਿਆ, "ਤੇਰੇ ਤੇ ਮੇਰੇ, 'ਚ ਕੀ ਫਰਕ ਹੈ। ਸੂਲਯਾ ਵਿਚ ਆ ਕੇ ਮਿਲ ਜਾਵਾਂਗਾ, ਤੁਸੀਂ ਚੱਲੋ।"

ਦੇਵੰਮਾਜੀ ਨੂੰ ਚੋਮਾ ਦਾ ਜਾਣਾ ਹੀ ਠੀਕ ਲਗਾ। ਚੇਨਬਸਵੱਯਾ ਦਾ ਵੀ ਇਹੋ ਮਨ ਸੀ ਕਿਉਂਕਿ ਚੋਮਾ ਕੰਮ ਵਿਚ ਕੁਸ਼ਲ ਅਤੇ ਗੱਲ ਕਰਨ ਵਿਚ ਚਾਲਾਕ ਸੀ। ਚੇਨਬਸਵੱਯਾ ਤੁਕਰ ਉਗਰੀ ਅੱਗੇ ਵਧੇ। ਖਾਲੀ ਪਾਲਣੇ ਨੂੰ ਪਿੱਛੇ ਬੰਨ ਕੇ ਖਾਲੀ ਘੋੜਿਆਂ ਵਿਚੋਂ ਇਕ ਉਤੇ ਚੜ ਕੇ ਚੋਮਾ ਵਾਪਸ ਮੁੜਿਆ।

ਸੂਰਜ ਚੜ੍ਹਨ ਨਾਲ ਸੰਸਾਰ ਰੌਸ਼ਨ ਹੋ ਗਿਆ ਸੀ। ਪਰ ਇਨ੍ਹਾਂ ਸਾਰਿਆਂ ਦੇ ਮਨ ਵਿਚ ਹਨੇਰਾ ਛਾਇਆ ਹੋਇਆ ਸੀ।

## 107

ਥੋੜੀ ਦੂਰ ਚਲ ਕੇ ਚੋਮਾ ਪਿੱਛੇ ਮੁੜ ਕੇ ਇਕ ਪਲ ਸਿੱਧਾ ਵੇਖਦਾ ਰਿਹਾ ਅਤੇ ਆਪਣੇ ਸਾਥੀਆਂ ਦੇ ਉਹਲੇ ਹੁੰਦਿਆਂ ਹੀ ਉਸਨੇ ਪਾਲਣਾ ਘੋੜੇ ਤੋਂ ਲਾਹ ਕੇ ਝਾੜੀ ਵਿਚ ਸੁੱਟ ਦਿਤਾ। ਆਉਂਦੀ ਵਾਰ ਉਹ ਚੌਕੀ ਵਾਲੇ ਨਾਲ ਇਕ ਝੂਠ ਬੋਲ ਕੇ ਆਇਆ ਸੀ। ਹੁਣ ਫੇਰ ਉਸ ਨੇ ਉਸ ਝੂਠ ਨੂੰ ਅੱਗੇ ਵਧਾਉਣਾ ਸੀ। ਇਹ ਪਾਲਣਾ ਇਸ ਵਿਚ ਰੁਕਾਵਟ ਬਣ ਸਕਦਾ ਸੀ। ਚੌਕੀਵਾਲਾ ਜੇ ਆਪਣੇ ਅਫਸਰ ਨੂੰ ਬੁਲਾ ਚੁਕਿਆ ਹੋਵੇ ਤਾਂ ਇਸਦੀ ਪੁਛਗਿੱਛ ਹੋਵੇਗੀ ਹੀ। ਮੌਕਾ ਵੇਖ ਕੇ ਵਿਸ਼ਵਾਸ ਕਰਾਂ

ਲਈ ਜੋ ਕਰਨਾ ਚਾਹੀਦਾ ਹੈ ਉਹ ਕਰਨਾ ਪਵੇਗਾ। ਭਾਲ ਵਿਚ ਗੜਬੜ ਹੋ ਜਾਵੇ ਤਾਂ ਗਰਦਨ ਕਟਵਾਉਣੀ ਪਵੇ ਜਾਂ ਸੂਲੀ 'ਤੇ ਚੜ੍ਹਨਾ ਪਵੇ, ਜੋ ਵੀ ਕਿਸਮਤ ਵਿਚ ਲਿਖਿਆ ਹੋਵੇਗਾ ਭੁਗਤਣਾ ਹੀ ਪਵੇਗਾ।

ਇਸ ਨੇ ਜਿਵੇਂ ਸੋਚਿਆ ਸੀ ਉਵੇਂ ਹੀ ਜਦੋਂ ਉਹ ਚੌਕੀ ਤੋਂ ਕੁਝ ਦੂਰੀ ਤੇ ਸੀ ਤਾਂ "ਵੇਖੋ ਉਹ ਘੋੜੇ ਵਾਲਾ ਆ ਰਿਹਾ ਹੈ" ਦੀ ਆਵਾਜ਼ ਸੁਣਾਈ ਦਿਤੀ। ਇਹ ਆਵਾਜ਼ ਜ਼ਰੂਰ ਚੌਕੀ ਵਾਲਿਆਂ ਦੀ ਹੀ ਹੋਵੇਗੀ ਅਤੇ ਉਹ ਆਪਣੇ ਅਧਿਕਾਰੀਆਂ ਨੂੰ ਦਸ ਰਿਹਾ ਹੋਵੇਗਾ। ਇਹ ਚੋਮਾ ਸਮਝ ਗਿਆ ਸੀ। ਦੂਜੇ ਹੀ ਪਲ ਉਸ ਨੇ ਵੇਖਿਆ ਕਿ ਇਕ ਨੌਜੁਆਨ ਚੌਕੀ ਦੇ ਬਾਹਰਲੇ ਦਰਵਾਜੇ ਉਤੇ ਖੜਾ ਇਸ ਵਲ ਵੇਖ ਰਿਹਾ ਸੀ। ਚੋਮਾ ਨੇ ਨਾ ਜ਼ਿਆਦਾ ਤੇਜ਼ ਅਤੇ ਨਾ ਹੀ ਬਹੁਤਾ ਹੌਲੀ ਸਗੋਂ ਸਾਧਾਰਨ ਚਾਲ ਨਾਲ ਚੌਕੀ ਵਲ ਚਲਦਾ ਆਇਆ।

ਚੌਕੀਦਾਰ : "ਕਿਉਂ ਬਈ ਏਦਾਂ ਹੀ ਨੱਸ ਗਿਆ। ਮੈਨੂੰ ਗੁਰਿਕਾਰ (ਪਿੰਡ ਦੇ ਮੁਖੀਏ) ਸਾਹਬ ਦੀ ਨੀਂਦ ਖਰਾਬ ਕਰਨੀ ਪਈ।"

ਚੌਕੀਦਾਰ ਇਸ ਸੋਚ ਵਿਚ ਪਿਆ ਹੋਇਆ ਸੀ ਕਿ ਜੇਕਰ ਗੁਰਿਕਾਰ ਦੀ ਪੁਛ-ਗਿੱਛ ਦਾ ਜੁਆਬ ਇਸ ਆਦਮੀ ਨੇ ਠੀਕ ਤਰੀਕੇ ਨਾਲ ਨਾ ਦਿਤਾ ਤਾਂ ਗੁਰਿਕਾਰ ਮੈਨੂੰ ਹੀ ਡਾਂਟੇਗਾ ਕਿ ਤੂੰ ਮੇਰੀ ਨੀਂਦ ਕਿਉਂ ਖਰਾਬ ਕੀਤੀ ਹੈ।

ਚੋਮਾ : ਓਹ ਹੋ ਕਿਉਂ ਜਗਾ ਦਿਤਾ ਉਨ੍ਹਾਂ ਨੂੰ। ਤੂੰ ਹੀ ਮੈਨੂੰ ਉਨ੍ਹਾਂ ਨੂੰ ਰੋਕਣ ਲਈ ਭੇਜਿਆ ਸੀ। ਪਤਾ ਨਹੀਂ ਕੌਣ ਸਨ ? ਜਾਪਦਾ ਹੈ ਉਹ ਡਰ ਗਏ। ਦੌੜਦੇ-ਦੌੜਦੇ ਲੰਘ ਗਏ। ਸਰਹੱਦ ਵੀ ਪਾਰ ਕਰ ਗਏ ਹੁਣ ਕੀ ਕੀਤਾ ਜਾਵੇ ? ਤੁਹਾਨੂੰ ਦਸਣ ਲਈ ਵਾਪਸ ਆਇਆ ਹਾਂ।"

ਗੁਰਿਕਾਰ ਨੇ ਪੁਛਿਆ, "ਤੂੰ ਕੌਣ ਏ ਘੁੜ-ਸੁਆਰ ?"

ਉਹ ਬੋਲਿਆ, "ਅੱਪਗੋਲ ਦਾ ਚੋਮਾ ਹਾਂ। ਦਾਮਾਦ-ਰਾਜਾ ਨੇ ਮੰਜੁਨਾਥ ਭਗਵਾਨ ਦੀ ਮਨੌਤੀ ਦੀ ਪੂਜਾ ਦੀਆਂ ਦੋ ਮੋਹਰਾਂ ਦਿਤੀਆਂ ਸਨ, ਇਸ ਕੰਮ ਲਈ ਜਾ ਰਿਹਾ ਸਾਂ। ਚੌਕੀਦਾਰ ਨੇ ਉਨ੍ਹਾਂ ਘੋੜਿਆਂ ਨੂੰ ਵੇਖਿਆ ਅਤੇ ਆਵਾਜ਼ ਦਿਤੀ। ਮੈਂ ਘੋੜੇ ਉਤੇ ਸਾਂ ਇਸ ਲਈ ਮੈਂ ਉਨ੍ਹਾਂ ਦਾ ਪਿੱਛਾ ਕੀਤਾ।"

"ਓਏ ਭਰਾਵਾ ਇਹ ਕੀ ਤੂੰ ਉਨ੍ਹਾਂ ਨੂੰ ਰੁਕੋ ਨਾਂਹ, ਦੌੜੋ ਦੌੜੋ ਕਿਹਾ ਸੀ।"

ਚੋਮਾ : "ਅਜਿਹਾ ਵੀ ਕਿਤੇ ਹੋ ਸਕਦਾ ਹੈ, ਮੈਂ ਤਾਂ ਰੁਕੋ, ਨਾਂਹ ਦੌੜੋ, ਨਾਂਹ ਦੌੜੋ ਕਿਹਾ ਸੀ। ਰੁਕੋ ਨਾਂਹ, ਦੌੜੋ ਭਲਾ ਮੈਂ ਕਿਵੇਂ ਕਹਿ ਸਕਦਾ ਸਾਂ ? ਉਹ ਮੇਰੇ ਕੀ ਲਗਦੇ ਸਨ ?"

ਗੁਰਿਕਾਰ ਏਨੀ ਦੇਰ ਤਕ ਉਸਨੂੰ ਘੂਰਦਾ ਰਿਹਾ। ਉਂਝ ਚੋਮਾ ਬਹੁਤ ਹੀ ਸਹਿਜ ਢੰਗ ਨਾਲ ਗੱਲ ਕਰ ਰਿਹਾ ਸੀ। ਪਰ ਉਸ ਨੂੰ ਇਸ ਤੇ ਵਿਸ਼ਵਾਸ ਨਾ ਹੋਇਆ। ਇਸ ਲਈ ਪੁਛਣ ਲਗਾ, "ਦਾਮਾਦ ਸਾਹਬ ਨੇ ਕੋਈ ਚਿੱਠੀ ਦਿਤੀ ਹੈ ? "ਕਿਥੇ ਹੈ ?"

ਚੋਮਾ ਮੋਹਰਾਂ ਕੱਢਣ ਲਈ ਹੱਥ ਕਮਰ ਤਕ ਲੈ ਗਿਆ ਅਤੇ ਉਥੇ ਵਾਰ ਵਾਰ ਭੈ ਤ੍ਰੇ ਨਾ ਮਿਲਣ ਦਾ ਬਹਾਨਾ ਕਰਦਿਆਂ, "ਓਏ ਇਸ ਦੌੜ-ਭਜ ਵਿਚ ਉਹ ਵੀ

ਕਿਤੇ ਡਿਗ ਪਈਆਂ। ਹੁਣ ਤਾਂ ਅੱਪਗੋਲ ਜਾ ਕੇ ਰਾਜਾ ਦੇ ਪੈਰ ਫੜਨੇ ਪੈਣਗੇ। ਹੁਣ ਕੀ ਕਰਾਂ ? ਮੇਰੀ ਕਿਸਮਤ।" ਕਹਿ ਕੇ ਗੁਆਚ ਜਾਣ ਦਾ ਨਾਟਕ ਕੀਤਾ।

ਗੁਰਿਕਾਰ ਨੂੰ ਇਹ ਵਿਸ਼ਵਾਸ ਹੋ ਗਿਆ ਸੀ ਕਿ ਉਸ ਦੀ ਗੱਲ ਝੂਠੀ ਹੈ। ਹੁਣ ਉਸ ਨੇ ਸੱਚਮੁਚ ਹੀ ਚੋਮਾ ਪਹਿਰੇ ਹੇਠ ਰਖ ਕੇ ਬਾਕੀ ਪੁਛ ਗਿੱਛ ਕਰਨੀ ਸੀ। ਪਰ ਉਸ ਨੂੰ ਇਕ ਡਰ ਵੀ ਸੀ ਕਿ ਕਿਤੇ ਦਾਮਾਦ ਸਾਹਬ ਨੇ ਇਸ ਨੂੰ ਸੱਚਮੁਚ ਹੀ ਭੇਜਿਆ ਹੋਵੇ ਅਤੇ ਜੇ ਇਸ ਨੂੰ ਰੋਕ ਲਿਆ ਜਾਵੇ ਤਾਂ ਉਹ ਇਸ ਨੂੰ ਆਪਣਾ ਅਪਮਾਨ ਨਾ ਸਮਝ ਬੈਠਣ ? ਸਾਰਾ ਦੇਸ਼ ਉਸ ਦੇ ਜ਼ਿੱਦੀ ਸੁਭਾਅ ਤੋਂ ਵਾਕਫ ਸੀ। ਇਸ ਲਈ ਉਹ ਗੁਰਿਕਾਰ ਤੋਂ ਵੱਡਾ ਬਦਲਾ ਲਏ ਬਿਨਾਂ ਨਹੀਂ ਰਹੇਗਾ। ਇਹ ਸਮੱਸਿਆ ਕਿਵੇਂ ਹਲ ਹੋਵੇ ?

ਕੀ ਇਹ ਰਾਜਮਹੱਲ ਵਿਚੋਂ ਦੌੜ ਕੇ ਘੋੜਾ ਚੁਰਾ ਕੇ ਮੰਗਲੂਰ ਜਾ ਰਿਹਾ ਸੀ ? ਅਜਿਹਾ ਨਹੀਂ ਹੋ ਸਕਦਾ। ਚੋਰੀ ਚੋਰੀ ਮੰਗਲੂਰ ਜਾਣ ਵਾਲੇ ਨੇ ਵਾਪਸ ਕਿਉਂ ਆਉਣਾ ਸੀ ? ਕੀ ਇਹ ਸੱਚਮੁਚ ਹੀ ਚੌਕੀਦਾਰ ਨੂੰ ਇਹ ਦਸਣ ਆਇਆ ਹੈ ਕਿ ਘੋੜ ਸੁਆਰ ਭਜ ਗਏ ਹਨ ? ਸ਼ਾਇਦ ਇਹ ਹੀ ਹੋਵੇ। ਚਿੱਠੀ ਅਤੇ ਮੋਹਰਾਂ ਦੇ ਡਿਗ ਪੈਣ ਦੀ ਗੱਲ। ਇਹ ਵੀ ਸੱਚ ਹੋ ਸਕਦੀ ਹੈ ਅਸੰਭਵ ਨਹੀਂ।

ਏਨਾਂ ਸੋਚ ਕੇ ਗੁਰਿਕਾਰ ਨੇ ਫੈਸਲਾ ਕੀਤਾ ਕਿ ਉਹ ਖੁਦ ਇਸਦੇ ਨਾਲ ਅੱਪਗੋਲ ਜਾਏਗਾ। ਜੇ ਚੋਮਾ ਦੀ ਗੱਲ ਸੱਚ ਹੋਈ ਤਾਂ ਚੇਨਬਸਵੱਯਾ ਤੋਂ ਮੁਆਫੀ ਮੰਗ ਕੇ ਵਾਪਸ ਆ ਜਾਵੇਗਾ।

ਇਹ ਸੋਚ ਕੇ ਇਹ ਚੌਕੀਦਾਰ ਨੂੰ ਘੋੜਾ ਲਿਆਉਣ ਲਈ ਕਹਿਣ ਹੀ ਵਾਲਾ ਸੀ ਕਿ ਉਸ ਚੌਕੀ ਦੇ ਸੱਜੇ ਪਾਸਿਓਂ ਕੁਝ ਦੂਰ ਉਚਾਈ 'ਤੇ ਗੌੜ ਦੇ ਘਰ ਕੋਲੋਂ ਦਸ-ਪੰਜ ਮਿੰਟ ਦੀ ਗੱਲਬਾਤ ਸੁਣਾਈ ਦਿਤੀ। ਗੁਰਿਕਾਰ ਨੇ ਚੌਕੀਦਾਰ ਨੂੰ ਕਿਹਾ, "ਉਥੇ ਕੀ ਹੈ ਵੇਖ ਕੇ ਆ ?" ਚੌਕੀਦਾਰ ਉਧਰ ਭਜਿਆ, ਗੁਰਿਕਾਰ ਨੇ ਪੁਛਿਆ, "ਤੂੰ ਆਪਣਾ ਨਾਂ ਚੋਮਾ ਦਸਿਆ ਸੀ ਨਾ ?"

"ਜੀ ਹਾਂ ਸਰਕਾਰ।"

"ਆਪਣਾ ਘੋੜਾ ਇਸ ਖੰਭੇ ਨਾਲ ਬੰਨ੍ਹ ਦੇ ਮੈਂ ਵੀ ਤੇਰੇ ਨਾਲ ਅੱਪਗੋਲ ਚਲਾਂਗਾ।"

"ਚੰਗਾ ਸਰਕਾਰ।"

"ਚੋਮਾ ਨੇ ਘੋੜੇ ਨੂੰ ਉਸ ਦੀ ਲਗਾਮ ਨਾਲ ਖੰਭੇ ਨਾਲ ਬੰਨ੍ਹ ਕੇ ਗੁਰਿਕਾਰ ਨੂੰ ਕਿਹਾ," ਇਸ ਨੂੰ ਜ਼ਰਾ ਘਾਹ ਪਾਣੀ ਪਾਉਣ ਲਈ ਚੌਕੀਦਾਰ ਨੂੰ ਕਹਿ ਦਿਆਂਗਾ।" ਗੁਰਿਕਾਰ ਨੇ ਹਾਂ ਵਿਚ ਸਿਰ ਹਿਲਾਇਆ।

ਗੌੜਾ ਦੇ ਘਰ ਵਲ ਗਿਆ ਚੌਕੀਦਾਰ ਵਾਪਸ ਆ ਕੇ ਬੋਲਿਆ, "ਕੱਪੜਿਆਂ ਦੇ ਰਖਵਾਲੇ ਕੋਗਾ ਦੀ ਝੁੱਗੀ ਸਾਹਮਣੇ ਕੋਈ ਇਕ ਬੱਚਾ ਸੁੱਟ ਗਿਆ ਹੈ। ਕੋਗਾ ਅਤੇ ਉਸਦੀ ਪਤਨੀ ਉਸ ਨੂੰ ਗੌਡਾ ਕੋਲ ਲੈ ਆਏ ਹਨ।"

ਗੁਰਿਕਾਰ ਦੇ ਮੂੰਹ ਤੋਂ ਨਿਕਲਿਆ, "ਬੱਚਾ।"

"ਲੜਕਾ ਛੇ ਮਹੀਨੇ ਦਾ ਹੋਵੇਗਾ।"

"ਤੂੰ ਏਥੇ ਠਹਿਰ । ਮੈਂ ਵੇਖ ਕੇ ਆਉਂਦਾ ਹਾਂ ।"

"ਓਏ ਚੋਮਾ, ਤੂੰ ਵੀ ਮੇਰਾ ਨਾਲ ਆ ।"

ਚੋਮਾ ਨੂੰ ਸੰਤੋਸ਼ ਹੋਇਆ ਕਿ ਮਾਲਕ ਦਾ ਬੱਚਾ ਬਚ ਗਿਆ ਹੈ ਅਤੇ ਲੋਕਾਂ ਦੇ ਹੱਥ ਵਿਚ ਹੈ । ਉਹ ਹੁਣ ਸੋਚਣ ਲਗਾ ਕਿ ਇਸ ਨੂੰ ਏਥੋਂ ਛੁਡਾ ਕੇ ਮੰਗਲੂਰ ਕਿਵੇਂ ਪੁਚਾਇਆ ਜਾਵੇ । "ਮੈਂ ਕੀ ਕਰ ਸਕਦਾ ਹਾਂ ਕਰਿੰਗਾਲੀ ਮਾਂ । ਤੂੰ ਹੀ ਰਸਤਾ ਦਸਣਾ ਹੋਵੇਗਾ । ਮੈਂ ਉਸੇ ਤਰ੍ਹਾਂ ਕਰ ਸਕਾਂਗਾ । ਬੱਚੇ ਨੂੰ ਬਚਾ ਦਿਓ ਮਾਂ । ਦੋ ਬੱਕਰਿਆਂ ਦੀ ਬਲੀ ਦਿਆਂਗਾ ।" ਮਨ ਹੀ ਮਨ ਵਿਚ ਦੇਵਤਾ ਮੂਹਰੇ ਇਹ ਪ੍ਰਾਰਥਨਾ ਕਰਦਾ ਹੋਇਆ ਚੋਮਾ ਚੌਕੀ ਵਾਲੇ ਗੁਰਿਕਾਰ ਨਾਲ ਗੌੜਾ ਦੇ ਘਰ ਵਲ ਚਲ ਪਿਆ ।

## 108

ਗੁਰਿਕਾਰ ਅਤੇ ਚੋਮਾ ਵਲੋਂ ਗੌਡਾ ਦੇ ਘਰ ਪੁਜਣ ਤਕ ਉਥੇ ਹੋਰ ਵੀ ਲੋਕ ਪੁਜ ਗਏ ਸਨ । ਜਿਸ ਨਾਲ ਉਥੇ ਭੀੜ ਜਿਹੀ ਲਗੀ ਵਿਖਾਈ ਦੇਂਦੀ ਸੀ । ਗੌਡਾ ਘਰ ਵਿਚ ਨਹੀਂ ਸੀ । ਉਸਦੀ ਪਤਨੀ ਅਤੇ ਨੂੰਹ ਦੋਵੇਂ ਬਾਹਰ ਦੇ ਦਰਵਾਜੇ ਸਾਹਮਣੇ ਖੜੀਆਂ ਹੋ ਕੇ ਕੋਗਾ ਨਾਲ ਗੱਲਬਾਤ ਕਰ ਰਹੀਆਂ ਸਨ । ਕੋਗਾ ਦੀ ਪਤਨੀ ਬੱਚੇ ਨੂੰ ਗੋਦ ਵਿਚ ਲੈ ਕੇ ਉਸ ਦੇ ਕੋਲ ਖੜੀ ਸੀ । ਗੁਰਿਕਾਰ ਨੂੰ ਆਉਂਦਿਆਂ ਵੇਖ ਕੇ ਭੀੜ ਵਿਚੋਂ ਇਕ ਬੋਲਿਆ, "ਰਸਤਾ ਦਿਓ ਬਈ, ਗੁਰਿਕਾਰ ਸਾਹਬ ਆ ਰਹੇ ਹਨ । 'ਜਿੰਮੇਦਾਰ ਆਦਮੀ ਆਇਆ ਵੇਖਕੇ ਸਾਰਿਆਂ ਨੇ ਖੁਸ਼ੀ ਨਾਲ ਰਸਤਾ ਦੇ ਦਿਤਾ । ਗੁਰਿਕਾਰ ਭੀੜ ਦੇ ਅੰਦਰ ਲੰਘ ਕੇ ਗੌੜਾ ਦੀ ਪਤਨੀ ਦੇ ਕੋਲ ਹੀ ਕੁਝ ਦੂਰੀ ਤੇ ਖੜਾ ਹੋ ਗਿਆ ।

ਗੌਡਤੀ ਨੇ ਕੋਗਾ ਨੂੰ ਕਿਹਾ, "ਗੁਰਿਕਾਰ ਸਾਹਬ ਨੂੰ ਸਭ ਕੁਝ ਦੱਸ ਦੇ ।"

ਕੋਗਾ ਨੇ ਦਸਿਆ, "ਮੁਰਗਾ ਬਾਂਗ ਦੇ ਚੁਕਿਆ ਸੀ ਸਰਕਾਰ, ਮੇਰੀ ਬੁੱਢੀ ਮਾਂ ਉਠਣ ਹੀ ਵਾਲੀ ਸੀ ਕਿ ਹੇਠਲੇ ਪਾਸਿਓਂ ਇਕ ਬੱਚੇ ਦੀ ਉਆਂ ਉਆਂ ਰੋਣ ਦੀ ਆਵਾਜ਼ ਸੁਣਾਈ ਦਿਤੀ । ਬੁੱਢੀ ਬੋਲੀ," ਇਹ ਕੀ ਏ, ਬੱਚੇ ਵਾਂਗ ਰੋਂਦਾ ਹੈ' । 'ਹਾਂ ਅਜਿਹਾ ਹੀ ਲਗਦਾ ਹੈ' ਮੈਂ ਕਿਹਾ ਉਹ ਬੋਲੀ, "ਕੋਈ ਭੂਤ ਹੋਵੇਗਾ" । ਮੈਂ ਬੋਲਿਆ, "ਮੁਰਗਾ ਬੋਲਣ ਪਿੱਛੋਂ ਭੂਤ ਕਿਥੇ ? 'ਉਹ ਬੋਲੀ 'ਚਲੋ ਜਰਾ ਵੇਖੀਏ ਤਾਂ । ਇਸ ਵੇਲੇ ਕਿਹੜਾ ਡਰ ।' 'ਚਲ ਆਉਂਦਾ ਹਾਂ' ਕਹਿ ਕੇ ਮੈਂ ਵੀ ਉਠਿਆ । ਏਨੇ ਵਿਚ ਉਹ ਚਲ ਪਈ ।"

ਕੋਗਾ ਦੀ ਪਤਨੀ ਨੇ ਕਹਾਣੀ ਅੱਗੇ ਵਧਾਈ, "ਭੂਤ ਨਹੀਂ ਹੈ ਕਹਿਣ ਤੇ ਸਾਥ ਦੀ ਕੀ ਲੋੜ" ਕਹਿ ਕੇ ਇਕੱਲੀ ਚਲ ਪਈ । ਮਾਂ ਜੀ, ਤੁਹਾਨੂੰ ਪਤਾ ਹੀ ਹੈ ਕਿ ਆਦਮੀਆਂ ਦੇ ਨਿਕਲਣੇ ਵਿਚ ਹਮੇਸ਼ਾਂ ਦੇਰ ਲਗਦੀ ਹੈ । ਚਾਰ ਹੀ ਕਦਮ ਗਈ ਸਾਂ ਤੇ ਮਨ ਵਿਚ ਆਇਆ ਕਿ ਹੁਣ ਵੀ ਭੂਤ ਹੋ ਸਕਦਾ ਹੈ । ਦਿਲ ਵਿਚ ਧਕ ਧਕ

ਹੋਣ ਕਰਕੇ ਰੁਕ ਗਈ। ਬੱਚਾ ਫੇਰ ਉਆਂ ਉਆਂ ਕਰੀ ਜਾ ਰਿਹਾ ਸੀ। ਕਾਲਜਾ ਫਟਣ ਲਗਾ। ਜਿਉਂ ਹੀ ਭੱਜੀ ਨਿਵਾਂਣ ਵਾਲੀ ਸੜਕ ਦੇ ਕੰਢੇ ਜੂਹੀ ਦੀ ਝਾੜੀ ਵਿਚ ਸੋਨੇ ਦੇ ਕਪੜਿਆਂ ਵਿਚ ਲਿਪਟਿਆ ਬੱਚਾ ਰੋ ਰਿਹਾ ਸੀ। ਰਾਜਕੁਮਾਰ ਵਾਂਗ ਚਮਕ-ਦੀਆਂ ਅੱਖਾਂ, ਬੁਲ ਜਿਵੇਂ ਕੇਸਰ ਲਗਿਆ ਹੋਵੇ। ਭੂਤ ਹੋਵੇ ਜਾਂ ਪ੍ਰੇਤ ਮੈਂ ਤਾਂ ਚੁਕ ਲਿਆ। ਹੱਥ ਵਿਚ ਆ ਗਿਆ। ਭੂਤ ਨਹੀਂ ਭਗਵਾਨ ਹੀ ਮੰਨ ਕੇ ਚੁੱਕ ਲਿਆ ਅਤੇ ਝੁੱਗੀ ਵਲ ਚਲ ਪਈ।"

ਕੋਗਾ ਬੋਲਿਆ, "ਮੈਂ ਉਠ ਕੇ ਬਾਹਰ ਆਇਆ ਜਿਸ ਪਾਸੇ ਇਹ ਗਈ ਸੀ ਉਧਰ ਹੀ ਚਲ ਪਿਆ, ਸਰਕਾਰ। ਦਸ ਕਦਮ ਵੀ ਨਹੀਂ ਗਿਆ ਹੋਵਾਂਗਾ ਕਿ ਇਹ ਬੱਚੇ ਨੂੰ ਚੁਕੀ ਏਧਰ ਆ ਰਹੀ ਸੀ। ਮੈਂ ਕਿਹਾ, "ਭਗਵਾਨ ਜਿਹਾ ਬੱਚਾ ਹੈ।" ਉਹ ਬੋਲੀ 'ਇਹ ਏਥੇ ਕਿਵੇਂ ਆ ਗਿਆ।' ਮੈਂ ਕਿਹਾ, 'ਇਹ ਕਿਸੇ ਦਾ ਨਜਾਇਜ਼ ਬੱਚਾ ਹੋਵੇਗਾ।' ਉਹ ਬੋਲੀ, 'ਇਹ ਤਾਂ ਕਈ ਮਹੀਨਿਆਂ ਦਾ ਹੈ।' ਮੈਂ ਕਿਹਾ, 'ਹਾਂ ਜੇ ਨਜਾਇਜ਼ ਹੁੰਦਾ ਤਾਂ ਪੈਦਾ ਹੁੰਦਿਆਂ ਹੀ ਕਬਰ ਵੇਖ ਲੈਂਦਾ।" "ਤਾਂ ਇਹ ਕੀ ਹੋ ਸਕਦਾ ਹੈ" ਉਹ ਬੋਲੀ। "ਕਪੜੇ ਵੇਖ ਕੇ ਤਾਂ ਰਾਜਮਹੱਲ ਦੇ ਰਾਜਕੁਮਾਰ ਵਾਂਗ ਲਗਦਾ ਹੈ। ਇਸ ਤਰ੍ਹਾਂ ਲਗਦਾ ਹੈ ਕਿ ਕਿਸੇ ਚੋਰ ਨੇ ਚੁਰਾ ਲਿਆ ਹੋਵੇਗਾ ਗਹਿਣੇ ਆਦਿ ਲਾਹ ਕੇ ਸੁੱਟ ਦਿਤਾ ਹੈ। ਅਜਿਹਾ ਹੈ ਤਾਂ ਕੀ ਮੈਂ ਇਸ ਨੂੰ ਪਾਲ ਨਹੀਂ ਸਕਦੀ," ਉਹ ਬੋਲੀ। "ਤੇਰੇ ਪਾਲਣ ਯੋਗ ਹੈ ਕੀ ਇਹ ਬੱਚਾ। ਤੇਰੀ ਆਕੜ ਕਿੰਨੀ ਹੈ ਨੀ?"

ਕੋਗਾ ਦੀ ਪਤਨੀ ਬੋਲੀ, "ਆਦਮੀ ਦੀ ਗੱਲ ਮੈਨੂੰ ਠੀਕ ਲਗੀ। ਨਜਾਇਜ਼ ਬੱਚਾ ਹੁੰਦਾ ਤਾ ਪਾਲ ਲੈਂਦੀ। ਚੋਰੀ ਹੋਏ ਬੱਚੇ ਨੂੰ ਮਾਂ-ਬਾਪ ਤਕ ਪੁਚਾ ਦੇਣਾ ਚਾਹੀਦਾ ਹੈ। ਇਸ ਲਈ ਸੋਚਿਆ ਕਿ ਚਲ ਕੇ ਗੌਡਾ ਦੇ ਹੱਥ ਦੇ ਆਈਏ। ਤਾਂ ਏਥੇ ਲੈ ਆਏ ਮਾਂ ਜੀ।"

ਗੁਰਿਕਾਰ ਨੇ ਬੱਚੇ ਨੂੰ ਡਿਊੜੀ 'ਤੇ ਰੱਖਣ ਦੀ ਆਗਿਆ ਦਿਤੀ। ਕੋਗਾ ਦੀ ਪਤਨੀ ਨੇ ਬੱਚੇ ਨੂੰ ਕਪੜਿਆਂ ਸਮੇਤ ਇਕ ਕਪੜੇ 'ਤੇ ਲਟਾ ਦਿਤਾ। ਗੌਡਾ ਦੀ ਪਤਨੀ ਅਤੇ ਉਸ ਦੀ ਨੂੰਹ ਅਤੇ ਚੰਗੇ ਘਰ ਦੀਆਂ ਚਾਰ ਔਰਤਾਂ ਨੇ ਉਸ ਨੂੰ ਘੇਰ ਲਿਆ। ਗੌਡਤੀ ਬੋਲੀ, "ਸੱਚਮੁਚ ਹੀ ਇਹ ਤਾਂ ਰਾਜਕੁਮਾਰ ਹੈ।" ਉਸ ਦੀ ਨੂੰਹ ਬੋਲੀ, "ਮੇਰਾ ਲਾਲ ਵੀ ਅਜਿਹਾ ਹੀ ਸੀ। ਮੇਰੀ ਕਿਸਮਤ ਵਿਚ ਉਸ ਨੂੰ ਪਾਲਣਾ ਨਹੀਂ ਸੀ ਲਿਖਿਆ ਹੋਇਆ।" ਕਹਿੰਦੀ ਹੋਈ ਹੰਝੂ ਡੇਗਣ ਲਗੀ। ਚਾਰ ਮਹੀਨੇ ਪਹਿਲਾਂ ਇਕ ਬੱਚੇ ਨੂੰ ਜਨਮ ਦੇ ਕੇ ਗੁਆ ਬੈਠੀ ਸੀ। ਇਸ ਜੁਆਨ ਮਾਂ ਦੇ ਦਿਲ ਵਿਚ ਆਇਆ ਕਿ ਜੇ ਉਹ ਇਸ ਬੱਚੇ ਨੂੰ ਪਾਲ ਸਕੇ ਤਾਂ ਕਿੰਨਾ ਚੰਗਾ ਹੋਵੇਗਾ। ਪੇਟ 'ਚੋਂ ਪੈਦਾ ਹੋਏ ਬੱਚੇ ਨੂੰ ਤਾਂ ਭਗਵਾਨ ਲੈ ਹੀ ਗਿਆ ਸੀ। ਹੁਣ ਇਸ ਰੂਪ ਵਿਚ ਮੈਨੂੰ ਉਸ ਨੂੰ ਵਾਪਸ ਨਹੀਂ ਸੀ ਕਰ ਦੇਣਾ ਚਾਹੀਦਾ।

ਬਾਕੀ ਔਰਤਾਂ ਕੋਈ ਉਸਦੇ ਭਰਵੱਟੇ, ਕੋਈ ਅੱਖਾਂ, ਕੋਈ ਉਸਦੀ ਨੱਕ ਅਤੇ ਕੋਈ ਠੋਡੀ ਦੀ ਤਾਰੀਫ ਕਰਨ ਲਗੀਆਂ। ਇਕ ਬੁੱਢੀ ਬੱਚੇ ਦੇ ਕੋਲ ਆ ਕੇ ਉਸਦੇ ਮੱਥੇ 'ਤੇ ਹੱਥ ਰਖ ਕੇ ਉਸ ਨੂੰ ਚੁੰਮ ਕੇ ਨਜ਼ਰ ਲਾਹੁਣ ਲਗੀ।

ਚੋਮਾ ਸਾਰੀ ਕਹਾਣੀ ਸੁਣ ਕੇ ਆਪਣੇ ਮਾਲਕ ਦੀ ਬਦਕਿਸਮਤੀ ਨੂੰ ਵੇਖ ਕੇ ਦੁਖੀ ਹੋਇਆ। ਤਿੰਨ ਮੀਲ ਤੇ ਸਰਹੱਦ ਸੀ। ਉਨੀ ਦੂਰ ਤਕ ਬੱਚਾ ਪਾਲਣੇ ਵਿਚ ਪਿਆ ਰਹਿੰਦਾ ਤਾਂ ਕੋਈ ਵੀ ਚਿੰਤਾ ਨਾ ਹੁੰਦੀ। ਦੌੜ ਵਿਚ ਜਿੱਤ ਹੋਣ ਹੀ ਵਾਲੀ ਸੀ ਕਿ ਪੈਰ ਫਿਸਲਣਾ ਸੀ ? ਹੁਣ ਕੀ ਕੀਤਾ ਜਾਵੇ ? ਅੱਗੇ ਕੀ ਹੋਵੇਗਾ ? ਇਹ ਸੋਚਕੇ ਦੁਖੀ ਹੋਇਆ। ਕਰਿੰਗਾਲੀ ਦੀ ਫੇਰ ਮੰਨਤ ਮੰਨੀ।

ਇਸ ਵੇਲੇ ਗੌਡਾ ਵਾਪਸ ਘਰ ਪੁਜਾ। ਸਾਰੀਆਂ ਗੱਲਾਂ ਉਸ ਨੂੰ ਦੱਸ ਦਿਤੀਆਂ। ਉਹ ਬੋਲਿਆ, "ਕਪੜਿਆਂ ਤੋਂ ਤਾਂ ਇਹ ਰਾਜ ਘਰਾਣੇ ਦਾ ਹੀ ਬੱਚਾ ਲਗਦਾ ਹੈ। ਅੱਪਗੋਲ ਦੇ ਬੱਚੇ ਨੂੰ ਕੋਈ ਚੁਰਾ ਕੇ ਲੈ ਆਇਆ ਹੈ।"

ਗੁਰਿਕਾਰ ਨੇ ਗੌਡਾ ਨੂੰ ਕਿਹਾ, "ਚੰਗਾ ਤਾਂ ਤੁਹਾਡਾ ਇਹ ਖਿਆਲ ਹੈ, "ਫੇਰ ਚੋਮਾ ਵਲ ਮੁੜਿਆ ਅਤੇ ਬੋਲਿਆ, ਤੁਹਾਡੇ ਮਹੱਲ ਦਾ ਹੈ ਕੀ ? ਪਛਾਣ ਸਕਦਾ ਏਂ।"

ਉਸ ਦੇ ਮਨ ਵਿਚ ਇਹ ਸੰਦੇਹ ਜੜ ਫੜ ਰਿਹਾ ਸੀ ਕਿ ਚੋਮਾ ਬੱਚੇ ਨੂੰ ਚੋਰੀ ਕਰ ਲਿਆਇਆ ਹੈ। ਗਹਿਣੇ ਲਾਹ ਕੇ ਬੱਚੇ ਨੂੰ ਕਿਤੇ ਸੁਟਣ ਲਈ ਦੌੜਿਆ ਹੈ। ਰਸਤੇ ਵਿਚ ਬੱਚਾ ਡਿਗ ਪੈਣ 'ਤੇ ਫੇਰ ਉਸ ਨੂੰ ਲੱਭਣ ਆਇਆ ਹੈ। ਇਸ ਲਈ ਉਸ ਨੇ ਮਨ ਵਿਚ ਫੈਸਲਾ ਕਰ ਲਿਆ ਕਿ ਇਸ ਨੂੰ ਅਤੇ ਬੱਚੇ ਨੂੰ ਲੈ ਕੇ ਉਹ ਅੱਪਗੋਲ ਜਾਵੇਗਾ।

ਚੋਮਾ ਨੂੰ ਉਸ ਵੇਲੇ ਇਹ ਨਾ ਸੁਝਿਆ ਕਿ ਉਹ ਕੀ ਕਹੇ। ਫੇਰ ਵੀ ਬੋਲਿਆ, "ਕਪੜੇ ਤਾਂ ਰਾਜਮਹੱਲ ਜਿਹੇ ਹੀ ਲਗਦੇ ਹਨ, ਮਾਲਕ ਦਾ ਬੱਚਾ ਹੋ ਸਕਦਾ ਹੈ।"

ਏਨੇ ਵਿਚ ਗੌਡਾ ਦੀ ਨੂੰਹ ਨੇ ਅੰਦਰੋਂ ਆ ਕੇ ਆਪਣੇ ਪਤੀ ਨੂੰ ਆਪਣੇ ਮਨ ਦੀ ਗੱਲ ਕਹੀ। ਉਸ ਨੇ ਆਪਣੀ ਮਾਂ ਨੂੰ ਇਹ ਗੱਲ ਦਸੀ। ਗੌਡਤੀ ਆਪਣੇ ਪਤੀ ਨੂੰ ਬੋਲੀ, "ਜਦੋਂ ਤੀਕ ਬੱਚੇ ਬਾਰੇ ਕੋਈ ਗੱਲ ਪੱਕੀ ਤਰ੍ਹਾਂ ਪਤਾ ਨਾ ਲਗ ਜਾਵੇ ਉਦੋਂ ਤਕ ਉਸ ਨੂੰ ਸਾਡੀ ਨੂੰਹ ਪਾਲੇਗੀ। ਉਸਦਾ ਦੁਧ ਜਿਹੜੇ ਦੂਜੇ ਬੱਚੇ ਪੀ ਰਹੇ ਹਨ ਉਸ ਨੂੰ ਇਹ ਪੀ ਲਵੇ।"

ਗੌਡਾ : "ਜੇ ਭਗਵਾਨ ਨੂੰ ਇਹ ਮੰਨਜ਼ੂਰ ਹੁੰਦਾ ਕਿ ਸਾਡੇ ਘਰ ਵਿਚ ਇਕ ਬੱਚਾ ਰਹੇ ਤਾਂ ਉਹ ਸਾਡੇ ਬੱਚੇ ਨੂੰ ਕਿਉਂ ਲੈ ਜਾਂਦਾ। ਚੋਰੀ ਹੋਇਆ ਬੱਚਾ ਕੀ ਸਾਨੂੰ ਮਿਲ ਸਕਦਾ ਹੈ। ਅਜੇ ਤਾਂ ਇਹ ਪੁਛਗਿੱਛ ਹੋਣੀ ਹੈ ਕਿ ਗਹਿਣੇ ਆਦਿ ਕੀ ਸਨ। ਕਿਸ ਨੇ ਲਾਹ ਲਏ, ਕੀ ਹੋਇਆ। ਜੇ ਅਸੀਂ ਕਹੀਏ ਕਿ ਸਾਡੇ ਕੋਲ ਰਹਿਣ ਦਿਤਾ ਜਾਵੇ ਤਾਂ ਸ਼ੱਕ ਹੋਵੇਗਾ ਕਿ ਅਸੀਂ ਹੀ ਚੋਰੀ ਕਰਵਾਕੇ ਮੰਗਵਾਇਆ ਹੈ। ਸਾਡੀ ਨੰਬਰ-ਦਾਰੀ ਉਤੇ ਮਿਟੀ ਉਛਲੇਗੀ। ਬਾਅਦ ਵਿਚ ਆਪਣੇ ਪੁੱਤਰ ਨੂੰ ਬੁਲਾ ਕੇ ਬੋਲਿਆ, "ਬੇਟਾ, ਨੌਕਰ ਦੇ ਹੱਥ ਬੱਚਾ ਚੁਕਾ ਕੇ ਅੱਪਗੋਲ ਜਾ, ਅਤੇ ਪੁਛ ਕਿ ਇਹ ਬੱਚਾ ਮਹੱਲ ਦਾ ਹੀ ਹੈ ਉਨ੍ਹਾਂ ਵਲੋਂ ਨਾਂਹ ਕਰਨ ਤੇ ਮਡਕੇਰੀ ਲੈ ਜਾ ਕੇ ਰਾਣੀ ਸਾਹਿਬਾ ਨੂੰ ਵਿਖਾ ਅਤੇ ਉਨ੍ਹਾਂ ਦੀ ਆਗਿਆ ਲੈ। ਜੇ ਉਹ ਕਹਿਣ ਕਿ ਬੱਚਾ ਸਾਡਾ ਨਹੀਂ ਤਾਂ ਖੁਸ਼ੀ ਨਾਲ ਵਾਪਸ ਲੈ ਆ ਅਤੇ ਬਹੂ ਨੂੰ ਦੇ ਦੇ। "ਗੁਰਿਕਾਰ ਨੇ ਲੋਕਾਂ ਨੂੰ ਕਿਹਾ," ਅਸੀਂ ਗੌਡਾ ਨਾਲ ਦੋ ਗੱਲਾਂ ਕਰਨੀਆਂ ਚਾਹੁੰਦੇ ਹਾਂ, ਤੁਸੀਂ ਲੋਕ ਜ਼ਰਾ

ਦੂਰ ਹੀ ਰਹੋ ।" ਲੋਕ ਦੂਰ ਹਟ ਗਏ । ਗੁਰਿਕਾਰ ਨੇ ਕੋਗਾ ਅਤੇ ਉਸਦੀ ਪਤਨੀ ਨੂੰ ਵੀ "ਜਰਾ ਉਥੇ ਹੀ ਰਹੋ" ਕਹਿ ਕੇ ਚੋਮਾ ਨੂੰ ਕੋਲ ਠਹਿਰਨ ਲਈ ਕਿਹਾ । ਫੇਰ ਗੌਡਾ ਨੂੰ ਬੋਲਿਆ, "ਕੋਗਾ ਅਤੇ ਉਸਦੀ ਪਤਨੀ ਨੇ ਸਭ ਤੋਂ ਪਹਿਲਾਂ ਬੱਚੇ ਨੂੰ ਵੇਖਿਆ ਹੈ, ਉਹ ਹੀ ਇਸ ਨੂੰ ਅੱਪਗੋਲ ਲੈ ਜਾਣ । ਸਾਰੀਆਂ ਗੱਲਾਂ ਦਸਣ ਵਿਚ ਸੌਖ ਹੋਵੇਗੀ । ਤੁਹਾਡਾ ਬੇਟਾ ਵੀ ਚੱਲੇ ਮੈਂ ਵੀ ਨਾਲ ਚਲਦਾ ਹਾਂ । ਇਹ ਆਪਣੇ ਆਪ ਨੂੰ ਰਾਜਮਹੱਲ ਦਾ ਸੇਵਕ ਕਹਿੰਦਾ ਹੈ ਅਤੇ ਹੋਰ ਵੀ ਬਹੁਤ ਕੁਝ ਕਹਿ ਰਿਹਾ ਹੈ । ਇਹ ਵੀ ਨਾਲ ਚੱਲੇਗਾ । ਇਸ ਬਾਰੇ ਵੀ ਪਤਾ ਲਾ ਕੇ ਆਵਾਂਗਾ ।"

ਗੌਡਾ ਇਹ ਗੱਲ ਮੰਨ ਗਿਆ । ਬੱਚਾ ਉਸ ਨੂੰ ਨਹੀਂ ਮਿਲ ਸਕੇਗਾ ਵੇਖ ਕੇ ਗੌਡ ਦੀ ਨੂੰਹ ਜ਼ਾਰ ਜ਼ਾਰ ਰੋਣ ਲਗੀ । ਉਸਦੀ ਸੱਸ ਬੋਲੀ, "ਜੇ ਬੱਚਾ ਉਨ੍ਹਾਂ ਦਾ ਨਾ ਹੋਇਆ ਤਾਂ ਉਸ ਨੂੰ ਵਾਪਸ ਲੈ ਆਵੇਗਾ । ਤੂੰ ਹੀ ਪਾਲ ਲਵੀਂ । ਹੁਣ ਸ਼ਾਂਤ ਹੋ ਜਾ ।" ਬਹੁ ਬੋਲੀ "ਪਾਲਣਾ ਨਸੀਬ ਵਿਚ ਹੁੰਦਾ ਤਾਂ ਪੇਟ ਵਿਚੋਂ ਪੈਦਾ ਹੋਇਆ ਨਾ ਰਹਿੰਦਾ ।" ਉਹ ਹੋਰ ਜ਼ੋਰ ਨਾਲ ਰੋਂਦੀ ਹੋਈ ਅੰਦਰ ਚਲੀ ਗਈ ।

ਦੇਵੰਮਾਜੀ ਦੇ ਬੱਚੇ ਨੂੰ ਇਕ ਪਾਲਣੇ ਵਿਚ ਲਿਟਾ ਕੇ ਕੋਗਾ ਦੇ ਸਿਰ ਉਤੇ ਚੁਕਵਾ ਦਿਤਾ ਅਤੇ ਚੋਮਾ, ਗੁਰਿਕਾਰ ਅਤੇ ਗੌਡਾ ਦੇ ਬੇਟੇ ਦੀ ਦੇਖ ਭਾਲ ਵਿਚ ਉਹ ਫੇਰ ਆਪਣੇ ਜਨਮ ਸਥਾਨ ਅੱਪਗੋਲ ਦੇ ਰਾਜਮਹੱਲ ਵਲ ਚਲ ਪਿਆ ।

## 109

ਏਧਰ ਅੱਪਗੋਲ ਦੇ ਰਾਜਮਹੱਲ ਵਿਚ ਅਫ਼ੀਮ ਦੇ ਅਸਰ ਹੇਠ ਸੁੱਤੇ ਪਏ ਪਹਿਰੇ-ਦਾਰਾਂ ਵਿਚੋਂ ਨਾਇਕ ਦੀ ਮੁਰਗਾ ਬੋਲਣ ਸਮੇਂ ਜ਼ਰਾ ਨੀਂਦ ਖੁਲੀ । ਉਸ ਨੇ ਅੱਧੀ ਰਾਤ ਨੂੰ ਉਠ ਕੇ ਪਹਿਰੇ ਦੀ ਜਾਂਚ ਪੜਤਾਲ ਕਰਨੀ ਸੀ । ਨੌਕਰਾਂ ਨੂੰ ਚਾਹੀਦਾ ਸੀ ਕਿ ਉਸ ਨੂੰ ਜਗਾਂਦੇ । ਨਾਇਕ ਥੋੜਾ ਡਰਿਆ, ਨਾਲ ਹੀ ਹੁਣ ਉਸ ਦੀਆਂ ਅੱਖਾਂ ਖੁਲ ਨਹੀਂ ਸਨ ਰਹੀਆਂ । ਉਸ ਨੂੰ ਲਗਾ ਕਿ ਇਹ ਨੀਂਦ ਹਮੇਸ਼ਾਂ ਵਰਗੀ ਨਹੀਂ । ਗੁੜ ਤੋਂ ਉਸ ਨੂੰ ਥੋੜਾ ਪਰਹੇਜ ਹੀ ਸੀ । ਜਦੋਂ ਖੀਰ ਪਰੋਸੀ ਗਈ ਤਾਂ ਉਸ ਨੇ ਦੂਜਿਆਂ ਵਾਂਗ ਪੂਰੀ ਨਹੀਂ ਸੀ ਖਾਧੀ । ਅਗਲੇ ਦਿਨ ਸਿਰ ਦੁਖਣ ਦੇ ਡਰੋਂ ਉਸ ਨੇ ਅੱਧੀ ਖੀਰ ਵਿਚੇ ਹੀ ਛਡ ਦਿਤੀ ਸੀ । ਇਸ ਲਈ ਉਸਦੀ ਏਨੀ ਦੇਰ ਹੋਣ ਤੇ ਵੀ ਸਭ ਤੋਂ ਪਹਿਲਾਂ ਅੱਖ ਖੁਲ ਗਈ । ਉਸ ਨੇ ਸੋਚਿਆ ਕਿ ਖਾਣੇ ਵਿਚ ਕੋਈ ਨਸ਼ੀਲੀ ਚੀਜ਼ ਤਾਂ ਨਹੀਂ ਮਿਲਾਈ ਗਈ । ਕੁਝ ਅਸੁਭਾਵਕ ਗੱਲ ਜ਼ਰੂਰ ਹੋਈ ਹੋਵੇਗੀ । ਊਂਘਣ ਕਾਰਨ ਉਸ ਦੀ ਬੁੱਧੀ ਵਿਚ ਇਹ ਸਾਰੀਆਂ ਗੱਲਾਂ ਹੌਲੀ ਹੌਲੀ ਆਉਣ ਲਗੀਆਂ । ਕੁਝ ਅਸੁਭਾਵਕ ਗੱਲ ਜ਼ਰੂਰ ਹੋਵੇਗੀ । ਸੋਚਦਿਆਂ ਹੀ ਡਰਦੇ ਮਾਰਿਆਂ ਉਸ ਦੀ ਅਕਲ ਤੇਜ਼ੀ ਨਾਲ ਕੰਮ ਕਰਨ ਲਗੀ । ਕੋਲ ਸੁੱਤੇ ਪਹਿਰੇਦਾਰਾਂ ਨੂੰ ਜ਼ੋਰ-ਜ਼ੋਰ ਦੀ ਝੰਜੋੜਦੇ ਹੋਇਆਂ ਉਸ ਨੇ ਉਠਾਇਆ, "ਤੁਸੀਂ ਕਿਵੇਂ ਸੁੱਤੇ ਹੋਏ ਹੋ ? ਇਹ ਕਿਹੋ ਜਿਹੀ ਪਹਿਰੇਦਾਰੀ ਹੈ ?" ਇਕ ਪਹਿਰੇਦਾਰ ਬੋਲਿਆ 'ਇਹ ਕਿਹੋ ਜਿਹੀ

ਨੀਂਦ ਹੈ ? ਬੜੇ ਜ਼ੋਰ ਨਾਲ ਆ ਰਹੀ ਹੈ।" ਦੂਜਾ ਊਂ ਊਂ ਕਰਕੇ ਫੇਰ ਸੌਂ ਗਿਆ। ਉਠਿਆ ਹੀ ਨਹੀਂ।

ਨਾਇਕ ਉਠ ਕੇ ਮਹੱਲ ਦੇ ਸਾਹਮਣੇ ਵਾਲੇ ਤਲਾਅ ਤਕ ਗਿਆ ਅਤੇ ਮੂੰਹ ਧੋ ਕੇ ਵਾਪਸ ਆਇਆ। ਆਪਣੀ ਸੋਟੀ ਲੈ ਕੇ ਰਾਜਮਹੱਲ ਦੀ ਪਰਕਰਮਾ ਕੀਤੀ।

ਰਾਜਮਹੱਲ ਸ਼ਾਂਤ ਸੀ। ਮਾਲਕ ਅਤੇ ਮਾਲਕਨ ਦੇ ਸੌਣ ਵਾਲੇ ਕਮਰੇ ਦੂਜੀ ਮੰਜ਼ਲ ਉਤੇ ਸਨ। ਉਨ੍ਹਾਂ ਵਿਚ ਹਮੇਸ਼ਾਂ ਵਾਂਗ ਛੋਟੇ ਦੀਵੇ ਜਗਦੇ ਵਿਖਾਈ ਦੇ ਰਹੇ ਸਨ। ਘਰ ਦੇ ਪਿਛਵਾੜੇ ਜਾਣ ਤੇ ਆਖਰੀ ਕਮਰੇ ਵਿਚ ਦੋ ਦਾਸੀਆਂ ਦੀ ਗੱਲ-ਬਾਤ ਸੁਣਾਈ ਦਿਤੀ। ਪਰ ਉਹ ਸਾਫ਼ ਸੁਣਾਈ ਨਹੀਂ ਦਿਤੀ। ਉਹ ਚੱਕਰ ਲਾ ਕੇ ਫੇਰ ਬੈਠਕ ਦੇ ਸਾਹਮਣੇ ਵਾਲੀਯਾਂ ਤੇ ਆ ਗਿਆ ਸੀ। ਚੌਕੀਦਾਰਾਂ ਨੂੰ ਦੁਬਾਰਾ ਉਠਾਣ ਦਾ ਯਤਨ ਕੀਤਾ। ਉਹ ਉਠੇ ਨਹੀਂ। ਮਾਮਲਾ ਕੀ ਹੈ ? ਸੋਚਦਾ ਹੋਇਆ ਨਾਇਕ ਬਾਹਰ ਪਏ ਇਕ ਪੱਥਰ ਉਤੇ ਕੰਧੇ ਨਾਲ ਢੋਹ ਲਾ ਕੇ ਬੈਠ ਗਿਆ।

ਤਾਂ ਉਸ ਨੂੰ ਯਾਦ ਆਇਆ। ਰਾਤੀਂ ਉਸ ਨੇ ਪਹਿਰੇ ਦੇ ਨਿਯਮ ਅਨੁਸਾਰ ਚੇਨਬਸਵੱਯਾ ਤੇ ਦੇਵੰਮਾਜੀ ਨੂੰ ਸਾਹਮਣੇ ਜਾ ਕੇ ਨਮਸਕਾਰ ਨਹੀਂ ਸੀ ਕੀਤਾ।

ਸਵੇਰੇ ਇਕ ਵਾਰ ਮਿਲਣਾ ਅਤੇ ਰਾਤ ਨੂੰ ਸੌਣ ਵੇਲੇ ਮਿਲਣਾ ਇਸਦੇ ਪਹਿਰੇ ਦਾ ਇਕ ਜ਼ਰੂਰੀ ਫਰਜ਼ ਸੀ। ਇਹ ਯਾਦ ਆਉਂਦਿਆਂ ਹੀ ਉਸਦਾ ਦਿਲ ਧਕ ਧਕ ਕਰਨ ਲੱਗਾ। ਰਾਤੀਂ ਆਖਰੀ ਨਮਸਕਾਰ ਕਰਨ ਵੇਲੇ ਕਿੰਨੀ ਦੇਰ ਬਾਅਦ ਤਕ ਇਸ ਨੂੰ ਉਨ੍ਹਾਂ ਦੀ ਆਵਾਜ਼ ਸੁਣਾਈ ਦਿਤੀ ਸੀ। ਪਰ ਇਸ ਨੇ ਆਪਣਾ ਕੰਮ ਠੀਕ ਤਰੀਕੇ ਨਾਲ ਨਹੀਂ ਸੀ ਕੀਤਾ। ਇਹ ਗੱਲ ਬਸਵ ਨੂੰ ਪਤਾ ਲਗ ਜਾਵੇ ਤਾਂ ਉਹ ਇਨ੍ਹਾਂ ਨੂੰ ਸੌਖਿਆਂ ਨਹੀਂ ਛੱਡੇਗਾ।

ਦੋ ਘੋੜਿਆਂ ਪਿੱਛੋਂ ਦੂਜੇ ਪਹਿਰੇਦਾਰ ਵੀ ਉਠ ਖੜੇ ਹੋਏ। ਉਦੋਂ ਤਕ ਮਹੱਲ ਦੇ ਕੁਝ ਨੌਕਰਾਂ ਨੂੰ ਵੀ ਉਠ ਜਾਣਾ ਚਾਹੀਦਾ ਸੀ। ਪਰ ਅਜ ਕੋਈ ਨਹੀਂ ਉਠਿਆ।

ਕੁੱਕੜ ਦੇ ਬਾਂਗ ਦੇਣ ਵੇਲੇ ਤਕ ਪਿਛਲੇ ਦੋ ਦਿਨਾਂ ਤੋਂ ਬੱਚਾ ਉਠ ਜਾਇਆ ਕਰਦਾ ਸੀ। ਨਾਇਕ ਨੂੰ ਅਜ ਉਸਦੀ ਆਵਾਜ਼ ਵੀ ਸੁਣਾਈ ਨਹੀਂ ਦਿਤੀ। ਨਾਇਕ ਨੂੰ ਇਹ ਸਭ ਵੇਖਕੇ ਡਰ ਲੱਗਣ ਲੱਗਾ ਪਰ ਉਸ ਨੂੰ ਵਿਸ਼ਵਾਸ ਨਹੀਂ ਹੋਇਆ ਕਿ ਕੋਈ ਗਲਤ ਗੱਲ ਹੋ ਗਈ ਹੈ। ਪਰਸੋਂ ਹੀ ਤਾਂ ਇਹ ਪਹਿਲਾ ਲਾਇਆ ਗਿਆ ਹੈ। ਨੰਜਨਗੂੜ ਜਾਣ ਦਾ ਪ੍ਰਬੰਧ ਕਰਨ ਲਈ ਕਲ ਹੀ ਤਾਂ ਕਹਾ ਭੇਜਿਆ ਸੀ। ਉਤੋਂ ਹੁਣ ਤਕ ਦਾ ਰੁਕਿਆ ਹੋਇਆ ਕੈਲੂ ਦਾ ਤਿਉਹਾਰ ਵੀ ਤਾਂ ਕਲ ਹੀ ਮਨਾ ਲਿਆ। ਅਜਿਹੇ ਡਰ ਦਾ ਕਾਰਨ ਕੀ ਹੈ ?

ਖੂਬ ਦਿਨ ਚੜ੍ਹ ਆਇਆ। ਅਜਿਹਾ ਜਾਪਦਾ ਸੀ ਕਿ ਰਾਜਮਹੱਲ ਵਿਚ ਸਾਰੇ ਲੋਕ ਜਾਗ ਪਏ ਹਨ। ਪਰ ਕਿਸੇ ਨੇ ਵੀ ਦੁਆਰ ਨਹੀਂ ਖੋਲੇ।

ਨਾਇਕ ਨੇ ਬਾਹਰ ਦਾ ਦੁਆਰ ਖੜਕਾਇਆ। ਅੰਦਰੋਂ ਇਕ ਦਾਸੀ ਆਈ।

ਨਾਇਕ ਨੇ ਪੁਛਿਆ, "ਅਜ ਕੀ ਗੱਲ ਹੈ ? ਏਨੀ ਦੇਰ ਕਰ ਰਹੀ ਏਂ ? ਏਨੀ ਦੇਰ ਹੋਣ ਤੇ ਵੀ ਦੁਆਰ ਨਹੀਂ ਖੁਲਿਆ।" ਉਸ ਲੜਕੀ ਦੇ ਕੁਝ ਜੁਆਬ ਦੇਣ ਤੋਂ ਪਹਿਲਾਂ ਹੀ ਦਾਸੀਆਂ ਦੀ ਪ੍ਰਧਾਨ ਉਥੇ ਆਈ ਅਤੇ ਬੋਲੀ, "ਰਾਤ ਨੂੰ ਤਿਉਹਾਰ

ਦਾ ਖਾਣਾ ਸੀ ਨਾ । ਨਾਇਕ ਸਾਹਬ, ਮਾਲਕ ਮਾਲਕਨ ਨੂੰ ਖਾਣਾ ਖਾਣ ਅਤੇ ਸਾਰਿਆਂ ਨੂੰ ਖਾਣ ਖਿਲਾਉਣ ਵਿਚ ਹੀ ਰਾਤ ਅੱਧੀ ਤੋਂ ਵੀ ਉਤੇ ਹੋ ਗਈ ਸੀ ।" ਨਾਇਕ ਨੇ ਕਿਹਾ, "ਠੀਕ ਹੈ, ਮਾਲਕ ਅਤੇ ਮਾਲਕਨ ਦੇ ਜਾਗਦਿਆਂ ਹੀ ਦਸਣਾ । ਉਨ੍ਹਾਂ ਨੂੰ ਮਿਲ ਕੇ ਨਮਸਕਾਰ ਕਰਕੇ ਮੈਂ ਆਦਮੀ ਮਡਕੇਰੀ ਭੇਜਣਾ ਹੈ ।" ਦਾਸੀ ਅਤੇ ਜਜਮਾਨ ਅੰਦਰ ਚਲੀਆਂ ਗਈਆਂ । ਇਹ ਬਾਹਰ ਖੜਾ ਰਿਹਾ । ਕਾਫੀ ਦੇਰ ਹੋ ਜਾਣ ਤੇ ਵੀ ਕਿਸੇ ਨੇ ਇਸ ਨੂੰ ਅੰਦਰ ਨਹੀਂ ਬੁਲਾਇਆ । ਉਸ ਨੇ ਹੌਲੇ ਜਿਹੇ, ਦਰਵਾਜ਼ਾ ਧੱਕ ਕੇ ਜ਼ਰਾ ਜ਼ੋਰ ਨਾਲ ਬੋਲਿਆ, "ਅੰਦਰ ਕੌਣ ਹੈ ? ਜ਼ਰਾ ਏਧਰ ਤਾਂ ਆਉਣਾ" । "ਮੋਟ ਅੰਦਰੋਂ ਆਈ । ਨਾਇਕ ਉਸ ਨੂੰ ਬੋਲਿਆ," ਆਦਮੀ ਭੇਜਣ ਦਾ ਸਮਾਂ ਹੋ ਗਿਆ ਹੈ । ਮਾਲਕ ਅਤੇ ਮਾਲਕਨ ਦੇ ਦਰਸ਼ਨ ਹੋ ਜਾਂਦੇ ਤਾਂ ਚੰਗਾ ਸੀ । "ਉਹ," ਉਹ ਅਜੇ ਉਠੇ ਹੀ ਨਹੀਂ ਭਰਾਵਾ । ਦਰਵਾਜ਼ਾ ਬੰਦ ਹੀ ਹੈ ।" ਕਹਿੰਦੀ ਹੋਈ ਵਾਪਸ ਅੰਦਰ ਚਲੀ ਗਈ ।

ਕੀ ਕਰੇ ? ਤੇ ਕੀ ਨਾ ਕਰੇ ? ਇਹ ਸਮਝ ਵਿਚ ਨਾ ਆਉਣ ਤੇ ਨਾਇਕ ਖੜਾ ਸੋਚਦਾ ਰਹਿ ਗਿਆ । ਇਨ੍ਹਾਂ ਦਾ ਲਿਹਾਜ਼ ਕੀਤਾ ਤਾਂ ਬਸਵ ਜੀਣ ਨਹੀਂ ਦੇਵੇਗਾ । ਉਸਦੀ ਗੱਲ ਪੂਰੀ ਕਰਨ ਲਈ ਏਥੇ ਸਖਤੀ ਤੋਂ ਬਿਨਾਂ ਕੰਮ ਨਹੀਂ ਚਲੇਗਾ । ਉਸਨੇ ਚਾਰ ਵਾਰ ਸੋਚਿਆ ਪਰ ਚਾਰੇ ਵਾਰ ਉਹ ਕਿਸੇ ਫੈਸਲੇ ਤੇ ਨਹੀਂ ਪੁਜ ਸਕਿਆ । ਪੰਜਵੀਂ ਵਾਰ ਚਾਹੇ ਜੋ ਹੋਵੇ, ਜੇ ਨੌਕਰ ਨਹੀਂ ਜਗਾਉਂਦੇ ਤਾਂ ਮੈਂ ਹੀ ਜਗਾ ਦਿਆਂਗਾ ਅਤੇ ਨਮਸਕਾਰ ਕਰਨ ਦੇ ਬਹਾਨੇ ਮੁਆਫੀ ਮੰਗ ਲਵਾਂਗਾ । ਮਡਕੇਰੀ ਆਦਮੀ ਭੇਜਣਾ ਹੈ ਨਹੀਂ ਤਾਂ ਗੱਲ ਆਪਣੇ ਸਿਰ ਆ ਜਾਵੇਗੀ । ਇਹ ਫੈਸਲਾ ਕਰਕੇ ਉਹ ਅੰਦਰ ਵੜ ਗਿਆ । ਅੰਦਰ ਜਾ ਕੇ ਬੋਲਿਆ, "ਕੌਣ ਏ ਅੰਦਰ, ਮਾਲਕ ਨੂੰ ਬੇਨਤੀ ਕਰੋ ਕਿ ਮੈਂ ਦਰਸ਼ਨ ਕਰਨਾ ਚਾਹੁੰਦਾ ਹਾਂ ।" ਉਹ ਫੇਰ ਆਈ ਅਤੇ ਬੋਲੀ, "ਰਾਤ ਨੂੰ ਦੇਰ ਹੋ ਗਈ ਸੀ ਨਾ ਭਰਾਵਾ । ਅਜੇ ਉਹ ਉਠੇ ਹੀ ਨਹੀਂ, ਕੀ ਕਰੀਏ ?"

"ਜਾ ਕੇ ਉਠਾ ਦੇਵੀਂ ਭੈਣ । ਹੋਰ ਦੇਰ ਹੋ ਗਈ ਤਾਂ ਉਥੇ ਕੋਈ ਸੁਣਵਾਈ ਨਹੀਂ ਹੋਵੇਗੀ ।"

"ਹਾਏ ਓਏ ਇਹ ਕਿਵੇਂ ਹੋ ਸਕਦਾ ਹੈ ? ਸਾਰੇ ਨੌਕਰਾਂ ਚਾਕਰਾਂ ਨੂੰ ਖੁਆ-ਪਿਆ ਕੇ ਅੱਧੀ ਰਾਤ ਪਿੱਛੋਂ ਸੁੱਤੇ ਮਾਲਕਾਂ ਨੂੰ ਕਿਵੇਂ ਜਗਾਵਾਂ ?"

"ਇਹ ਤਾਂ ਠੀਕ ਹੈ । ਮਾਲਕ ਸੁੱਤੇ ਹੋਏ ਹਨ ਏਨਾ ਹੀ ਵੇਖ ਲੈਣਾ ਮੇਰੇ ਲਈ ਕਾਫੀ ਹੈ, ਜਗਾਉਣ ਦੀ ਲੋੜ ਨਹੀਂ ।"

ਮੋਟ : "ਤੁਹਾਡੀ ਮਰਜ਼ੀ ਨਾਇਕ ਸਾਹਬ । ਤੁਸੀਂ ਇਸ ਘਰ ਦੇ ਨੌਕਰ ਨਹੀਂ ਹੋ । ਤੁਹਾਡੇ ਅੰਨਦਾਤਾ ਹੋਰ ਹਨ । ਤੁਸੀਂ ਜੋ ਠੀਕ ਲਗੇ ਉਹ ਹੀ ਕਰੋ ।"

"ਤਾਂ ਚਲੋ ਭੈਣ" ਕਹਿ ਕੇ ਉਸ ਦੇ ਪਿੱਛੇ ਪਿੱਛੇ ਚਲ ਪਿਆ । ਉਹ ਉਸ ਨੂੰ ਉਪਰ ਵਾਲੀ ਮੰਜ਼ਲ ਵਿਚ ਲੈ ਗਈ । ਨਾਇਕ ਚੇਨਬਸਵੱਯਾ ਦੇ ਦਰਵਾਜ਼ੇ ਤੇ ਖੜਾ ਹੋਇਆ । ਕੋਈ ਅੰਦਰ ਹੈ ਜਾਂ ਨਹੀਂ ਇਹ ਜਾਣਨ ਲਈ ਕੰਨ ਦਰਵਾਜ਼ੇ ਨਾਲ ਲਾਏ । ਉਸ ਨੂੰ ਕੁਝ ਸੁਣਾਈ ਨਹੀਂ ਦਿਤਾ । ਹੌਲੇ ਜਿਹੇ ਦਰਵਾਜ਼ਾ ਖੜਕਾ ਕੇ

ਵੇਖਿਆ ਕਿਸੇ ਦੇ ਬਿਸਤਰੇ ਉਤੇ ਕਰਵਟ ਬਦਲਣ ਦੀ ਕੋਈ ਆਵਾਜ਼ ਸੁਣਾਈ ਨਾ ਦਿਤੀ। ਦਰਵਾਜ਼ਾ ਹੌਲੇ ਜਿਹੇ ਧੱਕਿਆ। ਥੋੜਾ ਜਿਹਾ ਖੋਲ ਕੇ ਅੰਦਰ ਝਾਕਿਆ ਬਿਸਤਰੇ ਉਤੇ ਕੋਈ ਨਹੀਂ ਸੀ। ਉਹ ਬਾਹਰ ਆ ਕੇ ਮੇਟ ਨੂੰ ਬੋਲਿਆ," "ਮਾਲਕ ਤਾਂ ਬਿਸਤਰ ਵਿਚ ਹੀ ਨਹੀਂ ਹਨ।" ਮੇਟ, "ਅੰਦਰ ਹੋਣਗੇ।" ਅਤਿ ਕਰਤਵ ਪਾਲਣ ਕਰਤਾ ਹੋਣ ਤੇ ਵੀ ਨਾਇਕ ਦਾ ਮਨ, ਪਤੀ-ਪਤਨੀ ਕਮਰੇ ਵਿਚ ਹੀ ਹਨ ਜਾਂ ਨਹੀਂ, ਇਹ ਵੇਖਣ ਤੋਂ ਹਿਚਕਚਾ ਗਿਆ। ਇਹ ਥੋੜੀ ਦੇਰ ਹੀ ਖੜਾ ਹੋ ਕੇ ਦੇਵੰਮਾਜੀ ਜੀ ਦੇ ਕਮਰੇ ਨਾਲ ਕੰਨ ਲਾ ਕੇ ਕੁਝ ਸੁਣਨ ਦੀ ਕੋਸ਼ਸ਼ ਕਰਨ ਲਗਾ। ਪਰ ਉਥੇ ਵੀ ਕੁਝ ਸੁਣਾਈ ਨਹੀਂ ਦਿਤਾ। ਉਸ ਨੇ ਫੇਰ ਹੌਲੇ ਜਿਹੇ ਮੇਟ ਤੋਂ ਪੁਛਿਆ, "ਬੱਚਾ ਕਿਥੇ ਸੌਂਦਾ ਹੈ।" ਉਹ ਬੋਲੀ, "ਪਾਲਣਾ ਅਜਕਲ ਮਾਲਕਨ ਦੇ ਕਮਰੇ ਵਿਚ ਹੀ ਰਹਿੰਦਾ ਹੈ।"

ਥੱਲੇ ਸਾਰੇ ਨੌਕਰ-ਚਾਕਰ ਉਠ ਕੇ ਆਪਣੇ ਆਪਣੇ ਕੰਮਾਂ ਵਿਚ ਲਗ ਗਏ। ਨਾਇਕ ਨੇ ਸੋਚਿਆ ਕਿ ਥੋੜੀ ਦੇਰ ਹੋਰ ਠਹਿਰਿਆ ਜਾਵੇ ਅਤੇ ਉਹ ਥੱਲੇ ਉਤਰ ਆਇਆ।

## 110

ਨਾਇਕ ਨੇ ਬਹੁਤ ਮੁਸ਼ਕਲ ਨਾਲ ਕਿਸੇ ਤਰ੍ਹਾਂ ਇਕ ਘੜੀ ਹੋਰ ਇੰਤਜ਼ਾਰ ਕੀਤੀ। ਫੇਰ ਇਹ ਸੋਚ ਕੇ ਕਿ ਹੋਰ ਦੇਰ ਕਰਨਾ ਸੰਭਵ ਨਹੀਂ, ਉਹ ਦੁਬਾਰਾ ਉਤੇ ਗਿਆ। ਚੇਨਬਸਵੱਯਾ ਅਤੇ ਦੇਵੱਮਾ ਜੀ ਦੇ ਕਮਰਿਆਂ ਸਾਹਮਣੇ ਉਹ ਜਿੰਨਾ ਜ਼ੋਰ ਨਾਲ ਚਿੱਲਾ ਸਕਦਾ ਸੀ ਚਿਲਾਇਆ ਅਤੇ ਜ਼ੋਰ ਨਾਲ ਗੱਲ ਕੀਤੀ। ਚੇਨਬਸਵੱਯਾ ਦੇ ਕਮਰੇ ਸਾਹਮਣੇ ਖੜਾ ਹੋ ਕੇ, "ਮਾਲਕ ਮਾਲਕ" ਕਹਿ ਕੇ ਜ਼ੋਰ ਨਾਲ ਦਰਵਾਜ਼ਾ ਖੜਕਾਇਆ ਪਰ ਓਥੋਂ ਕੋਈ ਜੁਆਬ ਨਾ ਮਿਲਿਆ। ਫੇਰ ਕਮਰੇ ਦੇ ਅੰਦਰ ਜਾ ਕੇ ਅੰਦਰੇ ਕਮਰੇ ਦੇ ਦਰਵਾਜ਼ੇ ਉਤੇ ਖੰਘਦਿਆਂ ਹੋਇਆਂ ਦਰਵਾਜ਼ਾ ਖੜਕਾਇਆ ਅਤੇ ਮਾਲਕ ਮਾਲਕ ਕਹਿ ਕੇ ਆਵਾਜ਼ਾਂ ਮਾਰੀਆਂ। ਉਥੋਂ ਵੀ ਕੋਈ ਜੁਆਬ ਨਾ ਮਿਲਿਆ। ਉਸ ਨੇ ਦਰਵਾਜ਼ਾ ਧੱਕਿਆ। ਉਹ ਥੋੜ੍ਹਾ ਜਿਹਾ ਖੁਲ੍ਹ ਗਿਆ। ਅੰਦਰ ਝਾਕ ਕੇ ਵੇਖਿਆ ਉਥੇ ਵੀ ਕੋਈ ਨਹੀਂ ਸੀ। ਪਾਲਣਾ ਇਕ ਪਾਸੇ ਰਖਿਆ ਹੋਇਆ ਸੀ। ਪਰ ਉਸ ਵਿਚ ਬੱਚਾ ਨਹੀਂ ਸੀ। ਆਖਰੀ ਉਮੀਦ ਨਾਲ ਉਹ ਤੀਜੇ ਕਮਰੇ ਵਿਚ ਵੜਿਆ। ਉਥੇ ਦੇਵੱਮਾ ਜੀ ਦੀਆਂ ਸਾੜੀਆਂ, ਦੁਸ਼ਾਲੇ ਅਤੇ ਅੰਗੀਆਂ ਆਦਿ ਪਈਆਂ ਸਨ। ਜ਼ਮੀਨ ਉਤੇ ਪੇਟੀਆਂ ਪਈਆਂ ਸਨ। ਪਰ ਆਦਮੀ ਦਾ ਨਾਂ ਨਿਸ਼ਾਨ ਵੀ ਨਹੀਂ ਸੀ।

ਉਸ ਦੇ ਪਹਿਰੇ ਵਿਚ ਉਸ ਦੀ ਲਾਪਰਵਾਹੀ ਕਾਰਨ ਰਾਜਾ ਦਾ ਦਾਮਾਦ ਅਤੇ ਭੈਣ ਆਪਣੇ ਬੱਚੇ ਨੂੰ ਚੁਕ ਕੇ ਭਜ ਗਏ ਹਨ। ਇਹ ਗੱਲ ਨਾਇਕ ਦੇ ਦਿਮਾਗ਼ ਵਿਚ ਤੁਰੰਤ ਖੜਕ ਗਈ। ਉਸ ਦਾ ਡਰ ਨਾਲ ਪਸੀਨਾ ਛੁਟਣ ਲੱਗਾ, ਉਹ ਉਥੇ ਹੀ ਡਿਗਣ ਨੂੰ ਹੋਇਆ। ਡਰ ਨਾਲ ਥਰ ਥਰ ਕੰਬਦਿਆਂ ਉਸ ਨੇ ਤਿੰਨੇ ਕਮਰੇ ਪਾਰ

ਕਰਕੇ ਬਾਹਰ ਆ ਕੇ ਮੇਟ ਤੋਂ ਪੁਛਿਆ, "ਕਿਉਂ ਭੈਣ ਤੁਸੀਂ ਕਿਹੋ ਜਿਹਾ ਧੋਖਾ ਦਿਤਾ ਹੈ। ਮਾਲਕ ਅਤੇ ਮਾਲਕਨ ਬੱਚੇ ਨੂੰ ਲੈ ਕੇ ਭੱਜ ਗਏ ਹਨ।"

"ਓਹ, ਭਰਾਵਾ ਇਹ ਕੀ ਕਹਿ ਰਹੇ ਹੋ ?" ਕਹਿੰਦੀ ਹੋਈ ਉਸ ਦੀ ਗੱਲ ਸੱਚ ਹੈ, ਜਿਵੇਂ ਇਹ ਜਾਣਨ ਲਈ ਉਹ ਕਮਰਿਆਂ ਵਿਚ ਗਈ।

## 111

ਚੇਨਬਸਵੱਯਾ ਅਤੇ ਦੇਵੱਮਾ ਜੀ ਦੇ ਬੱਚੇ ਨਾਲ ਘਰ ਛਡ ਕੇ ਚਲੇ ਜਾਣ ਦੀ ਗੱਲ ਰਾਜ ਮਹੱਲ ਦੇ ਸੇਵਕਾਂ ਵਿਚੋਂ ਬਹੁਤਿਆਂ ਨੂੰ ਪਤਾ ਨਹੀਂ ਸੀ। ਇਹ ਗੱਲ ਸਿਰਫ਼ ਮੁਖ ਦਾਸੀ ਅਤੇ ਉਸ ਦੀਆਂ ਸਾਥਣਾਂ ਨੂੰ ਹੀ ਪਤਾ ਸੀ। ਪਰ ਉਨ੍ਹਾਂ ਨੇ ਅਜਿਹਾ ਵਿਖਾਵਾ ਕੀਤਾ ਜਿਵੇਂ ਉਨ੍ਹਾਂ ਨੂੰ ਪਤਾ ਹੀ ਨਹੀਂ। ਇਸੇ ਕਾਰਨ ਉਸ ਨੇ ਏਨਾ ਨਾਟਕ ਕੀਤਾ ਸੀ। ਪਹਿਰੇ ਦੇ ਨਾਇਕ ਨੇ ਸਾਰੇ ਨੌਕਰਾਂ ਅਤੇ ਦਾਸੀਆਂ ਨੂੰ ਬੁਲਾ ਕੇ ਜਾਂਚ ਪੜਤਾਲ ਕੀਤੀ। ਉਸ ਨੂੰ ਪਤਾ ਸੀ ਕਿ ਜਦੋਂ ਤੀਕ ਇਹ ਗੱਲ ਕਿਸੇ ਦੇ ਸਿਰ ਨਹੀਂ ਲਾਈ ਜਾਂਦੀ ਉਸ ਵੇਲੇ ਤਕ ਉਹ ਬਸਵ ਦੇ ਗੁੱਸੇ ਦੀ ਬਲੀ ਚੜ੍ਹਨ ਤੋਂ ਬਚ ਨਹੀਂ ਸਕੇਗਾ। ਮਾਲਕ ਮਾਲਕਨ ਨਾਲ ਘਰ ਦੇ ਕੁਝ ਨੌਕਰ ਜ਼ਰੂਰ ਗਏ ਹੋਣਗੇ। ਇਹ ਜਾਣਨ ਲਈ ਉਸ ਨੂੰ ਹੋਰ ਵੀ ਜ਼ਿਆਦਾ ਪੜਤਾਲ ਕਰਨੀ ਪਈ।

ਇਹ ਸਭ ਕਰ ਲੈਣ ਪਿਛੋਂ ਮਡਕੇਰੀ ਜਾ ਕੇ ਮੰਤਰੀ ਬਸਵੱਯਾ ਤਕ ਖਬਰ ਪੁਚਾਣ ਲਈ ਤੈਨਾਤ ਪਹਿਰੇਦਾਰ ਨੂੰ ਭੇਜਣਾ ਸੀ। ਤੈਨਾਤ ਪਹਿਰੇਦਾਰ ਬੋਲਿਆ, "ਮੈਂ ਇਕੱਲਾ ਇਹ ਖਬਰ ਕਿਵੇਂ ਦੇ ਸਕਾਂਗਾ, ਕਿਰਪਾ ਕਰਕੇ ਤੁਸੀਂ ਵੀ ਚੱਲੋ ਤਾਂ ਹੀ ਉਨ੍ਹਾਂ ਦੇ ਸਾਰੇ ਸੁਆਲਾਂ ਦਾ ਠੀਕ ਜੁਵਾਬ ਦਿਤਾ ਜਾ ਸਕੇਗਾ।"

ਉਸ ਦੀ ਗੱਲ ਵਿਚ ਇਕ ਹੋਰ ਹੀ ਭੇਦ ਸੀ। ਜਿਸ ਨੂੰ ਸਭ ਸਮਝਦੇ ਸਨ। ਨਾਇਕ ਵੀ ਉਸ ਨੂੰ ਸਮਝਦਾ ਸੀ। ਖਬਰ ਸੁਣਦਿਆਂ ਹੀ ਰਾਜਾ ਅਤੇ ਮੰਤਰੀ ਦੋਨਾਂ ਨੂੰ ਬਹੁਤ ਗੁੱਸਾ ਆਏਗਾ। ਉਹ ਗੁੱਸਾ ਉਸ ਵੇਲੇ ਖ਼ਬਰ ਦੇਣ ਵਾਲੇ ਤੇ ਹੀ ਉਤਰੇਗਾ। ਇਕੱਲਾ ਨੌਕਰ ਹੀ ਕਿਉਂ ਉਸ ਦਾ ਸ਼ਿਕਾਰ ਬਣੇ ? ਨਾਇਕ ਲਈ ਹੀ ਇਹ ਖ਼ਬਰ ਪੁਚਾਣਾ ਉਚਿਤ ਸੀ।

ਨਾਇਕ : "ਠੀਕ ਹੈ, ਚਲੋ" ਕਹਿੰਦਿਆਂ ਬਾਕੀ ਆਦਮੀਆਂ ਨੂੰ ਇਹ ਆਦੇਸ਼ ਦੇ ਕੇ ਕਿ, ਇਸ ਰਾਜਮਹੱਲ ਦਾ ਕੋਈ ਵੀ ਨੌਕਰ ਭਜ ਨਾ ਸਕੇ, ਇਸ ਗੱਲ ਦਾ ਧਿਆਨ ਰਖਣਾ, ਤੈਨਾਤ ਪਹਿਰੇਦਾਰ ਨਾਲ ਖ਼ੁਦ ਮਡਕੇਰੀ ਲਈ ਚਲ ਪਿਆ।

## 112

ਮਡਕੇਰੀ ਦੇ ਰਾਜ ਮਹੱਲ ਵਿਚ ਉਸੇ ਸਵੇਰ ਰਾਜਾ ਹਮੇਸ਼ਾਂ ਨਾਲੋਂ ਥੋੜ੍ਹਾ ਦੇਰ

ਨਾਲ ਉਠਿਆ। ਚੇਨਬਸਵ ਵਲੋਂ ਨੰਜਨਗੂਡ ਜਾਣ ਦੀ ਆਗਿਆ ਮੰਗਣ ਦਾ ਪਤਾ ਬਸਵ ਨੂੰ ਪਿਛਲੀ ਸ਼ਾਮ ਲੱਗਾ ਸੀ। ਰਾਜਾ ਉਸ ਚਿੱਠੀ ਨੂੰ ਸੁਣ ਕੇ ਕੁਝ ਵੀ ਆਗਿਆ ਦੇਣ ਦੀ ਹਾਲਤ ਵਿਚ ਨਹੀਂ ਸੀ। ਹੁਣ ਰਾਜਾ ਦੇ ਸਵੇਰੇ ਉਠ ਕੇ ਹਰ ਰੋਜ਼ ਦੇ ਕੰਮਾਂ ਤੋਂ ਵੇਹਲਾ ਹੋ ਕੇ ਬੈਠਕ ਵਿਚ ਪੁਜਣ ਤੇ ਬਸਵ ਨੇ ਨਮਸਕਾਰ ਕੀਤਾ। ਉਸ ਨੇ ਰਾਜਾ ਕੋਲ ਚੇਨਬਸਵ ਦੀ ਚਿੱਠੀ ਬਾਰੇ ਬੇਨਤੀ ਕੀਤੀ।

ਰਾਜਾ ਨੇ ਪੁਛਿਆ, "ਕਿਉਂ ਓਏ ਪਹਿਰੇਦਾਰ ਏਨੀ ਜਲਦੀ ਆ ਗਿਆ ਹੈ ?"

"ਨਹੀਂ ਮਾਲਕ, ਚਿੱਠੀ ਕਲ੍ਹ ਸ਼ਾਮੀ ਆਈ ਸੀ।"

"ਉਸ ਨੂੰ ਆਉਣ ਦੇ, ਜਦੋਂ ਦੂਜਾ ਆਦਮੀ ਜਾਵੇਗਾ ਤਾਂ ਦਸਾਂਗੇ।"

ਬਸਵ ਆਪਣੇ ਦੂਜੇ ਕੰਮਾਂ ਲਈ ਚਲਾ ਗਿਆ। ਅੱਪਗੋਲੰ ਤੋਂ ਆਦਮੀ ਆਉਣ ਦਾ ਸਮਾਂ ਲੰਘ ਚਲਿਆ ਸੀ। ਇਕ ਘੜੀ ਲੰਘੀ, ਦੋ ਘੜੀਆਂ ਬੀਤੀਆਂ ਪਰ ਆਉਣ ਵਾਲੇ ਦਾ ਨਾਮ ਨਿਸ਼ਾਨ ਨਹੀਂ ਸੀ। ਅਜਿਹਾ ਕਿਉਂ ਹੋਇਆ ? ਉਸ ਨੂੰ ਚਿੰਤਾ ਹੋਣ ਲੱਗੀ। ਇਕ ਸੇਵਕ ਨੂੰ ਬੁਲਾ ਕੇ ਆਗਿਆ ਦਿਤੀ, "ਅੱਪਗੋਲ ਤੋਂ ਪਹਿਰੇ ਵਾਲਾ ਨਹੀਂ ਆਇਆ, ਕੀ ਗੱਲ ਹੈ ? ਇਕ ਘੋੜਸਵਾਰ ਨੂੰ ਬੁਲਾਓ ਜਾ ਕੇ ਪਤਾ ਕਰ ਕੇ ਆਏ।" ਫੇਰ ਵੀਰਰਾਜ ਕੋਲ ਆ ਕੇ ਉਸ ਨੂੰ ਇਹ ਗੱਲ ਵੀ ਬੇਨਤੀ ਕਰ ਦਿੱਤੀ।"

"ਇਹ ਤੇਰਾ ਪ੍ਰਬੰਧ ਕਿਹੋ ਜਿਹਾ ਹੈ ? ਹੁਣੇ ਹੁਣੇ ਆ ਕੇ ਦਸਿਆ ਸੀ ਕਿ ਉਹ ਨੰਜਨਗੂਡ ਜਾਣਾ ਚਾਹੁੰਦੇ ਹਨ। ਹੁਣ ਦਸ ਰਹੇ ਹੋ ਉਥੋਂ ਕੋਈ ਖ਼ਬਰ ਨਹੀਂ ਆਈ। ਸਾਡੇ ਵਲੋਂ ਹਾਂ ਕਰਨ ਤੋਂ ਪਹਿਲਾਂ ਹੀ ਚਲ ਪਿਆ ਸੀ ?"

"ਅਜਿਹਾ ਹੋ ਸਕਦਾ ਹੈ ਮਾਲਕ ? ਅਜਿਹਾ ਸਿਰ ਲਹਿ ਜਾਣ ਵਾਲਾ ਕੰਮ ਕਰ ਸਕਦੇ ਹਨ ? ਪਹਿਰੇ ਵਾਲਾ ਆਦਮੀ ਆ ਜਾਣ ਦਿਓ ਫੇਰ ਬੇਨਤੀ ਕਰਾਂਗਾ।"

ਰਾਜਾ ਕੁਝ ਨਾ ਬੋਲਿਆ। ਬਸਵ ਨੇ ਬਾਹਰ ਆ ਕੇ ਆਏ ਖੜੇ ਘੋੜਸੁਆਰ ਨੂੰ ਆਗਿਆ ਦਿੱਤੀ ਕਿ ਅੱਪਗੋਲ ਤੋਂ ਪਹਿਰੇ ਵਾਲਾ ਅਜੇ ਤੀਕ ਨਹੀਂ ਆਇਆ, ਕੀ ਗੱਲ ਹੈ ਜਾ ਕੇ ਵੇਖ ਕੇ ਆਓ। ਰਸਤੇ ਵਿਚ ਨਾ ਮਿਲੇ ਤਾਂ ਰਾਜਮਹੱਲ ਵਿਚ ਜਾ ਕੇ ਪਹਿਰੇ ਦੇ ਨਾਇਕ ਨੂੰ ਬੁਲਾ ਕੇ ਲੈ ਆਓ।

ਘੋੜਸੁਆਰ ਨੂੰ, ਮਡਕੇਰੀ ਦੀ ਸਰਹੱਦ ਲੰਘਦਿਆਂ ਹੀ ਕੁਝ ਦੂਰੀ ਉਤੇ ਅੱਪਗੋਲ ਦੇ ਪਹਿਰੇ ਦਾ ਨਾਇਕ ਅਤੇ ਉਸ ਦਾ ਮਤਾਹਿਤ ਪਹਿਰੇਦਾਰ ਸਾਹਮਣੇ ਆਉਂਦੇ ਵਿਖਾਈ ਦਿਤੇ। ਉਸ ਨੇ ਆਪਣੇ ਆਉਣ ਦੀ ਗੱਲ ਉਨ੍ਹਾਂ ਨੂੰ ਦੱਸੀ।

ਨਾਇਕ ਦੀ ਅੱਧੀ ਜਾਨ ਉਥੇ ਹੀ ਨਿਕਲ ਗਈ। ਉਹ ਅਤੇ ਉਸ ਦਾ ਸਾਥੀ ਪਹਿਰੇਦਾਰ ਸਾਹਮਣੇ ਆਉਂਦੇ ਘੋੜਸੁਆਰ ਨਾਲ ਘੋੜੇ ਤੇਜ਼ ਭਜਾ ਕੇ ਮਹੱਲ ਪੁਜੇ।

ਬਸਵ ਦਰਵਾਜ਼ੇ ਉਤੇ ਇੰਤਜ਼ਾਰ ਕਰ ਰਿਹਾ ਸੀ। ਨਾਇਕ ਦੌੜ ਕੇ ਉਸ ਦੇ ਪੈਰਾਂ ਵਿਚ ਡਿਗ ਪਿਆ ਅਤੇ ਬੋਲਿਆ, "ਕੰਮ ਵਿਗੜ ਗਿਆ ਮਾਲਕ, ਮੇਰੀ ਰਖਿਆ ਕਰੋ ?"

ਬਸਵ : "ਕਿਉਂ ਓਏ ਕੀ ਹੋਇਆ ?"

160

ਰਾਜਮਹੱਲ ਦੇ ਸਾਹਮਣੇ ਲੜਾਈ ਹੋਰ ਤੇਜ਼ ਹੋ ਗਈ। ਬਾਹਰ ਵਾਲੇ ਆਦਮੀ ਚਾਰ ਦੀਵਾਰੀ ਦੇ ਨੇੜੇ ਪੁਜ ਗਏ। ਬਸਵ ਵੇਹੜੇ ਵਿਚੋਂ ਆਪਣੇ ਆਦਮੀਆਂ ਨੂੰ ਹੌਸਲਾ ਦੇਂਦਾ ਹੋਇਆ ਦੌੜ ਕੇ ਅੰਦਰ ਵਲ ਗਿਆ ਅਤੇ ਰਾਜਾ ਕੋਲ ਬੇਨਤੀ ਕੀਤੀ, "ਹੁਣ ਮਹਾਰਾਜ ਦਾ ਏਥੇ ਰਹਿਣਾ ਠੀਕ ਨਹੀਂ। ਸੁਰੰਗ ਵਿਚੋਂ ਬਾਹਰ ਨਿਕਲ ਜਾਓ।"

ਰਾਜਾ ਨੇ ਪੁਛਿਆ, "ਤੂੰ ਕੀ ਕਰੇਂਗਾ ?"

"ਮੈਂ ਵੀ ਆ ਜਾਵਾਂਗਾ, ਤੁਸੀਂ ਚਲੋ। ਬਾਹਰ ਨਿਕਲਦਿਆਂ ਹੀ ਅੱਗੇ ਚਲੇ ਜਾਣਾ। ਮੈਂ ਪਿੱਛੇ ਆਵਾਂਗਾ ਮੇਰਾ ਇੰਤਜ਼ਾਰ ਨਾ ਕਰਨਾ।"

ਰਾਜਾ ਨੂੰ ਸੁਰੰਗ ਵਿਚ ਲਾਹ ਕੇ ਅਤੇ ਪਿੱਛੇ ਇਕ ਆਦਮੀ ਨੂੰ ਭੇਜ ਕੇ ਬਸਵ ਫੇਰ ਵਿਹੜੇ ਵਿਚ ਆ ਕੇ ਖੜਾ ਹੋ ਗਿਆ।

ਸੁਰੰਗ ਵਿਚੋਂ ਬਾਹਰ ਨਿਕਲਦਿਆਂ ਹੀ ਰਾਜਾ ਨੂੰ ਆਪਣੀ ਇੰਤਜ਼ਾਰ ਵਿਚ ਖੜੇ ਮੁਦੱਪਾ ਅਤੇ ਮਾਦੱਪਾ ਦਿਖਾਈ ਦਿਤੇ। ਮੁਦੱਪਾ ਨੇ ਅੱਗੇ ਵਧ ਕੇ ਆਪਣੇ ਨਾਲ ਲਿਆਂਦੇ ਘੋੜੇ ਨੂੰ ਅੱਗੇ ਲੈ ਆਉਣ ਦਾ ਇਸ਼ਾਰਾ ਕੀਤਾ ਅਤੇ ਘੋੜਾ ਕੋਲ ਆਉਂਦਿਆਂ ਹੀ ਉਸ ਉਤੇ ਚੜ੍ਹਨ ਵਿਚ ਰਾਜਾ ਦੀ ਸਹਾਇਤਾ ਕੀਤੀ। ਫੇਰ ਆਪ ਘੋੜੇ ਉਤੇ ਚੜ੍ਹ ਕੇ ਕੋਲ ਖੜ੍ਹਾ ਹੋ ਕੇ ਬੋਲਿਆ, "ਚਲੋ"। ਉਸ ਨੇ ਆਪਣੇ ਆਦਮੀਆਂ ਨੂੰ ਜ਼ੋਰ ਨਾਲ ਆਵਾਜ਼ ਦਿਤੀ। ਉਨ੍ਹਾਂ ਵਿਚੋਂ ਇਕ ਨੇ ਇਕ ਤਰ੍ਹਾਂ ਦੀ ਆਵਾਜ਼ ਦਿਤੀ। ਉਹ ਸੰਕੇਤ ਦੀ ਆਵਾਜ਼ ਸੀ। ਇਕ-ਦੋ ਮਿੰਟ ਵਿਚ ਹੀ ਜਿਹੜੇ ਪਾਸਿਓਂ ਇਹ ਲੋਕ ਆਏ ਸਨ ਉਧਰੋਂ ਹੀ ਹੋਰ ਦਸ ਘੋੜ ਸੁਆਰ ਆ ਗਏ। ਉਨ੍ਹਾਂ ਦੀ ਅਗਵਾਈ ਇਕ ਅੰਗਰੇਜ਼ ਕਰ ਰਿਹਾ ਸੀ। ਉਹ ਘੋੜੇ ਨੂੰ ਭਜਾਉਂਦਾ ਹੋਇਆ ਆਇਆ ਅਤੇ ਮੁਦੱਪਾ ਤੋਂ ਹਿੰਦੁਸਤਾਨੀ ਵਿਚ ਪੁਛਿਆ, "ਆਪ ਮਹਾਰਾਜ ਹੀ ਹੋ ਨਾ ?" ਮੁਦੱਪਾ ਨੇ 'ਹਾਂ' ਕਿਹਾ। ਅਗਰੇਜ਼ ਨੇ ਵੀਰਰਾਜ ਨੂੰ ਸਲਾਮ ਕਰਕੇ ਹਿੰਦੁਸਤਾਨੀ ਵਿਚ ਕਿਹਾ, "ਤੁਸੀਂ ਸਾਡੇ ਬੰਦੀ ਹੋ ਗਏ। ਅਸੀਂ ਤੁਹਾਨੂੰ ਮਰਯਾਦਾ ਪੂਰਵਕ ਲੈ ਜਾਵਾਂਗੇ। ਕਿਰਪਾ ਕਰਕੇ ਕੋਈ ਰੁਕਾਵਟ ਨਾ ਪਾ ਕੇ ਸਾਡੇ ਨਾਲ ਚੱਲੋ। ਅਸੀਂ ਤੁਹਾਡੇ ਬੜੇ ਅਹਿਸਾਨਮੰਦ ਹੋਵਾਂਗੇ।"

ਵੀਰਰਾਜ ਨੂੰ ਕੁਝ ਵੀ ਸਮਝ ਵਿਚ ਨਾ ਆਇਆ। "ਕੀ ਇਹ ਬਸਵ ਦੀ ਯੋਜਨਾ ਹੈ ?" ਇਹ ਸ਼ਬਦ ਉਸ ਦੇ ਮੂੰਹ ਵਿਚੋਂ ਬਿਨਾਂ ਕਿਸੇ ਸੰਬੋਧਨ ਤੋਂ ਨਿਕਲੇ ਅਤੇ ਅਣਜਾਣੇ ਵਿਚ ਹੀ ਉਸਦਾ ਹੱਥ ਉਸ ਦੀ ਕਮਰ ਤੇ ਲਟਕਦੇ ਪਸਤੌਲ ਤੇ ਪੁਜਾ।

ਮਾਦੱਪਾ ਨੇ ਰਾਜਾ ਦੀ ਇਸ ਗੱਲ ਦਾ ਜੁਆਬ ਦਿਤਾ, "ਹੋ ਸਕਦਾ ਹੈ ਮਾਲਕ।" ਉਸੇ ਵੇਲੇ ਅੰਗਰੇਜ਼ ਆਗੂ ਬੋਲਿਆ, "ਮਹਾਰਾਜ ਪਸਤੌਲ ਤਕ ਨਾ ਜਾਓ। ਨਹੀਂ ਤਾਂ ਮੈਨੂੰ ਉਹ ਤੁਹਾਡੇ ਕੋਲੋਂ ਲੈ ਲੈਣਾ ਪਵੇਗਾ। ਤੁਹਾਡਾ ਅਪਮਾਨ ਕਰਨ ਦੀ ਮੇਰੀ ਇੱਛਾ ਨਹੀਂ ਹੈ।"

ਰਾਜਾ ਨੇ ਪਸਤੌਲ ਤੋਂ ਹੱਥ ਹਟਾ ਲਿਆ। ਇਕ ਪਲ ਅੰਦਰ ਬਸਵ ਬਾਰੇ ਸੈਂਕੜੇ

ਵਿਚਾਰ ਉਸਦੇ ਦਿਮਾਗ ਵਿਚ ਬਿਜਲੀ ਨਾਲੋਂ ਵੀ ਵਧ ਤੇਜੀ ਨਾਲ ਲਰਚ ਗਏ। ਇਸ ਬਸਵ, ਭਗਵਤੀ, ਦੋਡੱਬਾ, ਇਨ੍ਹਾਂ ਵਿਚ ਕੋਈ ਭੇਦ ਹੈ। ਮੇਰੇ ਅਣਜਾਣਪੁਣੇ ਵਿਚ ਕੋਈ ਚੱਕਰ ਚਲਿਆ ਹੈ। ਕਿਸੇ ਮਤਲਬ ਨਾਲ ਬਸਵ ਨੇ ਮੈਨੂੰ ਅੰਗਰੇਜ਼ਾਂ ਦੇ ਹੱਥ ਫੜਾ ਦਿਤਾ ਹੈ। ਉਹ ਇਸ ਫੈਸਲੇ ਤੇ ਪੁਜਾ।

ਅੰਗਰੇਜ਼ ਆਗੂ ਨੇ ਰਾਜਾ ਨੂੰ ਘੇਰਨ ਵਾਲੀ ਟੁਕੜੀ ਦੀ ਅਗਵਾਈ ਆਪਣੇ ਹੱਥ ਵਿਚ ਲੈ ਲਈ। ਮਹਾਰਾਜ ਕਿਰਪਾ ਕਰਕੇ ਮੇਰੇ ਨਾਲ ਚੱਲੋ ਕਹਿ ਕੇ ਮਾਦੱਪਾ ਨੂੰ ਆਗਿਆ ਦਿਤੀ ਕਿ ਸਾਡੇ ਆਦਮੀ ਤਿੰਨ ਪਾਸਿਆਂ ਤੋਂ ਘੇਰ ਕੇ ਚੱਲਣ। ਇਸ ਢੰਗ ਨਾਲ ਪਹਾੜੀ ਦਾ ਚੱਕਰ ਕਟ ਕੇ ਉਹ ਮਹੱਲ ਦੇ ਸਾਹਮਣੇ ਆ ਗਏ।

## 161

ਮਹੱਲ ਦੇ ਵਿਹੜੇ ਵਿਚ ਖੜਾ ਹੋ ਕੇ ਬਸਵ ਆਪਣੇ ਆਦਮੀਆਂ ਨੂੰ ਉਤਸਾਹਿਤ ਕਰਦਾ ਹੋਇਆ ਲੜਾਈ ਕਰ ਰਿਹਾ ਸੀ। ਉਸ ਨੂੰ ਰਾਜਾ ਅਤੇ ਘੇਰ ਕੇ ਲੈ ਆ ਰਹੇ ਵੀਹ ਘੋੜ ਸੁਆਰ ਵਿਖਾਈ ਦਿਤੇ। "ਇਹ ਮੇਰੀਆਂ ਅੱਖਾਂ ਕੀ ਵੇਖ ਰਹੀਆਂ ਹਨ?" ਉਸਦਾ ਦਿਮਾਗ ਚੱਕਰ ਖਾ ਗਿਆ। ਉਸ ਨੇ ਸੋਚਿਆ ਉਹ ਰਾਜਾ ਨਹੀਂ ਹੋ ਸਕਦਾ। ਦੂਜੇ ਹੀ ਪਲ ਉਸ ਨੇ ਇਹ ਸੋਚ ਕੇ ਕਿ ਇਹ ਲੋਕ ਸੁਰੰਗ ਵਾਲੇ ਰਸਤੇ ਤੋਂ ਆ ਰਹੇ ਹਨ ਦਲ ਦੇ ਵਿਚਕਾਰ ਵਾਲੇ ਆਦਮੀ ਨੂੰ ਧਿਆਨ ਨਾਲ ਵੇਖਣ ਤੇ ਬਸਵ ਨੂੰ ਕੋਈ ਸ਼ੱਕ ਨਾ ਰਿਹਾ। ਕਿਤੋਂ ਕੋਈ ਸਹਾਇਤਾ ਮਿਲ ਜਾਣ ਤੇ ਕਿਤੇ ਰਾਜਾ ਪਿਛਲੇ ਪਾਸਿਓਂ ਲੜਨ ਤਾਂ ਨਹੀਂ ਚਲੇ ਆ ਰਹੇ। ਪਲ ਭਰ ਲਈ ਬਸਵ ਦੇ ਦਿਮਾਗ ਵਿਚ ਇਹ ਖਿਆਲ ਆਇਆ। ਪਲ ਬੀਤਣ ਤੋਂ ਪਹਿਲਾਂ ਹੀ ਇਹ ਵਿਚਾਰ ਧੂੰਏਂ ਵਾਂਗ ਉਡ ਗਿਆ। ਰਾਜਾ ਦੇ ਨਾਲ ਅੰਗਰੇਜ਼ ਅਧਿਕਾਰੀ ਹਨ। ਬਸਵ ਦਾ ਕਾਲਜਾ ਫਟ ਗਿਆ। ਇਸ ਅੰਗਰੇਜ਼ ਨੇ ਸੁਰੰਗ ਦੇ ਦੁਆਰ ਤੇ ਦਾਅ ਲਾ ਕੇ ਰਾਜਾ ਨੂੰ ਫੜ ਲਿਆ ਹੋਵੇਗਾ। ਸਾਡੀ ਤਰਕੀਬ ਵਿਅਰਥ ਰਹੀ। ਰਾਜਾ ਕੈਦ ਹੋ ਗਿਆ। ਹੁਣ ਕੀ ਹੋਵੇਗਾ? ਇਹ ਸੋਚ ਕੇ ਬਸਵ ਨੇ ਫ਼ੈਸਲਾ ਕਰ ਲਿਆ ਵੇਹੜੇ ਵਿਚੋਂ ਹੇਠਾਂ ਉਤਰ ਕੇ ਫਾਟਕ ਖੁਲਵਾ ਕੇ ਦੌੜ ਕੇ ਬਾਹਰ ਆਇਆ ਧੜ-ਧੜਾਂਦਾ ਥੱਲੇ ਉਤਰਿਆ। "ਹਾਏ ਓਏ, ਮਾਲਕ, ਇਨ੍ਹਾਂ ਦੇ ਹੱਥ ਆ ਗਏ?" ਚੀਖਦਾ ਹੋਇਆ ਹੱਥ ਚੁਕ ਕੇ ਰਾਜਾ ਦੇ ਸਾਹਮਣੇ ਆ ਗਿਆ।

ਲੰਗੜਾਂਦੀ ਹੋਈ ਦੌੜ ਕੇ ਆਉਂਦੀ ਮੂਰਤੀ ਨੂੰ ਵੇਖ ਕੇ ਅੰਗਰੇਜ਼ ਦਲਪਤੀ ਨੇ ਇਸ਼ਾਰੇ ਨਾਲ ਆਪਣੇ ਆਦਮੀਆਂ ਨੂੰ ਰੋਕਿਆ। ਰਾਜਾ ਦਾ ਘੋੜਾ ਅਤੇ ਆਪਣਾ ਘੋੜਾ ਰੋਕ ਕੇ ਜਿਥੇ ਸੀ ਉਥੇ ਹੀ ਖੜ੍ਹਾ ਰਿਹਾ।

'ਹੱਥ ਆ ਗਏ' ਚੀਖਦੇ ਆਉਂਦੇ ਬਸਵ ਨੂੰ ਵੇਖਕੇ ਰਾਜਾ ਦਾ ਗੁੱਸਾ ਉਬਲ ਪਿਆ। ਉਸ ਨੂੰ ਬਸਵ ਦੀ ਪੁਕਾਰ ਸੁਣਾਈ ਦਿਤੀ, ਪਰ ਗੱਲ ਸਮਝ ਵਿਚ ਨਾ ਆਈ। ਉਸ ਦੇ ਮਨ ਵਿਚ ਹੁਣ ਤਕ ਇਹ ਨਿਸ਼ਚਾ ਜੜ੍ਹ ਫੜ ਗਿਆ ਸੀ ਕਿ ਇਸੇ ਨੇ ਫੜਾ

ਦਿਤਾ ਹੋਵੇਗਾ । ਇਹ ਸੁਰੰਗ ਦੀ ਗੱਲ, ਮੇਰੀ ਲੁਕ ਕੇ ਜਾਣ ਦੀ ਗੱਲ, ਇਸ ਤੋਂ ਬਿਨਾਂ ਹੋਰ ਕਿਸੇ ਨੂੰ ਵੀ ਪਤਾ ਨਹੀਂ ਸੀ । ਮਹੱਲ ਦੇ ਸਾਹਮਣੇ ਲੜਾਈ ਦਾ ਵਖਾਵਾ ਕਰਕੇ ਇਕ ਟੁਕੜੀ ਨੂੰ ਸੁਰੰਗ ਤੇ ਭੇਜ ਕੇ ਘੇਰਾ ਪਾਉਣ ਲਈ ਇਸੇ ਨੇ ਹੀ ਤਰਕੀਬ ਬਣਾਈ ਹੋਵੇਗੀ । ਇਸ ਨਿਸ਼ਚੇ ਕਾਰਨ ਰਾਜਾ ਦੇ ਮਨ ਵਿਚ ਗੁੱਸਾ ਦੁਧ ਦੇ ਤੂਫਾਨ ਵਾਂਗ ਉਬਲਕੇ ਬਾਹਰ ਆ ਗਿਆ । "ਆਪਣੇ ਆਪ ਫੜਵਾ ਕੇ ਹੱਥ ਆ ਗਏ ਕਹਿੰਦਾ ਹੈ ਹਰਾਮਜ਼ਾਦਾ ।" ਚੀਖਕੇ ਕਹਿੰਦੇ ਹੋਏ ਉਸ ਨੇ ਆਪਣੀ ਕਮਰ ਤੋਂ ਪਸਤੌਲ ਕਢੀ ਅਤੇ ਸਾਹਮਣੇ ਤੋਂ ਸਿੱਧੇ ਆਉਂਦੇ ਹੋਏ ਬਸਵ ਦੀ ਛਾਤੀ ਦਾ ਨਿਸ਼ਾਨਾ ਬੰਨ ਕੇ ਗੋਲੀ ਚਲਾ ਦਿਤੀ ।

ਅੰਗਰੇਜ਼ ਅਧਿਕਾਰੀ ਨੇ ਉਸ ਦੇ ਹੱਥ ਨੂੰ ਜ਼ੋਰ ਨਾਲ ਫੜ ਕੇ ਪੁਛਿਆ, "ਤੁਸੀਂ ਅਜਿਹਾ ਕਿਉਂ ਕੀਤਾ ?" ਰਾਜਾ ਨੇ ਆਪਣਾ ਹੱਥ ਛਡਾਉਣ ਲਈ ਝਟਕਾ ਦੇਂਦਿਆਂ ਕਿਹਾ, "ਇਹ ਵਿਸ਼ਵਾਸਘਾਤੀ ਹੈ । ਸਾਨੂੰ ਤੁਹਾਡੇ ਹੱਥ ਫੜਵਾ ਦਿਤਾ ।"

ਅੰਗਰੇਜ਼ : "ਸੁਰੰਗ ਦੀ ਗੱਲ ਤਾਂ ਮੈਨੂੰ ਮਡਕੇਰੀ ਵਿਚ ਹੀ ਪਤਾ ਲਗੀ ਸੀ । ਉਸ ਦਾ ਪਤਾ ਲੱਗਣ ਤੇ ਹੀ ਮੈਂ ਦੂਜੇ ਦਲ ਨਾਲ ਏਥੇ ਆਇਆ ਸੀ ।"

ਰਾਜਾ ਨੂੰ ਵਿਸ਼ਵਾਸ ਨਾ ਆਇਆ ।

ਉਸ ਨੇ ਸੋਚਿਆ ਕਿ ਇਹ ਅੰਗਰੇਜ਼ ਬਕਵਾਸ ਕਰ ਰਿਹਾ ਹੈ । ਉਸਨੂੰ ਬਸਵ ਦੇ ਮਰਨ ਤੇ ਕੋਈ ਪਛਤਾਵਾ ਨਹੀਂ ਹੋਇਆ ।

## 162

ਪਿਛਲੇ ਦਿਨ ਸ਼ਾਮ ਵੇਲੇ ਕੀਤੀ ਗਈ ਮੁਨਾਦੀ ਦੇ ਅਨੁਸਾਰ ਸਵੇਰੇ ਦਸ ਵਜਦਿਆਂ-ਵਜਦਿਆਂ ਕੋਡਗ ਦੇ ਤੱਕ ਅਤੇ ਦੇਸ਼ ਦੇ ਪ੍ਰਮੁੱਖਾਂ ਦੀ ਸਭਾ ਰਾਜਮਹੱਲ ਦੇ ਬਾਹਰੀ ਚੌਕ ਵਿਚ ਹੋਈ । 'ਸਮੇਂ ਤੇ ਨਹੀਂ ਆ ਸਕਾਂਗਾ, ਥੋੜ੍ਹੀ ਦੇਰ ਲੱਗੇਗੀ' । ਇਹ ਗੱਲ ਕਰਨਲ ਫਰੇਸਰ ਨੇ ਕਹਾਂ ਭੇਜੀ ਸੀ । ਥੋੜ੍ਹੀ ਦੇਰ ਬਾਅਦ ਉਹ ਪੁਜ ਗਿਆ । ਬੋਪੰਣਾ ਅਤੇ ਲਕਸ਼ਮੀਨਾਰਾਇਣ ਦੇ ਨਾਲ ਹੀ ਮੰਤਰੀ ਯੋਨੱਪਾ ਨੇ ਵੀ ਉਸਦਾ ਸੁਆਗਤ ਕੀਤਾ । ਇਨ੍ਹਾਂ ਦੇ ਨਾਲ ਦੀਖਸ਼ਤ ਅਤੇ ਤੱਕ ਵੀ ਸਨ ।

ਚੌਕ ਉਤੇ ਬਣੇ ਮੰਚ ਦੇ ਵਿਚਕਾਰ ਚਾਰ ਕੁਰਸੀਆਂ ਉਤੇ ਕਰਨਲ ਅਤੇ ਤਿੰਨ ਮੰਤਰੀ ਬੈਠ ਗਏ । ਪਿਛੇ ਦੀਖਸ਼ਤ ਉਤੱਯਾ, ਤੱਕ ਅਤੇ ਲਿੰਡਲੇ ਬੈਠੇ । ਮੰਚ ਦੇ ਖੱਬੇ ਪਾਸੇ ਕੋਡਗ ਦੇ ਤੱਕ ਅਤੇ ਸੱਜੇ ਪਾਸੇ ਬਾਜ਼ਾਰ ਦੇ ਪ੍ਰਮੁੱਖ ਸ਼ੇਟੀ ਬੈਠੇ । ਇਕੱਠੀ ਹੋਈ ਜਨਤਾ ਲਾਈਨਾਂ ਵਿਚ ਤਿੰਨੇ ਪਾਸੇ ਬੈਠ ਗਈ । ਕਰਨਲ ਦੇ ਖੱਬੇ ਪਾਸੇ ਅਤੇ ਮੰਤਰੀਆਂ ਦੇ ਪਿੱਛੇ ਦੋ ਭਾਸ਼ੀਏ ਬੈਠੇ ।

ਲੋਕਾਂ ਦੇ ਸਾਹਮਣੇ ਕੀ ਕੀ ਗੱਲਾਂ ਕੀਤੀਆਂ ਜਾਣਗੀਆਂ ਇਹ ਪਹਿਲਾਂ ਹੀ ਕਰਨਲ ਅਤੇ ਬੋਪੰਣਾ ਨੇ ਨਿਸ਼ਚਿਤ ਕਰ ਲਿਆ ਸੀ । ਸਭਾ ਦੀ ਸਾਰੀ ਕਾਰਵਾਈ

ਕਰਨਲ ਹੀ ਕਰਨਗੇ ਇਹ ਵੀ ਫੈਸਲਾ ਹੋ ਚੁਕਿਆ ਸੀ । ਫਰੇਸਰ ਨੇ ਆਪਣੀ ਸਾਰੀਆਂ ਗੱਲਾਂ ਹਿੰਦੁਸਤਾਨੀ ਵਿਚ ਹੀ ਕਹੀਆਂ ।"

"ਸਭਾ ਸ਼ੁਰੂ ਕਰ ਦਿਤੀ ਜਾਵੇ ਬੋਪੰਣਾ ਜੀ ?" ਬੋਪੰਣਾ "ਕਰੋ ਸਾਹਿਬ" ਕਹਿ ਕੇ "ਕਰ ਦਿਤੀ ਜਾਵੇ ?" ਪੌਨੱਪਾ ਮੰਤਰੀ, ਪੰਡਤ ਜੀ, ਅਤੇ ਸਾਥੀ ਮੰਤਰੀਆਂ ਤੋਂ ਪੁਛਿਆ ਉਨ੍ਹਾਂ ਨੇ ਵੀ "ਜੀ ਹਾਂ ਕਰ ਦਿਓ" ਕਿਹਾ ।

ਫਰੇਸਰ : "ਅਸੀਂ ਸੁਣਿਆ ਏ ਕਿ ਤੁਹਾਡੇ ਰਾਜਾ ਵੀਰਰਾਜ ਦੇਸ਼ ਦਾ ਸ਼ਾਸਨ ਠੀਕ ਤਰ੍ਹਾਂ ਨਾਲ ਨਹੀਂ ਚਲਾ ਸਕੇ । ਇਸ ਤੋਂ ਅਸੰਤੁਸ਼ਟ ਹੋ ਕੇ ਤੁਸੀਂ ਲੋਕਾਂ ਨੇ ਉਨ੍ਹਾਂ ਨੂੰ ਗੱਦੀ ਤੋਂ ਲਾਹ ਦਿਤਾ । ਇਹ ਸੱਚ ਹੈ ਨਾ ?"

ਕਿਸੇ ਨੇ ਜੁਆਬ ਨਾ ਦਿਤਾ । ਫਰੇਸਰ ਨੇ ਦੋ-ਭਾਸ਼ੀਏ ਨੂੰ ਇਹ ਗੱਲ ਕੰਨੜ ਵਿਚ ਕਹਿਣ ਦੀ ਆਗਿਆ ਦਿਤੀ । ਦੋ ਭਾਸ਼ੀਏ ਨੇ ਗੱਲ ਸਭਾ ਨੂੰ ਦਸੀ ।

ਬੋਪੰਣਾ ਨੇ ਤੱਕਾਂ ਵਲ ਘੁਮ ਕੇ ਇਸ਼ਾਰਾ ਕੀਤਾ, ਉਸ ਪਾਸੇ ਤੋਂ 'ਜੀ ਹਾਂ' ਦੀਆਂ ਕਈ ਆਵਾਜ਼ਾਂ ਸੁਣਾਈ ਦਿਤੀਆਂ । ਬੋਪੰਣਾ ਨੇ ਸ਼ੇਟੀ ਪ੍ਰਮੁੱਖਾਂ ਅਤੇ ਸ਼ਹਿਰ ਦੇ ਪ੍ਰਮੁੱਖਾਂ ਵਲ ਵੇਖਿਆ । ਉਧਰੋਂ ਵੀ ਕਈ 'ਜੀ ਹਾਂ' ਦੀਆਂ ਆਵਾਜ਼ਾਂ ਆਈਆਂ ।"

ਫਰੇਸਰ : "ਕੰਪਨੀ ਸਰਕਾਰ ਨੇ ਤੁਹਾਡੇ ਲੋਕਾਂ ਦੀ ਇੱਛਾ ਪੂਰੀ ਕਰਨ ਵਿਚ ਮਦਦ ਦੇਣ ਲਈ ਸਾਨੂੰ ਏਥੇ ਭੇਜਿਆ ਹੈ । ਸਾਡੇ ਆਉਣ ਤੋਂ ਪਹਿਲਾਂ ਹੀ ਤੁਸੀਂ ਲੋਕਾਂ ਨੇ ਇਹ ਫੈਸਲਾ ਕਰ ਲਿਆ, ਇਹ ਬਹੁਤ ਹੀ ਚੰਗਾ ਹੋਇਆ । ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਹੁਣ ਇਸ ਸੰਦੇਹ ਲਈ ਕੋਈ ਥਾਂ ਨਹੀਂ ਕਿ ਅਸੀਂ ਬਾਹਰੀ ਲੋਕਾਂ ਨੇ ਤੁਹਾਨੂੰ ਇਸ ਕੰਮ ਲਈ ਉਕਸਾਇਆ ਹੈ ।"

ਬੋਪੰਣਾ ਨੇ ਫੇਰ ਇਸ਼ਾਰਾ ਕੀਤਾ, ਤੱਕਾਂ ਦੇ ਪ੍ਰਮੁੱਖਾਂ ਨੇ ਫੇਰ ਜੁਆਬ ਦਿਤਾ, "ਅਜਿਹਾ ਕੋਈ ਸੰਦੇਹ ਨਹੀਂ ।"

ਫਰੇਸਰ : "ਤਾਂ ਤੁਹਾਨੂੰ ਕੋਡਗ ਦੀ ਪਰਜਾ ਨੂੰ ਇਕ ਰਾਜਾ ਚੁਣਨਾ ਪਵੇਗਾ । ਰਾਜਾ ਦੇ ਪੁੱਤਰ ਨਹੀਂ ਹੈ । ਰਾਣੀ ਤੋਂ ਸਿਰਫ ਇਕ ਰਾਜਕੁਮਾਰੀ ਹੈ । ਸਾਧਾਰਣ ਤੌਰ ਤੇ ਉਨ੍ਹਾਂ ਨੂੰ ਹੀ ਗੱਦੀ ਮਿਲਣੀ ਚਾਹੀਦੀ ਹੈ । ਪਰ ਉਹ ਬਾਲਗ ਨਹੀਂ ਹੈ । ਜੇ ਉਨ੍ਹਾਂ ਨੂੰ ਰਾਣੀ ਬਣਾਇਆ ਜਾਵੇ ਤਾਂ ਉਨ੍ਹਾਂ ਵਲੋਂ ਕਿਸੇ ਪ੍ਰਮੁੱਖ ਵਿਅਕਤੀ ਨੂੰ ਸਾਰਾ ਕੰਮ ਕਾਜ ਸੰਭਾਲਣਾ ਪਵੇਗਾ । ਜੇ ਉਨ੍ਹਾਂ ਦੀ ਸਤਿਕਾਰਯੋਗ ਮਾਤਾ ਜੀ ਮੰਨ ਜਾਣ ਤਾਂ ਇਹ ਪ੍ਰਬੰਧ ਹੋ ਸਕਦਾ ਹੈ ।"

ਬੋਪੰਣਾ ਪੋਨੱਪਾ ਵਲ ਘੁੰਮਿਆਂ, ਪੋਨੱਪਾ ਬੋਲਿਆ, "ਰਾਜਕੁਮਾਰੀ ਨੂੰ ਰਾਜ ਦਾ ਅਧਿਕਾਰੀ ਬਣਾ ਕੇ ਰਾਣੀ ਨੂੰ ਉਨ੍ਹਾਂ ਦੀ ਸੰਰਖਸ਼ਕ ਬਣਾਉਣ ਦੀ ਬਜਾਏ ਰਾਣੀ ਸਾਹਿਬਾ ਨੂੰ ਹੀ ਗੱਦੀ ਤੇ ਬਿਠਾਉਣਾ ਉਚਿਤ ਹੋਵੇਗਾ ।"

"ਰਾਣੀ ਸਾਹਿਬਾ ਗੱਦੀ ਉਤੇ ਬੈਠਣਾ ਸਵੀਕਾਰ ਨਹੀਂ ਕਰਨਗੇ । ਇਹ ਗੱਲ ਬੋਪੰਣਾ ਜਾਣਦੇ ਹਨ, ਫੇਰ ਵੀ ਪੋਨੱਪਾ ਰਾਹੀਂ ਇਹ ਕਹਾ ਰਹੇ ਹਨ, ਇਹ ਕਿਸ ਲਈ ?" ਲਕਸ਼ਮੀਨਾਰਾਇਣ ਦੇ ਮਨ ਵਿਚ ਇਹ ਚਿੰਤਾ ਹੋਈ । ਉਸ ਨੇ ਬੋਪੰਣਾ ਨੂੰ ਕਿਹਾ, "ਬੋਪੰਣਾ ਇਹ ਸਾਰੀਆਂ ਗੱਲਾਂ ਅਸੀਂ ਵਖਰਿਆਂ ਸੋਚ ਕੇ ਜੇ ਲੋੜ ਹੋਵੇ ਤਾਂ

ਰਾਣੀ ਸਾਹਿਬਾ ਨਾਲ ਮੁਲਾਕਾਤ ਕਰਕੇ ਉਨ੍ਹਾਂ ਨੂੰ ਬੇਨਤੀ ਕਰਕੇ ਉਨ੍ਹਾਂ ਦੀ ਇੱਛਾ ਜਾਣਕੇ ਕਰੀਏ ਤਾਂ ਉਚਿਤ ਨਾ ਹੋਵੇਗਾ ?''

ਬੋਪੰਣਾ ਨੇ ''ਉਹ ਤਾਂ ਕਰਨਾ ਹੀ ਪਵੇਗਾ ਪੰਡਤ ਜੀ, ਜਨਤਾ ਦੇ ਮਨ ਦੀ ਵੀ ਪਤਾ ਲਗੇ ਜਰਾ ਸੁਣੋ ਤਾਂ।'' ਕਹਿ ਕੇ ਤਸੱਲੀ ਕੀਤੀ।

ਫਰੇਸਰ : ''ਪੋਨੱਪਾ ਮੰਤਰੀ ਸਾਹਿਬ ਦਾ ਕਹਿਣਾ ਹੈ ਕਿ ਰਾਜਗੱਦੀ ਰਾਣੀ ਸਾਹਿਬਾ ਨੂੰ ਸੌਂਪੀ ਜਾਵੇ। ਇਹ ਤੁਹਾਨੂੰ ਮਨਜ਼ੂਰ ਹੈ ?''

ਬੋਪੰਣਾ ਨੇ ਤੱਕਾਂ ਵਲ ਵੇਖਿਆ। ਉਨ੍ਹਾਂ ਨੇ 'ਮਨਜ਼ੂਰ ਹੈ ਸਾਹਿਬ' ਕਿਹਾ। ਬੋਪੰਣਾ ਬੋਲਿਆ, ''ਪੰਡਤ ਜੀ ਕਹਿੰਦੇ ਹਨ ਕਿ ਇਹ ਗੱਲ ਰਾਣੀ ਸਾਹਿਬਾ ਨਾਲ ਕਰਨ ਪਿੱਛੋਂ ਫੈਸਲਾ ਕੀਤਾ ਜਾਵੇ। ਸਾਡਾ ਵੀ ਇਹੋ ਕਹਿਣਾ ਹੈ।''

ਬੋਪੰਣਾ : ''ਪਤਾ ਕੀਤਾ ਜਾ ਸਕਦਾ ਹੈ। ਪਰ ਉਨ੍ਹਾਂ ਨਾਲ ਗੱਲ ਕਰਕੇ ਆਉਣ ਵਿਚ ਦੇਰ ਲੱਗੇਗੀ। ਉਦੋਂ ਤੀਕ ਲੋਕਾਂ ਨੂੰ ਏਥੇ ਇੰਤਜਾਰ ਕਰਨ ਦੀ ਲੋੜ ਨਹੀਂ। ਸ਼ਾਮ ਨੂੰ ਚਾਰ ਵਜੇ ਪਿਛੋਂ ਫੇਰ ਇਕੱਠੇ ਹੋ ਸਕਦੇ ਹਨ। ਉਦੋਂ ਸਾਰੀਆਂ ਗੱਲਾਂ ਨਿਸ਼ਚਿਤ ਕੀਤੀਆਂ ਜਾ ਸਕਦੀਆਂ ਹਨ।''

ਫਰੇਸਰ : ''ਇਹ ਚੰਗੀ ਸਲਾਹ ਹੈ। ਅਜਿਹਾ ਹੀ ਕਰਾਂਗੇ।''

ਇਹ ਕਹਿ ਜਨਤਾ ਨੂੰ ਸੰਬੋਧਨ ਕਰਦੇ ਹੋਏ ਫਰੇਸਰ ਬੋਲਿਆ, ''ਸਾਨੂੰ ਅਤੇ ਮੰਤਰੀਆਂ ਨੂੰ ਰਾਣੀ ਸਾਹਿਬਾ ਨਾਲ ਭੇਟ ਕਰਕੇ ਚਰਚਾ ਕਰਨ ਦੀ ਗੱਲ ਹੈ। ਸ਼ਾਮ ਨੂੰ ਇਹ ਗੱਲ ਅੱਗੇ ਵਧਾਈ ਜਾ ਸਕਦੀ ਹੈ। ਤੁਸੀਂ ਲੋਕ ਇਸ ਵੇਲੇ ਆਪਣੇ-ਆਪਣੇ ਘਰ ਜਾਓ। ਸ਼ਾਮ ਨੂੰ ਚਾਰ ਵਜੇ ਫੇਰ ਆ ਜਾਣਾ।''

ਲੋਕ ਉਠ ਖੜੇ ਹੋਏ ਅਤੇ ਚਲਣ ਲਗੇ। ਇਨ੍ਹਾਂ ਲੋਕਾਂ ਨੇ ਰਾਣੀ ਸਾਹਿਬਾ ਨਾਲ ਮੁਲਾਕਾਤ ਕਰਨ ਦਾ ਸਮਾਂ ਪੁਛ ਭੇਜਿਆ। ਰਾਣੀ ਨੇ ਜੁਆਬ ਭੇਜਿਆ, ''ਤੁਰੰਤ ਆ ਸਕਦੇ ਹਨ। ਮਹਾਰਾਜ ਦੀ ਬੈਠਕ ਵਿਚ ਮਿਲਾਂਗੀ, ''ਇਨ੍ਹਾਂ ਲੋਕਾਂ ਦੇ ਉਥੇ ਪੁਜਣ ਤਕ ਰਾਣੀ ਇਨ੍ਹਾਂ ਦਾ ਇੰਤਜਾਰ ਕਰ ਰਹੀ ਸੀ।

## 163

ਇਨ੍ਹਾਂ ਲੋਕਾਂ ਨੇ ਰਾਜਾ ਨੂੰ ਗੱਦੀ ਤੋਂ ਲਾਹ ਦਿਤਾ ਹੈ, ਇਹ ਖਬਰ ਰਾਣੀ ਨੂੰ ਮਿਲ ਚੁਕੀ ਸੀ। ਉਸ ਨੂੰ ਇਸ ਗੱਲ ਦਾ ਬਹੁਤ ਦੁੱਖ ਹੋਇਆ ਕਿ ਇਕ ਰਾਜਾ ਨੂੰ ਹਟਾ ਦੇਣਾ ਇਨ੍ਹਾਂ ਲੋਕਾਂ ਲਈ ਕਿੰਨਾ ਆਸਾਨ ਹੋ ਗਿਆ ਹੈ। ਇਨ੍ਹਾਂ ਨੇ ਜਦੋਂ ਮਿਲਣ ਲਈ ਸੁਨੇਹਾ ਭੇਜਿਆ ਸੀ ਤਾਂ ਪਹਿਲਾਂ ਰਾਣੀ ਨੇ ਸੋਚਿਆ ਕਿ ਉਹ ਕਹਿ ਦੇਵੇ ਕਿ ਤੁਸੀਂ ਲੋਕਾਂ ਦੀ ਜੋ ਇੱਛਾ ਹੈ ਉਹ ਹੀ ਕਰੋ। ਸਾਡੇ ਕੋਲੋਂ ਇਸ ਬਾਰੇ ਪੁਛਣ ਦੀ ਕੋਈ ਗੱਲ ਨਹੀਂ। ਤੁਸੀਂ ਲੋਕ ਆਪਣੀ ਇੱਛਾ ਅਨੁਸਾਰ ਕੰਮ ਕਰਨ ਲਈ ਸੁਤੰਤਰ ਹੋ। ਫੇਰ ਉਸ ਨੇ ਸੋਚਿਆ, ''ਅਜ ਨਹੀਂ ਤਾਂ ਕਲ ਮੇਰੀ ਬੇਟੀ ਨੂੰ ਬਣਨਾ ਚਾਹੀਦਾ ਹੈ। ਮੇਰੀ ਜਲਦਬਾਜੀ ਨਾਲ ਉਸਦੇ ਭਵਿਸ਼ ਨੂੰ ਕੋਈ ਨੁਕਸਾਨ ਨਹੀਂ ਹੋਣਾ

ਚਾਹੀਦਾ । ਮਨ ਵਿਚ ਇਹੋ ਵਿਚਾਰ ਕਰਕੇ ਉਹ ਉਨ੍ਹਾਂ ਨੂੰ ਮਿਲਣ ਲਈ ਤਿਆਰ ਹੋ ਗਈ । ਉਸ ਨੇ ਜ਼ਿਆਦਾ ਗੱਲ ਨਹੀਂ ਕਰਨੀ ਅਤੇ ਇਹ ਵੀ ਪਤਾ ਨਹੀਂ ਲਗਣ ਦੇਣਾ ਕਿ ਉਸ ਦਾ ਹੌਸਲਾ ਡਿਗਿਆ ਹੋਇਆ ਹੈ । ਇਹ ਸਭ ਕੁਝ ਸੋਚ ਸਮਝ ਕੇ ਉਹ ਗੰਭੀਰਤਾ ਅਤੇ ਦ੍ਰਿੜ੍ਹਤਾ ਨਾਲ ਅੰਦਰ ਆਈ । ਘਰ ਦੀ ਮਾਲਕਨ ਦੀ ਹੈਸੀਅਤ ਅਤੇ ਵੱਡਪਣ ਨਾਲ ਉਨ੍ਹਾਂ ਲੋਕਾਂ ਨੂੰ ਬੈਠਣ ਲਈ ਕਹਿ ਕੇ ਆਪ ਬੈਠੀ । ਥੋੜ੍ਹੀ ਦੇਰ ਬਾਅਦ ਰਾਜਕੁਮਾਰੀ ਪਿਛਲੇ ਪਾਸਿਓਂ ਆਈ । ਉਹ ਮਾਂ ਦੇ ਕੋਲ ਉਸ ਦੀ ਕਮਰ ਤੇ ਹੱਥ ਰਖਕੇ ਉਸ ਨਾਲ ਜੁੜ ਕੇ ਬੈਠ ਗਈ ।

ਫਰੇਸਰ ਨੇ ਕਿਹਾ, "ਮੈਂ ਕਰਨਲ ਫਰੇਸਰ ਹਾਂ । ਮੈਂ ਸੋਚਦਾ ਹਾਂ ਕਿ ਜੇ ਮੈਂ ਕਿਸੇ ਚੰਗੇ ਸਮੇਂ ਤੇ ਤੁਹਾਡੇ ਦਰਸ਼ਨ ਕਰਦਾ ਤਾਂ ਚੰਗਾ ਸੀ । ਸਾਡੀ ਗੱਲ ਸ਼ਾਇਦ ਤੁਹਾਨੂੰ ਪਸੰਦ ਨਾ ਆਏ । ਪਰ ਮੈਂ ਤੁਹਾਨੂੰ ਵਿਸ਼ਵਾਸ ਦੁਆਂਦਾ ਹਾਂ ਕਿ ਵਿਅਕਤੀਗਤ ਤੌਰ ਤੇ ਕੋਈ ਅਪਮਾਨ ਵਾਲੀ ਗੱਲ ਨਹੀਂ ਹੋਵੇਗੀ ।" ਇਹ ਗੱਲਾਂ ਉਸ ਨੇ ਬਹੁਤ ਨਿਮਰਤਾ ਪੂਰਵਕ ਕਹੀਆਂ ।"

ਰਾਣੀ ਬੋਲੀ, "ਮੈਂ ਸੁਣਿਆ ਹੈ ਕਿ ਤੁਸੀਂ ਲੋਕ ਬਹੁਤ ਨਿਆਏ ਪਸੰਦ ਹੋ । ਤੁਸੀਂ ਗਲਤ ਕੰਮ ਨਹੀਂ ਕਰ ਸਕਦੇ । ਬਾਕੀ ਸਭ ਭਗਵਾਨ ਦੀ ਇੱਛਾ ਹੈ । ਫਰਮਾਓ ।"

ਫਰੇਸਰ : "ਮਹਾਰਾਜ ਬਾਰੇ ਜਨਤਾ ਦਾ ਫੈਸਲਾ ਤੁਹਾਨੂੰ ਪਤਾ ਲਗ ਗਿਆ ਹੋਵੇਗਾ ।"

"ਪਤਾ ਲਗ ਗਿਆ ਹੈ ।"

"ਜਨਤਾ ਦੀ ਇੱਛਾ ਹੈ ਕਿ ਤੁਸੀਂ ਗੱਦੀ ਉਤੇ ਬੈਠੋ ।"

"ਇਹ ਸੰਭਵ ਨਹੀਂ ਹੈ । ਇਸ ਤਰ੍ਹਾਂ ਦਾ ਵਰਤਾਓ ਸਾਡੇ ਧਰਮ ਦੇ ਵਿਰੁੱਧ ਹੋਵੇਗਾ । ਇਹ ਗੱਲ ਅਸੀਂ ਪਹਿਲਾਂ ਹੀ ਆਪਣੇ ਪ੍ਰਮੁੱਖਾਂ ਕੋਲ ਸਪੱਸ਼ਟ ਕਰ ਦਿਤੀ ਹੈ । ਇਸ ਲਈ ਮੇਰੀ ਇਹ ਬੇਨਤੀ ਹੈ ਕਿ ਇਹ ਗੱਲ ਏਥੇ ਹੀ ਖਤਮ ਕਰ ਦਿਤੀ ਜਾਵੇ ।"

ਫਰੇਸਰ ਨੇ ਮੰਤਰੀਆਂ ਦੇ ਮੂੰਹ ਵਲ ਤੱਕਿਆ ।

ਲਕਸ਼ਮੀਨਾਰਾਇਣ ਬੋਲਿਆ, "ਅਸੀਂ ਪਹਿਲਾਂ ਹੀ ਇਹ ਗੱਲ ਕਹੀ ਸੀ । ਇਸ ਲਈ ਇਹ ਗੱਲ ਏਥੇ ਹੀ ਖਤਮ ਕਰ ਦਿਤੀ ਜਾਵੇ ।"

ਫਰੇਸਰ ਰਾਣੀ ਨੂੰ ਸੰਬੋਧਿਤ ਕਰਕੇ ਬੋਲਿਆ, "ਜੇ ਇਹ ਗੱਲ ਹੈ ਤਾਂ ਰਾਜਕੁਮਾਰੀ ਨੂੰ ਗੱਦੀ ਉਤੇ ਬਿਠਾਉਣਾ ਪਵੇਗਾ । ਉਨ੍ਹਾਂ ਦੇ ਬਾਲਗ ਹੋਣ ਤਕ ਤੁਹਾਨੂੰ ਉਨ੍ਹਾਂ ਦੀ ਸੰਰਖਸ਼ਿਕਾ ਬਣਨਾ ਪਵੇਗਾ ।"

"ਮਹਾਰਾਜ ਦਾ ਕੀ ਹੋਵੇਗਾ ?"

"ਅਸੀਂ ਉਨ੍ਹਾਂ ਨੂੰ ਉਹ ਜਿਹੜੀ ਥਾਂ ਪਸੰਦ ਕਰਨਗੇ ਉਥੇ ਭੇਜ ਦਿਆਂਗੇ । ਉਥੇ ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਦੇਵਾਂਗੇ ।"

"ਜਿਥੇ ਮਹਾਰਾਜ ਰਹਿਣਗੇ ਅਸੀਂ ਉਥੇ ਹੀ ਰਹਾਂਗੇ । ਸਾਡੀ ਬੇਟੀ ਰਾਜ-

ਅਧਿਕਾਰੀ ਹੋ ਕੇ ਏਥੇ ਰਹਿ ਸਕਦੀ ਹੈ। ਉਸਦੀ ਸਹਾਇਤਾ ਲਈ ਕੋਈ ਹੋਰ ਪ੍ਰਬੰਧ ਕਰ ਲਵੋ।"

"ਅੰਮਾਂ ਜੀ ਤਾਂ ਇਹ ਮੈਨੂੰ ਨਹੀਂ ਚਾਹੀਦਾ। ਮੈਂ ਨਾਲ ਹੀ ਰਹਾਂਗੀ।" ਕਹਿ ਕੇ ਰਾਜਕੁਮਾਰੀ ਮਾਂ ਦੀ ਗਲ ਨਾਲ ਗਲ ਲਾ ਕੇ ਉਸ ਨੂੰ ਲਿਪਟ ਗਈ।

ਇਹ ਵੇਖਕੇ ਸਾਰਿਆਂ ਦਾ ਮਨ ਪਿਘਲ ਗਿਆ। ਫਰੇਸਰ ਨੂੰ ਵੀ ਦੁੱਖ ਹੋਇਆ। ਪਰ ਕੀ ਕੀਤਾ ਜਾਵੇ ? ਹੋਰ ਕੋਈ ਰਸਤਾ ਨਹੀਂ ਸੀ। ਉਹ ਬੋਲਿਆ, "ਜੇ ਤੁਸੀਂ ਇਸ ਤਰ੍ਹਾਂ ਕਹੋਗੀ ਤਾਂ ਸਾਨੂੰ ਤਿੰਨ ਚਾਰ ਸਾਲ ਲਈ ਕੋਈ ਹੋਰ ਪ੍ਰਬੰਧ ਕਰਨਾ ਪਵੇਗਾ।"

ਰਾਣੀ ਕੁਝ ਨਾ ਬੋਲੀ।

ਫਰੇਸਰ : "ਇਸ ਬਾਰੇ ਤੁਸੀਂ ਕੁਝ ਕਹਿਣਾ ਚਾਹੋਗੀ ?"

"ਸਾਡੀ ਇੱਛਾ ਸਿਰਫ ਇਹੋ ਹੈ ਕਿ ਕੁਝ ਸਾਲ ਬਾਅਦ ਸਾਡੀ ਬੇਟੀ ਗੱਦੀ ਤੇ ਬੈਠਣ ਦੀ ਅਧਿਕਾਰੀ ਬਣੇ। ਬਾਕੀ ਗੱਲਾਂ ਜਿਵੇਂ ਤੁਸੀਂ ਠੀਕ ਸਮਝੋ।"

ਇਹ ਕਹਿਕੇ ਰਾਣੀ ਨੇ ਉਠਣ ਦਾ ਯਤਨ ਕਰਦਿਆਂ ਪੁਛਿਆ, "ਹੁਣ ਅਸੀਂ ਜਾ ਸਕਦੇ ਹਾਂ ?"

ਰਾਣੀ ਦੇ ਇਹ ਕਹਿੰਦਿਆਂ ਹੀ ਫਰੇਸਰ ਉਠ ਖੜਾ ਹੋਇਆ ਅਤੇ ਬਹੁਤ ਆਦਰ ਭਾਵ ਨਾਲ ਉਸ ਨੂੰ ਹੱਥ ਜੋੜਦੇ ਹੋਏ ਬੋਲਿਆ, "ਅਸੀਂ ਤਾਂ ਆਗਿਆ ਲੈਣ ਵਾਲੇ ਹਾਂ। ਤੁਸੀਂ ਆਗਿਆ ਦੇਣ ਵਾਲੀ ਹੋ।"

ਰਾਣੀ ਉਠ ਕੇ ਨਮਸਕਾਰ ਕਰਕੇ ਆਪਣੀ ਬੇਟੀ ਦੇ ਨਾਲ ਰਾਣੀ ਨਿਵਾਸ ਵਿਚ ਚਲੀ ਗਈ।

## 164

ਵੇਹੜੇ ਤੋਂ ਬਾਹਰ ਆਉਂਦੇ ਹੋਏ ਲਕਸ਼ਮੀਨਾਰਾਇਣ ਨੇ ਬੋਪੰਣਾ ਨੂੰ ਇਕ ਪਾਸੇ ਬੁਲਾ ਕੇ ਕਿਹਾ, "ਮੈਂ ਤੁਹਾਨੂੰ ਇਕ ਗੱਲ ਕਹਿਣੀ ਹੈ ਬੋਪੰਣਾ, ਉਹ ਤੁਹਾਨੂੰ ਪੂਰੀ ਕਰਨੀ ਪਵੇਗੀ।"

"ਪਤਾ ਤਾਂ ਲੱਗੇ ਪੰਡਤ ਜੀ।"

"ਰਾਜਾ ਨੂੰ ਹਟਾ ਦਿਤਾ ਗਿਆ। ਦੂਜਾ ਪ੍ਰਬੰਧ ਹੋ ਨਹੀਂ ਰਿਹਾ ਹੈ। ਇਸ ਦਾ ਇਕ ਹੀ ਉਪਾਅ ਹੈ। ਉਸ ਦੇ ਲਈ ਤੁਹਾਡੀ ਸਹਿਮਤੀ ਚਾਹੀਦੀ ਹੈ।"

"ਜੇ ਮੇਰੇ ਕਰਨ ਯੋਗ ਹੋਵੇਗੀ ਤਾਂ ਮੈਂ ਪਿੱਛੇ ਨਹੀਂ ਹਟਾਂਗਾ ਪੰਡਤ ਜੀ।"

ਲਕਸ਼ਮੀਨਾਰਾਇਣ ਇਕ ਪਲ ਪਿੱਛੋਂ ਬੋਲਿਆ, "ਹੁਣ ਰਾਜਾ ਨਹੀਂ, ਅੰਮਾਂ ਜੀ ਨਹੀਂ, ਰਾਜਕੁਮਾਰੀ ਨਹੀਂ ਤਾਂ ਘੱਟੋ ਘੱਟ ਤੁਹਾਨੂੰ ਹੀ ਉਦਾਰ ਮਨ ਹੋ ਕੇ ਗੱਦੀ ਉਤੇ ਬੈਠਣਾ ਚਾਹੀਦਾ ਹੈ।"

ਬੋਪੰਣਾ ਨੇ ਹਿਚਕਚਾ ਕੇ ਲਕਸ਼ਮੀਨਾਰਾਇਣ ਵਲ ਵੇਖਿਆ। ਉਸ ਨੇ ਕਦੇ

ਅਜਿਹੀ ਉਮੀਦ ਨਹੀਂ ਕੀਤੀ ਸੀ । ਇਕ ਪਲ ਲਈ ਉਸ ਦੇ ਮਨ ਵਿਚ ਡਰ ਹੋਇਆ ਕਿ ਕਿਤੇ ਇਹ ਬ੍ਰਾਹਮਣ ਵਿਅੰਗ ਤਾਂ ਨਹੀਂ ਕਰ ਰਿਹਾ । ਲਕਸ਼ਮੀਨਾਰਾਇਣ ਦੀ ਦ੍ਰਿਸ਼ਟੀ ਵਿਚ ਕੁਟਿਲਤਾ ਨਹੀਂ ਸੀ । ਉਸ ਨੂੰ ਲੱਗਾ ਕਿ ਉਸ ਨੇ ਇਹ ਗੱਲ ਸ਼ੁਧ ਮਨ ਨਾਲ ਕਹੀ ਹੈ । ਬੋਪੰਣਾ ਨੂੰ ਧਰਵਾਸ ਹੋਇਆ । ਉਸ ਦਾ ਚਿਹਰਾ ਖੁਸ਼ ਹੋ ਗਿਆ । ਉਹ ਹੱਸ ਪਿਆ, "ਬਹੁਤ ਅੱਛੀ ਗੱਲ ਕਹੀਂ ਤੁਸੀਂ ਪੰਡਤ ਜੀ । ਕੋਡਗੀ ਅਜਿਹਾ ਕੰਮ ਕਰ ਸਕੇਗਾ ? ਗੱਲ ਭਾਵੇਂ ਹੋਰ ਕੁਝ ਨਾ ਹੋਵੇ । ਰਾਜਾ ਨੂੰ ਗੱਦੀ ਤੋਂ ਲਾਹੁਣ ਵਾਲੇ ਗੱਦੀ ਤੇ ਕਿਸੇ ਹੋਰ ਨੂੰ ਬਿਠਾਉਣ ਤਾਂ ਮਨ ਵਿਚ ਇਹ ਤਸੱਲੀ ਰਹੇਗੀ ਕਿ ਇਹ ਭਲੇ ਲਈ ਹੀ ਕੀਤਾ ਗਿਆ ਹੈ । ਰਾਜਾ ਨੂੰ ਹਟਾ ਕੇ ਗੱਦੀ ਤੇ ਅਸੀਂ ਬੈਠੀਏ ਤਾਂ ਕੌਣ ਇਹ ਦਸ ਸਕੇਗਾ ਕਿ ਇਹ ਕੰਮ ਭਲੇ ਲਈ ਕੀਤਾ ਗਿਆ ਜਾਂ ਬੁਰੀ ਨੀਅਤ ਨਾਲ ? ਤੁਸੀਂ ਵਿਸ਼ਵਾਸਘਾਤ ਸ਼ਬਦ ਦੀ ਵਰਤੋਂ ਕਰਦੇ ਹੋ । ਵੇਖਣ ਵਾਲੇ ਜੇ ਉਹ ਹੀ ਸਾਡੇ ਲਈ ਵਰਤਣ ਤਾਂ ਅਸੀਂ ਉਨ੍ਹਾਂ ਨੂੰ ਝੂਠਾ ਨਹੀਂ ਕਹਿ ਸਕਦੇ ।"

"ਤੁਹਾਡੇ ਕੁਛ ਕਹਿਣ ਦੀ ਲੋੜ ਨਹੀਂ । ਮੈਂ ਕਹਿੰਦਾ ਹਾਂ ਇਹ ਵਿਸ਼ਵਾਸਘਾਤ ਨਹੀਂ ਹੈ । ਮੈਂ ਹੀ ਬੇਨਤੀ ਕਰ ਰਿਹਾ ਹਾਂ । ਲੋਕਾਂ ਨੂੰ ਪਤਾ ਹੈ ਕਿ ਤੁਹਾਡਾ ਮੰਤਰੀ ਹੋਣਾ ਦੇਸ਼ ਲਈ ਸੁਭਾਗ ਦੀ ਗੱਲ ਹੈ । ਉਹ ਤੁਹਾਡੇ ਵਰਗਿਆਂ ਦਾ ਰਾਜਾ ਬਣਨਾ ਇਸ ਤੋਂ ਵੀ ਵਧ ਸੁਭਾਗ ਦੀ ਗੱਲ ਮੰਨਣਗੇ । ਮੈਂ ਤੁਹਾਡੇ ਨਾਲ ਰਹਾਂਗਾ । ਮੰਤਰੀ ਦਾ ਅਹੁਦਾ ਸੰਭਾਲ ਲਵਾਂਗਾ ।"

"ਤੁਸੀਂ ਸੰਭਾਲ ਲਵੋਗੇ । ਪੰਡਤ ਜੀ । ਇਸ ਵਿਚ ਕੋਈ ਸੰਦੇਹ ਨਹੀਂ । ਉਪਰ ਬੈਠਣ ਨਾਲ ਕੋਈ ਵੱਡਾ ਨਹੀਂ ਹੋ ਜਾਂਦਾ । ਇਹ ਵਿਸ਼ਵਾਸਘਾਤ ਦੀ ਗੱਲ ਵੀ ਮੈਂ ਨਹੀਂ ਚੁਕਾਂਗਾ, ਪਰ ਮੈਂ ਕੋਡਗੀ ਹੋ ਕੇ ਰਾਜਾ ਬਣਾ ?"

"ਪਰ ਹੋਰ ਕੋਈ ਰਸਤਾ ਨਾ ਹੋਣ ਤੇ ਬਣਨਾ ਹੀ ਪਵੇਗਾ ।"

"ਮੈਨੂੰ ਇਹ ਨਹੀਂ ਚਾਹੀਦਾ ਮਹਾਰਾਜ । ਕੋਡਗੀ ਭੂਮੀ ਪੁੱਤਰ ਹਾਂ । ਭੂਮੀ ਪਤੀ ਹੋਣਾ ਸਵੀਕਾਰ ਨਹੀਂ ਕਰਦੇ । ਕਿਸ ਨੂੰ ਚਾਹੀਦੀ ਹੈ ਇਹ ਮੁਸੀਬਤ ? ਕੋਡਗੀ ਰਾਜਾ ਹੀ ਬਣਨਾ ਚਾਹੁੰਦਾ ਤਾਂ ਇਸ ਰਾਜਾ ਦੇ ਦਾਦੇ ਪੜਦਾਦੇ ਨੂੰ ਰਾਜਾ ਕਿਉਂ ਬਣਾਉਂਦਾ ? ਇਸ ਤੋਂ ਪਹਿਲਾਂ ਦੇ ਰਾਜਾ ਜਦੋਂ ਸਵਰਗਵਾਸ ਹੋ ਗਏ ਤਾਂ ਦੂਜਾ ਰਾਜਾ ਬਣਾਉਣ ਲਈ ਦੇਸ਼ ਦੇ ਨੇਤਾ ਮਿਲ ਕੇ ਇਸ ਮਿੱਟੀ ਦੇ ਮਾਧੋ ਨੂੰ ਰਾਜਾ ਕਿਉਂ ਬਣਾਉਂਦੇ ? ਰਾਜਾ ਦੇ ਕੰਮ ਲਈ ਇਹ ਮੰਗਣ ਖਾਣ ਵਾਲੇ ਹੀ ਠੀਕ ਹਨ, ਕੋਡਗੀ ਨਹੀਂ । ਇਹ ਗੱਲ ਤਾਂ ਵੱਡਿਆਂ ਨੇ ਕਹੀ ਸੀ, ਅਜ ਵੀ ਉਹ ਗੱਲ ਹੈ । ਭਾਵੇਂ ਕੋਈ ਵੀ ਆਉਣ, ਗੱਦੀ ਤੇ ਬੈਠਣ । ਰਾਜਾ ਮੰਨ ਕੇ ਚਲਾਂਗੇ । ਠੀਕ ਢੰਗ ਨਾਲ ਚੱਲੇਗਾ ਤਾਂ ਉਸਦੇ ਮੋਢੇ ਨਾਲ ਮੋਢਾ ਜੋੜ ਕੇ ਰਾਜ ਚਲਾਵਾਂਗੇ । ਇਹ ਹੀ ਕੋਡਗੀ ਦਾ ਕੰਮ ਹੈ । ਬ੍ਰਾਹਮਣ ਦਾ ਕੰਮ ਹੈ । ਗੱਦੀ ਤੇ ਬੈਠਣਾ ਕੋਈ ਵੱਡੀ ਚੀਜ਼ ਨਹੀਂ ਹੈ ।"

ਬੋਪੰਣਾ ਦੇ ਗੱਲ ਕਰਨ ਦੇ ਢੰਗ ਤੋਂ ਗੱਲ ਹੋਰ ਅੱਗੇ ਵਧਾਉਣ ਦੀ ਗੁੰਜਾਇਸ਼ ਨਹੀਂ ਸੀ । ਲਕਸ਼ਮੀਨਾਰਾਇਣ ਚੁਪ ਹੋ ਗਿਆ । ਦੋਵੇਂ ਵਿਹੜੇ ਵਿਚ ਆ ਗਏ ।

165

ਵਿਹੜੇ ਵਿਚੋਂ ਹੋਰ ਸਾਰੇ ਲੋਕ ਚਲੇ ਗਏ ਸਨ। ਸਿਰਫ਼ ਦੀਖਸ਼ਤ ਅਤੇ ਉਤੱਯਾ ਤੱਕ ਇਨ੍ਹਾਂ ਦਾ ਇੰਤਜ਼ਾਰ ਕਰ ਰਹੇ ਸਨ। ਫਰੇਸਰ ਉਨ੍ਹਾਂ ਨਾਲ ਉਪਚਾਰਿਕਤਾ ਵਸ਼ ਇਕ ਅੱਧ ਗੱਲ ਕਰ ਰਿਹਾ ਸੀ।

ਇਨ੍ਹਾਂ ਦੇ ਆਉਣ ਪਿੱਛੋਂ ਫਰੈਸਰ ਨੇ ਇਨ੍ਹਾਂ ਨਾਲ ਗੱਲਬਾਤ ਕਰਕੇ ਅਗਲਾ ਪ੍ਰੋਗਰਾਮ ਨਿਸ਼ਚਿਤ ਕੀਤਾ। ਲਕਸ਼ਮੀਨਾਰਾਇਣ ਨੇ ਸਾਰਿਆਂ ਨੂੰ ਦਸਿਆ ਕਿ ਬੋਪੰਣਾ ਘੱਟੋ ਘੱਟ ਮੌਜੂਦਾ ਤੌਰ ਤੇ ਦੇਸ਼ ਦਾ ਸੰਰਖਸ਼ਕ ਬਣੇ। "ਆਪਣੇ ਆਪ ਵੱਡਾ ਬਣਨ ਲਈ ਬੋਪੂ ਬਾਹਰ ਤੋਂ ਆਦਮੀ ਚੜ੍ਹਾ ਕੇ ਲਿਆਇਆ ਅਤੇ ਇਹ ਸਭ ਕੁਛ ਕੀਤਾ। ਅਜਿਹੀ ਬਦਨਾਮੀ ਨਾਲੋਂ ਮਰਨਾ ਚੰਗਾ ਹੈ।" ਬੋਪੰਣਾ ਨੇ ਇਹ ਗੱਲ ਸਵੀਕਾਰ ਨਹੀਂ ਕੀਤੀ। ਉਤੱਯਾ ਨੇ ਇਹ ਗੱਲ 'ਠੀਕ ਹੈ' ਕਹਿ ਕੇ ਉਸਦਾ ਸਮਰਥਨ ਕੀਤਾ। ਫਰੇਸਰ ਬੋਲਿਆ, "ਬੋਪੰਣਾ ਵਰਗੇ ਮਹਾਨ ਵਿਅਕਤੀ ਲਈ ਅਜਿਹਾ ਸੋਚਣਾ ਸੁਭਾਵਿਕ ਹੈ। ਮੈਂ ਵੀ ਮੰਨਦਾ ਹਾਂ ਕਿ ਜੇ ਉਹ ਸੰਰਖਸ਼ਕ ਬਣਦੇ ਤਾਂ ਬਹੁਤ ਚੰਗਾ ਹੁੰਦਾ ਪਰ ਸਨੇਹ ਦੀ ਦ੍ਰਿਸ਼ਟੀ ਤੋਂ ਵੇਖਿਆ ਜਾਵੇ ਤਾਂ ਉਨ੍ਹਾਂ ਦਾ ਫ਼ੈਸਲਾ ਹੀ ਠੀਕ ਹੈ।"

ਇਹ ਗੱਲ ਲੁਕੀ ਨਹੀਂ ਹੋਈ ਕਿ ਪੋਨੱਪਾ ਜਾਂ ਲਕਸ਼ਮੀਨਾਰਾਇਣ ਕੁਝ ਸਮੇਂ ਲਈ ਦੇਸ਼ ਦੇ ਸੰਰਖਸ਼ਕ ਬਣਨ। ਰਾਜਾ ਦੀ ਭੈਣ ਅਤੇ ਭੈਣੋਈ ਦੇ ਸੰਰਖਸ਼ਕ ਬਣਨ ਦੀ ਗੱਲ ਬੋਪੰਣਾ ਨੂੰ ਪਸੰਦ ਨਹੀਂ ਆਈ। ਲਿੰਗਰਾਜ ਦੀ ਬੇਟੀ ਹੋਣ ਦੇ ਕਾਰਨ ਉਤੱਯਾ ਤੱਕ ਦਾ ਥੋੜਾ ਜਿਹਾ ਝੁਕਾਅ ਉਸ ਵਲ ਸੀ। ਫਰੇਸਰ ਦਾ ਇਹ ਕਹਿਣਾ ਸੀ ਕਿ ਰਾਜਕੁਮਾਰੀ ਦੇ ਇਨ੍ਹਾਂ ਦੇ ਵਿਰੋਧੀਆਂ ਨੂੰ ਥੋੜ੍ਹੇ ਸਮੇਂ ਲਈ ਅਧਿਕਾਰ ਦੇਣਾ ਠੀਕ ਨਹੀਂ ਸੀ।

ਹੁਣ ਦੋ ਗੱਲਾਂ ਸਾਹਮਣੇ ਰਹਿ ਗਈਆਂ ਸਨ। ਇਕ ਤਾਂ ਰਾਜਾ ਦੇ ਤਾਏ ਅੱਪਾਜੀ ਦਾ ਬੇਟਾ ਰਾਜਾ ਬਣੇ। ਅੱਪਾਜੀ ਦਾ ਨਾਂ ਇਹ ਸਾਰੇ ਜਾਣਦੇ ਸਨ। ਪਰ ਅਪਾਜੀ ਦੇ ਬੇਟੇ ਨੂੰ ਇਨ੍ਹਾਂ ਵਿਚੋਂ ਕਿਸੇ ਨੇ ਵੀ ਨਹੀਂ ਸੀ ਵੇਖਿਆ। ਫਰੇਸਰ ਨੇ ਦਸਿਆ, "ਅੱਪਾਜੀ ਸਾਡੇ ਨਾਲ ਬੈਂਗਲੂਰ ਤੋਂ ਚਲੇ ਸਨ ਅਤੇ ਹੇਬਾਲੇ ਦੇ ਦਲ ਨਾਲ ਸਰਹੱਦ ਤੇ ਪੁਜੇ ਸਨ। ਉਥੇ ਸਰਹੱਦ ਦੇ ਰਖਿਅਕਾਂ ਤੋਂ ਗੋਲੀ ਖਾ ਕੇ ਮਰ ਗਏ। ਕੁਸ਼ਾਲਨਗਰ ਤੋਂ ਚਲਦੇ ਹੋਏ ਸਾਨੂੰ ਇਹ ਸੂਚਨਾ ਮਿਲ ਗਈ ਸੀ। ਇਨ੍ਹਾਂ ਦਾ ਬੇਟਾ ਕੌਣ ਹੈ ਹੁਣ ਇਸ ਗੱਲ ਤੇ ਇਨ੍ਹਾਂ ਲੋਕਾਂ ਨੇ ਵਿਚਾਰ ਕਰਨਾ ਸੀ।

ਉਦੋਂ ਦੀਖਸ਼ਤ ਨੇ ਕਿਹਾ, "ਅੱਪਾਜੀ ਦਾ ਪੁੱਤਰ ਅਪਰੰਪਾਰ ਸੁਵਾਮੀ ਨਾਂ ਦੇ ਸੰਨਿਆਸੀ ਦੇ ਵੇਸ ਵਿਚ ਏਥੇ ਆਇਆ ਜਾਇਆ ਕਰਦਾ ਸੀ। ਉਸ ਦਾ ਨਾਮ ਵੀਰਣਾ ਹੈ।"

ਦੂਜੇ ਲੋਕਾਂ ਨੂੰ ਇਹ ਗੱਲ ਪਤਾ ਨਹੀਂ ਸੀ। ਨਿਸ਼ਚਿਤ ਰੂਪ ਵਿਚ ਦਸ ਸਕਣ ਵਾਲਾ ਅੱਪਾਜੀ ਹੁਣ ਨਹੀਂ ਸੀ ਰਿਹਾ। ਅਪਰੰਪਾਰ ਸੁਵਾਮੀ ਆਪਣੇ ਆਪ ਕਹੇ ਕਿ ਮੈਂ ਰਾਜਾ ਬਣਨਾ ਚਾਹੁੰਦਾ ਹਾਂ ਤਾਂ ਇਸ ਗੱਲ ਦੀ ਜਾਂਚ ਪੜਤਾਲ ਕੀਤੀ ਜਾ

ਸਕਦੀ ਹੈ। ਇਸ ਗੱਲ ਦਾ ਸੁਝਾਅ ਫਰੇਸਰ ਨੇ ਦਿਤਾ। ਮੰਤਰੀਆਂ ਨੇ ਇਸਦਾ ਸਮਰਥਨ ਕੀਤਾ।

ਫਰੇਸਰ : "ਆਖਰੀ ਗੱਲ ਇਹ ਹੈ ਕਿ ਰਾਜਾ ਦਾ ਇਕ ਸਕਾ ਭਰਾ ਹੈ। ਉਸਨੂੰ ਰਾਜਾ ਬਣਨਾ ਚਾਹੀਦਾ ਹੈ। ਇਹ ਭਰਾ ਕੌਣ ਹੈ ? ਕਿਥੇ ਹੈ ? ਇਹ ਸਾਨੂੰ ਪਤਾ ਨਹੀਂ ਕਲ ਤੁਹਾਡੇ ਏਥੇ ਹੀ ਭਗਵਤੀ ਨਾਂ ਦੀ ਔਰਤ ਨੇ ਇਹ ਸੂਚਨਾ ਦਿਤੀ ਕਿ ਉਹ ਇਸ ਗੱਲ ਨੂੰ ਜਾਣਦੀ ਹੈ ਅਤੇ ਸਭਾ ਵਿਚ ਇਹ ਦਸਣ ਲਈ ਤਿਆਰ ਹੈ। ਜੇ ਤੁਹਾਡੀ ਸਾਰਿਆਂ ਦੀ ਅਨੁਮਤੀ ਹੋਵੇ ਤਾਂ ਸ਼ਾਮ ਦੀ ਸਭਾ ਵਿਚ ਉਸ ਤੋਂ ਪੁਛਿਆ ਜਾ ਸਕਦਾ ਹੈ।"

ਉਤੱਯਾ ਤੱਕ ਬੋਲਿਆ, "ਇਹ ਗੱਲ ਸਾਨੂੰ ਵੀ ਪਤਾ ਹੈ। ਪਰ ਅਸੀਂ ਕਸਮ ਖਾਧੀ ਹੋਈ ਹੈ ਕਿ ਅਸੀਂ ਆਪਣੇ ਮੂੰਹ ਤੋਂ ਇਸਦੇ ਬਾਰੇ ਕੁਝ ਨਹੀਂ ਕਹਾਂਗੇ ਉਸ ਔਰਤ ਦੇ ਕਹਿ ਲੈਣ ਪਿੱਛੋਂ ਅਸੀਂ ਕਹਾਂਗੇ। ਉਸਦੇ ਪਿੱਛੋਂ ਇਹ ਫੈਸਲਾ ਕਰਕੇ ਕਿ ਸ਼ਾਮ ਨੂੰ ਫੇਰ ਮਿਲਿਆ ਜਾਵੇ ਉਹ ਸਾਰੇ ਆਪਣੇ-ਆਪਣੇ ਘਰਾਂ ਨੂੰ ਚਲੇ ਗਏ।

## 166

ਸਵੇਰ ਦੇ ਫੈਸਲੇ ਅਨੁਸਾਰ ਤੱਕਾਂ ਦੇ ਪ੍ਰਮੁੱਖ, ਸ਼ੇਟੀਆਂ ਦੇ ਪ੍ਰਮੁੱਖ ਅਤੇ ਸ਼ਹਿਰ ਦੇ ਲੋਕ ਸ਼ਾਮ ਵੇਲੇ ਸਭਾ ਵਿਚ ਇਕੱਠੇ ਹੋਏ। ਸਾਰੇ ਆਪਣੀ-ਆਪਣੀ ਥਾਂ ਬੈਠ ਗਏ। ਮੰਤਰੀ ਲੋਕ ਅਤੇ ਫਰੇਸਰ ਸਮੇਂ ਸਿਰ ਆ ਗਏ ਅਤੇ ਉਨ੍ਹਾਂ ਨੇ ਵੀ ਆਪਣੀ-ਆਪਣੀ ਥਾਂ ਲੈ ਲਈ।

ਫਰੇਸਰ ਨੇ ਸਵੇਰ ਦੇ ਸਾਰੇ ਫੈਸਲਿਆਂ ਦਾ ਸਾਰ ਅੰਗਰੇਜ਼ੀ ਵਿਚ ਤਿਆਰ ਕਰਕੇ ਦੋ ਭਾਸ਼ੀਏ ਤੋਂ ਕੰਨੜ ਵਿਚ ਅਨੁਵਾਦ ਕਰਵਾ ਲਿਆ ਸੀ। ਸਭਾ ਵਿਚ ਆ ਕੇ ਉਹ ਇਕ ਪਲ ਬੈਠਾ। ਬਾਅਦ ਵਿਚ ਉਸ ਨੇ ਉਠ ਕੇ ਪਹਿਲਾਂ ਅੰਗਰੇਜ਼ੀ ਵਿਚ ਅਤੇ ਫੇਰ ਹਿੰਦੁਸਤਾਨੀ ਵਿਚ ਆਪਣੇ ਵਿਚਾਰ ਪ੍ਰਗਟ ਕੀਤੇ। ਬਾਅਦ ਵਿਚ ਦੋ ਭਾਸ਼ੀਏ ਤੋਂ ਉਨ੍ਹਾਂ ਦਾ ਕੰਨੜ ਅਨੁਵਾਦ ਪੜਵਾਇਆ।

ਰਾਜਾ ਸੰਬੰਧੀ ਫੈਸਲਾ, ਰਾਣੀ ਅਤੇ ਰਾਜਕੁਮਾਰੀ ਦਾ ਉਸ ਦੇ ਨਾਲ ਜਾਣ ਦਾ ਨਿਸ਼ਚਾ, ਬੋਪੰਣਾ ਵਲੋਂ ਸੰਰਖਸ਼ਕ ਦਾ ਅਹੁਦਾ ਸਵੀਕਾਰ ਨਾ ਕਰਨ ਦੀ ਗੱਲ, ਰਾਜਾ ਦੀ ਭੈਣ ਜਾਂ ਭੈਣੋਈ ਜਾਂ ਉਨ੍ਹਾਂ ਦੋਨਾਂ ਨੂੰ ਇਹ ਅਹੁਦਾ ਦੇਣਾ ਉਚਿਤ ਨਾ ਹੋਣ ਦੀ ਗੱਲ, ਇਹ ਸਭ ਕੁਝ ਦਸਣ ਪਿੱਛੋਂ ਉਸ ਨੇ ਪੁਛਿਆ, "ਕੀ ਇਹ ਸਭ ਕੁਝ ਤੁਹਾਨੂੰ ਲੋਕਾਂ ਨੂੰ ਮੰਨਜ਼ੂਰ ਹੈ ?"

ਤੱਕਾਂ ਦੇ ਪ੍ਰਮੁੱਖ ਨੇ ਪੁਛਿਆ, "ਇਸ ਵਿਚ ਮੰਤਰੀਆਂ ਦੀ ਸਹਿਮਤੀ ਹੈ ?"

ਫਰੇਸਰ : "ਸਹਿਮਤੀ ਹੈ।"

ਤੱਕਾਂ ਦੇ ਪ੍ਰਮੁੱਖ ਨੇ 'ਸਾਡੀ ਵੀ ਸਹਿਮਤੀ ਹੈ' ਕਹਿੰਦੇ ਹੋਏ ਸਾਥੀ ਤੱਕਾਂ ਅਤੇ

ਸ਼ੇਟੀ ਪ੍ਰਮੁੱਖ ਅਤੇ ਜਨਤਾ ਵਲ ਵੇਖਿਆ । ਸਾਰੇ ਲੋਕਾਂ ਨੇ 'ਜੀ ਹਾਂ, ਜੀ ਹਾਂ' ਕਹਿ ਕੇ ਸਹਿਮਤੀ ਪ੍ਰਗਟ ਕੀਤੀ ।

ਫਰੇਸਰ : "ਹੁਣ ਹੋਰ ਦੋ ਗੱਲਾਂ ਬਾਕੀ ਹਨ । ਪਹਿਲੀ ਗੱਲ ਇਹ ਹੈ ਕਿ ਰਾਜਾ ਦੇ ਤਾਏ ਦਾ ਪੁੱਤਰ ਵੀਰਣਾ ਅਪਰੰਪਾਰ ਸੁਵਾਮੀ ਨਾਮ ਨਾਲ ਏਥੇ ਹੈ ਕੋਈ ?" ਨਾਰਾਇਣ ਦੀਖਸ਼ਤ ਪ੍ਰਮੁੱਖਾਂ ਵਿਚੋਂ ਉਠ ਕੇ ਬੋਲਿਆ, "ਸੁਵਾਮੀ ਜੀ ਸਵੇਰੇ ਏਥੇ ਆਏ ਸਨ । ਦੁਪਹਿਰ ਵੇਲੇ ਖਬਰ ਆਈ ਕਿ ਹੇਬਾਲ ਵਿਚ ਉਨ੍ਹਾਂ ਦੇ ਕਿਸੇ ਸੰਬੰਧੀ ਦਾ ਸਵਰਗਵਾਸ ਹੋ ਗਿਆ ਹੈ । ਉਹ ਉਥੇ ਚਲੇ ਗਏ ਹਨ ।"

ਫਰੇਸਰ : "ਠੀਕ ਹੈ । ਉਨ੍ਹਾਂ ਦੇ ਆਉਣ ਤੇ ਉਨ੍ਹਾਂ ਬਾਰੇ ਗੱਲ ਕੀਤੀ ਜਾ ਸਕਦੀ ਹੈ । ਰਾਜਾ ਦਾ ਇਕ ਸਕਾ ਭਰਾ ਹੈ । ਤੁਹਾਡੇ ਏਥੇ ਦੀ ਇਕ ਔਰਤ ਨੇ ਸਾਨੂੰ ਇਸ ਗੱਲ ਦੀ ਸੂਚਨਾ ਦਿਤੀ ਹੈ । ਉਨ੍ਹਾਂ ਨੂੰ ਏਥੇ ਆ ਕੇ ਉਸ ਭਰਾ ਦੇ ਬਾਰੇ ਦਸਣਾ ਚਾਹੀਦਾ ਹੈ । ਕੀ ਉਹ ਏਥੇ ਹਾਜ਼ਰ ਹੈ ?"

ਇਸ ਤੋਂ ਪਹਿਲਾਂ ਭਗਵਤੀ ਸ਼ਹਿਰ ਦੇ ਪ੍ਰਮੁੱਖਾਂ ਤੋਂ ਜਰਾ ਹਟਕੇ ਬੈਠੀ ਹੋਈ ਸੀ । ਫਰੇਸਰ ਵਲੋਂ ਪੁਛਣ ਤੇ ਉਹ ਉਥੋਂ ਉਠ ਕੇ ਅੱਗੇ ਆਈ ਅਤੇ ਸਭਾ ਦੇ ਪ੍ਰਮੁੱਖਾਂ ਨੂੰ ਨਮਸਕਾਰ ਕਰਕੇ ਬੋਲੀ, "ਆਈ ਹਾਂ" ।

ਭਗਵਤੀ ਵਲੋਂ ਉਠ ਕੇ ਆਉਣ ਨਾਲ ਸਭਾ ਵਿਚ ਥੋੜੀ ਹਿਲਜੁਲ ਹੋਈ । ਇਕ, "ਓਏ ਇਹ ਤਾਂ ਭਗਵਤੀ ਹੈ ।" ਦੂਜਾ ਇਨ੍ਹਾਂ ਦਾ ਉਸ ਨਾਲ ਕੀ ਸੰਬੰਧ ਹੈ ?" ਤੀਜਾ, "ਰਾਜ ਦੇ ਸਕੇ ਭਰਾ ਨੂੰ ਇਹ ਕਿਥੇ ਵੇਖ ਆਈ ਹੈ ?" ਕਹਿ ਕੇ ਆਪਸ ਵਿਚ ਗੱਲਾਂ ਕਰਨ ਲੱਗੇ ।

ਫਰੇਸਰ ਨੇ ਭਗਵਤੀ ਨੂੰ ਕਿਹਾ, "ਤੁਸੀਂ ਆਪਣੀ ਗੱਲ ਸਾਰੇ ਲੋਕਾਂ ਨੂੰ ਦਸੋ ।"

ਭਗਵਤੀ ਬਹੁਤ ਗੰਭੀਰ ਆਵਾਜ਼ ਵਿਚ ਬੋਲੀ, "ਲਿੰਗਰਾਜ ਦਾ ਇਕ ਪੁੱਤਰ ਹੈ ਜਿਹੜਾ ਵੀਰਰਾਜ ਤੋਂ ਵੱਡਾ ਹੈ । ਲਿੰਗਰਾਜ ਦੇ ਪਿੱਛੋਂ ਉਸੇ ਨੂੰ ਰਾਜਾ ਬਣਨਾ ਚਾਹੀਦਾ ਸੀ । ਪਰ ਅਨਿਆਂ ਕਾਰਨ ਉਹ ਬਣ ਨਹੀਂ ਸਕਿਆ । ਹੁਣ ਵੀਰਰਾਜ ਨੂੰ ਕੁਝ ਕਾਰਨਾਂ ਕਰਕੇ ਗੱਦੀ ਤੋਂ ਲਾਹ ਦਿਤਾ ਗਿਆ ਹੈ । ਉਹ ਥਾਂ ਹੁਣ ਉਸਦੇ ਵੱਡੇ ਭਰਾ ਨੂੰ ਦੇ ਕੇ ਪਹਿਲਾਂ ਜਿਹੜਾ ਅਨਿਆਂ ਹੋਇਆ ਹੈ ਉਸਦੀ ਪੂਰਤੀ ਕੀਤੀ ਜਾਣੀ ਚਾਹੀਦੀ ਹੈ ।"

ਮੰਤਰੀ ਪੋਨੱਪਾ ਨੇ ਪੁਛਿਆ, "ਕੌਣ ਹੈ ਉਹ ਵੱਡਾ ਭਰਾ ? ਸਾਡੇ ਵਿਚੋਂ ਤਾਂ ਕਿਸੇ ਨੂੰ ਵੀ ਪਤਾ ਨਹੀਂ ?"

ਭਗਵਤੀ ਬੋਲੀ, "ਲਿੰਗਰਾਜ ਨੇ ਤੁਹਾਡੇ ਲੋਕਾਂ ਕੋਲੋਂ ਸੱਚ ਛੁਪਾ ਲਿਆ ਸੀ । ਮੰਤਰੀ ਬਸਵੱਯਾ ਉਨ੍ਹਾਂ ਦਾ ਵੱਡਾ ਲੜਕਾ ਹੈ ।"

ਇਹ ਗੱਲ ਸੁਣ ਕੇ ਉਤੱਯਾ ਤੱਕ ਤੋਂ ਸਿਵਾਏ ਸਾਰੇ ਹੈਰਾਨ ਰਹਿ ਗਏ । ਉਸ ਦੀ ਲੜਕੀ ਦਾ ਇਕ ਪੁੱਤਰ ਹੈ ਇਹ ਜਾਣਨ ਵਾਲੇ ਦੀਖਸ਼ਤ ਦੇ ਲਈ ਉਹ ਪੁੱਤਰ ਬਸਵ ਹੈ ਇਹ ਗੱਲ ਇਕਦਮ ਨਵੀਂ ਹੀ ਸੀ । ਬੋਪੰਣਾ, ਪੋਨੱਪਾ ਅਤੇ ਲਕਸ਼ਮੀਨਾਰਾਇਣ ਆਦਿ ਨੇ, "ਲੰਗੜਾ ? ਨਾਈ ? ਬਸਵੱਯਾ ?" ਕਹਿ ਕੇ ਹੈਰਾਨੀ ਨਾਲ ਉਸ ਵਲ ਵੇਖਿਆ । ਸਭਾ ਦੇ ਬਾਕੀ ਲੋਕਾਂ ਨੇ ਵੀ ਆਪਣੀ ਹੈਰਾਨੀ

ਇਸੇ ਤਰ੍ਹਾਂ ਪ੍ਰਗਟ ਕੀਤੀ। ਇਨ੍ਹਾਂ ਸਾਰੇ ਲੋਕਾਂ ਦੀ ਗੱਲ ਸੁਣ ਕੇ ਫਰੇਸਰ ਨੇ ਪੁਛਿਆ, "ਅਜਿਹਾ ਲਗਦਾ ਹੈ ਕਿ ਇਸ ਸੰਬੰਧ ਵਿਚ ਏਥੇ ਕਿਸੇ ਨੂੰ ਵੀ ਕੁਝ ਪਤਾ ਨਹੀਂ। ਇਸ ਗੱਲ ਦਾ ਸਬੂਤ ਕੀ ਹੈ ?"

ਭਗਵਤੀ : "ਬਸਵੱਯਾ ਮੇਰਾ ਬੇਟਾ ਹੈ ਕਿ ਇਹ ਗੱਲ ਜਾਣਨ ਵਾਲੀ ਮੈਂ ਏਥੇ ਹਾਂ। ਇਹ ਲਿੰਗਰਾਜ ਨੇ ਮੇਰੇ ਨਾਲ ਵਿਆਹ ਕੀਤਾ ਸੀ। ਇਨ੍ਹਾਂ ਬਜ਼ੁਰਗਾਂ ਨੂੰ ਇਸ ਗੱਲ ਦਾ ਪਤਾ ਹੈ। ਸਭਾ ਵਿਚ ਬੈਠੇ ਦੀਖਸ਼ਤ ਮੇਰੇ ਤਾਇਆ ਜੀ ਹਨ ?"

ਫਰੇਸਰ ਅਤੇ ਸਾਰੇ ਮੰਤਰੀਆਂ ਨੇ ਦੀਖਸ਼ਤ ਵਲ ਵੇਖਿਆ। ਦੀਖਸ਼ਤ ਖੜਾ ਹੋ ਕੇ ਬੋਲਿਆ, "ਇਹ ਮੇਰੇ ਛੋਟੇ ਭਰਾ ਦੀ ਬੇਟੀ ਹੈ। ਇਹ ਲਿੰਗਰਾਜ ਦੇ ਨਾਲ ਰਹਿੰਦੀ ਸੀ। ਮੈਨੂੰ ਇਹ ਪਤਾ ਸੀ ਕਿ ਇਸ ਦਾ ਇਕ ਲੜਕਾ ਸੀ। ਪਰ ਇਹ ਲੜਕਾ ਬਸਵ ਹੈ ਇਹ ਗੱਲ ਮੈਨੂੰ ਹੁਣੇ ਪਤਾ ਲਗੀ ਹੈ।"

ਫਰੇਸਰ ਨੇ ਭਗਵਤੀ ਤੋਂ ਪੁਛਿਆ, "ਬਸਵੱਯਾ ਤੁਹਾਡਾ ਬੇਟਾ ਹੈ ਇਹ ਗੱਲ ਤੁਹਾਡੇ ਤਾਏ ਨੂੰ ਪਤਾ ਨਹੀਂ। ਫੇਰ ਅਜਿਹੀ ਗੱਲ ਨੂੰ ਜਨਤਾ ਕਿਵੇਂ ਸਵੀਕਾਰ ਕਰੇਗੀ ?"

"ਮੇਰੇ ਤਾਇਆ ਜੀ ਅਜਿਹੀਆਂ ਗੱਲਾਂ ਤੇ ਧਿਆਨ ਦੇਣ ਵਾਲੇ ਆਦਮੀ ਨਹੀਂ ਹਨ। ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਮੈਂ ਉਨ੍ਹਾਂ ਨੂੰ ਇਹ ਗੱਲ ਠੀਕ ਸਮੇਂ ਤੇ ਦਸ ਦੇਵਾਂਗੀ। ਇਹ ਸਹੀ ਸਮਾਂ ਹੁਣ ਹੀ ਤਾਂ ਆਇਆ ਹੈ। ਇਸ ਗੱਲ ਨੂੰ ਉਤੱਯਾ ਤੱਕ ਵੀ ਜਾਣਦੇ ਹਨ।"

ਉਤੱਯਾ ਤੱਕ ਉਠ ਖੜਾ ਹੋਇਆ। ਉਹ ਭਗਵਤੀ ਨੂੰ ਸੰਬੋਧਿਤ ਕਰਕੇ ਬੋਲਿਆ, "ਹਾਂ ਭੈਣ ਤੂੰ ਲਿੰਗਰਾਜ ਨੂੰ ਰਾਣੀ ਨਾਲੋਂ ਵਧ ਪਿਆਰੀ ਸੀ। ਇਸ ਬੱਚੇ ਨੂੰ ਜਨਮ ਦਿਤਾ। ਪਰ ਇਸ ਨਾਲ ਕੀ ਹੋਇਆ ? ਉਨ੍ਹਾਂ ਨੇ ਵਿਆਹ ਦਾ ਝੂਠਾ ਵਾਅਦਾ ਕੀਤਾ ਸੀ। ਫੇਰ ਤੈਨੂੰ ਭਜਾ ਦਿਤਾ। ਬੱਚੇ ਦਾ ਪੈਰ ਵੀ ਤਾਂ ਮਰੋੜ ਦਿਤਾ। ਕੁਤਿਆਂ ਦੇ ਨਾਲ ਉਹ ਪਲਿਆ। ਇਸ ਗੱਲ ਨੂੰ ਮੈਂ ਅਤੇ ਤੇਰੀ ਵੱਡੀ ਮਾਸੀ ਜਾਣਦੇ ਸਾਂ। ਉਨ੍ਹਾਂ ਨੇ ਸਾਨੂੰ ਸਖਤ ਕਸਮ ਚੁਕਵਾਈ ਸੀ ਕਿ ਇਹ ਗੱਲ ਕਿਤੇ ਬਾਹਰ ਨਾ ਨਿਕਲੇ ਹੁਣ ਚਾਲੀ ਸਾਲ ਬੀਤ ਗਏ ਹਨ। ਕੀ ਹੁਣ ਉਹ ਲੜਕਾ ਰਾਜਾ ਬਣ ਸਕੇਗਾ ?"

ਭਗਵਤੀ : "ਆਦਮੀ ਜੇ ਧੋਖਾ ਦੇ ਦੇਵੇ ਤਾਂ ਔਰਤ ਦਾ ਪਤਨੀ ਬਣਨਾ ਕੀ ਝੂਠ ਹੋ ਜਾਵੇਗਾ ? ਬਾਪ ਨੇ ਬੇਟੇ ਨਾਲ ਅਨਿਆਂ ਕੀਤਾ। ਬਜ਼ੁਰਗ ਉਸ ਦੀ ਪੂਰਤੀ ਕਰਨ।"

ਬੋਪੰਣਾ : "ਪੂਰਤੀ ਕਰਕੇ ਕੀਤਾ ਜਾਵੇ ? ਰਾਜਾ ਨੂੰ ਹੀ ਗੱਦੀ ਤੋਂ ਲਾਹ ਦੇਣ ਵਾਲੇ, ਰਾਜਾ ਦੇ ਸੁਆਮੀ ਭਗਤ ਕੁਤੇ ਦੇ ਬਰਾਬਰ ਜਿਹੜਾ ਸੇਵਕ ਸੀ, ਕੀ ਉਸ ਨੂੰ ਹੀ ਰਾਜਾ ਬਣਾਉਣਗੇ ?"

ਭਗਵਤੀ : "ਕੁੱਤੇ ਦੇ ਬਰਾਬਰ ਕਿਥੇ ਰਿਹਾ ? ਮੰਤਰੀਆਂ ਦੇ ਨਾਲ ਮੰਤਰੀ ਵਾਂਗ ਨਹੀਂ ਰਿਹਾ ?"

ਬੋਪੰਣਾ : "ਅਸੀਂ ਪਹਿਲਾਂ ਹੀ ਕਹਿ ਦਿਤਾ ਸੀ ਕਿ ਉਹ ਬਹੁਤ ਵੱਡੀ ਗਲਤੀ

ਸੀ । ਹੁਣ ਵੀ ਅਸੀਂ ਕਹਿੰਦੇ ਹਾਂ ਕਿ ਇਸਦੀ ਲੋੜ ਨਹੀਂ ਹੈ । ਲੰਗੜਾ ਰਾਜਾ ਦਾ ਨਿੱਜੀ ਮੰਤਰੀ ਸੀ । ਜਿਥੇ ਰਾਜਾ ਜਾਏਗਾ ਉਥੇ ਹੀ ਇਹ ਵੀ ।''

ਭਗਵਤੀ :-''ਉਸ ਨੂੰ ਲੰਗੜਾ ਕਹਿ ਕੇ ਕਿਉਂ ਆਪਣੀ ਜ਼ਬਾਨ ਖਰਾਬ ਕਰਦੇ ਹੋ । ਉਹ ਵੀ ਤੁਹਾਡੇ ਵਾਂਗ ਹੀ ਪੈਦਾ ਹੋਇਆ ਸੀ । ਬੇਇਨਸਾਫ਼ਾਂ ਨੇ ਉਸ ਦਾ ਪੈਰ ਮਰੋੜ ਦਿਤਾ ।''

ਬੋਪੰਣਾ : ''ਇਹ ਗੱਲ ਖਤਮ ਹੋ ਗਈ ਹੈ ।'' ਕਹਿ ਕੇ ਫਰੇਸਰ ਵਲ ਘੁੰਮ ਕੇ ਬੋਲਿਆ, ''ਬਸਵ ਭਾਵੇਂ ਜੋ ਵੀ ਹੋਵੇ, ਰਾਜਾ ਦਾ ਭਰਾ ਹੀ ਕਿਉਂ, ਪਿਓ ਵੀ ਭਾਵੇਂ ਰਿਹਾ ਹੋਵੇ । ਸਾਡੇ ਵਿਚੋਂ ਕੋਈ ਵੀ ਉਸ ਨੂੰ ਰਾਜਾ ਮੰਨਣ ਲਈ ਤਿਆਰ ਨਹੀਂ । ਫੇਰ ਸਾਹਮਣੇ ਘੁੰਮਕੇ ਸਭਾ ਤੋਂ ਉਸ ਨੇ ਪੁਛਿਆ, ''ਕਿਉਂ ਤੱਕੋ, ਸ਼ੇਟੀਓ ਤੁਹਾਡੇ ਲੋਕਾਂ ਦੀ ਕੀ ਰਾਏ ?'' ਸਾਰਿਆਂ ਨੇ 'ਜੀ ਹਾਂ' ਕਹਿਕੇ ਸਮਰਥਨ ਕੀਤਾ ।''

## 167

ਪਤਾ ਨਹੀਂ ਭਗਵਤੀ ਕੀ ਕਹਿਣ ਜਾ ਰਹੀ ਸੀ, ਅੱਗੇ ਗੱਲ ਕੀ ਰੂਪ ਧਾਰਨ ਕਰਦੀ ਅਤੇ ਫਰੇਸਰ ਜਦੋਂ ਇਹ ਸਾਰੀਆਂ ਗੱਲਾਂ ਦੋ ਭਾਸ਼ੀਏ ਤੋਂ ਸਮਝ ਰਿਹਾ ਸੀ ਉਦੋਂ ਹੀ ਉਸ ਤੋਂ ਹੇਠਲਾ ਦਲਪਤੀ ਕਾਰਪੇਂਟਰ ਘੋੜੇ ਉਤੇ ਮੰਚ ਦੀ ਪੌੜੀ ਤਕ ਆਇਆ । ਘੋੜੇ ਤੋਂ ਉਤਰ ਕੇ ਉਸ ਨੇ ਫ਼ੌਜੀ ਢੰਗ ਨਾਲ ਨਮਸ਼ਕਾਰ ਕੀਤਾ ਅਤੇ ਰਿਪੋਰਟ ਦਿਤੀ । ''ਨਾਲਕੁਨਾਡ ਗਈ ਫ਼ੌਜ ਵਾਪਸ ਆ ਰਹੀ ਹੈ । ਰਾਜਾ ਅਤੇ ਬਸਵ ਨੂੰ ਨਾਲ ਲਿਆ ਰਹੀ ਹੈ ।''

ਫਰੇਸਰ ਨੇ, ''ਉਹ ਇਹ ਗੱਲ ਹੈ । ਬਹੁਤ ਚੰਗਾ ਹੋਇਆ ।'' ਕਹਿ ਕੇ ਦੋ ਭਾਸ਼ੀਏ ਨੂੰ ਇਹ ਸਾਰਿਆਂ ਨੂੰ ਦਸ ਦੇਣ ਦੀ ਆਗਿਆ ਦਿਤੀ ।

ਦੋ ਭਾਸ਼ੀਏ ਵਲੋਂ ਇਹ ਗੱਲ ਦਸਦਿਆਂ ਹੀ ਇਕੱਠੇ ਹੋਏ ਲੋਕਾਂ ਨੇ 'ਸ਼ਾਬਾਸ਼' ਕਹਿ ਕੇ ਨਾਰੇ ਲਾਏ । ਰਾਜਾ, ਬਸਵ ਅਤੇ ਉਨ੍ਹਾਂ ਦੇ ਨਾਲ ਆਉਣ ਵਾਲੀ ਫ਼ੌਜ ਨੂੰ ਵੇਖਣ ਲਈ ਸਾਰਿਆਂ ਨੇ ਰਾਜਮਹੱਲ ਵਲ ਮੂੰਹ ਘੁਮਾਏ ।

ਥੋੜ੍ਹੀ ਹੀ ਦੇਰ ਵਿਚ ਇਹ ਸਭ ਕੁਝ ਦਿਖਾਈ ਦਿਤਾ । ਅੱਗੇ-ਅੱਗੇ ਅੰਗਰੇਜ਼ ਦਲਪਤੀ, ਪਿੱਛੇ ਦੋ ਘੋੜ ਸੁਆਰ, ਇਕ ਡੋਲੀ, ਉਸ ਦੇ ਪਿੱਛੇ ਚਾਰ ਘੋੜ ਸੁਆਰ ਇਕ ਡੋਲੀ ਅਤੇ ਬਾਕੀ ਫ਼ੌਜ ਸੀ । ਉਹ ਲੋਕ ਕਾਫ਼ੀ ਤੇਜ਼ੀ ਨਾਲ ਅੱਗੇ ਆਏ । ਅੰਗਰੇਜ਼ ਦਲਪਤੀ ਨੇ ਘੋੜੇ ਤੋਂ ਉਤਰ ਕੇ ਕਰਨਲ ਫਸਰੇਰ ਨੂੰ ਫ਼ੌਜੀ ਢੰਗ ਨਾਲ ਨਮਸ਼ਕਾਰ ਕੀਤਾ ਹੈ । ਅਤੇ ਬੋਲਿਆ, ''ਸਾਡਾ ਕੰਮ ਸਫ਼ਲ ਹੋਇਆ ਹੈ । ਰਾਜਾ ਨੂੰ ਲੈ ਆਏ ਹਾਂ । ਪਰ ਇਹ ਦਸਦੇ ਹੋਏ ਦੁੱਖ ਹੋ ਰਿਹਾ ਹੈ ਕਿ ਬਸਵੱਯਾ ਗੋਲੀ ਦਾ ਸ਼ਿਕਾਰ ਹੋ ਗਿਆ ਹੈ । ਪਿਛਲੀ ਡੋਲੀ ਵਿਚ ਉਨ੍ਹਾਂ ਦੀ ਲਾਸ਼ ਲੈ ਆਏ ਹਾਂ ।'' ਦੋ ਭਾਸ਼ੀਏ ਨੇ ਬੋਪੰਣਾ ਨੂੰ ਇਸ ਗੱਲ ਦਾ ਮਤਲਬ ਸਮਝਾਇਆ । ਬੋਪੰਣਾ ਦੇ ਮੂੰਹ ਵਿਚੋਂ ਇਕਦਮ ਨਿਕਲਿਆ, ''ਕੀ ਕਿਹਾ ਲੰਗੜਾ ਮਰ ਗਿਆ ।

ਇਹ ਗੱਲ ਭਗਵਤੀ ਦੇ ਕੰਨ ਵਿਚ ਵੀ ਪਈ । ਉਸ ਦਾ ਦਿਲ ਫਟ ਗਿਆ । ਗਿਆ । ਉਹ ਚੀਕੀ, "ਕੀ ਕਿਹਾ ?"

ਦੋ-ਭਾਸ਼ੀਆ ਜ਼ੋਰ ਨਾਲ ਬੋਲਿਆ, "ਬਸਵੱਯਾ ਗੋਲੀ ਨਾਲ ਮਾਰੇ ਗਏ ।"

ਉਦੋਂ ਤੀਕ ਫ਼ੌਜ ਤੋਂ ਜਨਤਾ ਨੂੰ ਇਹ ਗੱਲ ਪਤਾ ਲਗ ਗਈ ਸੀ ।

ਇਕ ਪਲ-ਭਰ ਵਿਚ ਭਗਵਤੀ ਨੂੰ ਪਤਾ ਲਗ ਗਿਆ ਕਿ ਉਸਦਾ ਬੇਟਾ ਮਰ ਗਿਆ ਅਤੇ ਉਸਦੀ ਲਾਸ਼ ਪਿਛਲੀ ਡੋਲੀ ਵਿਚ ਹੈ, ਉਹ, "ਹਾਏ ਓਏ ਬੇਟਾ ਮੈਂ ਤੈਨੂੰ ਗੁਆ ਬੈਠੀ" ਕਹਿੰਦੀ ਹੋਈ ਛਾਤੀ ਪਿੱਟਦੀ "ਹਾਏ ਓਏ ! ਹਾਏ ਓਏ !!" ਕਹਿੰਦੀ ਡੋਲੀ ਵਲ ਭੱਜੀ । ਦੂਜੀ ਡੋਲੀ ਕੋਲ ਖੜੇ ਲੋਕਾਂ ਨੂੰ ਉਦੋਂ ਹੀ ਪਤਾ ਲਗਾ ਕਿ ਬਸਵ ਭਗਵਤੀ ਦਾ ਬੇਟਾ ਸੀ । ਉਨ੍ਹਾਂ ਨੇ ਉਸ ਨੂੰ ਰਸਤਾ ਦੇ ਦਿਤਾ । ਭਗਵਤੀ ਉਥੇ ਗੋਡਿਆਂ ਪਰਨੇ ਬੈਠ ਗਈ । ਡੋਲੀ ਵਿਚ ਸਿਰ ਪਾ ਕੇ ਮਰੇ ਹੋਏ ਪੁੱਤਰ ਦੀ ਠੋਡੀ ਉਤੇ ਹੱਥ ਰਖ ਕੇ ਵਿਰਲਾਪ ਕਰਨ ਲਗੀ, ਬੇਟੇ ਤੈਨੂੰ ਰਾਜਾ ਬਨਾਉਣ ਲਈ ਮੈਂ ਇਹ ਸਭ ਕੁਛ ਕੀਤਾ, ਮੇਰਾ ਕੀਤਾ ਕਰਾਇਆ ਸਭ ਬੇਕਾਰ ਗਿਆ ।"

ਹੰਝੂ ਹਮੇਸ਼ਾਂ ਪਵਿੱਤਰ ਹੁੰਦੇ ਹਨ, ਪਰ ਮਾਂ ਦੇ ਹੰਝੂ ਦੂਜੇ ਹੰਝੂਆਂ ਨਾਲੋਂ ਖਾਸ ਕਰਕੇ ਪਵਿੱਤਰ ਹੁੰਦੇ ਹਨ । ਜਾਨਵਰਾਂ ਵਿਚ ਵੀ ਇਹ ਗੱਲ ਪਾਈ ਜਾਂਦੀ ਹੈ । ਮਨੁੱਖੀ ਜੀਵਨ ਵਿਚ ਤਾਂ ਇਹ ਹਰ ਥਾਂ ਹੈ । ਮਰਨ ਵਾਲਾ ਬਸਵ ਸੀ । ਫੇਰ ਵੀ ਉਸ ਦੀ ਮਾਂ ਦਾ ਦੁੱਖ ਵੇਖ ਕੇ ਜਨਤਾ ਦਾ ਮਨ ਪਿਘਲ ਗਿਆ । ਵਿਚਾਰੀ ਜਨਮ ਦੇਣ ਵਾਲੀ ਨੂੰ ਕਿਉਂ ਦੁੱਖ ਨਹੀਂ ਹੋਵੇਗਾ ?

ਰਾਜਾ ਡੋਲੀ ਵਿਚੋਂ ਉਤਰਿਆ । ਉਹ ਕੰਬ ਰਿਹਾ ਸੀ । ਉਸ ਤੋਂ ਖੜਾ ਨਹੀਂ ਹੋਇਆ ਜਾ ਰਿਹਾ ਸੀ । ਇਕ ਪਾਸੇ ਦਸ ਦਿਨ ਤੋਂ ਬਿਮਾਰ ਸਰੀਰ ਅਤੇ ਅਜ ਸਾਰੀਆਂ ਅਣਹੋਣੀਆਂ ਘਟਨਾਵਾਂ । ਇਸ ਉਤੇ ਇਹ ਡਰ ਕਿ ਹੁਣ ਅੱਗੇ ਕੀ ਹੋਵੇਗਾ ? ਉਸ ਦੇ ਮੂੰਹ ਉਤੇ ਪਸੀਨਾ ਆ ਰਿਹਾ ਸੀ, ਉਸ ਨੇ ਢਿੱਲੀ ਆਵਾਜ਼ ਵਿਚ 'ਨਮਸ਼ਕਾਰ ਸਾਹਬ' ਕਿਹਾ ।

ਫਰੇਸਰ : "ਨਮਸ਼ਕਾਰ ਮਹਾਰਾਜ । ਮੈਨੂੰ ਸੌਂਪਿਆ ਗਿਆ, ਕਰਤਵ ਕੋਈ ਸੁਖਦਾਇਕ ਨਹੀਂ, ਪਰ ਉਹ ਮੈਨੂੰ ਪੂਰਾ ਕਰਨਾ ਹੀ ਪਵੇਗਾ । ਉਸ ਨੂੰ ਪੂਰਾ ਕਰਦਾ ਹੋਇਆ ਮੈਂ ਤੁਹਾਡੇ ਨਾਲ ਕੋਈ ਕਠੋਰ ਵਿਵਹਾਰ ਨਹੀਂ ਕਰਾਂਗਾ । ਤੁਹਾਡੇ ਅਹੁਦੇ ਦੇ ਅਨਰੂਪ ਸਾਰਾ ਸਨਮਾਨ ਵਿਖਾਵਾਂਗਾ । ਹੁਣ ਤੁਸੀਂ ਕਿਰਪਾ ਕਰਕੇ ਆਪਣੀ ਬੈਠਕ ਵਿਚ ਜਾਓ ਮੈਂ ਤੁਹਾਨੂੰ ਫੇਰ ਮਿਲਾਂਗਾ ।"

ਰਾਜਾ ਦੇ ਮੂੰਹ ਵਿਚੋਂ ਕੋਈ ਸ਼ਬਦ ਨਾ ਨਿਕਲਿਆ, ਫਰੇਸਰ ਉਸ ਨੂੰ ਨਾਲ ਲੈ ਕੇ ਮਹੱਲ ਦੇ ਵੇਹੜੇ ਵਿਚ ਆਇਆ । ਉਥੇ ਖੜੇ ਲੋਕਾਂ ਵਿਚੋਂ ਕੁਝ ਨੇ ਰਾਜਾ ਨੂੰ ਹੱਥ ਜੋੜੇ, ਬਾਕੀ ਚੁਪ ਹੀ ਰਹੇ । ਫਰੇਸਰ ਰਾਜਾ ਦੇ ਨਾਲ ਉਸਦੀ ਬੈਠਕ ਦੁਆਰ ਤਕ ਗਿਆ ਅਤੇ ਉਸ ਨੂੰ ਅੰਦਰ ਭੇਜ ਕੇ ਬਾਹਰ ਇਕ ਅੰਗਰੇਜ਼ ਦਲਪਤੀ ਨੂੰ ਰਹਿਣ ਦੀ ਆਗਿਆ ਦੇ ਕੇ ਵਾਪਸ ਆ ਗਿਆ । ਬੋਪੰਣਾ ਅਤੇ ਉਨ੍ਹਾਂ ਦੇ ਸਾਥੀ ਮੰਤਰੀਆਂ ਨਾਲ ਦੋ-ਚਾਰ ਗੱਲਾਂ ਕਰਕੇ ਐਲਾਨ ਕੀਤਾ, "ਅਜ ਦੀ ਸਭਾ ਦਾ ਕੰਮ ਖਤਮ ਹੋਇਆ, ਇਸ ਦੇ ਵੇਰਵੇ ਦਾ ਅਸੀਂ ਕਲ ਐਲਾਨ ਕਰਾਂਗੇ । ਹੁਣ ਸਾਰੇ ਜਾ ਸਕਦੇ

ਹਨ।" ਬਾਅਦ ਵਿਚ ਮੰਤਰੀਆਂ ਨੂੰ ਬੋਲਿਆ, "ਤੁਹਾਡੀ ਭਗਵਤੀ ਸਾਡੀ ਸਫ਼ਲਤਾ ਦਾ ਇਕ ਮੁੱਖ ਕਾਰਨ ਹੈ। ਉਨ੍ਹਾਂ ਦੇ ਦੁੱਖ ਵਿਚ ਸਾਨੂੰ ਵੀ ਹਮਦਰਦੀ ਵਿਖਾਉਣੀ ਚਾਹੀਦੀ ਹੈ। ਤੁਸੀਂ ਲੋਕ ਜੋ ਸਾਡੇ ਨਾਲ ਚਲ ਸਕਦੇ ਹੋ ਤਾਂ ਚਲੋ। ਦੇਸ਼ ਦੇ ਪ੍ਰਮੁੱਖ, ਮੰਤਰੀਜਨ ਆਦਿ ਸਾਰੇ ਉਸਦੇ ਨਾਲ ਗਏ। ਉਹ ਭਗਵਤੀ ਦੇ ਕੋਲ ਆਇਆ। ਚਲਦਿਆਂ-ਚਲਦਿਆਂ ਦਲਪਤੀ ਜਾਕਸਨ ਤੋਂ ਬਸਵ ਦੀ ਮੌਤ ਦਾ ਵੇਰਵਾ ਸੁਣਿਆ।

## 168

ਸਭਾ ਖਤਮ ਹੋਣ ਉਤੇ ਸਾਰੇ ਲੋਕ ਨਾ ਗਏ। ਭਗਵਤੀ ਦੇ ਦੁੱਖ ਨੂੰ ਵੇਖਦੇ ਹੋਏ ਬਹੁਤ ਸਾਰੇ ਲੋਕ ਖੜੇ ਸਨ। ਉਨ੍ਹਾਂ ਵਿਚ ਬਹੁਤੀਆਂ ਔਰਤਾਂ ਸਨ। ਦੁਨੀਆਂ ਦਾ ਕੁਝ ਵੀ ਨਾ ਸਮਝ ਸਕਣ ਵਾਲੀ ਛੋਟੀ ਬੱਚੀ ਤੋਂ ਲੈ ਕੇ ਸੰਸਾਰ ਦਾ ਸਾਰਾ ਕੁਝ ਅਨੁਭਵ ਖਤਮ ਕਰ ਲੈਣ ਵਾਲੀ ਬੁੱਢੀ ਔਰਤ ਤਕ, ਫਟੇ ਪੁਰਾਣੇ ਕਪੜੇ ਪਾਈ ਸੁੱਕੇ ਮੂੰਹ ਵਾਲੀ ਭਿਖਾਰਨ ਤੋਂ ਲੈ ਕੇ ਗਹਿਣੇ ਪਾਈ ਅਮੀਰ ਘਰਾਣੇ ਦੀ ਲੜਕੀ ਤਕ ਸਾਰੀ ਉਮਰ ਦੀਆਂ ਅਤੇ ਸਾਰੀ ਪੱਧਰ ਦੀਆਂ ਔਰਤਾਂ ਉਥੇ ਖੜੀਆਂ ਆਪਣੀ ਹਮਜਾਤ ਔਰਤ ਦੇ ਦੁੱਖ ਨਾਲ ਪਿਘਲ ਗਈਆਂ।

ਫਰੇਸਰ ਨੇ ਡੋਲੀ ਦੇ ਨੇੜੇ ਆਉਂਦਿਆਂ ਟੋਪ ਲਾਹ ਕੇ ਲਾਸ਼ ਵਲ ਝੁਕ ਕੇ ਸਨਮਾਨ ਵਿਖਾਉਂਦੇ ਹੋਏ ਭਗਵਤੀ ਨੂੰ ਕਿਹਾ, "ਮਾਂ, ਅਸੀਂ ਤੁਹਾਡੇ ਇਸ ਦੁੱਖ ਨੂੰ ਵੰਡਣ ਵਿਚ ਅਸਮਰਥ ਹਾਂ। ਹੁਣ ਤੁਹਾਡੇ ਬੇਟੇ ਦੇ ਸਾਰੇ ਉਚਿਤ ਸੰਸਕਾਰ ਹੋਣੇ ਹਨ। ਜ਼ਿਆਦਾ ਦੇਰ ਨਾ ਲਾ ਕੇ ਤੁਸੀਂ ਇਹ ਸਾਰਾ ਕੁਝ ਕਰਨਾ ਹੈ।"

ਭਗਵਤੀ : "ਤੁਸੀਂ ਲੋਕਾਂ ਨੇ ਹੁਣ ਤਕ ਇਸਦੀ ਦੇਖਭਾਲ ਕੀਤੀ ਹੈ। ਉਹ ਹੀ ਕਾਫੀ ਹੈ। ਹੋਰ ਕਰਨ ਲਈ ਕੀ ਰਹਿ ਗਿਆ ਹੈ। ਮਿੱਟੀ ਵਿਚ ਹੀ ਤਾਂ ਪਾਉਣਾ ਹੈ। ਤੁਸੀਂ ਸਿਰਫ਼ ਏਨੀਂ ਹੀ ਆਗਿਆ ਦੇ ਦਿਓ ਕਿ ਲਾਸ਼ ਕੁੱਤਿਆਂ ਨੂੰ ਨਾ ਪਾ ਕੇ ਮਿੱਟੀ ਵਿਚ ਪਾਈ ਜਾਵੇ। ਬਾਕੀ ਮੈਂ ਵੇਖ ਲਵਾਂਗੀ।"

"ਤੁਸੀਂ ਸਵਰਗਵਾਸੀ ਦੀ ਮਾਂ ਹੋ। ਇਸ ਲਈ ਤੁਹਾਡੀ ਗੱਲ ਸਾਨੂੰ ਮੰਨਜ਼ੂਰ ਹੈ। ਸਾਡੇ ਸਫ਼ਲਤਾ ਦਾ ਕਾਰਨ ਹੋਣ ਨਾਲ ਤੁਸੀਂ ਸਾਡੇ ਲਈ ਹੋਰ ਵੀ ਮਾਨਯੋਗ ਹੋ ਗਈ ਹੋ। ਤੁਹਾਡਾ ਪੁੱਤਰ ਮਰ ਗਿਆ ਹੈ। ਇਹ ਸੱਚ ਹੈ ਪਰ ਸਾਡੇ ਅਧਿਕਾਰੀ ਦਾ ਕਹਿਣਾ ਹੈ ਕਿ ਇਹ ਸਾਡੇ ਵੱਸ ਤੋਂ ਬਾਹਰ ਦੀ ਗੱਲ ਸੀ। ਇਸ ਸੰਬੰਧ ਵਿਚ ਤੁਸੀਂ ਸਾਨੂੰ ਦੋਸ਼ ਨਾ ਦਿਓ।"

"ਦੋਸ਼ ਦੇ ਕੇ ਕੀ ਕਰ ਲਵਾਂਗੇ। ਤੁਹਾਡਾ ਇਸ ਨਾਲ ਕੀ ਵਿਗੜਦਾ ਹੈ। ਤੁਸੀਂ ਹੁਣ ਜਾਓ। ਇਹ ਲਾਸ਼ ਸਾਨੂੰ ਦੇਆ ਦਿਓ।"

"ਜੇ ਤੁਹਾਨੂੰ ਕੋਈ ਇਤਰਾਜ਼ ਨਾ ਹੋਵੇ ਤਾਂ ਇਸ ਦੇ ਸੰਸਕਾਰ ਵਿਚ ਅਸੀਂ ਵੀ ਤੁਹਾਡੇ ਨਾਲ ਸ਼ਾਮਲ ਹੋਣਾ ਚਾਹੁੰਦੇ ਹਾਂ।"

"ਇਸ ਦਾ ਸੰਸਕਾਰ ਅਸੀਂ ਨਹੀਂ ਕਰਾਂਗੇ । ਆਪਣੇ ਮੰਦਰ ਕੋਲ ਕਰਾਂਗੇ । ਤੁਹਾਡਾ ਉਥੇ ਕੋਈ ਕੰਮ ਨਹੀਂ ਹੈ ।"

"ਠੀਕ ਹੈ ਮਾਂ । ਤੁਹਾਡੇ ਦੁੱਖ ਵੇਲੇ ਅਸੀਂ ਇਥੇ ਕੋਈ ਗੱਲ ਅਜਿਹੀ ਨਹੀਂ ਕਰਾਂਗੇ । ਜਿਹੜੀ ਸਾਡੇ ਅਧਿਕਾਰ ਦੀ ਹੱਦ ਤੋਂ ਬਾਹਰ ਹੈ ।"

ਇਹ ਕਹਿ ਕੇ ਫਰੇਸਰ ਨੇ ਆਪਣੇ ਅਧੀਨ ਹੇਠਲੇ ਕਪਤਾਨ ਲੇਹਾਰਡ ਨੂੰ ਆਗਿਆ ਦਿਤੀ "ਦਸ ਆਦਮੀ ਆਪਣੇ ਨਾਲ ਲੈ ਲਵੋ ਅਤੇ ਇਨ੍ਹਾਂ ਨੂੰ ਜਿਹੜੀ ਵੀ ਸਹਾਇਤਾ ਦੀ ਲੋੜ ਹੋਵੇ ਦਿਓ ।" ਫੇਰ ਖੁਦ ਟੋਪ ਸਿਰ ਤੋਂ ਲਾਹ ਕੇ ਝੁਕ ਕੇ ਦੁਬਾਰਾ ਸਨਮਾਨ ਪ੍ਰਦਰਸ਼ਿਤ ਕਰਦੇ ਹੋਏ ਆਪਣੇ ਨਾਲ ਦੇ ਪ੍ਰਮੁੱਖਾਂ ਨੂੰ ਪੁਛਿਆ, "ਹੁਣ ਏਥੋਂ ਚੱਲਿਆ ਜਾਵੇ ?" ਉਨ੍ਹਾਂ ਸਾਰਿਆਂ ਨੇ 'ਹਾਂ' ਕੀਤੀ ਅਤੇ ਉਸ ਦੇ ਨਾਲ ਹੋ ਗਏ । ਸਿਰਫ਼ ਦੀਖਸ਼ਤ ਉਥੇ ਠਹਿਰ ਗਿਆ ।

## 169

ਭਗਵਤੀ ਉਸ ਦੇ ਪੈਰਾਂ ਉਤੇ ਡਿਗ ਪਈ ਅਤੇ ਉਸਦੇ ਗੋਡਿਆਂ ਨੂੰ ਲਿਪਟ ਕੇ ਕਲਪਣ ਲੱਗੀ, "ਇਹ ਕੀ ਹੋ ਗਿਆ ਅਣੱਯਾ । ਮੈਂ ਤਾਂ ਸੋਚ ਰਹੀ ਸਾਂ ਪਦਵੀ ਪ੍ਰਾਪਤ ਹੋਵੇਗੀ । ਇਹ ਤਾਂ ਚਲਾ ਹੀ ਗਿਆ ।"

ਦੀਖਸ਼ਤ ਦੀਆਂ ਅੱਖਾਂ ਭਰ ਆਈਆਂ । "ਉਠ ਬੇਟੀ, ਉਠ । ਤੂੰ ਕੀ ਅਣਜਾਣ ਔਰਤ ਏਂ । ਭਗਵਤੀ ਦੀ ਉਪਾਸਨਾ ਕਰਨ ਵਾਲੀ ਬੇਟੀ ਨੂੰ ਕੀ ਮੈਨੂੰ ਸਮਝਾਉਣਾ ਪਵੇਗਾ । ਉਠ—ਅੱਗੇ ਦੀ ਵੇਖ ।" ਇਹ ਕਹਿ ਕੇ ਉਸ ਨੇ ਝੁਕਕੇ ਬੇਟੀ ਨੂੰ ਬਾਂਹ ਤੋਂ ਫੜ ਕੇ ਖੜਾ ਕੀਤਾ ।

ਭਗਵਤੀ ਉਠ ਖੜੀ ਹੋਈ ਅਤੇ ਪੁਛਣ ਲਗੀ, "ਇਹ ਕੀ ਹੋ ਗਿਆ ?"

"ਜਿਵੇਂ ਈਸ਼ਵਰ ਦੀ ਇੱਛਾ ।"

"ਤਾਂ ਜਿਯੋਤਿਸ਼ ਸ਼ਾਸਤਰ ਝੂਠਾ ਹੋ ਗਿਆ ।"

"ਇਹ ਗੱਲ ਫੇਰ ਕਰਾਂਗੇ । ਹੁਣ ਇਸ ਦੇ ਸੰਸਕਾਰ ਦਾ ਕੰਮ ਕਰੀਏ ।"

"ਹਾਏ ਓਏ ! ਇਹ ਸੰਸਕਾਰ । ਮੈਂ ਇਹ ਕਿਵੇਂ ਕਰਾਂਗੀ ? ਜੇ ਕਰ ਸਕਾਂਗੀ ਤਾਂ ਜਿਉਂਦੀ ਨਹੀਂ ਰਹਿ ਸਕਾਂਗੀ । ਆਸ਼ਰਮ ਦੇ ਪਿੱਛੇ ਵਾਲੇ ਪਹਾੜ ਤੋਂ ਡਿਗਕੇ ਮਰ ਜਾਵਾਂਗੀ ।"

"ਠੀਕ ਸੋਚਿਆ । ਜੇ ਤੂੰ ਅਜਿਹਾ ਕਰੇਂਗੀ ਤਾਂ ਮੈਂ ਵੀ ਉਥੋਂ ਹੀ ਡਿਗ ਕੇ ਮਰ ਜਾਵਾਂਗਾ ? ਦੋਵਾਂ ਦੀ ਪਾਠ ਪੂਜਾ ਸਾਰਥਕ ਹੋ ਜਾਵੇਗੀ ?"

ਭਗਵਤੀ ਨੇ ਚੌਂਕ ਕੇ ਦੀਖਸ਼ਤ ਦੇ ਮੂੰਹ ਵਲ ਵੇਖਿਆ ।

"ਬੇਟਾ ਚਲਾ ਗਿਆ । ਹੁਣ ਪਿਤਾ ਦੀ ਲੋੜ ਨਹੀਂ ਹੈ ਤਾਂ ਜਾ ਕੁਦ ਕੇ ਮਰ ਜਾ ਜੇ ਆਪਣੇ ਪਿਤਾ ਦੀ ਲੋੜ ਹੈ ਤਾਂ ਚਲ ਸੰਸਕਾਰ ਕਰਕੇ ਆ ।"

ਭਗਵਤੀ ਪ੍ਰੇਮ ਦੇ ਇਸ ਬੰਧਨ ਸਾਹਮਣੇ ਹਾਰ ਗਈ । ਪਤਾ ਨਹੀਂ ਉਸ ਨੇ

ਕਿਵੇਂ ਆਪਣੇ ਦੁੱਖ ਨੂੰ ਵਸ ਵਿਚ ਕਰ ਲਿਆ । ਉਹ ਬੋਲੀ, "ਚੰਗਾ ਅਣੱਯਾ, ਉਹ ਗੱਲ ਛਡ ਦਿਤੀ ।"

"ਚੰਗਾ ਤਾਂ ਹੁਣ ਚਲ ਭਾਵੇਂ ਕਿੰਨੀ ਵੀ ਦੇਰ ਕਿਉਂ ਨਾ ਹੋ ਜਾਵੇ, ਮੈਨੂੰ ਆ ਕੇ ਮਿਲੀਂ । ਮੈਂ ਮੰਦਰ ਦੇ ਮੰਡਪ ਵਿਚ ਹੀ ਰਹਾਂਗਾ ।"

ਭਗਵਤੀ ਪੁੱਤਰ ਦੀ ਲਾਸ਼ ਨੂੰ ਚੁਕਵਾ ਕੇ ਚਲੀ ਗਈ । ਦੀਖਸ਼ਤ ਘਰ ਆਇਆ । ਘਰ ਦੇ ਸਾਰੇ ਜੀਆਂ ਨੂੰ ਇਸ਼ਨਾਨ ਕਰਨ ਲਈ ਕਿਹਾ ਅਤੇ ਖੁਦ ਮੰਦਰ ਦੀ ਬੌਲੀ ਵਿਚ ਇਸ਼ਨਾਨ ਕੀਤਾ । ਮੰਦਰ ਦੀ ਪੂਜਾ ਰੋਜ ਵਾਂਗ ਕਰਕੇ ਭਗਵਤੀ ਦੀ ਇੰਤਜ਼ਾਰ ਵਿਚ ਮੰਡਪ ਵਿਚ ਜਾ ਕੇ ਬੈਠ ਗਿਆ ।

ਉਸ ਰਾਤ ਲਗਭਗ ਸਾਰਾ ਸ਼ਹਿਰ ਜਾਗਦਾ ਹੀ ਰਿਹਾ । ਕੋਡਗ ਦੇ ਇਤਿਹਾਸ ਵਿਚ ਇਹ ਰਾਤ ਇਕ ਆਉਣ ਵਾਲੇ ਨਵੇਂ ਅਤੇ ਬੀਤ ਰਹੇ ਪੁਰਾਣੇ ਸਮੇਂ ਦੇ ਵਿਚਕਾਰ ਨਵੀਂ ਸੀ । ਉਸ ਰਾਤ ਨੂੰ ਜਾਗਦੇ ਸ਼ਹਿਰ ਦੇ ਵਿਚਕਾਰ ਓਂਕਾਰੇਸ਼ਵਰ ਦੇ ਮੰਦਰ ਵਿਚ ਦੁਨੀਆਂ ਦੀ ਨਜ਼ਰ ਵਿਚ ਇਕ ਬਿਚਾਰੀ ਔਰਤ ਦੇ ਸਾਹਾਂ ਨੂੰ ਬਚਾਉਣ ਦਾ ਫੈਸਲਾ ਕਰਕੇ ਉਹ ਦੀਖਸ਼ਤ ਹਲਕੀ ਜਿਹੀ ਚਾਂਦਨੀ ਵਿਚ ਬੈਠਾ ਇੰਤਜ਼ਾਰ ਕਰ ਰਿਹਾ ਸੀ ।

ਰਾਤ ਦੇ ਦੋ ਪਹਿਰ ਬੀਤ ਗਏ ਸਨ । ਦੀਖਸ਼ਤ ਦੇ ਮਨ ਵਿਚ ਸ਼ੰਕਾ ਹੋਈ ਕਿ ਉਹ ਨਹੀਂ ਆਈ ? ਬਹੁਤ ਦੇਰ ਬਾਅਦ ਭਗਵਤੀ ਆਈ ਅਤੇ ਬੋਲੀ, "ਮੈਂ ਆ ਗਈ ਹਾਂ ਅਣੱਯਾ ।" ਦੀਖਸ਼ਤ ਨੇ ਬੇਟੀ ਨੂੰ ਕੋਲ ਬੁਲਾਇਆ ਅਤੇ ਕਿਹਾ, "ਸੌ ਜਾ ਬੱਚਾ, ਓਂਕਾਰ ਦਾ ਸਿਮਰਣ ਕਰ, ਉਸ ਦੇ ਨਾਂ ਦੇ ਜਾਪ ਨਾਲ ਆਦਮੀ ਦੁੱਖ ਭੁਲ ਜਾਂਦਾ ਹੈ ।"

ਭਗਵਤੀ ਮੰਡਪ ਦੀ ਇਕ ਕੰਧ ਦੇ ਸਹਾਰੇ ਲੇਟ ਗਈ ਅਤੇ ਬੋਲੀ, "ਤੁਸੀਂ ਨਹੀਂ ਲੇਟੋਗੇ ਅਣੱਯਾ ?" ਉਹ ਬੋਲਿਆ, "ਸੌਂਦਾ ਹਾਂ ਬੱਚੀ, ਥੋੜ੍ਹਾ ਜਾਪ ਬਾਕੀ ਹੈ ਉਹ ਪੂਰਾ ਕਰ ਲਵਾਂ ।"

## 170

ਕੁਝ ਦੂਜਿਆਂ ਦੇ ਧੋਖੇ ਨਾਲ ਅਤੇ ਕੁਝ ਹਾਲਾਤ ਅਜਿਹੇ ਹੋਣ ਕਰਕੇ ਦੁਸ਼ਮਣ ਦੇ ਹੱਥ ਫੜੇ ਜਾਣ ਕਾਰਨ ਰਾਜਾ ਨੇ ਬਸਵ ਨੂੰ ਗੋਲੀ ਮਾਰ ਦਿਤੀ । ਮਾਦੱਪਾ ਲਈ ਕੋਈ ਕੰਮ ਬਾਕੀ ਨਹੀਂ ਸੀ । ਜਿੱਤਣ ਵਾਲੀ ਫ਼ੌਜ ਨੂੰ ਉਸ ਨੇ ਅਧੀਨ ਰਹਿਣ ਦਾ ਵਚਨ ਦਿਤਾ । ਮਹੱਲ ਦੇ ਦੂਜੇ ਸੇਵਕਾਂ ਸਹਿਤ ਆਪਣੇ ਹਥਿਆਰਾਂ ਨਾਲ ਜਿਤਣ ਵਾਲੇ ਦਲ ਨਾਲ ਮਡਕੇਰੀ ਆਇਆ । ਰਾਜਮਹੱਲ ਦੀ ਚਾਰ ਦੀਵਾਰੀ ਵਿਚ ਪੁਜਣ ਉਪਰੰਤ ਮੁਦੱਪਾ ਤੋਂ ਅਨੁਮਤੀ ਲੈ ਕੇ ਉਹ ਸਾਰੀ ਰਿਪੋਰਟ ਦੇਣ ਲਈ ਰਾਣੀ ਦੀ ਬੈਠਕ ਵਿਚ ਗਿਆ ।

ਰਾਜਾ ਦੇ ਕੈਦ ਹੋਣ ਦੀ ਖਬਰ ਸੁਣ ਕੇ ਰਾਣੀ ਨੇ ਮਹੱਲ ਦੇ ਝਰੋਖੇ ਵਿਚੋਂ ਜਿਤੀ

ਹੋਈ ਫ਼ੌਜ ਨੂੰ ਆਉਂਦਿਆਂ ਵੇਖਿਆ। ਰਾਜਾ ਦੇ ਪਾਲਕੀ ਵਿਚੋਂ ਉਤਰਨ ਤੋਂ ਲੈ ਕੇ ਉਸਦੇ ਮਹੱਲ ਵਿਚ ਆਉਣ ਤਕ ਸਾਰਾ ਕੁਝ ਵੇਖ ਲੈਣ ਪਿੱਛੋਂ ਰਾਣੀ ਉਸ ਨੂੰ ਅੰਦਰ ਲਿਆਉਣ ਲਈ ਥੱਲੇ ਉਤਰ ਕੇ ਆਈ। ਭਗਵਤੀ ਦੀ ਦੁੱਖ ਭਰੀ ਚੀਕ ਉਸ ਨੇ ਵੀ ਸੁਣੀ ਸੀ। ਇਕ ਸੇਵਕ ਨੂੰ ਭੇਜ ਕੇ ਉਸ ਦੇ ਕਾਰਨ ਦਾ ਪਤਾ ਮੰਗਵਾਇਆ। ਭਗਵਤੀ ਉਸ ਦੇ ਸਹੁਰੇ ਦੀ ਪ੍ਰੇਮਿਕਾ ਸੀ ਅਤੇ ਬਸਵ ਰਾਜ ਘਰਾਣੇ ਵਿਚੋਂ ਸੀ, ਇਹ ਜਾਣ ਕੇ ਉਸ ਦੀ ਹੈਰਾਨੀ ਦੀ ਹੱਦ ਨਾ ਰਹੀ।

ਫਰੇਸਰ ਰਾਜਾ ਨੂੰ ਬੈਠਕ ਤਕ ਛੱਡ ਕੇ ਵਾਪਸ ਹੀ ਆਇਆ ਸੀ ਕਿ ਰਾਣੀ ਬੇਟੀ ਨਾਲ ਰਾਜਾ ਕੋਲ ਆਈ। ਰਾਜਾ ਆਪਣੇ ਕਮਰੇ ਵਿਚ ਕੰਧ ਨਾਲ ਪਿੱਠ ਲਾ ਕੇ ਬੈਠ ਗਿਆ। ਬੇਟੀ ਨੂੰ ਰਾਜਾ ਦੇ ਕੋਲ ਬਿਠਾ ਕੇ ਰਾਣੀ ਆਪ ਉਸ ਦੇ ਪੈਰਾਂ ਦੇ ਕੋਲ ਬੈਠ ਗਈ।

ਏਨੇਂ ਵਿਚ ਇਕ ਦਾਸੀ ਨੇ ਆ ਕੇ ਬੇਨਤੀ ਕੀਤੀ, "ਗੁਰਿਕਾਰ ਮਾਦੱਪਾ ਮਿਲਣਾ ਚਾਹੁੰਦੇ ਹਨ?"

ਰਾਣੀ ਬੈਠਕ ਵਿਚ ਆ ਗਈ।

ਮਾਦੱਪਾ ਨੇ ਨਾਲਕੁਨਾਡ ਦੇ ਮਹੱਲ ਵਿਚ ਘਟੀਆਂ ਸਾਰੀਆਂ ਘਟਨਾਵਾਂ ਦਾ ਵਿਵਰਣ ਦਿਤਾ, ਉਸਦੀਆਂ ਗੱਲਾਂ ਤੋਂ ਰਾਣੀ ਨੂੰ ਪਤਾ ਲਗ ਗਿਆ ਕਿ ਰਾਜਾ ਦੇ ਹੱਥੋਂ ਹੀ ਬਸਵ ਮਾਰਿਆ ਗਿਆ ਹੈ। "ਓਏ ਇਹ ਕੀ ਕਿਸਮਤ ਦੀ ਖੇਡ ਹੈ?" ਸੋਚ ਕੇ ਉਸ ਦੀ ਅੰਤਰ ਆਤਮਾ ਕੰਬ ਗਈ।

ਦੋਡੱਬਾ ਦੇ ਆਉਣ ਦੀ ਖਬਰ ਸੁਣ ਕੇ ਰਾਣੀ ਮਾਦੱਪਾ ਨੂੰ ਰਾਜਾ ਕੋਲ ਰੋਕ ਕੇ ਆਪਣੀ ਬੈਠਕ ਵਿਚ ਆਈ। ਦੋਡੱਬਾ ਨੂੰ ਬੁਲਵਾ ਕੇ ਉਸ ਤੋਂ ਇਹ ਪਤਾ ਕੀਤਾ ਕਿ ਰਾਜਾ ਦੀ ਸਿਹਤ ਪਹਿਲਾਂ ਤੋਂ ਸੁਧਰੀ ਹੈ ਜਾਂ ਨਹੀਂ। ਇਸ ਤੋਂ ਬਾਅਦ ਪੁਛਿਆ, "ਦੋਡੱਬਾ, ਭਗਵਤੀ ਕੌਣ ਸੀ ਅਤੇ ਬਸਵੱਯਾ ਉਨ੍ਹਾਂ ਦਾ ਬੇਟਾ ਸੀ, ਇਹ ਗੱਲ ਤੈਨੂੰ ਪਤਾ ਸੀ ਨਾ। ਇਸ ਦਾ ਤੂੰ ਸਾਨੂੰ ਕਦੇ ਅਹਿਸਾਸ ਵੀ ਨਹੀਂ ਹੋਣ ਦਿਤਾ, ਬਿਲਕੁਲ ਛੁਪਾ ਕੇ ਰਖਿਆ?"

ਦੋਡੱਬਾ : "ਮੇਰੇ ਸੈਂਕੜੇ ਦੋਸ਼ ਹਨ। ਪਰ ਉਨ੍ਹਾਂ ਸਾਰਿਆਂ ਨੂੰ ਆਪਣੇ ਢਿੱਡ ਵਿਚ ਰੱਖਕੇ ਮੇਰੀ ਰਖਸ਼ਾ ਕਰੋ। ਮੈਨੂੰ ਸਭ ਕੁਛ ਪਤਾ ਸੀ ਪਰ ਮੈਂ ਮੂੰਹ ਨਹੀਂ ਖੋਹਲ ਸਕਦੀ ਸੀ। ਉਸ ਦਿਨ ਬੜੇ ਰਾਜਾ ਸਾਹਿਬ ਨੇ ਕਸਮ ਖੁਆਈ ਸੀ। ਉਦੋਂ ਉਹ ਰਾਜਾ ਵੀ ਨਹੀਂ ਬਣੇ ਸਨ, ਜਦੋਂ ਉਨ੍ਹਾਂ ਨੇ ਮੇਰੀ ਭਾਣਜੀ ਨੂੰ ਵੇਖਿਆ ਸੀ। ਉਦੋਂ ਇਹ ਦੋਵੇਂ ਹੀ ਇਕ ਦੂਜੇ ਲਈ ਕੀੜੀ ਅਤੇ ਗੁੜ ਵਾਂਗ ਸਨ। ਬਾਪ ਵੀ ਬੇਟੇ ਨੂੰ ਬਹੁਤ ਚਾਹੁੰਦਾ ਸੀ। ਪਰ ਰਾਣੀ ਨੇ ਜਦੋਂ ਇਸ ਬੇਟੇ ਨੂੰ ਜਨਮ ਦਿਤਾ ਉਦੋਂ ਤੋਂ ਰਾਜਾ ਨੂੰ ਵੱਡਾ ਬੇਟਾ ਰੜਕਣ ਲੱਗਾ। ਮੇਰੀ ਭੈਣ ਨੇ ਜ਼ੋਰ ਦਿਤਾ। ਬੱਚਾ ਖੋਹ ਲਿਆ। ਉਸ ਨੂੰ ਅਤੇ ਬੱਚੇ ਦੀ ਮਾਂ ਨੂੰ ਦੇਸ਼ ਵਿਚੋਂ ਕੱਢ ਦਿਤਾ। ਇਸ ਬੱਚੇ ਨੂੰ ਮੇਰੀ ਗੋਦ ਵਿਚ ਲਿਆ ਸੁੱਟਿਆ। ਅਤੇ ਬੋਲੇ, "ਏ ਦੋਡੀ ਲੈ ਫੜ ਆਪਣੀ ਭੈਣ ਦੇ ਦੋਹਤੇ ਨੂੰ, ਭਾਵੇਂ ਜਿਵੇਂ ਪਾਲ ਪਰ ਖਬਰਦਾਰ ਕਿਸੇ ਨੂੰ ਵੀ ਪਤਾ ਨਾ ਲੱਗੇ ਕਿ ਬੱਚਾ ਕਿਸਦਾ ਹੈ। ਜੇ ਇਹ ਗੱਲ ਆਪਣੇ ਆਪ ਖੁਲ੍ਹ ਜਾਵੇ ਅਤੇ ਤੇਰੇ ਕੋਲੋਂ

ਪੁਛਿਆ ਜਾਵੇ ਤਾਂ ਮੂੰਹ ਖੋਹਲ ਲੈਣਾ, ਮੈਂ ਮਨ੍ਹਾਂ ਨਹੀਂ ਕਰਦਾ। ਪਰ ਆਪਣੇ ਆਪ ਤੂੰ ਕਿਸੇ ਨੂੰ ਵੀ ਮੂੰਹ ਖੋਹਲਕੇ ਨਹੀਂ ਕਹਿਣਾ ਹੋਵੇਗਾ। ਉਨ੍ਹਾਂ ਨੇ ਤਿੰਨ ਕਸਮਾਂ ਖੁਆਈਆਂ ਸਨ। ਅਜਿਹੀਆਂ ਕਸਮਾਂ ਜਿਨ੍ਹਾਂ ਨੂੰ ਦੱਸਣ ਵਿਚ ਸ਼ਰਮ ਆਉਂਦੀ ਹੈ। ਕਿਤੇ ਵੀ ਵਧ ਘਟ ਹੋ ਗਈ ਤਾਂ ਤੂੰ ਅਤੇ ਤੇਰਾ ਦੋਹਤਾ ਦੋਵੇਂ ਖਤਮ। ਉਹ ਤਾਂ ਇਹ ਕਹਿ ਕੇ ਚਲੇ ਗਏ। ਮੇਰੇ ਨਾ ਰਹਿਣ ਨਾਲ ਕੀ ਹੁੰਦਾ ਹੈ ਪਰ ਇਸ ਅਨਾਥ ਨੂੰ ਕਿਉਂ ਮਰਵਾਵਾਂ। ਇਹ ਸੋਚ ਕੇ ਮੂੰਹ ਉਤੇ ਜਿੰਦਰਾ ਲਾ ਲਿਆ ਸੀ ਮਾਂ। ਅਖੀਰ ਕਿਸਮਤ ਮਿਲੀ...।

ਦੋਡੱਬਾ ਦੀਆਂ ਅੱਖਾਂ ਵਿਚ ਹੰਝੂ ਸਨ। ਰਾਣੀ ਦਾ ਵੀ ਦਿਲ ਭਰ ਆਇਆ। "ਤੇਰੀ ਕਸਮ ਤਾਂ ਰਹਿ ਗਈ ਇਕ ਪਾਸੇ। ਰਾਜਾ ਦੇ ਬੇਟੇ ਨੂੰ ਚਾਲੀ ਸਾਲ ਤਕ ਨਾਈ ਵਰਗਾ ਜੀਵਨ ਬਤੀਤ ਕਰਨਾ ਪਿਆ।"

ਇਕ ਪਲ ਭਰ ਲਈ ਚੁਪ ਰਹਿ ਕੇ ਰਾਣੀ ਬੋਲੀ, "ਦੇਖ ਦੋਡੱਬਾ, ਉਸ ਇਕ ਆਦਮੀ ਦੇ ਚਲੇ ਜਾਣ ਨਾਲ ਮਹਾਰਾਜ ਮਿੱਤਰ, ਸੇਵਕ, ਮੰਤਰੀ, ਸਭ ਤੋਂ ਵਾਂਜੇ ਰਹਿ ਗਏ। ਉਨ੍ਹਾਂ ਦੇ ਤਾਂ ਹੱਥ ਪੈਰ ਵੱਢੇ ਜਾਣ ਦੇ ਬਰਾਬਰ ਹੋ ਗਿਆ। ਕਲ ਪਤਾ ਨਹੀਂ ਕੀ ਹੋਵੇ। ਅਸੀਂ ਹੀ ਉਨ੍ਹਾਂ ਦੀ ਦੇਖਭਾਲ ਕਰਨੀ ਹੋਵੇਗੀ। ਅੱਜ ਮਾਦੱਪਾ ਉਨ੍ਹਾਂ ਦੇ ਕੋਲ ਰਹੇਗਾ। ਤੂੰ ਵੀ ਦਰਵਾਜ਼ੇ ਦੇ ਕੋਲ ਹੀ ਰਹੀਂ। ਇਹ ਜਾਣ ਮੂੰਹ ਤਾਂ ਸਾਹਮਣੇ ਰਹੇ।"

ਦੋਡੱਬਾ ਨੇ 'ਜੋ ਆਗਿਆ ਰਾਣੀ ਮਾਂ' ਕਹਿ ਕੇ ਹੱਥ ਜੋੜੇ ਅਤੇ ਚਲਣ ਲੱਗੀ ਤਾਂ ਰਾਣੀ ਫੇਰ ਬੋਲੀ, "ਜੇ ਹੋ ਸਕੇ ਤਾਂ ਦੋਹਤੇ ਦੀ ਨਾਹੁਣਾ-ਧੋਣਾ ਵੀ ਦੇਖ ਲਵੀਂ?" ਦੋਡੱਬਾ ਰੁਕ ਕੇ "ਚੰਗਾ ਰਾਣੀ ਮਾਂ" ਕਹਿ ਕੇ ਚਲੀ ਗਈ।

## 171

ਅਗਲੇ ਦਿਨ ਸਵੇਰੇ ਫਰੇਸਰ ਮੰਤਰੀਆਂ ਨਾਲ ਗੱਲਬਾਤ ਕਰਨ ਪਿੱਛੋਂ ਮਹੱਲ ਵਿਚ ਇਕੱਲਾ ਆਇਆ। ਉਹ ਰਾਜਾ ਨੂੰ ਮਿਲਿਆ। ਉਸ ਨੇ ਉਸ ਨੂੰ ਉਸ ਵੇਲੇ ਤਕ ਕਿਤੇ ਗਏ ਸਾਰੇ ਫੈਸਲੇ ਦੱਸੇ।

ਵੀਰਰਾਜ ਨੇ ਕਿਹਾ ਕਿ ਉਸੇ ਨੂੰ ਰਾਜਾ ਬਣਿਆ ਰਹਿਣ ਦੇਣਾ ਚਾਹੀਦਾ ਹੈ ਅਤੇ ਉਹ ਹਰ ਵਿਸ਼ੇ ਵਿਚ ਅਧੀਨ ਹੋ ਕੇ ਰਹੇਗਾ। ਉਦੋਂ ਫਰੇਸਰ ਨੇ ਕਿਹਾ, "ਇਹ ਸੰਭਵ ਨਹੀਂ, ਵੱਧ-ਤੋਂ-ਵੱਧ ਰਾਜਕੁਮਾਰੀ ਅੱਗੇ ਚੱਲਕੇ ਗੱਦੀ ਉਤੇ ਬੈਠ ਸਕਦੀ ਹੈ। ਉਹ ਗੱਲ ਵੀ ਗਵਰਨਰ ਜਨਰਲ ਦੀ ਇੱਛਾ ਉਤੇ ਨਿਰਭਰ ਹੈ। ਹੁਣ ਰਾਜਾ ਨੂੰ ਮੰਗਲੂਰ ਜਾ ਕੇ ਜਿਥੇ ਪਹਿਲਾਂ ਟੀਪੂ ਸੁਲਤਾਨ ਦੇ ਬੱਚੇ ਰਹਿੰਦੇ ਹੁੰਦੇ ਸਨ ਉਸੇ ਮਹੱਲ ਵਿਚ ਰਹਿਣਾ ਪਵੇਗਾ। ਉਥੇ ਉਸਦੀ ਰਾਣੀ ਅਤੇ ਬੇਟੀ ਅਤੇ ਉਸਦੀ ਇੱਛਾ ਅਨੁਸਾਰ ਛੋਟਾ ਜਿਹਾ ਪਰਿਵਾਰ ਉਸ ਦੇ ਨਾਲ ਮੰਗਲੂਰ ਜਾਵੇਗਾ। ਉਸ ਨੂੰ ਹਰ ਮਹੀਨੇ

ਛੇ ਹਜ਼ਾਰ ਰੁਪੈ ਤਨਖਾਹ ਮਿਲੇਗੀ ।" ਇਸ ਵਿਚੋਂ ਕਿਸੇ ਗੱਲ ਨੂੰ ਵੀ ਵੀਰਰਾਜ ਨਾਂਹ ਨਹੀਂ ਕਰ ਸਕਦਾ ਸੀ।

"ਤੁਸੀਂ ਏਥੋਂ ਜਿੰਨੀ ਜਲਦੀ ਚਲ ਸਕੋ ਉਤਨਾ ਹੀ ਚੰਗਾ ਹੈ। ਹਰ ਤਰ੍ਹਾਂ ਦੀ ਸਹੂਲਤ ਹੋਵੇਗੀ। ਤੁਸੀਂ ਕਦੋਂ ਚਲ ਸਕੋਗੇ ?"

"ਅਸੀਂ ਜਦੋਂ ਰਾਜਾ ਹੀ ਨਹੀਂ ਰਹੇ ਤਾਂ ਏਥੇ ਇਕ ਪਲ ਵੀ ਰਹਿ ਕੇ ਕੀ ਕਰਨਾ ਹੈ। ਹੁਣੇ ਜਾਵਾਂਗੇ ਭੇਜ ਦਿਓ।"

"ਚੰਗੀ ਗੱਲ ਹੈ। ਇਹ ਗੱਲ ਰਾਣੀ ਸਾਹਿਬਾ ਨੂੰ ਕਹਿ ਭੇਜਦਾ ਹਾਂ। ਤੁਸੀਂ ਆਪਣੇ ਨਾਲ ਲੈ ਜਾਣ ਵਾਲੇ ਕਪੜੇ-ਲੀੜੇ, ਰਾਜਮਹੱਲ ਵਿਚੋਂ ਗਹਿਣੇ ਆਦਿ ਜਿਹੜੀ ਤੁਹਾਡੀ ਨਿੱਜੀ ਜਾਇਦਾਦ ਹੈ, ਉਹ ਸਾਰਾ ਕੁਝ ਅਤੇ ਬਰਤਨ ਆਦਿ ਜੋ ਵੀ ਤੁਸੀਂ ਚਾਹੋ ਲੈ ਜਾ ਸਕਦੇ ਹੋ। ਆਪਣੇ ਨਾਲ ਜਿੰਨਾ ਲੈ ਜਾ ਸਕਦੇ ਹੋ ਲੈ ਜਾਓ, ਬਾਕੀ ਮੈਂ ਪਿੱਛੋਂ ਭੇਜ ਦਿਆਂਗਾ।"

"ਇਹ ਸਾਰਾ ਕੁਝ ਸਾਨੂੰ ਪਤਾ ਨਹੀਂ ਬਸਵ ਨੂੰ..."

ਰਾਜਾ ਦੀ ਜ਼ਬਾਨ ਤੇ ਆਮ ਵਾਂਗ ਬਸਵ ਦਾ ਨਾਮ ਆ ਗਿਆ। ਉਸ ਨੇ ਫਿਕਰਾ ਖਤਮ ਨਹੀਂ ਕੀਤਾ, "ਰੰਡੀ ਦੇ ਨੂੰ ਮਾਰ ਸੁੱਟਿਆ ਨਾ ਮੈਂ।" ਮਨ ਵਿਚ ਕਹਿ ਕੇ ਮਨ-ਹੀ-ਮਨ ਦੁੱਖੀ ਹੋ ਕੇ ਚੁਪ ਹੋ ਗਿਆ। ਹੁਣ ਤਕ ਉਸ ਨੂੰ ਪਤਾ ਲਗ ਗਿਆ ਸੀ ਕਿ ਬਸਵ ਨੇ ਉਸ ਨੂੰ ਨਹੀਂ ਫੜਵਾਇਆ। ਸੁਰੰਗ ਦੀ ਗੱਲ ਭਗਵਤੀ ਨੇ ਦੱਸੀ ਅਤੇ ਇਸ ਨੂੰ ਅਤੇ ਬਸਵ ਨੂੰ ਕਿਸੇ ਤਰ੍ਹਾਂ ਦਾ ਨੁਕਸਾਨ ਨਾ ਪੁੱਜੇ ਇਹ ਬੇਨਤੀ ਵੀ ਉਸੇ ਨੇ ਸਾਹਿਬ ਨੂੰ ਕੀਤੀ ਸੀ।

ਫਰੇਜ਼ਰ ਨੇ ਕਿਹਾ, "ਸੱਚ ਹੈ। ਇਹ ਸਾਰੀਆਂ ਗੱਲਾਂ ਦੂਜੇ ਲੋਕ ਵੇਖ ਲੈਣਗੇ। ਸਾਰੇ ਪ੍ਰਬੰਧ ਹੋ ਜਾਣ ਪਿੱਛੋਂ ਮੈਂ ਤੁਹਾਨੂੰ ਸੂਚਿਤ ਕਰਾਂਗਾ।" ਕਿਹਾ ਅਤੇ ਰਾਜਾ ਤੋਂ ਆਗਿਆ ਲੈ ਕੇ ਚਲਾ ਆਇਆ।

ਰਾਜਾ, ਰਾਣੀ ਅਤੇ ਰਾਜਕੁਮਾਰੀ ਦੇ ਸ਼ਹਿਰ ਤੋਂ ਜਾਣ ਦਾ ਪ੍ਰਬੰਧ ਬੋਪੰਣਾ ਦੀ ਸਲਾਹ ਅਨੁਸਾਰ ਲਕਸ਼ਮੀਨਾਰਾਇਣ ਨੂੰ ਸੌਂਪ ਦਿਤਾ ਗਿਆ। "ਮੈਂ ਕਿਹੜਾ ਮੂੰਹ ਲੈ ਕੇ ਰਾਣੀ ਮਾਂ ਦੇ ਸਾਹਮਣੇ ਜਾਵਾਂ ਅਤੇ ਇਸ ਵਿਚ ਮੇਰੇ ਕਰਨ ਲਈ ਹੈ ਹੀ ਕੀ ? ਤਿੰਨ ਹਿੱਸੇ ਤਾਂ ਰਾਣੀ ਨਿਵਾਸ ਦੀ ਗੱਲ ਹੈ।" ਇਹ ਕਹਿ ਕੇ ਘਰ ਆਇਆ ਅਤੇ ਉਸ ਨੇ ਸਾਰੀਆਂ ਗੱਲਾਂ ਆਪਣੀ ਮਾਂ ਨੂੰ ਦੱਸੀਆਂ। ਪ੍ਰਬੰਧ ਦੀਆਂ ਸਾਰੀਆਂ ਗੱਲਾਂ ਨੂੰ ਦੱਸਣ ਅਤੇ ਯਾਤਰਾ ਲਈ ਤਿਆਰ ਹੋਣ ਲਈ ਕਹਿਣ ਵਾਸਤੇ ਬੁੱਢੀ ਮਾਂ ਨੂੰ ਭੇਜਿਆ। ਸਾਵਿਤਰੰਮਾ ਬੋਲੀ, "ਭੈੜੇ ਕੰਮ ਲਈ ਸ਼ਨੀ ਦਾ ਦਰਸ਼ਨ ਠੀਕ ਹੈ। ਇਸ ਅਸ਼ੁਭ ਕੰਮ ਲਈ ਮੈਂ ਵਿਧਵਾ ਹੀ ਠੀਕ ਹਾਂ।" ਕਹਿ ਕੇ ਰਾਜਮਹੱਲ ਪੁਜ ਕੇ ਉਸ ਨੇ ਸਾਰੀਆਂ ਗੱਲਾਂ ਰੋਂਦੀ ਹੋਈ ਨੇ ਰਾਣੀ ਨੂੰ ਦੱਸੀਆਂ। ਰਾਣੀ ਨੇ ਸਾਰੀਆਂ ਗੱਲਾਂ ਸ਼ਾਂਤੀ ਨਾਲ ਸੁਣੀਆਂ। ਫੇਰ ਸੇਵਕ ਨੂੰ ਬੁਲਾ ਕੇ ਆਪਣੇ ਨਿੱਜੀ ਅਤੇ ਮਹੱਲ ਦੇ ਭੰਡਾਰ ਦੇ ਗਹਿਣੇ ਕਪੜਿਆਂ ਨੂੰ ਦਸ ਪੇਟੀਆਂ ਵਿਚ ਆਪਣੇ ਸਾਹਮਣੇ ਭਰਵਾਇਆ। ਸੋਨੇ ਦੀਆਂ ਇੱਟਾਂ ਅਤੇ ਮੋਹਰਾਂ ਚਾਰ ਵੱਖਰੀਆਂ ਪੇਟੀਆਂ ਵਿਚ ਭਰਵਾਈਆਂ। ਗਰੀਬ ਗੁਰਬਿਆਂ ਨੂੰ ਦੇਣ ਲਈ ਕਪੜੇ ਕੱਢ ਕੇ ਵੱਖਰੇ ਰੱਖਵਾਏ। ਭਗਵਾਨ ਨੂੰ

ਚੜਾਉਣ ਲਈ ਪੰਜ ਹੀਰੇ ਅਤੇ ਇਕ ਹਜ਼ਾਰ ਅਸ਼ਰਫੀਆਂ ਅਲੱਗ ਰਖੀਆਂ ।

"ਸਾਡਾ ਕੀ ਹੈ ਅਸੀਂ ਤਾਂ ਚਲੇ ਜਾਵਾਂਗੇ । ਪਰ ਸਾਡੇ ਮਹੱਲ ਦੇ ਨੌਕਰਾਂ-ਚਾਕਰਾਂ ਦਾ ਕੀ ਬਣੇਗਾ ?" ਇਹ ਗੱਲ ਉਸ ਨੇ ਲਕਸ਼ਮੀਨਾਦਿਣ ਤੋਂ ਕਿਸੇ ਨੂੰ ਭੇਜ ਕੇ ਪੁਛੀ । ਉਹ ਫਰੇਸਰ ਨੂੰ ਮਿਲ ਕੇ ਇਸ ਸੰਬੰਧੀ ਚਰਚਾ ਕਰਕੇ ਮਹੱਲ ਗਿਆ ਅਤੇ ਰਾਣੀ ਨੂੰ ਬੇਨਤੀ ਕੀਤੀ "ਮਹੱਲ ਦੀ ਸੇਵਾ ਵਿਚ ਸਥਾਈ ਰੂਪ ਵਿਚ ਲੱਗੇ ਕਿਸੇ ਨੂੰ ਵੀ ਅਸੀਂ ਬੇਸਹਾਰਾ ਨਹੀਂ ਛੱਡਾਂਗੇ । ਬੁੱਢੇ ਲੋਕਾਂ ਨੂੰ ਪੇਨਸ਼ਨ ਮਿਲੇਗੀ । ਜੁਆਨਾਂ ਨੂੰ ਅਸੀਂ ਕੰਮ ਦਿਆਂਗੇ ਅਤੇ ਜ਼ਮੀਨ ਦੇਵਾਂਗੇ । ਰਾਜਾ ਉਤੇ ਨਿਰਭਰ ਔਰਤਾਂ ਦੀ ਜ਼ਿੰਮੇਦਾਰੀ ਅਸੀਂ ਨਹੀਂ ਲੈ ਸਕਦੇ ।"

ਰਾਣੀ ਨੇ ਨੌਕਰਾਂ ਨੂੰ ਇਹ ਗੱਲਾਂ ਦੱਸੀਆਂ । ਦੋਡੱਬਾ ਨੂੰ ਬੁਲਾ ਕੇ ਬੋਲੀ, "ਮਹਾਰਾਜ ਨੂੰ ਪੁਛ ਕੇ ਆ ਕਿ ਹਰਮ ਦੀਆਂ ਔਰਤਾਂ ਵਿਚੋਂ ਕਿਸੇ ਨੂੰ ਨਾਲ ਲੈ ਜਾਣਾ ਚਾਹੁੰਦੇ ਹਨ ?"

ਦੋਡੱਬਾ ਨੇ ਆ ਕੇ ਰਾਜਾ ਨੂੰ ਪੁਛਿਆ । ਰਾਜ ਚਲਾ ਜਾਣ ਤੇ ਵੀ ਇਨ੍ਹਾਂ ਗੱਲਾਂ ਤੋਂ ਉਸ ਦਾ ਮਨ ਭਰਿਆ ਨਹੀਂ ਸੀ । ਅਲਗ-ਅਲਗ ਕਾਰਨਾ ਕਰਕੇ ਆਪਣੀ ਪਿਆਰੀ ਚਾਰ ਔਰਤਾਂ ਨੂੰ ਆਪਣੇ ਨਾਲ ਲੈ ਚਲਣ ਦੀ ਗੱਲ ਕਹੀ ।

ਦੋਡੱਬਾ ਨੇ ਆ ਕੇ ਰਾਣੀ ਨੂੰ ਇਹ ਗੱਲ ਦੱਸ ਦਿਤੀ । ਗੌਰੰਮਾ ਜੀ ਨੇ ਭੋਰਾ ਜਿੰਨਾ ਵੀ ਅਸੰਤੋਸ਼ ਪ੍ਰਗਟ ਨਾ ਕਰਦੇ ਹੋਏ ਉਸ ਨੂੰ ਕਿਹਾ, "ਇਹ ਲੜਕੀਆਂ ਸਾਡੇ ਨਾਲ ਚਲਣ । ਬਾਕੀ ਹੋਰ ਕਿੰਨੀਆਂ ਹਨ, ਵੇਖ ਕੇ ਆ ।" ਬਾਅਦ ਵਿਚ ਆਪਣੇ ਲਈ ਕਢਾਈਆਂ ਗਈਆਂ ਸਾੜੀਆਂ ਨੂੰ ਇਕ ਪਾਸੇ ਰੱਖਣ ਲਈ ਕਿਹਾ ਅਤੇ ਬੋਲੀ, "ਇਨ੍ਹਾਂ ਬਕਸਿਆਂ ਨੂੰ ਚਿੱਕਣਾ ਸ਼ੇਟੀ ਕੋਲ ਲੈ ਜਾਓ ਅਤੇ ਉਹ ਜਿੰਨੀ ਕੀਮਤ ਲਾਵੇ ਉਤਨਾ ਸੋਨਾ ਲੈ ਆਉਣਾ ।"

ਰਾਣੀ ਦਾ ਮਤਲਬ ਸਮਝ ਕੇ ਚਿੱਕਣਾ ਖੁਦ ਦੌੜਦਾ ਹੋਇਆ ਆਇਆ ਅਤੇ ਉਸ ਨੇ ਰਾਣੀ ਕੋਲ ਇਹ ਬੇਨਤੀ ਕੀਤੀ, "ਰਾਣੀ ਮਾਂ, ਆਪਣੇ ਨਿੱਜੀ ਕਪੜੇ ਗਹਿਣੇ, ਸੋਨਾ ਅਤੇ ਮੋਹਰਾਂ ਆਦਿ ਵਿਚੋਂ ਇਕ ਵੀ ਛਡਣ ਦੀ ਲੋੜ ਨਹੀਂ । ਰਾਣੀ ਨਿਵਾਸ ਦੀਆਂ ਲੜਕੀਆਂ ਅਨਾਥ ਨਾ ਹੋ ਜਾਣ ਇਸ ਦਾ ਪ੍ਰਬੰਧ ਮੈਂ ਕਰਾਂਗਾ । ਉਨ੍ਹਾਂ ਸਾਰੀਆਂ ਨੂੰ ਮੈਂ ਆਪਣੀਆਂ ਬੇਟੀਆਂ ਵਾਂਗ ਰੱਖਾਂਗਾ ।"

ਰਾਣੀ : "ਤੁਸੀਂ ਬਹੁਤ ਉਦਾਰ ਚਿੱਤ ਹੋ ਸ਼ੇਟੀ ਜੀ, ਫੇਰ ਵੀ ਭਾਵੇਂ ਜੋ ਵੀ ਹੋਵੇ ਮਹੱਲ ਵਿਚ ਆਈਆਂ ਲੜਕੀਆਂ ਦੇ ਖਾਣ-ਪੀਣ, ਕਪੜੇ ਅਤੇ ਰਹਿਣ ਦਾ ਭਾਰ ਰਾਜਮਹੱਲ ਉਤੇ ਹੀ ਹੈ । ਉਨ੍ਹਾਂ ਦੂਜਿਆਂ ਦੇ ਸਿਰ ਉਤੇ ਨਹੀਂ ਸੁੱਟਣਾ ਚਾਹੀਦਾ ਅਤੇ ਹੁਣ ਸਾਨੂੰ ਗਹਿਣੇ ਕਪੜਿਆਂ ਦੀ ਕੀ ਲੋੜ ਹੈ ? ਰਾਜਕੁਮਾਰੀ ਲਈ ਰਖ ਲਏ ਹਨ । ਇਨ੍ਹਾਂ ਲੜਕੀਆਂ ਨੂੰ ਤੁਸੀਂ ਆਪਣਾ ਕਹਿੰਦੇ ਹੋ ਉਹ ਸਾਡੀਆਂ ਵੀ ਹਨ । ਸਾਡੇ ਕੋਲੋਂ ਜਿੰਨਾ ਹੋ ਸਕੇਗਾ ਕਰਾਂਗੇ । ਬਾਕੀ ਤੁਸੀਂ ਵੇਖ ਲੈਣਾ । ਰਾਣੀ ਨਿਵਾਸ ਵਿਚ ਆਈਆਂ ਹੋਈਆਂ ਲੜਕੀਆਂ ਨੂੰ ਗਲੀਆਂ ਵਿਚ ਧਕੇ ਨਾ ਖਾਣੇ ਪੈਣ ! ਇਸ ਦੇ ਪ੍ਰਬੰਧ ਦਾ ਸਾਨੂੰ ਵੀ ਕੁਝ ਪੁੰਨ ਮਿਲੇ ।"

ਚਿੱਕਣਾ ਸ਼ੇਟੀ ਕੋਈ ਹੋਰ ਚਾਰਾ ਨਾ ਚਲਦਾ ਵੇਖ ਕੇ ਉਨ੍ਹਾਂ ਦੀ ਗੱਲ ਮੰਨ ਗਿਆ । ਰਾਣੀ ਵਲੋਂ ਦਿਤੀਆਂ ਗਈਆਂ ਪੇਟੀਆਂ ਚੁਕਵਾ ਕੇ ਲੈ ਗਿਆ ।

ਇਨ੍ਹਾਂ ਸਾਰੇ ਪ੍ਰਬੰਧਾਂ ਵਿਚ ਕਾਫੀ ਸਮਾਂ ਲਗਦਾ ਵੇਖ ਕੇ ਵੀਰਰਾਜ ਨੇ ਕਹਿ ਭੇਜਿਆ ਕਿ ਉਹ ਉਸੇ ਸ਼ਾਮ ਚਲ ਪਵੇਗਾ । ਰਾਣੀ ਅਤੇ ਰਾਜਕੁਮਾਰੀ ਅਗਲੇ ਦਿਨ ਆ ਸਕਦੀਆਂ ਹਨ । ਰਾਣੀ ਨੇ ਪਿੱਛੋਂ ਚਲਣ ਦੀ ਗੱਲ ਨਹੀਂ ਮੰਨੀ । ਉਸ ਨੇ ਕਹਿ ਭੇਜਿਆ, "ਹੁਣ ਹੋਰ ਕੀ ਪ੍ਰਬੰਧ ਕਰਨਾ ਬਾਕੀ ਹੈ । ਅਸੀਂ ਵੀ ਸ਼ਾਮ ਨੂੰ ਹੀ ਚਲਾਂਗੇ ।" ਓਂਕਾਰ ਦੀ ਵਿਸ਼ੇਸ਼ ਪੂਜਾ ਲਈ ਦੀਖਸ਼ਤ ਨੂੰ ਬੁਲਾ ਭੇਜਿਆ । "ਸ਼ਾਮ ਨੂੰ ਅਸੀਂ ਜਾਵਾਂਗੇ ਉਸ ਵੇਲੇ ਲੋਕਾਂ ਦੀ ਭੀੜ ਨਹੀਂ ਹੋਣੀ ਚਾਹੀਦੀ ।" ਇਹ ਗੱਲ ਆਸ ਪਾਸ ਦੇ ਲੋਕਾਂ ਨੂੰ ਕਹੀ । ਮਹੱਲ ਦੇ ਸਾਰੇ ਨੌਕਰ ਅਤੇ ਰਾਣੀ ਨਿਵਾਸ ਦੀਆਂ ਔਰਤਾਂ ਆਈਆਂ । ਇਹ ਕੀ ਹੋ ਗਿਆ ਕਹਿੰਦੇ ਹੋਏ ਸਾਰੇ ਰੋ ਪਏ । ਰਾਣੀ ਨੇ ਬੇਟੀ ਨੂੰ ਆਪਣੇ ਕੋਲ ਬਿਠਾਇਆ ਅਤੇ ਬਾਂਹ ਨਾਲ ਲਪੇਟ ਕੇ ਅਡੋਲ ਬੈਠੀ ਰਹੀ । ਉਹ ਸਾਰੀਆਂ ਦਿਲਾਸੇ ਭਰੀਆਂ ਗੱਲਾਂ ਕਰਦੀਆਂ ਰਹੀਆਂ ਫੇਰ ਬੋਲੀ, "ਸਾਰੇ ਲੋਕ ਪ੍ਰਾਰਥਨਾ ਕਰੋ ਕਿ ਰਾਜਕੁਮਾਰੀ ਰਾਣੀ ਬਣ ਕੇ ਏਥੇ ਆਏ ।" ਸਾਰਿਆਂ ਨੂੰ ਬੇਟੀ ਦੇ ਹੱਥੋਂ ਚਾਰ-ਚਾਰ ਮੋਹਰਾਂ ਦੁਆਈਆਂ ।

ਦੋਡੱਬਾ ਆ ਕੇ ਬੋਲੀ, "ਰਾਣੀ ਨਿਵਾਸ ਦੀਆਂ ਔਰਤਾਂ ਤੁਹਾਡੇ ਅਤੇ ਮਹਾਰਾਜ ਦੇ ਚਰਨ ਛੂਹਣਾ ਚਾਹੁੰਦੀਆਂ ਹਨ ।" ਗੌਰੰਮਾ ਜੀ ਬੋਲੀ, "ਕੋਈ ਗੱਲ ਨਹੀਂ, ਬੁਲਾ ਲਓ ।"

ਉਹ ਔਰਤਾਂ ਲਾਈਨ ਵਿਚ ਆਈਆਂ ਅਤੇ ਉਨ੍ਹਾਂ ਨੇ ਰਾਣੀ ਅਤੇ ਰਾਜਕੁਮਾਰੀ ਦੇ ਪੈਰ ਛੂਹੇ ਅਤੇ ਬਾਅਦ ਵਿਚ ਰਾਣੀ ਨੂੰ ਬੋਲੀਆਂ, "ਸਾਡੇ ਲੱਖਾਂ ਦੋਸ਼ ਹਨ ਪਰ ਤੁਸੀਂ ਉਨ੍ਹਾਂ ਨੂੰ ਭੁਲ ਜਾਓ ।" ਗੌਰੰਮਾ ਜੀ ਬੋਲੀ, "ਤੁਸੀਂ ਸਾਰੀਆਂ ਨੇ ਮਹਾਰਾਜ ਦੀ ਸੇਵਾ ਕੀਤੀ ਹੈ । ਇਹੋ ਸਾਨੂੰ ਕਾਫੀ ਹੈ । ਤੁਹਾਡੀ ਇਸ ਵਿਚ ਕੀ ਗਲਤੀ ਹੈ ? ਰਾਜਾ ਅਤੇ ਉਸਦੀ ਬੇਟੀ ਦਾ ਭਲਾ ਹੋਵੇ ਇਹੋ ਅਸ਼ੀਰਵਾਦ ਦਿਓ ।" ਫੇਰ ਉਨ੍ਹਾਂ ਨੂੰ ਵੀ ਬੇਟੀ ਦੇ ਹੱਥੋਂ ਚਾਰ-ਚਾਰ ਮੋਹਰਾਂ ਦੁਆਈਆਂ ।

ਦੋਡੱਬਾ ਇਨ੍ਹਾਂ ਸਾਰੀਆਂ ਨੂੰ ਰਾਜਾ ਦੇ ਕਮਰੇ ਵਿਚ ਲੈ ਗਈ । ਇਹ ਸਾਰੀਆਂ ਇਕ-ਇਕ ਕਰਕੇ ਰਾਜਾ ਨੂੰ ਨਮਸ਼ਕਾਰ ਕਰਕੇ ਬਾਹਰ ਆਈਆਂ । ਰਾਜਾ ਨੇ ਕੋਈ ਗੱਲ ਨਹੀਂ ਕੀਤੀ । ਉਨ੍ਹਾਂ ਸਾਰੀਆਂ ਨੂੰ ਨਮਸ਼ਕਾਰ ਕਰਦੇ ਹੋਏ ਵੇਖਦਾ ਚੁਪਚਾਪ ਬੈਠਾ ਰਿਹਾ । ਇਕ ਦੋ ਦੇ ਆਉਣ ਤੇ ਉਸਦੀਆਂ ਅੱਖਾਂ ਵਿਚ ਹੰਝੂ ਛਲਕ ਆਏ । ਸਭ ਵਲੋਂ ਨਮਸ਼ਕਾਰ ਕਰਕੇ ਬਾਹਰ ਆਉਣ ਤਕ ਹੰਝੂਆਂ ਦੀ ਧਾਰ ਉਸਦੀਆ ਗਲਾਂ ਤੇ ਵਹਿ ਆਈ ਸੀ ।

ਉਹ ਸਾਰੀਆਂ ਵੀ ਰੋ ਰਹੀਆਂ ਸਨ । ਦੋਡੱਬਾ ਵੀ ਰੋਏ ਬਿਨਾਂ ਨਹੀਂ ਰਹਿ ਸਕੀ । ਉਹ ਉਨ੍ਹਾਂ ਨੂੰ "ਤੁਸੀਂ ਲੋਕ ਚੱਲੋ ਮੈਂ ਆਉਂਦੀ ਹਾਂ" ਕਹਿ ਉਨ੍ਹਾਂ ਨੂੰ ਭੇਜ ਕੇ ਆਪ ਰਾਜਾ ਕੋਲ ਆਈ ਅਤੇ ਬੋਲੀ, "ਇਨ੍ਹਾਂ ਸਾਰੀਆਂ ਦਾ ਪ੍ਰਬੰਧ ਅੰਮਾਂਜੀ ਨੇ

ਕਰ ਦਿਤਾ ਹੈ। ਮਾਲਕ ਨੂੰ ਚਿੰਤਾ ਕਰਨ ਦੀ ਲੋੜ ਨਹੀਂ।" ਵੀਰਰਾਜ ਨੇ ਗੱਲ ਸਮਝ ਲਈ ਅਤੇ ਹਾਂ ਵਿਚ ਸਿਰ ਹਿਲਾਇਆ।

"ਜੇ ਆਗਿਆ ਹੋਵੇ ਤਾਂ ਮੈਂ ਠਹਿਰ ਜਾਵਾਂਗੀ। ਪੂਜਾ ਦਾ ਕਮਰਾ ਅਤੇ ਕਮਰੇ ਆਦਿ ਸਾਫ ਕਰਦੀ ਰਹਾਂਗੀ। ਬੁੱਢੀ ਹੋ ਗਈ ਹਾਂ।" ਰਾਜਾ ਨੇ ਸਿਰ ਹਿਲਾ ਕੇ ਦੱਸਿਆ ਕਿ ਉਸ ਨੂੰ ਪਤਾ ਲਗ ਗਿਆ ਹੈ। ਦੋਡੱਬਾ ਚਲੀ ਗਈ।

ਦੀਖਸ਼ਤ ਦੁਪਹਿਰ ਵੇਲੇ ਭਗਵਾਨ ਦਾ ਪ੍ਰਸ਼ਾਦ ਲੈ ਕੇ ਆਇਆ। ਗੌਰੰਮਾ ਜੀ ਨੇ ਪ੍ਰਸ਼ਾਦ ਲੈ ਜਾਕੇ ਪਹਿਲਾਂ ਰਾਜਾ ਨੂੰ ਫੇਰ ਬੇਟੀ ਨੂੰ ਦਿਤਾ ਅਤੇ ਅਖ਼ੀਰ ਵਿਚ ਆਪ ਲਿਆ।

ਉਸੇ ਸ਼ਾਮ ਤਿੰਨ ਪਾਲਕੀਆਂ ਵਿਚ ਬੈਠ ਕੇ ਵੀਰਰਾਜ, ਗੌਰੰਮਾ ਜੀ ਅਤੇ ਰਾਜ-ਕੁਮਾਰੀ ਮਡਕੇਰੀ ਛੱਡ ਕੇ ਮੰਗਲੂਰ ਲਈ ਚਲ ਪਏ।

## 172

ਵੀਰਰਾਜ ਦੇ ਮਡਕੇਰੀ ਤੋਂ ਰਵਾਨਾ ਹੁੰਦੇ ਹੀ ਫਰੇਸਰ ਨੇ ਇਕ ਨੋਟਿਸ ਕੱਢਿਆ ਅਤੇ ਉਸ ਦੇ ਕੰਨੜ ਅਨੁਵਾਦ ਦੀ ਮੁਨਿਆਦੀ ਕਰਾਉਣ ਦਾ ਪ੍ਰਬੰਧ ਕੀਤਾ।

ਕੋਡਗ ਦੇਸ਼ ਦੀ ਜਨਤਾ ਨੇ ਇਕ ਮੱਤ ਹੋ ਕੇ ਇਹ ਵਿਚਾਰ ਪ੍ਰਗਟ ਕੀਤਾ ਹੈ ਕਿ ਹੁਣ ਸਾਨੂੰ ਵੀਰਰਾਜ ਦਾ ਸ਼ਾਸਨ ਨਹੀਂ ਚਾਹੀਦਾ ਇਸ ਲਈ ਈਸਟ ਇੰਡੀਆ ਕੰਪਨੀ ਇਸ ਨੂੰ ਆਪਣੇ ਹੱਥ ਵਿਚ ਲੈ ਲਵੇ। ਇਸ ਲਈ ਭਾਰਤ ਦੇ ਗਵਰਨਰ ਜਨਰਲ ਸਾਹਿਬਾਨ ਨੇ ਖੁਸ਼ੀ ਨਾਲ ਇਸ ਨੂੰ ਕੰਪਨੀ ਸਰਕਾਰ ਦੇ ਅਧੀਨ ਕਰ ਲਿਆ ਹੈ।

ਕੰਪਨੀ ਸਰਕਾਰ ਇਹ ਭਰੋਸਾ ਦੁਆਉਂਦੀ ਹੈ ਕਿ ਦੇਸ਼ ਨੂੰ ਫੇਰ ਰਾਜਾ ਦੇ ਸ਼ਾਸਨ ਵਿਚ ਨਹੀਂ ਦਿਤਾ ਜਾਵੇਗਾ। ਦੇਸ਼ ਦੀ ਜਨਤਾ ਦੇ ਵਿਵਹਾਰਕ ਅਤੇ ਧਾਰਮਕ ਵਿਚਾਰਾਂ ਵਿਚ ਦਖਲ ਨਹੀਂ ਦਿਤਾ ਜਾਵੇਗਾ। ਕੰਪਨੀ ਸਰਕਾਰ ਜਨਤਾ ਦੀ ਉਨਤੀ ਦੇ ਲਈ ਸਦਾ ਕੰਮ ਕਰਦੀ ਰਹੇਗੀ।

ਮਡਕੇਰੀ — ਜੇ. ਰਾਸ. ਫਰੇਸਰ
7-5-1834 — ਲੈਫਟੀਨੈਂਟ ਕਰਨਲ ਅਤੇ
ਰਾਜ-ਪ੍ਰਤਿਨਿਧ

ਇਸ ਨੋਟਿਸ ਦੇ ਉਦੇਸ਼ਾਂ ਦੀ ਗੱਲ ਨੂੰ ਲੈ ਕੇ ਕਰਨਲ ਸਾਹਿਬ ਅਤੇ ਕੋਡਗ ਦੇ ਮੰਤਰੀਆਂ ਵਿਚ ਕੁਝ ਵਿਵਾਦ ਹੋਇਆ। ਮੰਤਰੀਆਂ ਦਾ ਕਹਿਣਾ ਸੀ ਕਿ ਅੱਗੇ ਚਲਕੇ ਰਾਜਕੁਮਾਰੀ ਨੂੰ ਰਾਜ ਦਿਤਾ ਜਾ ਸਕਦਾ ਹੈ। ਇਹ ਜ਼ਿਕਰ ਇਸ ਨੋਟਿਸ ਵਿਚ ਹੋਣਾ ਚਾਹੀਦਾ ਸੀ। ਉਦੋਂ ਫਰੇਸਰ ਨੇ ਕਿਹਾ, "ਜੇ ਤੁਹਾਡੀ ਸਾਰਿਆਂ ਦੀ

ਇਹੋ ਇੱਛਾ ਹੈ ਤਾਂ ਇਸ ਵਿਚ ਕੀ ਰੁਕਾਵਟ ਪੈ ਸਕਦੀ ਹੈ ? ਉਸਦੇ ਬਾਲਗ ਹੋਣ ਪਿੱਛੋਂ ਜੇ ਤੁਹਾਡੀ ਸਾਰਿਆਂ ਦੀ ਇੱਛਾ ਹੋਵੇ ਤਾਂ ਇਹ ਆਪਣੇ ਆਪ ਹੋ ਜਾਵੇਗਾ ।"

ਲਕਸ਼ਮੀਨਾਰਾਇਣ ਬੋਲਿਆ, "ਜੇ ਇਸ ਗੱਲ ਨੂੰ ਲਿਖਤ ਰੂਪ ਰਖਿਆ ਜਾਵੇ ਤਾਂ ਚੰਗਾ ਨਹੀਂ ਹੋਵੇਗਾ ?" ਬੋਪੰਣਾ ਨੇ ਉਨ੍ਹਾਂ ਨੂੰ ਦਿਲਾਸਾ ਦੇਂਦਿਆਂ ਕਿਹਾ, "ਜੇ ਅਸੀਂ ਸਾਰੇ ਚਾਹੁੰਦੇ ਹੋਈਏ ਤਾਂ ਇਹ ਲੋਕ ਨਾ ਕਰਨ ਵਾਲੇ ਕੌਣ ਹੁੰਦੇ ਹਨ ? ਤੁਸੀਂ ਚਿੰਤਾ ਨਾ ਕਰੋ ।"

ਫਰੇਸਰ ਨੇ ਦੱਸਿਆ ਕਿ ਨਵੇਂ ਸ਼ਾਸਨ ਨੂੰ ਮੈਸੂਰ ਰਾਜ ਦੇ ਚੀਫ ਕਮਿਸ਼ਨਰ ਹੀ ਚਲਾਉਣਗੇ । ਉਨ੍ਹਾਂ ਦੇ ਥਲੇ ਕਮਿਸ਼ਨਰ ਨਿਯੁਕਤ ਕੀਤਾ ਜਾਵੇਗਾ ਅਤੇ ਸਥਾਨਕ ਕਾਰੋਬਾਰ ਵੇਖਣ ਲਈ ਉਨ੍ਹਾਂ ਦੇ ਥੱਲੇ ਇਕ ਸੁਪਰਿੰਟੈਂਡੈਂਟ ਹੋਵੇਗਾ । ਲੇਹਾਰਡੋ ਨਾ ਦਾ ਦਲਪਤੀ ਜਿਹੜਾ ਇਨ੍ਹਾਂ ਲੋਕਾਂ ਨਾਲ ਆਇਆ ਸੀ ਉਥੋਂ ਦਾ ਪਹਿਲਾ ਸੁਪਰਿੰਟੈਂਡੈਂਟ ਬਣਿਆ ।

ਪਾਦਰੀ ਮੇਘਲਿੰਗ ਨੇ ਗੌਰਮਾ ਜੀ ਨੂੰ ਸਲਾਹ ਦਿਤੀ ਕਿ ਰਾਜਕੁਮਾਰੀ ਨੂੰ ਅੰਗਰੇਜ਼ੀ ਭਾਸ਼ਾ ਅਤੇ ਅੰਗਰੇਜ਼ੀ ਸਭਿਅਤਾ ਸਿਖਾਉਣ ਲਈ ਅਤੇ ਜੇ ਉਸਦੀ ਇੱਛਾ ਹੋਵੇ ਤਾਂ ਇਸਾਈ ਮੱਤ ਦਾ ਅਧਿਅਨ ਵੀ ਕਰਾਉਣ ਲਈ ਇਕ ਅਧਿਆਪਕਾ ਨਾਲ ਰੱਖਣੀ ਚਾਹੀਦੀ ਹੈ । ਫੇਰ ਵੀਰਰਾਜ ਦੀ ਸਹਿਮਤੀ ਲੈ ਕੇ ਮਦਰਾਸ ਦੇ ਗਵਰਨਰ ਦੀ ਅਨੁਮਤੀ ਨਾਲ ਕੁਮਾਰੀ ਲੂਸੀ ਹਾਕਰ ਨੂੰ ਇਸ ਕੰਮ ਲਈ ਨਿਯੁਕਤ ਕੀਤਾ ਗਿਆ ।

ਵੀਰਰਾਜ ਦੀ ਭੈਣ ਦੇਵੰਮਾਜੀ ਨੂੰ ਉਸਦੇ ਦਹੇਜ ਵਿਚ ਮਿਲੀ ਜ਼ਮੀਨ ਦੇ ਇਲਾਵਾ ਦੋ ਸੌ ਪੰਜਾਹ ਰੁਪੈ ਮਹੀਨਾ ਤਨਖਾਹ ਦੇਣ ਦਾ ਫੈਸਲਾ ਕੀਤਾ ਗਿਆ । ਇਹ ਵੀ ਪ੍ਰਬੰਧ ਕੀਤਾ ਗਿਆ ਕਿ ਰਾਜਾ ਦੇ ਚਾਰ ਮਹੱਲਾਂ ਵਿਚੋਂ ਕਿਸੇ ਇਕ ਵਿਚ ਉਹ ਰਹਿ ਸਕਦੇ ਹਨ । ਚੇਨਬਸਵ ਦੇ ਕਰਨਲ ਦੀ ਨਿੰਦਾ ਕੀਤੀ ਕਿ ਉਸਦੀ ਸੇਵਾ ਦਾ ਇਹ ਇਨਾਮ ਬਹੁਤ ਘੱਟ ਹੈ । ਉਸ ਨੇ ਇੱਛਾ ਪ੍ਰਗਟ ਕੀਤੀ ਕਿ ਤਨਖਾਹ ਹੋਰ ਵਧਾਈ ਜਾਵੇ ਅਤੇ ਰਾਜਮਹੱਲ ਉਸ ਨੂੰ ਦੇ ਦਿਤਾ ਜਾਵੇ । ਉਸਦੀ ਇਹ ਇੱਛਾ ਪੂਰੀ ਨਾ ਹੋਈ । ਦੇਵੰਮਾਜੀ ਦੇ ਬੱਚੇ ਲਈ ਬਲੀ ਹੋਏ ਚੋਮਾਂ ਦੀ ਪਤਨੀ ਨੂੰ ਸਾਲ ਵਿਚ ਚਾਰ ਮੋਹਰਾਂ ਦੀ ਤਨਖਾਹ ਦਿਤੀ ਗਈ ।

ਕਮਿਸ਼ਨਰ ਸਾਹਿਬ ਨੇ ਇਕ ਖਾਸ ਆਗਿਆ ਰਾਹੀਂ ਓਂਕਾਰੇਸ਼ਵਰ ਦੇ ਮੰਦਰ, ਬਲਕਾਵੇਰੀ ਭਾਗਮੰਡਲ, ਲਖਸ਼ਮਣ ਤੀਰਥ ਨਦੀ ਦੇ ਸਰੋਤ ਅਤੇ ਹੋਰ ਮੰਦਰਾਂ ਅਤੇ ਸੰਸਥਾਵਾਂ ਨੂੰ ਹੁਣ ਮਿਲਣ ਵਾਲੇ ਸਾਰੇ ਦਾਨ ਅਤੇ ਪੂਜਾ ਜਾਰੀ ਰੱਖਣ ਦਾ ਆਦੇਸ਼ ਦਿਤਾ ।

ਕਮਿਸ਼ਨਰ ਨੇ ਕਿਹਾ ਕਿ ਭਗਵਤੀ ਵਲੋਂ ਕੀਤੀ ਗਈ ਸਹਾਇਤਾ ਦੇ ਇਨਾਮ ਦੇ ਰੂਪ ਵਿਚ ਉਸ ਨੂੰ 'ਉਂਬਲੀ' ਜਾਗੀਰ ਦਿਤੀ ਜਾਵੇਗੀ । ਉਸ ਨੇ ਕਹਾ ਭੇਜਿਆ ਕਿ ਮੈਨੂੰ ਅਜਿਹਾ ਕੁਝ ਨਹੀਂ ਚਾਹੀਦਾ ।

ਕੁਝ ਮਹੀਨਿਆਂ ਪਿੱਛੋਂ ਕਮਿਸ਼ਨਰ ਨੇ ਇਹ ਹੁਕਮ ਜਾਰੀ ਕੀਤਾ ਕਿ ਜ਼ਮੀਨ

ਵਾਹੁਣ ਵਾਲੇ ਕਿਸਾਨ ਲੋਕ ਸਰਕਾਰ ਨੂੰ ਲਗਾਨ ਵਿਚ ਅਨਾਜ ਦੇਂਦੇ ਹਨ ਇਹ ਬਹੁਤ ਚੰਗਾ ਪ੍ਰਬੰਧ ਨਹੀਂ ਹੈ। ਇਸ ਲਈ ਉਹ ਉਸਦੀ ਥਾਂ ਪੈਸੇ ਦੇਣ।

ਇਹ ਪਤਾ ਲਗਣ ਤੇ ਕਿ ਕੋਡਗ ਵਿਚ ਗਊ ਹੱਤਿਆ ਬੰਦ ਸੀ ਉਸ ਨੇ ਇਸ ਵਿਸ਼ੇ ਬਾਰੇ ਇਕ ਆਦੇਸ਼ ਜਾਰੀ ਕੀਤਾ ਕਿ ਕੋਡਗ ਦੀ ਹੱਦ ਅੰਦਰ ਭਾਵੇਂ ਉਹ ਅੰਗ੍ਰੇਜ਼ ਹੋਵੇ ਜਾਂ ਕਿਸੇ ਹੋਰ ਜਾਤ ਦੇ ਖਾਣ ਲਈ ਗਊ ਹੱਤਿਆ ਨਹੀਂ ਕਰ ਸਕਣਗੇ।

# 6. ਕਥਾ ਬਾਕੀ

173

ਚਾਰ ਮਹੀਨੇ ਲੰਘ ਗਏ। ਉਤੱਯਾ ਤੱਕ ਇਕ ਦਿਨ ਬੋਪੰਣਾ ਦੇ ਘਰ ਆਇਆ ਅਤੇ ਬੋਲਿਆ, "ਸਾਰਾ ਕੁਝ ਜਰਾ ਠੀਕ ਹੋ ਲਵੇ, ਇਹ ਸੋਚ ਕੇ ਰੁਕਿਆ ਹੋਇਆ ਸਾਂ, ਤੱਕ ਜੀ। ਅਜ ਉਹ ਹੀ ਕਹਿਣ ਆਇਆ ਹਾਂ।"

"ਕਹੋ ਤੱਕ ਜੀ।"

"ਰਾਜਾ ਖਰਾਬ ਹੋਣ ਤੇ ਵੀ ਮੇਰੇ ਦੋਸਤ ਦੇ ਪੁੱਤਰ ਸਨ। ਗੱਦੀ ਛੱਡਣ ਪਿਛੋਂ ਵੀ ਜੇ ਉਹ ਹੀ ਰਾਜਾ ਰਹਿੰਦੇ ਤਾਂ ਚੰਗਾ ਸੀ। ਤੁਸੀਂ ਤਾਂ ਕਿਹਾ ਹੀ ਕਿ ਉਹ ਏਥੇ ਹੀ ਰਹਿ ਸਕਦੇ ਹਨ, ਪਰ ਸਾਹਬ ਨੇ ਨਹੀਂ ਮੰਨਿਆ। ਕਹਿਣ ਨੂੰ ਤਾਂ ਇਹ ਵੀ ਕਿਹਾ ਕਿ ਤੁਹਾਡੀ ਗੱਲ ਠੀਕ ਹੈ, ਪਰ ਹੱਸ ਕੇ ਟਾਲ ਦਿੱਤਾ ਅਤੇ ਆਪਣੀ ਗੱਲ ਹੀ ਰਖੀ। ਸਾਡੇ ਆਦਮੀ ਨੂੰ ਬਣਵਾਸ ਮਿਲਿਆ।"

ਇਸ ਗੱਲ ਦਾ ਮੈਨੂੰ ਕੋਈ ਦੁੱਖ ਨਹੀਂ, ਤੱਕਜੀ। ਗੱਦੀ ਛੱਡਣ ਪਿਛੋਂ ਜੇ ਰਾਜਾ ਏਥੇ ਰਹਿੰਦਾ ਤਾਂ ਉਨ੍ਹਾਂ ਦੇ ਆਦਮੀ ਸਾਜਸ਼ ਕਰ ਸਕਦੇ ਸਨ ਅਤੇ ਉਨ੍ਹਾਂ ਦੇ ਵਿਰੋਧੀ ਉਨ੍ਹਾਂ ਤੇ ਹੱਥ ਚੁਕ ਸਕਦੇ ਹਨ। ਅਜਿਹੀ ਗੱਲ ਹੋਵੇ ਹੀ ਕਿਉਂ? ਦੂਰ ਹੀ ਰਹਿਣ। ਖਾ-ਪੀਕੇ ਸੁਖ ਨਾਲ ਰਹਿਣ। ਖਾਣ-ਪਹਿਨਣ ਲਈ ਕਾਫ਼ੀ ਕੁਝ ਦਿਤਾ ਗਿਆ ਹੈ।"

"ਜਦੋਂ ਮੈਂ ਘਰ ਦੇ ਸਾਹਮਣੇ ਚੁਪ ਚਾਪ ਬੈਠਦਾ ਹਾਂ ਤਾਂ ਮੈਨੂੰ ਇੰਜ ਲਗਦਾ ਹੈ ਜਿਵੇਂ ਲਿੰਗਰਾਜ ਦੀ ਆਤਮਾ ਮੈਨੂੰ ਕਹਿ ਰਹੀ ਹੋਵੇ, "ਤੂੰ ਮੇਰਾ ਕਿਹੋ ਜਿਹਾ ਦੋਸਤ ਏਂ? ਕੀ ਮੇਰੇ ਬੱਚੇ ਨੂੰ ਬਚਾਉਣਾ ਨਹੀਂ ਚਾਹੀਦਾ ਸੀ, ਸੋਚਦਾ ਹਾਂ, ਮੈਂ ਕੀ ਕਰਦਾ, ਲੋਕਾਂ ਨੇ ਉਸ ਨੂੰ ਪਸੰਦ ਨਹੀਂ ਕੀਤਾ। ਫੇਰ ਉਹ ਹੀ ਆਵਾਜ਼ ਕਹਿੰਦੀ ਹੈ 'ਰਾਣੀ ਰਾਜਕੁਮਾਰੀ ਨੂੰ ਵੀ ਕੀ ਜਨਤਾ ਪਸੰਦ ਨਹੀਂ ਕਰਦੀ?"

"ਕੀ ਕੀਤਾ ਜਾਵੇ ਤੱਕ ਜੀ। ਅੱਧਾ ਸੜਿਆ ਫਲ ਹੈ। ਅੱਧੇ ਸੜੇ ਹੋਏ ਨੂੰ ਸੁੱਟਕੇ ਬਾਕੀ ਚੰਗੇ ਅੱਧੇ ਨੂੰ ਰੱਖਣਾ ਚਾਹੁੰਦੇ ਸਾਂ। ਚੰਗਾ ਅੱਧਾ ਜਿੱਦ ਕਰਨ ਲੱਗਾ ਜੇ

ਮੈਂ ਰਹਾਂਗਾ ਤਾਂ ਬਾਕੀ ਅੱਧਾ ਵੀ ਰਹਿਣਾ ਚਾਹੀਦਾ ਹੈ। ਇਸ ਨੂੰ ਰੱਖਣ ਲਈ ਕੀ ਉਸ ਨੂੰ ਵੀ ਰਖਿਆ ਜਾ ਸਕਦਾ ਹੈ ?"

"ਗੱਲ ਤਾਂ ਠੀਕ ਹੈ ਪਰ ਮੰਨਦਾ ਨਹੀਂ। ਰਾਣੀ ਮਾਂ ਕੋਡਗ ਜਾਤੀ ਦੀ ਬੇਟੀ ਸੀ ਇਸ ਲਈ ਦੋਹਤੀ ਵੀ। ਗੱਲਾਂ ਸੈਂਕੜੇ ਹੋਣ ਤਾਂ ਵੀ ਉਨ੍ਹਾਂ ਨੂੰ ਏਥੇ ਹੀ ਰਹਿਣਾ ਚਾਹੀਦਾ ਹੈ।"

"ਮੰਨਦਾ ਹਾਂ ਤੱਕ ਜੀ। ਹੁਣ ਕੀ ਕੀਤਾ ਜਾ ਸਕਦਾ ਹੈ ਦੱਸੋ ?"

"ਕਰਨ ਦਾ ਵਚਨ ਦਿਓ ਤਾਂ ਦੱਸਾਂਗਾ।"

"ਕੰਮ ਤਾਂ ਹੱਦੋ ਬਾਹਰ ਜਾ ਕੇ ਵੀ ਕੀਤਾ ਜਾ ਸਕਦਾ ਹੈ। ਤੁਹਾਡਾ ਵਿਚਾਰ ਕੀ ਹੈ, ਦੱਸੋ ਤਾਂ ?"

"ਰਾਣੀ ਮਾਂ ਦੀ ਇੱਛਾ ਸੀ ਕਿ ਤੁਹਾਡੇ ਭਾਣਜੇ ਨਾਲ ਰਾਜਕੁਮਾਰੀ ਦਾ ਵਿਆਹ ਕੀਤਾ ਜਾਵੇ। ਪਰ ਤੁਸੀਂ ਪਸੰਦ ਨਾ ਕੀਤਾ।"

"ਖ਼ੂਨ ਹੀ ਠੀਕ ਨਹੀਂ ਸੀ ਤੱਕ ਜੀ। ਇਸੇ ਲਈ ਪਸੰਦ ਨਹੀਂ ਆਇਆ।"

"ਖ਼ੂਨ ਸਿਰਫ ਪਿਓ ਦਾ ਹੀ ਨਹੀਂ ਤੱਕ ਜੀ, ਮਾਂ ਦਾ ਵੀ ਹੈ। ਬੇਟੀ ਵਿਚ ਪਿਓ ਨਾਲੋਂ ਜ਼ਿਆਦਾ ਮਾਂ ਦਾ ਹਿੱਸਾ ਹੁੰਦਾ ਹੈ।"

"ਠੀਕ ਹੈ ਉਤੱਯਾ, ਜੇ ਲੜਕਾ ਲੜਕੀ ਨਾਲ ਸ਼ਾਦੀ ਕਰਨਾ ਚਾਹੁੰਦਾ ਹੈ ਤਾਂ ਠੀਕ ਹੈ। ਤੁਸੀਂ ਕਰਵਾ ਦਿਓ, ਮੈਨੂੰ ਕੋਈ ਇਤਰਾਜ਼ ਨਹੀਂ ਹੋਵੇਗਾ।"

ਉਤੱਯਾ ਤੱਕ ਨੂੰ ਇਸ ਗੱਲ ਤੇ ਬਹੁਤ ਸੰਤੋਸ਼ ਹੋਇਆ। ਉਸ ਨੇ ਜੀ ਭਰ ਕੇ ਬੋਪੰਣਾ ਦੀ ਤਾਰੀਫ ਕੀਤੀ ਅਤੇ ਇਸ ਸੰਬੰਧ ਵਿਚ ਛੋਟੇ ਉਤੱਯਾ ਦੀ ਸਹਿਮਤੀ ਜਾਣਨ ਲਈ ਚਲਾ ਗਿਆ।

ਨੌਜੁਆਨ ਦੀ ਰਾਜਕੁਮਾਰੀ ਨਾਲ ਸ਼ਾਦੀ ਕਰਨ ਦੀ ਇੱਛਾ ਤਾਂ ਹੈ ਹੀ ਸੀ। ਪਰ ਮਾਮਾ ਇਸ ਦੇ ਖਿਲਾਫ਼ ਸੀ। ਹੁਣ ਇਸ ਬਾਬੇ ਦੇ ਜ਼ੋਰ ਦੇਣ ਤੇ ਉਹ ਮੰਨ ਗਏ। ਉਸ ਨੇ ਪਹਿਲਾਂ ਸੋਚਿਆ ਕਿ ਮਾਮਾ ਜੀ ਦੀ ਇਹੋ ਮਰਜੀ ਹੋਵੇਗੀ ਕਿ ਮੈਂ ਇਹ ਵਿਆਹ ਨਾ ਹੀ ਕਰਾਂ। ਸਾਰਾ ਦਿਨ ਸੋਚਣ ਤੇ ਉਸ ਨੂੰ ਮਾਮਾ ਦੀ ਥਾਂ ਲੜਕੀ ਦੀ ਸੁੰਦਰਤਾ ਨੇ ਵੱਧ ਪ੍ਰਭਾਵਿਤ ਕੀਤਾ। ਉਸ ਨੇ ਕਿਹਾ, "ਜੇ ਬੋਪੰਣਾ ਮਾਮਾ ਜੀ 'ਹਾਂ' ਕਰਦੇ ਹਨ ਤਾਂ ਮੈਂ ਤਿਆਰ ਹਾਂ, ਬਾਬਾ।"

ਇਸ ਗੱਲ ਨੂੰ ਛੁਪਾ ਕੇ ਰੱਖਣਾ ਇਨ੍ਹਾਂ ਦਾ ਉਦੇਸ਼ ਨਹੀਂ ਸੀ। ਬੋਪੰਣਾ ਨੇ ਆਪਣੀ ਗੱਲ ਸਥਾਨਕ ਅਧਿਕਾਰੀ ਨੂੰ ਦੱਸੀ। ਉਸ ਨੇ ਕਮਿਸ਼ਨਰ ਨੂੰ ਰਿਪੋਰਟ ਭੇਜੀ। ਕਮਿਸ਼ਨਰ ਨੇ "ਇਸ ਹਾਲਾਤ ਵਿਚ ਅਜਿਹੀ ਗੱਲ ਲਈ ਕੁਝ ਦੇਰ ਹੋਰ ਰੁਕਣਾ ਚੰਗਾ ਹੋਵੇਗਾ" ਏਨਾ ਕਹਿ ਕੇ ਉਤੱਯਾ ਤੱਕ ਅਤੇ ਉਤੱਯਾ ਨੂੰ ਮੰਗਲੂਰ ਜਾ ਕੇ ਅੱਗੇ ਗੱਲ ਚਲਾਉਣ ਦੀ ਅਨੁਮਤੀ ਦੇ ਦਿਤੀ। ਇਸਦੇ ਨਾਲ ਹੀ ਮਦਰਾਸ ਦੇ ਗਵਰਨਰ ਅਤੇ ਵੀਰਰਾਜ ਨੂੰ ਵੀ ਸੂਚਨਾ ਦੇ ਦਿਤੀ। ਉਸ ਵੇਲੇ ਲੂਸੀ ਨੂੰ ਇਕ ਚਿੱਠੀ ਲਿਖੀ, "ਮੇਰੇ ਵਿਚਾਰ ਅਨੁਸਾਰ ਰਾਜਕੁਮਾਰੀ ਨੇ ਜਿਹੜੀ ਪੜ੍ਹਾਈ ਸ਼ੁਰੂ ਕੀਤੀ ਹੈ ਉਸ ਨੂੰ ਖਤਮ ਕਰਕੇ ਹੀ ਵਿਆਹ ਕਰਨਾ ਉਸਦੇ ਭਵਿਸ਼ ਲਈ ਜ਼ਿਆਦਾ ਚੰਗਾ ਹੋਵੇਗਾ।

ਮੈਂ ਸਿਰਫ਼ ਇਸੇ ਗੱਲ ਵੱਲ ਧਿਆਨ ਦੁਆਉਣ ਲਈ ਚਿੱਠੀ ਲਿਖੀ ਹੈ। ਪਰ ਮੇਰੇ ਵਿਚਾਰ ਵਿਚ ਉਨ੍ਹਾਂ ਦੇ ਕਿਸੇ ਫ਼ੈਸਲੇ ਵਿਚ ਰੁਕਾਵਟ ਨਹੀਂ ਬਣਨਾ ਚਾਹੀਦਾ।"

174

ਤੱਕ ਅਤੇ ਤਰੁਣ ਦੋਵਾਂ ਨੂੰ ਹੀ ਜਾਣਾ ਚਾਹੀਦਾ ਹੈ ਜਾਂ ਤੱਕ ਇਕੱਲਾ ਜਾਵੇ ਜਾਂ ਤਰੁਣ ਇਕੱਲਾ ਜਾਵੇ ਇਸ ਵਿਸ਼ੇ ਤੇ ਕਾਫੀ ਚਰਚਾ ਪਿੱਛੋਂ ਅੰਤ ਵਿਚ ਦੋਨੋਂ ਗਏ। ਠੀਕ ਸਮੇਂ ਤੇ ਮੰਗਲੂਰ ਪੁਜੇ, ਅਤੇ ਰਾਣੀ ਗੌਰੰਮਾ ਜੀ ਨੂੰ ਮਿਲੇ।

ਰਾਣੀ ਦੀਆਂ ਅੱਖਾਂ ਵਿਚ ਹੰਝੂ ਆ ਗਏ। ਕਮਿਸ਼ਨਰ ਦੀ ਚਿੱਠੀ ਵੇਖਕੇ ਵੀਰਰਾਜ ਗੁੱਸੇ ਨਾਲ ਉਬਲ ਪਿਆ ਅਤੇ ਕਹਿਣਯੋਗ ਅਤੇ ਨਾ ਕਹਿਣਯੋਗ ਸਾਰੀਆਂ ਕਹਿ ਗਿਆ। ਉਸਦਾ ਇਹ ਪੱਕਾ ਵਿਚਾਰ ਸੀ ਕਿ ਉਸਦੀ ਸੰਪੂਰਣ ਬਦਕਿਸਮਤੀ ਦਾ ਕਾਰਨ ਬੋਪੰਣਾ ਹੀ ਸੀ। ਇਸ ਜਾਨਵਰ ਦੇ ਭਾਣਜੇ ਨਾਲ ਮੇਰੀ ਬੇਟੀ ਦਾ ਵਿਆਹ। ਮਿਸ ਲੂਸੀ ਨੇ ਕਮਿਸ਼ਨਰ ਦੇ ਨਿੱਜੀ ਵਿਚਾਰਾਂ ਤੋਂ ਵੀ ਰਾਜਾ ਨੂੰ ਜਾਣੂ ਕਰਾ ਦਿਤਾ ਸੀ ਅਤੇ ਰਾਣੀ ਨੂੰ ਵੀ ਸਭ ਕੁਝ ਦੱਸ ਦਿਤਾ ਸੀ। ਜੋ ਵੀ ਹੋਵੇ ਪੁਟੱਮਾ ਇਕ ਰਾਜ ਘਰਾਣੇ ਦੀ ਲੜਕੀ ਸੀ। ਉਸ ਨੂੰ ਭਾਰਤ ਦੇ ਕਿਸੇ ਵੀ ਵੱਡੇ ਰਾਜਘਰਾਣੇ ਵਿਚ ਜਾਣ ਦਾ ਅਧਿਕਾਰ ਸੀ। ਜੇ ਉਹ ਰਾਜਗੱਦੀ ਉਤੇ ਬੈਠ ਜਾਵੇ ਉਸਦਾ ਪਤੀ ਇਕ ਰਾਜਕੁਮਾਰ ਹੋਵੇ ਤਾਂ ਉਸਦਾ ਮਾਣ ਹੋਰ ਵਧੇਗਾ। ਕੋਡਗ ਵਿਚ ਹੀ ਜਨਮ ਲੈ ਕੇ ਉਥੇ ਹੀ ਪਲੇ ਇਸ ਸਾਧਾਰਨ ਤਰੁਣ ਦਾ ਮਹੱਤਵ ਹੀ ਕੀ ਹੈ?

ਇਸ ਦੇ ਨਾਲ ਹੀ ਲੂਸੀ ਮੇਘਲਿੰਗ ਪਾਦਰੀ ਦੀ ਪ੍ਰੇਰਣਾ ਲੈ ਕੇ ਇਕ ਹੋਰ ਕੋਸ਼ਿਸ਼ ਵਿਚ ਲੱਗੀ ਹੋਈ ਸੀ। ਜੇ ਰਾਜਕੁਮਾਰੀ ਇਸਾਈ ਹੋ ਜਾਵੇ ਤਾਂ ਸਾਰਾ ਕੋਡਗ ਉਸ ਧਰਮ ਨੂੰ ਸਵੀਕਾਰ ਕਰ ਸਕਦਾ ਹੈ। ਹੁਣ ਇਹ ਲੋਕ ਜਿਹੜੇ ਜੰਗਲੀ ਧਰਮ ਨੂੰ ਮੰਨਦੇ ਹਨ ਉਹ ਛੱਡਣਾ ਹੀ ਇਨ੍ਹਾਂ ਲਈ ਬੇਹਤਰ ਹੋਵੇਗਾ। ਗੱਦੀ ਤੁਹਾਨੂੰ ਵਾਪਸ ਮਿਲ ਜਾਵੇਗੀ, ਈਸਾਈ ਬਣ ਜਾਓ...ਇਹ ਗੱਲ ਕਹਿਣ ਵਿਚ ਕੋਈ ਬੁਰਾਈ ਨਹੀਂ ਹੈ। ਇਸ ਬੱਚੀ ਨੂੰ ਅਤੇ ਇਨ੍ਹਾਂ ਦੀ ਜਨਤਾ ਨੂੰ ਨਰਕ ਦੀ ਜੁਆਲਾ ਵਿਚੋਂ ਕੱਢਵਾ ਕੇ ਉਨ੍ਹਾਂ ਦੀ ਰਖਿਆ ਕਰਨਾ ਭਗਵਾਨ ਦੇ ਮਨ ਭਾਉਂਦਾ ਸੇਵਾ ਦਾ ਕੰਮ ਹੋਵੇਗਾ? ਜੇ ਇਹ ਹੁਣੇ ਹੀ ਵਿਆਹ ਕਰਕੇ ਕੋਡਗ ਚਲੀ ਜਾਵੇ ਤਾਂ ਇਸਦੇ ਈਸਾਈ ਹੋਣ ਦੀ ਸੰਭਾਵਨਾ ਘਟ ਹੋ ਜਾਂਦੀ ਹੈ।

ਲੂਸੀ ਹਾਕਰ ਦੇ ਮਨ ਵਿਚ ਇਕ ਹੋਰ ਵੀ ਸੀ। ਕਪਤਾਨ ਸਾਹਿਬ ਨਾਲ ਜ ਰਾਜਕੁਮਾਰੀ ਦਾ ਵਿਆਹ ਹੋ ਜਾਵੇ ਤਾਂ ਕੋਡਗ ਦੇ ਰਾਜਮਹੱਲ ਦੀ ਬੇਮੁੱਲੇ ਰਤਨਾਂ ਆਦਿ ਦੀ ਪੂੰਜੀ ਉਨ੍ਹਾਂ ਨੂੰ ਮਿਲ ਜਾਵੇਗੀ। ਇਨ੍ਹਾਂ ਦਿਨਾਂ ਵਿਚ ਕਪਤਾਨ ਦੀ ਬਦਲੀ ਉਤਰੀ ਭਾਰਤ ਵਿਚ ਹੋ ਗਈ ਸੀ। ਫੇਰ ਵੀ ਉਸ ਨੇ ਕੋਡਗ ਦੀ ਯਾਦ ਵਿਚ ਇਕ ਦੋ ਚਿੱਠੀਆਂ ਲਿਖੀਆਂ ਸਨ।

ਇਨ੍ਹਾਂ ਸਾਰੇ ਕਾਰਨਾਂ ਦੇ ਮਿਲ ਜਾਣ ਨਾਲ ਉਤੱਯਾ ਤੱਕ ਦੀ ਕੋਸ਼ਿਸ਼ ਅਸਫ਼ਲ ਹੋ ਗਈ। ਵੀਰਰਾਜ ਨੇ ਇਨ੍ਹਾਂ ਲੋਕਾਂ ਨੂੰ ਮਿਲਣ ਤੋਂ ਨਾਂਹ ਕਰ ਦਿਤੀ। ਉਹ ਗਰਜਿਆ ਸਾਡੀ ਬੇਟੀ ਦਾ ਰਿਸ਼ਤਾ ਮੰਗਣ ਦੀ ਹਿੰਮਤ ਕੀਤੀ ਹੈ ਇਨ੍ਹਾਂ ਭੀਖ ਮੰਗਿਆਂ ਨੇ। ਇਹ ਪੈਰ ਨਾ ਪਾ ਸਕਣ। ਦਫ਼ਾ ਹੋ ਜਾਣ ਇਸ ਥਾਂ ਤੋਂ। ਰਾਜਕੁਮਾਰੀ ਦੀ ਉਤੱਯਾ ਤੱਕ ਨਾਲ ਵਿਆਹ ਕਰਨ ਲਈ ਸਹਿਮਤੀ ਸੀ ਪਰ ਉਸ ਨੂੰ ਪਿਉ ਦੀ ਇੱਛਾ ਦੇ ਵਿਰੁੱਧ ਵਿਆਹ ਕਰਨਾ ਠੀਕ ਨਹੀਂ ਲੱਗਾ। ਗੌਰੰਮਾਜੀ ਨੂੰ ਇਸ ਵਿਚ ਇਕ ਸਮੱਸਿਆ ਦਿਖਾਈ ਦਿੱਤੀ। ਬੇਟੀ ਜੇ ਉਤੱਯਾ ਤੱਕ ਨਾਲ ਵਿਆਹ ਕਰ ਲੈਂਦੀ ਹੈ ਤਾਂ ਅੱਗੇ ਉਸ ਨੂੰ ਰਾਣੀ ਬਣਨ ਦਾ ਖ਼ਿਆਲ ਛੱਡਣਾ ਪਵੇਗਾ। ਰਾਜਗੱਦੀ ਦੁਬਾਰਾ ਹਾਸ਼ਲ ਕਰਨੀ ਹੈ ਤਾਂ ਇਨ੍ਹਾਂ ਅੰਗਰੇਜ਼ਾਂ ਦੇ ਕਹਿਣ ਅਨੁਸਾਰ ਚਲਣਾ ਪਵੇਗਾ। ਇਕ ਸਾਧਾਰਨ ਆਦਮੀ ਦੀ ਪਤਨੀ ਬਣਨਾ ਜਾਂ ਕੋਡਗ ਦੀ ਰਾਣੀ ਬਣਨ ਦੀ ਇੰਤਜ਼ਾਰ ਕਰਨਾ, ਬੇਟੀ ਲਈ ਇਨ੍ਹਾਂ ਦੋਨਾਂ ਵਿਚੋਂ ਕਿਹੜੀ ਗੱਲ ਜ਼ਿਆਦਾ ਠੀਕ ਰਹੇਗੀ ? ਗੌਰੰਮਾਜੀ ਇਸ ਗੱਲ ਦਾ ਫ਼ੈਸਲਾ ਨਾ ਕਰ ਸਕੇ। ਸੰਭਵ ਹੈ ਪਿਤਾ ਦੀ ਗੱਲ ਹੀ ਠੀਕ ਹੋਵੇ ਇਹ ਸੋਚ ਕੇ ਚੁਪ ਕਰ ਗਈ। ਉਂਜ ਵੀ ਉਸ ਦਾ ਵਿਰੋਧ ਕਰਨਾ ਸੌਖਾ ਨਹੀਂ ਸੀ।

ਉਤੱਯਾ ਤੱਕ ਨਿਰਾਸ਼ ਹੋ ਗਿਆ। ਏਨਾਂ ਰਾਹ ਚੱਲਣ ਦਾ ਰੱਤੀ ਭਰ ਵੀ ਫਾਇਦਾ ਨਾ ਹੋਇਆ। "ਚਲ ਬਈ ਵਾਪਸ ਚਲੀਏ" ਕਹਿ ਕੇ ਤਰੁਣ ਨੂੰ ਲੈ ਕੇ ਉਹ ਵਾਪਸ ਮਡਕੇਰੀ ਆ ਗਿਆ।

175

ਉਤੱਯਾ ਤੱਕ ਅਤੇ ਛੋਟੇ ਉਤੱਯਾ ਦੇ ਮੰਗਲੂਰ ਤੋਂ ਵਾਪਸ ਆਉਣ ਪਿਛੋਂ ਕੋਡਗ ਦੇ ਕਮਿਸ਼ਨਰ ਅਤੇ ਮਦਰਾਸ ਦੇ ਗਵਰਨਰ ਨੂੰ ਇਕ ਗੱਲ ਸੋਚਣੀ ਪਈ। ਰਾਜਾ ਜੇ ਮਡਕੇਰੀ ਵਿਚ ਹੀ ਰਿਹਾ ਤਾਂ ਇਸ ਨਵੇਂ ਸ਼ਾਸਨ ਪ੍ਰਬੰਧ ਦੇ ਵਿਰੋਧੀ ਇਸ ਗੱਲ ਨੂੰ ਲੈ ਕੇ ਕੋਈ ਨਵਾਂ ਝਮੇਲਾ ਨਾ ਖੜਾ ਕਰ ਦੇਣ, ਇਸ ਡਰੋ ਰਾਜਾ ਨੂੰ ਮਡਕੇਰੀ ਤੋਂ ਮੰਗਲੂਰ ਲਿਆਂਦਾ ਗਿਆ ਸੀ। ਹੁਣ ਇਸ ਬੁੱਢੇ ਅਤੇ ਨੌਜੁਆਨ ਦੇ ਏਥੇ ਆ ਪੁਜਣ ਨਾਲ ਇਹ ਗੱਲ ਪੱਕੀ ਹੋ ਗਈ ਕਿ ਮਡਕੇਰੀ ਤੋਂ ਮੰਗਲੂਰ ਕੋਈ ਖ਼ਾਸ ਦੂਰ ਨਹੀਂ ਹੈ।

ਮਦਰਾਸ ਦੇ ਗਵਰਨਰ ਨੇ ਰਾਜਾ ਨੂੰ ਸੁਨੇਹਾ ਭੇਜਿਆ, "ਇਕ ਹੀ ਥਾਂ ਰਹਿਣ ਨਾਲ ਮਨ ਅੱਕ ਗਿਆ ਹੋਵੇਗਾ ? ਕੁਝ ਦਿਨ ਜਾ ਕੇ ਕਾਸ਼ੀ ਵਿਚ ਕਿਉਂ ਨਹੀਂ ਰਹਿ ਆਉਂਦੇ। ਇਸ ਦੇ ਨਾਲ ਉਤਰੀ ਭਾਰਤ ਵੇਖਣ ਦਾ ਵੀ ਮੌਕਾ ਮਿਲੇਗਾ।" ਉਸੇ ਵੇਲੇ ਲੂਸੀ ਰਾਹੀਂ ਵੀ ਰਾਣੀ ਨੂੰ ਯਾਦ ਕਰਵਾਇਆ, "ਤੁਹਾਡੇ ਲੋਕਾਂ ਲਈ ਕਾਸ਼ੀ ਪੁੰਨ ਵਾਲੀ ਥਾਂ ਹੈ। ਉਥੇ ਜਾਣ ਨਾਲ ਮਨ ਕੁਝ ਸ਼ਾਂਤ ਹੋਵੇਗਾ।"
ਵੀਰਰਾਜ ਅਤੇ ਗੌਰੰਮਾਜੀ ਦੋਨਾਂ ਨੂੰ ਇਹ ਗੱਲ ਪਸੰਦ ਆਈ। ਮੈਸੂਰ ਇਕ ਸਾਲ

ਬਤੀਤ ਕਰਨ ਪਿੱਛੋਂ ਇਹ ਲੋਕ ਕਾਸ਼ੀ ਲਈ ਰਵਾਨਾ ਹੋ ਗਏ। ਜਾਣ ਤੋਂ ਪਹਿਲਾਂ ਰਾਣੀ ਨੇ, "ਕਿਵੇਂ ਵੀ ਹੋਵੇ, ਕਾਸ਼ੀ ਤੀਰਥ ਜਾ ਹੀ ਰਹੇ ਹਾਂ ਤਾਂ ਰਾਜਮਹੱਲ ਵਲੋਂ ਭਗਵਾਨ ਵਿਸ਼ਵਨਾਥ ਦੀ ਪੂਜਾ ਇਕ ਵਾਰ ਦੱਖਣੀ ਭਾਰਤ ਦੇ ਰੀਤੀ ਰਿਵਾਜਾਂ ਅਨੁਸਾਰ ਕਰਾਉਣਾ ਚੰਗਾ ਹੋਵੇਗਾ। ਇਸ ਦੇ ਲਈ ਸਾਡੇ ਪ੍ਰੋਹਿਤ ਜੀ ਦਾ ਨਾਲ ਰਹਿਣਾ ਠੀਕ ਰਹੇਗਾ।" ਇਹ ਸੋਚ ਕੇ ਦੀਖਸ਼ਤ ਨੂੰ ਬੁਲਾ ਭੇਜਿਆ। ਉਹ ਵੀ ਇਨ੍ਹਾਂ ਲੋਕਾਂ ਨਾਲ ਕਾਸ਼ੀ ਪੁਜਾ।

ਇਨ੍ਹਾਂ ਲੋਕਾਂ ਦੇ ਕਾਸ਼ੀ ਪੁਜਣ ਦੇ ਇਕ ਦੋ ਮਹੀਨੇ ਵਿਚ ਹੀ ਮੇਘਲਿੰਗ ਪਾਦਰੀ ਦੀ ਸਲਾਹ ਅਨੁਸਾਰ ਉਤਰੀ ਭਾਰਤ ਦੇ ਇਸਾਈ ਮਤ ਪ੍ਰਚਾਰਕ ਮੰਡਲੀ ਦੇ ਪ੍ਰਮੁੱਖਾਂ ਨੇ ਰਾਜਕੁਮਾਰੀ ਨੂੰ ਉਤਲੇ ਵਰਗ ਦੇ ਅੰਗਰੇਜ਼ੀ ਰਹਿਣ ਸਹਿਣ ਅਤੇ ਇਸਾਈ ਧਰਮ ਦੇ ਵਿਸ਼ੇਸ਼ ਤੱਤ ਸਮਝਾਉਣ ਲਈ ਕਪਤਾਨ ਸਾਹਿਬ ਦੀ ਭੈਣ ਸ੍ਰੀਮਤੀ ਲੋਘਨ ਨੂੰ ਨਿਯੁੱਕਤ ਕੀਤਾ।

ਇਕ ਪਾਸੇ ਰਾਣੀ ਦੀਖਸ਼ਤ ਨਾਲ ਲਗਾਤਾਰ ਭਗਵਾਨ ਵਿਸ਼ਵੇਸ਼ਵਰ ਦੀ ਪੂਜਾ ਵਿਚ ਲੱਗੀ ਹੋਈ ਸੀ। ਦੂਜੇ ਪਾਸੇ ਇਹ ਸਾਰੇ ਲੋਕ ਮਿਲ ਕੇ ਰਾਜਕੁਮਾਰੀ ਦਾ ਮਨ ਇਸਾਈ ਧਰਮ ਵੱਲ ਖਿਚਣ ਵਿਚ ਲੱਗੇ ਹੋਏ ਸਨ। ਕੁਝ ਮਹੀਨਿਆਂ ਪਿਛੋਂ ਇਨ੍ਹਾਂ ਵਿਚੋਂ ਕਿਸੇ ਨੇ ਰਾਜਾ ਨੂੰ ਸਲਾਹ ਦਿੱਤੀ, "ਜੇ ਤੁਹਾਡੀ ਬੇਟੀ ਇਸਾਈ ਹੋ ਜਾਵੇ ਤਾਂ ਉਸ ਨੂੰ ਰਾਜ ਪ੍ਰਾਪਤ ਕਰਨ ਵਿਚ ਅਸਾਨੀ ਹੋਵੇਗੀ। ਕੰਪਨੀ ਸਰਕਾਰ ਇਸ ਗੱਲ ਦਾ ਭਰੋਸਾ ਚਾਹੁੰਦੀ ਹੈ ਕਿ ਜਿਹੜੀ ਰਾਣੀ ਬਣੇ ਉਹ ਜਨਤਾ ਦੀ ਚੰਗੀ ਤਰ੍ਹਾਂ ਦੇਖ ਭਾਲ ਕਰ ਸਕੇਗੀ। ਜੇ ਰਾਜਕੁਮਾਰੀ ਇਸਾਈ ਬਣ ਜਾਵੇ ਤਾਂ ਇਹ ਭਰੋਸਾ ਅਲੱਗ ਤੋਂ ਦੇਣ ਦੀ ਲੋੜ ਨਹੀਂ ਪਵੇਗੀ।" ਰਾਜਾ ਨੇ ਕਿਹਾ, "ਕਿਉਂ ਨਾ ਇਸਾਈ ਹੋ ਜਾਵੇ ? ਇਸ ਧਰਮ ਵਿਚ ਹੀ ਰਹਿ ਕੇ ਕੀ ਮਿਲਿਆ ਹੈ ? ਉਸ ਧਰਮ ਵਿਚ ਜਾਣ ਨਾਲ ਕੀ ਖਰਾਬੀ ਹੋ ਜਾਵੇਗੀ ? ਰਾਜ ਮਿਲੇ ਤਾਂ ਇਸਾਈ ਬਣ ਜਾਵੇਗੀ।"

ਇਹ ਸਾਰੀਆਂ ਗੱਲਾਂ ਰਾਣੀ ਨੂੰ ਪਤਾ ਹੀ ਸਨ। ਰਾਜਾ ਨੂੰ ਕਦੇ ਵੀ ਹਿੰਦੂ ਧਰਮ ਵਿਚ ਸ਼ਰਧਾ ਨਹੀਂ ਸੀ। ਪਰ ਬੇਟੀ ਦਾ ਮਨ ਦੂਜੇ ਰਸਤੇ ਤੇ ਜਾ ਰਿਹਾ ਹੈ ਇਹ ਦੇਖ ਕੇ ਰਾਣੀ ਬਹੁਤ ਦੁੱਖੀ ਹੋਈ। ਇਕ ਦਿਨ ਦੀਖਸ਼ਤ ਨੂੰ ਬੋਲੀ, "ਪੰਡਤ ਜੀ ਮੈਂ ਜ਼ਿੰਦਗੀ ਤੋਂ ਹਾਰ ਗਈ ਹਾਂ। ਹੁਣ ਜੀਣ ਲਈ ਮਨ ਨਹੀ ਚਾਹੁੰਦਾ। ਭਗਵਾਨ ਵਿਸ਼ਵੇਸ਼ਵਰ ਹੁਣ ਮੈਨੂੰ ਆਪਣੇ ਚਰਨਾਂ ਵਿਚ ਬੁਲਾ ਲੈਣ ਤਾਂ ਕਿੰਨਾ ਚੰਗਾ ਹੋਵੇ।"

ਦੀਖਸ਼ਤ ਨੂੰ ਉਨ੍ਹਾਂ ਦੇ ਮਨ ਦੀ ਹਾਲਤ ਦਾ ਪਤਾ ਸੀ। ਉਸ ਬਾਰੇ ਉਹ ਬਹੁਤ ਦੁੱਖੀ ਹੋਇਆ ਅਤੇ ਬੋਲਿਆ, "ਰਾਣੀ ਮਾਂ, ਮੈਂ ਬਹੁਤ ਗਿਆਨੀ ਤਾਂ ਨਹੀਂ ਹਾਂ ਪਰ ਵਡਿਆਂ ਤੋਂ ਕੁਝ ਸੁਣਿਆ ਜ਼ਰੂਰ ਹੋਇਆ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਸੱਤ ਸੁਖ ਦੇ ਜਨਮਾਂ ਅਤੇ ਤਿੰਨ ਦੁੱਖ ਦੇ ਜਨਮਾਂ ਪਿਛੋਂ ਜੀਵ ਨੂੰ ਮੁਕਤੀ ਮਿਲ ਜਾਂਦੀ ਹੈ। ਭਗਵਾਨ ਦਾ ਨਾਂ ਲੈ ਕੇ ਦੁਖ ਸਹਿ ਲੈਣਾ ਚਾਹੀਦਾ ਹੈ।"

"ਕਸ਼ਟ ਦੇਣ ਵਾਲੇ ਭਗਵਾਨ ਕੋਲ ਇਹ ਹੀ ਬੇਨਤੀ ਕਰਦੀ ਹਾਂ ਕਿ ਹੁਣ ਮੈਨੂੰ ਮੁਕਤ ਕਰ ਦੇਵੇ।"

ਦੀਖਸ਼ਤ ਇਸ ਗੱਲ ਦਾ ਕੋਈ ਜੁਆਬ ਨਾ ਦੇ ਸਕਿਆ। ਏਨੀ ਮਹਾਨ ਔਰਤ

ਏਨੇ ਦੁੱਖ ਵਿਚ ਫਸੀ ਹੋਈ ਹੈ, ਇਹ ਸੋਚ ਕੇ ਉਸ ਦਾ ਮਨ ਆਪਣੀ ਮਾਲਕਨ ਲਈ ਪਿਘਲ ਗਿਆ ।

## 176

ਪੂਰਾ ਇਕ ਸਾਲ ਬੀਤ ਗਿਆ । ਕਾਸ਼ੀ ਪੁਜਣ ਪਿਛੋਂ ਦੂਜਾ ਸਾਲ ਸ਼ੁਰੂ ਹੁੰਦਿਆਂ ਹੀ ਰਾਣੀ ਨੇ ਇਕ ਵਰਤ ਸ਼ੁਰੂ ਕੀਤਾ । ਹਰ ਰੋਜ਼ ਤਿੰਨ ਵਾਰ ਗੰਗਾ ਇਸ਼ਨਾਨ, ਪੂਰਵਜਾਂ ਨੂੰ ਜਲ ਦੇਣ ਦੀ ਰਸਮ, ਅੰਨ ਦਾ ਦਾਨ, ਵਿਸ਼ਵੇਸ਼ਵਰ ਦਾ ਰਾਜ ਤਿਲਕ ਕਰਨਾ, ਇਸ ਤਰ੍ਹਾਂ ਦੇ ਔਖੇ ਪੂਜਾ-ਵਰਤ ਵਿਚ ਲਗ ਗਈ । ਰਾਜਾ ਅਤੇ ਬੇਟੀ ਦਾ ਭਲਾ ਹੋਵੇ ਇਹ ਪ੍ਰਾਰਥਨਾ ਲਗਾਤਾਰ ਭਗਵਾਨ ਵਿਸ਼ਵੇਸ਼ਵਰ ਕੋਲ ਕਰਨ ਲੱਗ ਪਈ । ਗੰਗਾ ਪਵਿੱਤਰ ਜਲ ਵਾਲੀ ਹੈ ਪਰ ਫੇਰ ਵੀ ਸਾਵਣ ਦੇ ਮਹੀਨੇ ਪਾਣੀ ਵਿਚ ਨਹਾਉਣ ਵਾਲਿਆਂ ਨੂੰ ਕਦੇ ਕਦੇ ਤਕਲੀਫ਼ ਹੁੰਦੀ ਹੈ । ਇਸ ਇਸ਼ਨਾਨ ਨਾਲ ਰਾਣੀ ਦਾ ਜਿਸਮ ਇਕ ਤਰ੍ਹਾਂ ਨਾਲ ਟੁਟਣ ਲਗ ਪਿਆ । ਤਿੰਨ ਦਿਨਾਂ ਵਿਚ ਉਸ ਨੇ ਬੁਖ਼ਾਰ ਦਾ ਰੂਪ ਲੈ ਲਿਆ ।

ਦੀਖਸ਼ਤ ਨੇ ਰਾਣੀ ਨੂੰ ਬੇਨਤੀ ਕੀਤੀ, "ਬੁਖ਼ਾਰ ਵਿਚ ਵਰਤ ਜਾਰੀ ਰਖਣ ਦੀ ਲੋੜ ਨਹੀਂ । ਬੁਖ਼ਾਰ ਉਤਰ ਜਾਣ ਪਿਛੋਂ ਫੇਰ ਵਰਤ ਸ਼ੁਰੂ ਕਰ ਲੈਣਾ ।" ਰਾਣੀ ਇਹ ਗੱਲ ਨਾ ਮੰਨੀ । ਉਹ ਬੋਲੀ, "ਭਗਵਾਨ ਨੇ ਸਰੀਰ ਦਿਤਾ ਹੈ ਤਾਂ ਕੀ ਜ਼ੁਕਾਮ, ਸਿਰ ਦਰਦ ਅਤੇ ਬੁਖ਼ਾਰ ਨਹੀਂ ਹੋਵੇਗਾ ? ਇਸ ਦੇ ਲਈ ਵਰਤ ਕਿਉਂ ਰੋਕਿਆ ਜਾਵੇ ? ਹੁਣ ਵਰਤ ਜ਼ਿਆਦਾ ਵੀ ਨਹੀਂ ਹੈ । ਇਸ ਨੂੰ ਪੂਰਾ ਹੀ ਕਰ ਦਿਆਂਗੀ ।"

ਕੀ ਗੌਰੰਮਾਜੀ ਨੇ ਸਰੀਰ ਤਿਆਗ ਦੇਣ ਦਾ ਫ਼ੈਸਲਾ ਕਰ ਲਿਆ ਸੀ ? ਇਹ ਉਸ ਦਾ ਮਨ ਹੀ ਜਾਣਦਾ ਸੀ । ਦੂਜਾ ਕੌਣ ਕਹਿ ਸਕਦਾ ਸੀ ? ਬੁਖ਼ਾਰ ਵਧ ਗਿਆ । ਵਰਤ ਖ਼ਤਮ ਹੋਣ ਵਾਲੇ ਦਿਨ ਬੁਖ਼ਾਰ ਬੇਸ਼ੁਮਾਰ ਹੋ ਗਿਆ । ਰਾਣੀ ਨੇ ਸਮਝ ਲਿਆ ਕਿ ਹੁਣ ਇਹ ਸਰੀਰ ਛੁਟ ਜਾਵੇਗਾ ।

ਉਸ ਸ਼ਾਮ ਉਸ ਨੇ ਬੇਟੀ ਨੂੰ ਆਪਣੇ ਕੋਲ ਬੁਲਾਇਆ ਅਤੇ ਬੋਲੀ, "ਇਸ ਤਰ੍ਹਾਂ ਲਗਦਾ ਹੈ ਪੁਟੱਪਾ ਹੁਣ ਮੈਂ ਤੁਹਾਨੂੰ ਛਡ ਕੇ ਜਾ ਰਹੀ ਹਾਂ । ਤੈਨੂੰ ਹਿੰਮਤ ਨਾਲ ਰਹਿਣਾ ਪਵੇਗਾ, ਸਮਝ ਗਈ । ਤੂੰ ਮੈਨੂੰ ਹਮੇਸ਼ਾ ਚੰਗੀ ਤਰ੍ਹਾਂ ਰਖਿਆ ਹੈ । ਪਿਤਾ ਨੂੰ ਵੀ ਸੰਤੁਸ਼ਟ ਕੀਤਾ । ਅੱਗੋਂ ਵੀ ਇਸੇ ਤਰ੍ਹਾਂ ਰਹੀਂ ਅਤੇ ਚੰਗਾ ਨਾ ਪੈਦਾ ਕਰਨਾ, ਭਗਵਾਨ ਤੈਨੂੰ ਸੁਖੀ ਰਖਣ ।" ਫੇਰ ਦੀਖਸ਼ਤ ਨੂੰ ਬੋਲੀ, "ਮੇਰੇ ਮਨ ਵਿਚ ਕਿਸੇ ਤਰ੍ਹਾਂ ਦਾ ਡਰ ਨਹੀਂ ਹੈ ਪੰਡਤ ਜੀ । ਭਗਵਾਨ ਦਾ ਜਾਪ ਕਰ ਰਹੀ ਹਾਂ । ਏਥੇ ਕੰਮ ਖਤਮ ਕਰਕੇ ਤੁਸੀਂ ਆਪਣੇ ਦੇਸ਼ ਵਾਪਸ ਚਲੇ ਜਾਣਾ । ਓਂਕਾਰ ਦੇ ਮੰਦਰ ਲਈ ਇਕ ਥੈਲੀ ਵਿਚ ਸੋਨਾ ਰਖਿਆ ਹੋਇਆ ਹੈ । ਆਪਣੇ ਗੱਲ ਦਾ ਹਾਰ ਵੀ ਦੇ ਰਹੀ ਹਾਂ । ਇਹ

ਵੀ ਲੈ ਜਾਣਾ ਅਤੇ ਉਥੇ ਪੂਜਾ ਕਰਨਾ। ਭਗਵਾਨ ਨੇ ਮੇਰੇ ਭਾਗਾਂ ਨੂੰ ਹਮੇਸ਼ਾਂ ਤੁਹਾਨੂੰ ਮੇਰੇ ਕੋਲ ਰਖਿਆ ਹੈ।"

"ਇਹ ਸਾਰੀਆਂ ਗੱਲਾਂ ਕਿਉਂ ਕਰਦੇ ਹੋ ਰਾਣੀ ਮਾਂ ? ਤੁਸੀਂ ਠੀਕ ਹੋ ਜਾਓਗੀ। ਤੁਸੀਂ ਫੇਰ ਭਗਵਾਨ ਦੀ ਪੂਜਾ ਕਰਾਉਗੇ ਅਤੇ ਫੇਰ ਓਂਕਾਰ ਦੇ ਦਰਸ਼ਨ ਕਰੋਗੇ।" ਦੀਖਸ਼ਤ ਨੇ ਇਹ ਗੱਲ ਕਹੀ ਪਰ ਅੰਦਰੋਂ ਵਿਸ਼ਵਾਸ ਨਹੀਂ ਸੀ।

ਰਾਣੀ ਨੇ ਉਸ ਦਾ ਜੁਆਬ ਨਾ ਦਿਤਾ। "ਇਹ ਹਾਰ ਅਤੇ ਇਸ ਥੈਲੀ ਦੀ ਗੱਲ ਦੂਜਿਆਂ ਨੂੰ ਵੀ ਦਸ ਦਿਆਂ। ਮੁਨੀਮ ਜੀ ਨੂੰ ਬੁਲਾਇਓ।" ਦੀਖਸ਼ਤ ਨੇ ਮੁਨੀਮ ਨੂੰ ਬੁਲਾਇਆ। ਰਾਣੀ ਬਿਮਾਰ ਹੈ ਇਹ ਪਤਾ ਲੱਗਣ ਤੇ ਰਾਜਕੁਮਾਰੀ ਦੀਆਂ ਅਧਿਆਪਕਾਂ ਵੀ ਆਈਆਂ। ਰਾਣੀ ਨੇ ਹਾਰ ਅਤੇ ਸੋਨੇ ਦੀ ਗੱਲ ਲੂਸੀ ਨੂੰ ਦੱਸੀ। ਲੂਸੀ ਨੇ "ਜੋ ਆਗਿਆ ਰਾਣੀ ਮਾਂ" ਕਿਹਾ, ਫੇਰ ਉਸ ਦੇ ਮਨ ਵਿਚ ਇਕ ਗੱਲ ਆਈ। ਉਸ ਨੇ ਪੁਛਿਆ, "ਰਾਜਾ ਸਾਹਬ ਨੂੰ ਏਥੇ ਬੁਲਾਵਾਂ ?"

ਰਾਣੀ ਬੋਲੀ, "ਉਨ੍ਹਾਂ ਨੂੰ ਕਿਉਂ ਤਕਲੀਫ਼ ਦੇਂਦੇ ਹੋ।" ਫੇਰ ਬੇਜਾਨ ਹੋ ਕੇ ਅੱਖਾਂ ਬੰਦ ਕਰ ਲਈਆਂ। ਰਾਜਵੈਦ ਆਇਆ, ਨਬਜ ਫੜ ਕੇ ਵੇਖੀ ਅਤੇ ਫੇਰ ਦੀਖਸ਼ਤ ਦੇ ਕੰਨ ਵਿਚ ਕਿਹਾ, "ਭਗਵਾਨ ਸਾਹਮਣੇ ਜੋਤੀ ਜਗਾਓ।"

ਇਕ ਘੜੀ ਬੀਤਣ ਲਗੀ। ਰਾਣੀ ਦੇ ਸਾਹ ਹੌਲੀ ਹੌਲੀ ਕਮਜ਼ੋਰ ਹੁੰਦੇ ਗਏ। ਬਹੁਤ ਦੇਰ ਅੱਖਾਂ ਬੰਦ ਰਖਣ ਪਿਛੋਂ ਉਸ ਨੇ ਅੱਖਾਂ ਖੋਹਲੀਆਂ। ਸਿਰਾਹਣੇ ਬੈਠੀ ਬੇਟੀ ਨੂੰ ਵੇਖ ਕੇ ਹੌਲੀ ਆਵਾਜ਼ ਵਿਚ ਕਿਹਾ, "ਵਿਸ਼ਵੇਸ਼ਵਰ ਓਂਕਾਰ ਮੇਰੀ ਰਖਸ਼ਾ ਕਰੋ" ਕਿਹਾ ਅਤੇ ਫੇਰ ਮੂੰਹੋਂ ਸ਼ਬਦ ਨਾ ਨਿਕਲੇ।

ਅੱਖਾਂ ਖੁਲ੍ਹੀਆਂ ਦੀਆਂ ਖੁਲ੍ਹੀਆਂ ਰਹਿ ਗਈਆਂ, ਜਾਨ ਨਿਕਲ ਗਈ। ਦੀਖਸ਼ਤ ਨੇ ਰਾਜਕੁਮਾਰੀ ਦੇ ਹੱਥਾਂ ਨਾਲ ਪਲਕਾਂ ਬੰਦ ਕਰਵਾਈਆਂ। ਬੁਖਾਰ ਤੇਜ਼ ਹੋਣ ਨਾਲ ਮੂੰਹ ਉਤੇ ਪਈਆਂ ਝੁਰੜੀਆਂ ਅੰਤਲੇ ਸਾਹ ਨਾਲ ਖ਼ਤਮ ਹੋ ਗਈਆਂ। ਗੌਰੰਮਾਜੀ ਦੀ ਅੰਤਮ ਮੁਖ-ਮੁਦਰਾ ਉਸ ਦੇ ਜੀਵਨ ਦੇ ਅਨੁਕੂਲ ਹੀ ਸ਼ਾਂਤ ਅਤੇ ਗੰਭੀਰ ਹੋ ਗਈ। ਉਸ ਦੇ ਚਿਹਰੇ ਦਾ ਤੇਜ਼ ਮੌਤ ਨਾਲ ਘਟ ਨਹੀਂ ਸਕਿਆ। ਇਸ ਤਰ੍ਹਾਂ ਲੱਗਾ ਜਿਵੇਂ ਅਸਾਧਾਰਨ ਸ਼ਾਂਤੀ ਨਾਲ ਉਸ ਦੇ ਚਿਹਰੇ ਤੇ ਨਵਾਂ ਤੇਜ਼ ਛਾ ਗਿਆ ਹੋਵੇ।

## 177

ਵਿਸ਼ਵਾਰਾਸਯ ਗੁਰੂ ਪੀਠ ਦੇ ਜਗੰਭਾਵਾਟੀ ਦੇ ਪ੍ਰਮੁੱਖਾਂ ਦੀ ਸਹਾਇਤਾ ਲੈ ਕੇ ਦੀਖਸ਼ਤ ਨੇ ਗੌਰੰਮਾਜੀ ਦੇ ਸਰੀਰ ਦਾ ਅੰਤਮ ਸੰਸਕਾਰ ਸ਼ਾਸਤਰਾਂ ਵਿਚ ਦੱਸੀ ਵਿਧੀ ਅਨੁਸਾਰ ਕੀਤਾ। ਸਥਾਨਕ ਅੰਗਰੇਜ਼ ਅਧਿਕਾਰੀ ਕੋਲ ਜਾ ਕੇ ਉਸ ਨੇ ਬੇਨਤੀ ਕੀਤੀ ਕਿ ਉਸ ਨੂੰ ਰਾਣੀ ਦੀ ਆਤਮਾ ਦੀ ਸ਼ਾਂਤੀ ਲਈ ਦਸ ਤੀਰਥਾਂ ਉਤੇ ਜਾ ਕੇ ਪੂਜਾ-ਪਾਠ ਕਰਾਉਣਾ ਹੈ, ਇਸ ਦੇ ਲਈ ਸਹਾਇਤਾ ਦਿਤੀ ਜਾਵੇ। ਉਸ ਨੇ ਇਕ 'ਸਹਾਇਤਾ ਪੱਤਰ' ਪ੍ਰਾਪਤ ਕੀਤਾ। ਰਾਣੀ ਵਲੋਂ ਓਂਕਾਰੇਸ਼ਵਰ ਦੇ ਮੰਦਰ ਲਈ

ਦਿਤੇ ਗਏ ਗਹਿਣੇ ਅਤੇ ਮੋਹਰਾਂ ਮਡਕੇਰੀ ਦੇ ਅਧਿਕਾਰੀ ਕੋਲ ਭੇਜਣ ਦਾ ਕੰਮ ਉਨ੍ਹਾਂ ਸੌਂਪਿਆ। ਆਪਣੇ ਵਾਪਸ ਆਉਣ ਦੀ ਗੱਲ ਵੀਰਰਾਜ ਨੂੰ ਦੱਸੀ ਅਤੇ ਰਾਜਕੁਮਾਰੀ ਤੋਂ ਆਗਿਆ ਲੈ ਕੇ ਕਾਸ਼ੀ ਤੋਂ ਚਲ ਪਿਆ।

ਦੀਖਸ਼ਤ ਦੇ ਮਨ ਵਿਚ ਰਾਣੀ ਗੌਰੰਮਾ ਬਾਰੇ ਬੇਹੱਦ ਸ਼ਰਧਾ ਉਤਪਨ ਹੋਈ। ਪੁੰਨ ਆਤਮਾ ਨੇ ਕਿਹੜੇ ਯੋਗ ਵਿਚ ਇਹ ਸਿੱਧੀ ਪ੍ਰਾਪਤ ਕੀਤੀ। ਅੰਤ ਵੇਲੇ ਏਨੀ ਸ਼ਾਂਤੀ। ਭਗਵਾਨ ਦਾ ਜਾਪ ਕਰਦੇ ਹੋਏ ਜਿਵੇਂ ਉਨ੍ਹਾਂ ਨੇ ਆਪਣੀ ਮਰਜੀ ਨਾਲ ਦੇਹ ਛੱਡ ਦਿਤੀ ਹੋਵੇ। ਇਸ ਦੇ ਲਈ ਉਨ੍ਹਾਂ ਨੇ ਕਿੰਨੀ ਤਪੱਸਿਆ ਕੀਤੀ ਹੋਵੇਗੀ? ਭਗਵਾਨ ਨੂੰ ਕਿੰਨਾ ਖੁਸ਼ ਕੀਤਾ ਹੋਵੇਗਾ? ਅਜਿਹੀ ਆਤਮਾ ਲਈ ਮੁਕਤੀ ਕੋਈ ਚੀਜ਼ ਨਹੀਂ। ਉਸ ਦੇ ਲਈ ਭਗਵਾਨ ਕੋਲ ਬੇਨਤੀ ਕਰਨਾ ਗ਼ੈਰ ਜ਼ਰੂਰੀ ਹੈ। ਫੇਰ ਵੀ ਇਸ ਪਵਿੱਤਰ ਆਤਮਾ ਦਾ ਜਾਪ ਕਰਦੇ ਹੋਏ ਦਸ ਤੀਰਥਾਂ ਉਤੇ ਜਾਣਾ ਮੇਰੇ ਲਈ ਮੰਗਲਕਾਰੀ ਹੋਵੇਗਾ। ਗੰਗਾ ਜਲ ਨੂੰ ਇਨ੍ਹਾਂ ਸਾਰੀਆਂ ਥਾਵਾਂ ਤੇ ਲੈ ਜਾ ਕੇ ਰਾਣੀ ਦੇ ਨਾਂ ਉਤੇ ਦਸ ਆਦਮੀਆਂ ਨੂੰ ਆਪਣੀ ਮਾਲਕਨ ਦੀ ਯਾਦ ਵਿਚ ਅੰਨਦਾਨ ਦੇਣਾ ਮੇਰਾ ਅੰਤਮ ਕਰਤੱਵ ਹੋਵੇਗਾ।

ਕਾਸ਼ੀ ਤੋਂ ਚਲਕੇ ਦੀਖਸ਼ਤ ਪ੍ਰਯਾਗ ਆਇਆ। ਉਥੇ ਜਵਾਲ ਇਲਾਕੇ ਤੋਂ ਹੁੰਦਾ ਹੋਇਆ ਆਗਨੇਯ ਦਿਸ਼ਾ ਵਿਚ ਜਗਨਨਾਥਪੁਰੀ ਪੁਜਿਆ। ਉਥੋਂ ਕਾਲਹਸਤੀ, ਸਿੰਹਾਚਲ, ਤਿਰੁਪਤੀ ਦੇ ਰਸਤੇ ਤੋਂ ਕਾਂਸ਼ੀ ਗਿਆ। ਫੇਰ ਉਥੋਂ ਸ੍ਰੀ ਰੰਗਪਟਣਮ ਪੁਜਾ। ਬਾਅਦ ਵਿਚ ਰਾਮੇਸ਼ਵਰ, ਕੰਨਿਆਂ ਕੁਮਾਰੀ ਗਿਆ। ਅੱਗੇ ਤਿਰੁਵੰਤਪੁਰ ਤੋਂ ਮਲਯਾਲ ਹੁੰਦਾ ਹੋਇਆ ਵੇਧਨਾਡ ਪੁਜ ਕੇ ਉਥੋਂ ਦਾ ਪਹਾੜੀ ਇਲਾਕਾ ਪਾਰ ਕਰਦੇ ਹੋਏ ਵੀਰਰਾਜ ਬੇਟ ਦੇ ਰਸਤੇ ਮਡਕੇਰੀ ਪੁਜ ਗਿਆ। ਇਸ ਯਾਤਰਾ ਵਿਚ ਉਸ ਨੂੰ ਡੇਢ ਸਾਲ ਲੱਗ ਗਿਆ।

ਕਾਂਸ਼ੀ ਤੋਂ ਰਾਣੀ ਦੇ ਸੁਵਰਗਵਾਸ ਹੋਣ ਦੀ ਖਬਰ ਮਡਕੇਰੀ ਵਿਚ ਇਕ ਸਾਲ ਬਾਅਦ ਪੁੱਜੀ। ਕਾਂਸ਼ੀ ਦੇ ਅਧਿਕਾਰੀ ਨੇ ਮਡਕੇਰੀ ਦੇ ਅਧਿਕਾਰੀ ਨੂੰ ਉਹ ਮਾਲਾ ਦੇਂਦਿਆਂ ਲਿਖਿਆ ਸੀ ਕਿ ਉਸ ਮਾਲਾ ਦੇ ਨਾਲ ਓਨਾ ਸੋਨਾਂ ਵੀ ਮੰਤਰੀ ਨੂੰ ਦੇ ਦਿਤਾ ਜਾਵੇ ਜਿੰਨਾ ਸੋਨਾ ਰਾਣੀ ਨੇ ਮੰਦਰ ਨੂੰ ਦੇਣ ਲਈ ਸਮਰਪਿਤ ਕੀਤਾ ਸੀ। ਦੀਖਸ਼ਤ ਦੇ ਸ਼ਹਿਰ ਪੁਜਦਿਆਂ ਹੀ ਉਸਦੇ ਮੁੰਡੇ ਨੇ ਉਸ ਨੂੰ ਇਹ ਗੱਲ ਦੱਸੀ।

ਤਿੰਨ ਸਾਲ ਪਿੱਛੋਂ ਫੇਰ ਓਂਕਾਰ ਦੇ ਦਰਸ਼ਨ ਕਰਕੇ ਦੀਖਸ਼ਤ ਨੂੰ ਬੇਅੰਤ ਅਨੰਦ ਮਿਲਿਆ। ਇਸ ਅਨੰਦ ਵਿਚ ਇਕ ਗੱਲ ਦੀ ਘਾਟ ਸੀ। ਇਸ ਪੂਜਾ ਨੂੰ ਨਾ ਦੱਸੀ ਜਾਣ ਵਾਲੀ ਸ਼ਰਧਾ ਨਾਲ ਕਰਾਉਣ ਵਾਲੀ ਗੌਰੰਮਾ ਜੀ ਫੇਰ ਸੇਵਾ ਨਹੀਂ ਕਰਵਾ ਸਕਣਗੇ। ਹੋ ਸਕਦਾ ਹੈ ਉਹ ਕਰਵਾ ਦੇਣ? ਹੋ ਸਕਦਾ ਹੈ ਕਿ ਦੇਹ ਦੇ ਬੰਧਨ ਵਿਚੋਂ ਮੁਕਤ ਹੋ ਕੇ ਉਹ ਪਵਿੱਤਰ ਆਤਮਾ ਹੁਣ ਏਥੇ ਭਗਵਾਨ ਦੀ ਸੇਵਾ ਵਿਚ ਲੱਗੀ ਹੋਈ ਹੋਵੇ।

ਇਸ ਤਰ੍ਹਾਂ ਆਪਣੀ ਮਾਲਕਣ ਨੂੰ ਯਾਦ ਕਰਦੇ ਹੋਏ ਦੀਖਸ਼ਤ ਫੇਰ ਪੂਜ਼ਾ ਵਿਚ ਲੱਗ ਗਿਆ। ਰਾਣੀ ਦੇ ਨਾਂ ਤੇ ਤਰਪਣ ਪੂਜਾ ਕਰਕੇ ਪੂਰਵਜਾਂ ਨੂੰ ਜਲ ਦਿਤਾ, ਅਤੇ ਗਰੀਬਾਂ ਨੂੰ ਖਾਣਾ ਖੁਆਇਆ।

ਇਸ ਤੋਂ ਪਿੱਛੋਂ ਰਾਣੀ ਵਲੋਂ ਸਮਰਪਿਤ ਨਿਧੀ ਅਤੇ ਹਾਰ ਦੁਆਉਣ ਦੀ ਬੇਨਤੀ ਕਰਨ ਲਈ ਬੋਪੰਣਾ ਕੋਲ ਗਿਆ ।

## 178

ਇਨ੍ਹਾਂ ਦੋ ਦਿਨਾਂ ਵਿਚ ਨਾਰਾਇਣ ਨੇ ਉਸ ਨੂੰ ਕੋਡਗ ਵਿਚ ਹੁਣ ਤਕ ਵਾਪਰੀਆਂ ਸਾਰੀਆਂ ਗੱਲਾਂ ਦਾ ਵੇਰਵਾ ਦੇ ਦਿਤਾ ਸੀ । ਦੇਸ਼ ਵਿਚ ਕੁਲ ਮਿਲਾ ਕੇ ਰਾਜਾ ਦੇ ਸ਼ਾਸਨ ਮੁਕਾਬਲੇ ਕਿਤੇ ਵਧ ਸ਼ਾਂਤੀ ਸੀ । ਜੇ ਕੋਈ ਅਸੰਤੋਸ਼ ਵਾਲੀ ਗੱਲ ਸੀ ਤਾਂ ਉਹ ਇਹ ਹੁਕਮ ਸੀ ਕਿ ਕਿਸਾਨ ਲੋਕ ਲਗਾਨ ਅਨਾਜ ਦੇ ਰੂਪ ਵਿਚ ਨਹੀਂ ਸਗੋਂ ਧਨ ਦੇ ਰੂਪ ਵਿਚ ਦੇਣ। ਸੰਪਾਜੇ ਪ੍ਰਦੇਸ਼ ਦੇ ਗੋਡ ਲੋਕਾਂ ਨੂੰ ਇਹ ਪਸੰਦ ਨਾ ਆਉਣ ਦੇ ਕਾਰਨ ਉਨ੍ਹਾਂ ਨੇ ਨਵੀਂ ਸਰਕਾਰ ਦਾ ਵਿਰੋਧ ਕੀਤਾ ਅਤੇ ਅੰਦੋਲਨ ਸ਼ੁਰੂ ਕਰ ਦਿਤਾ । ਇਸੇ ਗੱਲ ਤੋਂ ਲਾਭ ਉਠਾ ਕੇ ਲਕਸ਼ਮੀਨਾਰਾਇਣ ਦੇ ਭਰਾ ਸੂਰਪਾ ਨੇ ਇਹ ਕਿਹਾ ਕਿ ਕੋਡਗ ਵਿਚ ਅੱਪਾਜੀ ਦੇ ਪੁੱਤਰ ਵੀਰਣਾ ਨੂੰ ਰਾਣਾ ਬਣਨਾ ਚਾਹੀਦਾ ਹੈ । ਉਹ ਆਪਣੇ ਨਾਲ ਹੋਰ ਲੋਕਾਂ ਨੂੰ ਮਿਲਾ ਕੇ ਸਰਕਾਰ ਦਾ ਵਿਰੋਧ ਕਰਨ ਲੱਗਾ ।

ਨਵੀਂ ਸਰਕਾਰ ਨੇ ਕੋਡਗੀਆਂ ਦੀ ਮਦਦ ਨਾਲ ਇਸ ਅੰਦੋਲਨ ਨੂੰ ਦਬਾ ਦਿਤਾ । ਇਹ ਵੀਰਣਾ ਨਾਂ ਦਾ ਆਦਮੀ ਹੀ ਸੰਨਿਆਸੀ ਭੇਸ ਵਿਚ ਅਪਰੰਪਾਰ ਸੁਆਮੀ ਹੈ, ਇਹ ਪਤਾ ਲੱਗਣ ਤੇ ਅੰਗਰੇਜ਼ ਕਮਿਸ਼ਨਰ ਨੇ ਜਾਂਚ ਪੜਤਾਲ ਦਾ ਨਾਟਕ ਰਚਿਆ ਸੀ ਅਤੇ ਸੂਰਪਾ ਨੂੰ ਦੇਸ਼-ਨਿਕਾਲਾ ਦੇ ਦਿਤਾ ਅਤੇ ਵੀਰਣਾ ਨੂੰ ਬੈਂਗਲੂਰ ਵਿਚ ਕੈਦ ਕਰ ਦਿਤਾ । ਕਮਿਸ਼ਨਰ ਨੇ ਇਸ ਡਰ ਤੋਂ ਕਿ ਲਕਸ਼ਮੀਨਾਰਾਇਣ ਵੀ ਆਪਣੇ ਭਰਾ ਦਾ ਸਾਥ ਦੇ ਰਿਹਾ ਹੋਵੇਗਾ ਉਸ ਨੂੰ ਬੈਂਗਲੂਰ ਬੁਲਾ ਕੇ ਆਗਿਆ ਦਿਤੀ ਕਿ, "ਤੁਸੀਂ ਹੁਣ ਮਡਕੇਰੀ ਨਹੀਂ ਜਾਓਗੇ । ਏਥੇ ਹੀ ਸਾਡੇ ਕੋਲ ਰਹੋਗੇ ।" ਬੋਪੰਣਾ ਨੇ ਕਮਿਸ਼ਨਰ ਸਾਹਿਬ ਨੂੰ ਕਿਹਾ, "ਇਹ ਅਨਿਆਂ ਹੈ ।" ਸੰਭਵ ਹੈ ਕਿ ਕਮਿਸ਼ਨਰ ਲਕਸ਼ਮੀਨਾਰਾਇਯੱਯਾ ਨੂੰ ਇਸ ਰੋਕ ਤੇ ਰਿਆਇਤ ਦੇਣ ਲਈ ਤਿਆਰ ਹੋ ਜਾਂਦਾ ਪਰ ਲਕਸ਼ਮੀਨਾਰਾਇਣ ਨੇ ਆਪਣੇ ਆਪ ਹੀ ਇਸ ਨੂੰ ਪਸੰਦ ਨਹੀਂ ਕੀਤਾ ।" ਰਹਿਣ ਦਿਓ ਬੋਪੰਣਾ, ਹੁਣ ਮਡਕੇਰੀ ਕੀ ਅਤੇ ਬੈਂਗਲੂਰ ਕੀ ? ਹੁਣ ਮਡਕੇਰੀ ਮੇਰੇ ਮਨ ਨੂੰ ਭਾਉਂਦਾ ਨਹੀਂ ਬੈਂਗਲੂਰ ਵਿਚ ਹੀ ਵੇਲਾ ਟਪਾ ਲਵਾਂਗਾ ।"

ਉਸਦਾ ਭਤੀਜਾ ਮਡਕੇਰੀ ਵਿਚ ਹੀ ਰਿਹਾ । ਸ਼ਾਸਨ ਨੇ ਇਸ ਗੱਲ ਤੇ ਕੋਈ ਇਤਰਾਜ ਨਾ ਕੀਤਾ । ਸਾਵਿਤਰੰਮਾ ਨੇ ਪੁੱਤਰ ਨੂੰ ਇਹ ਕਿਹਾ, "ਏਥੇ ਹੀ ਜੰਮੀ ਏਥੇ ਹੀ ਪਲੀ ਹੁਣ ਚਾਰ ਦਿਨਾਂ ਦੇ ਜੀਣ ਲਈ ਬਾਹਰ ਕਿਥੇ ਜਾਵਾਂ ?" ਉਹ ਆਪਣੇ ਪੋਤੇ ਨਾਲ ਮਡਕੇਰੀ ਵਿਚ ਹੀ ਰਹਿਣ ਲੱਗੀ ।

ਭਗਵਤੀ ਇਕ ਸਾਲ ਤਕ ਆਪਣੇ ਮੰਦਰ ਵਿਚ ਹੀ ਸੀ । ਕਦੇ-ਕਦੇ ਮਡਕੇਰੀ ਆ ਕੇ ਦੋਡੱਬਾ ਦੀ ਪੂਜਾ ਵਿਚ ਮਦਦ ਕਰਦੀ ਅਤੇ ਦੀਖਸ਼ਤ ਦੇ ਬਾਲ-ਬੱਚਿਆਂ

ਨਾਲ ਗੱਲਬਾਤ ਕਰਕੇ ਵਾਪਸ ਚਲੀ ਜਾਂਦੀ। ਸਾਲ ਬੀਤਣ ਪਿੱਛੋਂ ਉਹ ਫੇਰ ਕਦੇ ਨਾ ਆਈ। ਉਹ ਕਿਥੇ ਚਲੀ ਗਈ ਕਿਸੇ ਨੂੰ ਵੀ ਪਤਾ ਨਾ ਲਗ ਸਕਿਆ।

## 179

ਦੀਖਸ਼ਤ ਬੋਪੰਣਾ ਕੋਲ ਆਇਆ। ਰਾਜੀ ਖੁਸ਼ੀ ਪੁੱਛੀ ਅਤੇ ਬਾਅਦ ਵਿਚ ਆਪਣੀ ਬੇਨਤੀ ਦੱਸੀ। ਬੋਪੰਣਾ ਨੇ, "ਹੋ ਜਾਵੇਗਾ ਪੰਡਤ ਜੀ ਇਸ ਵਿਚ ਕੀ ਮੁਸ਼ਕਲ ਹੈ" ਕਿਹਾ। ਉਸ ਨੇ ਕਾਂਸ਼ੀ ਦੀਆਂ ਸਾਰੀਆਂ ਗੱਲਾਂ ਬਾਰੇ ਪੁਛਗਿੱਛ ਕੀਤੀ। ਰਾਣੀ ਦੇ ਏਨੀ ਛੇਤੀ ਸੁਵਰਗਵਾਸ ਹੋ ਜਾਣ ਤੇ ਬੋਪੰਣਾ ਬਹੁਤ ਦੁੱਖੀ ਹੋਇਆ। ਪਰ ਉਸ ਨੂੰ ਇਹ ਵਿਸ਼ਵਾਸ ਸੀ ਕਿ ਕੋਡਗ ਨੂੰ ਰਾਜਾ ਦੇ ਹੱਥੋਂ ਛੁਡਾ ਕੇ ਉਸ ਨੇ ਆਪਣੇ ਜੀਵਨ ਵਿਚ ਇਕ ਸਾਰਥਕ ਕੰਮ ਕੀਤਾ ਹੈ। ਹੁਣ ਇਕੋ ਇਕ ਗੱਲ ਇਹੋ ਸੀ ਕਿ ਬਗਾਨੇ ਲੋਕ ਰਾਜ ਕਰ ਰਹੇ ਹਨ। ਇਸ ਨਾਲ ਕੀ ਵਿਗੜਿਆ ਹੈ? ਰਾਜ ਕਰਨ ਵਾਲਾ ਵੀ ਇਕ ਸੇਵਕ ਹੈ। ਜਨਤਾ ਨੂੰ ਇਸਦੇ ਨਾਲ ਠੀਕ ਤਰ੍ਹਾਂ ਰਹਿਣਾ ਹੈ। ਮੈਂ ਜਿੰਨੇ ਦਿਨ ਬੈਠਾ ਹਾਂ ਇਹ ਗੱਲ ਵੇਖ ਲਵਾਂਗਾ। ਅੱਗੇ ਅਗਲੀ ਪੀੜ੍ਹੀ ਵੇਖੇ। ਦੀਖਸ਼ਤ ਬੋਲਿਆ, "ਕੋਈ ਵੀ ਸਰਕਾਰ ਕਿਉਂ ਨਾ ਹੋਵੇ ਇਕ ਜਿਹੇ ਧਰਮ ਤੇ ਨਹੀਂ ਚਲਦੀ। ਚਾਰ ਦਿਨ ਤਰੀਕੇ ਨਾਲ ਚਲਦੀ ਹੈ ਤਾਂ ਚਾਰ ਦਿਨ ਬੇਢੰਗੀ। ਉਨ੍ਹਾਂ ਚਾਰ ਦਿਨਾਂ ਵਿਚ ਜਨਤਾ ਤੋਂ ਜਨਤਾ ਦੇ ਵਿਰੋਧ ਨਾਲ ਉਸਦਾ ਪਤਨ ਹੋ ਜਾਂਦਾ ਹੈ। ਇਹ ਭਗਵਾਨ ਦੀ ਮਰਜ਼ੀ ਹੈ। ਗੀਤਾ ਵਿਚ ਉਚਾਰੇ ਗਏ 'ਯਦਾ-ਯਦਾ' 'ਵਾਲੇ ਸ਼ਲੋਕ ਦਾ ਸਾਰ ਵੀ ਇਹ ਹੀ ਹੈ।"

ਬੋਪੰਣਾ : "ਇਨ੍ਹਾਂ ਸਾਰੀਆਂ ਗੱਲਾਂ ਵਿਚ ਤੁਹਾਨੂੰ ਬਹੁਤ ਵਿਸ਼ਵਾਸ ਹੈ ਨਾ ਪੰਡਤ ਜੀ?"

"ਹਾਂ ਮੰਤਰੀ ਜੀ।"

"ਹੁਣ ਮੈਂ ਮੰਤਰੀ ਨਹੀਂ ਹਾਂ ਪੰਡਤ ਜੀ, ਬਾਕੀ ਤੱਕਾਂ ਵਾਂਗ ਹੀ ਮੈਂ ਵੀ ਇਕ ਤੱਕ ਹਾਂ। ਇਹ ਗੱਲ ਛੱਡੋ। ਇਹ ਨਵੇਂ ਲੋਕ ਅਨਿਆਂ ਕਰਨਗੇ ਅਤੇ ਮਾਰ ਖਾਣਗੇ, ਤੁਹਾਡਾ ਇਹ ਹੀ ਕਹਿਣਾ ਹੈ ਨਾ?

"ਜੀ ਹਾਂ।"

"ਅਜੇ ਇਹ ਲੋਕ ਹੋਰ ਕਿੰਨੇ ਦਿਨ ਰਹਿਣਗੇ ਪੰਡਤ ਜੀ, ਕੀ ਹਿਸਾਬ ਲਾ ਕੇ ਦੱਸੋਗੇ?"

"ਹਿਸਾਬ ਤਾਂ ਪਹਿਲਾਂ ਹੀ ਲਾ ਚੁਕਾ ਹਾਂ ਤੱਕ ਜੀ, ਪਰ ਉਸ ਵਿਚ ਤੁਹਾਨੂੰ ਵਿਸ਼ਵਾਸ ਨਹੀਂ ਹੈ।"

"ਵਿਸ਼ਵਾਸ ਨਹੀਂ, ਇਹ ਗੱਲ ਨਹੀਂ ਹੈ ਪੰਡਤ ਜੀ। ਜਾਣ ਲੈਣ ਨਾਲ ਵੀ ਕੀ ਕੀਤਾ ਜਾ ਸਕਦਾ ਹੈ। ਬਸ। ਦੇਖੋ, ਤੁਸੀਂ ਕਹਿੰਦੇ ਰਹੇ, ਰਾਜਾ ਭਾਣਜੇ ਨੂੰ ਮਾਰ ਸੁੱਟੇਗਾ। ਸਾਡਾ ਸਾਰਿਆਂ ਦਾ ਵੀ ਇਹੋ ਕਹਿਣਾ ਸੀ ਕਿ ਇਹ ਮਾਰ ਸੁੱਟੇਗਾ, ਜ਼ਰੂਰ

ਮਾਰ ਸੁੱਟੇਗਾ, ਸਾਡੇ ਕਹਾਉਂਦੇ ਵੀ ਉਸ ਨੇ ਮਾਰ ਹੀ ਸੁੱਟਿਆ। ਦੱਸੋ, ਸਾਨੂੰ ਪਤਾ ਲੱਗ ਜਾਣ ਨਾਲ ਕੀ ਲਾਭ ਹੋਇਆ ?"

"ਸੱਚ ਹੈ ਤੱਕ ਜੀ। ਫੇਰ ਵੀ ਸਾਡੇ ਲੋਕਾਂ ਦੇ ਮਨਾਂ ਵਿਚ ਇਕ ਭਾਵਨਾ ਰਹਿੰਦੀ ਹੈ ਕਿ ਸ਼ਾਇਦ ਭਗਵਾਨ ਸਾਡੀਆਂ ਮਿੰਨਤਾਂ ਅਤੇ ਪ੍ਰਾਰਥਨਾ ਨਾਲ ਹੀ ਹੋਣੀ ਨੂੰ ਟਾਲ ਦੇਣ। ਜੇ ਹੋਣੀ ਨਾ ਟਲੇ ਤਾਂ ਭੁਗਤਣੀ ਹੀ ਪਵੇਗੀ।"

"ਗੱਲ ਠੀਕ ਹੈ। ਅਸੀਂ ਘੋੜੇ ਉਤੇ ਬਹਿੰਦੇ ਹਾਂ, ਉਹ ਲਗਾਮ ਵਿਚ ਕਸਿਆ ਹੋਇਆ ਭੱਜਦਾ ਰਹਿੰਦਾ ਹੈ। ਜੇ ਉਸ ਨੇ ਲਗਾਮ ਦੰਦਾਂ ਵਿਚ ਜਕੜ ਲਿਆ ਤਾਂ ਉਸਦਾ ਦੌੜਨਾ ਤੁਹਾਡੀ ਇੱਛਾ ਉਤੇ ਨਹੀਂ, ਘੋੜੇ ਦੀ ਇੱਛਾ ਉਤੇ ਨਿਰਭਰ ਕਰਦਾ ਹੈ। ਉਹ ਜਿੱਥੇ ਜਾਂਦਾ ਹੈ ਉਥੇ ਹੀ ਤੁਹਾਨੂੰ ਜਾਣਾ ਪਵੇਗਾ। ਉਦੋਂ ਉਸ ਨੂੰ ਸਿੱਧਾ ਕਰਨ ਦੀ ਬੁੱਧੀ ਨਹੀਂ ਰਹਿੰਦੀ, ਸਗੋਂ ਆਪਣੇ ਆਪ ਨੂੰ ਡਿੱਗਣੋਂ ਬਚਾਉਣ ਲਈ ਉਸ ਨਾਲ ਚਿੱਪਕੇ ਰਹਿਣ ਵਿਚ ਹੀ ਧਿਆਨ ਰਹਿੰਦਾ ਹੈ।"

"ਗੱਲ ਸਹੀ ਹੈ, ਤੱਕ ਜੀ। ਕਿਸਮਤ ਜੇ ਲਗਾਮ ਨੂੰ ਦੰਦਾਂ ਵਿਚ ਦਬਾ ਲਵੇ ਤਾਂ ਸਾਰਿਆਂ ਦੀ ਇਹੋ ਹਾਲਤ ਹੁੰਦੀ ਹੈ।"

"ਕੋਡਗ ਦੀ ਅਜ ਵਾਲੀ ਕਿਸਮਤ ਹੋਰ ਕਿੰਨੇ ਦਿਨ ਚੱਲੇਗੀ, ਇਸ ਬਾਰੇ ਤੁਹਾਡਾ ਕੀ ਵਿਚਾਰ ਹੈ ?"

"ਸੱਚਮੁਚ ਪੁੱਛ ਰਹੇ ਹੋ ? ਕਿਤੇ ਮਜ਼ਾਕ ਤਾਂ ਨਹੀਂ ਕਰ ਰਹੇ ਹੋ ?"

"ਕਿਤੇ ਅਜਿਹਾ ਵੀ ਹੋ ਸਕਦਾ ਹੈ, ਪੰਡਤ ਜੀ ? ਤੁਹਾਨੂੰ ਜੋ ਪਤਾ ਹੈ ਉਹ ਹੀ ਕਹੋ।"

"ਇਹ ਸਰਕਾਰ ਦੋ ਸਾਲ ਦੇ ਵਰਸ਼ ਫਲ ਵਿਚ ਦਿਸਦੀ ਹੈ। ਇਸ ਦੌਰਾਨ ਉਹ ਲੋਕ ਛੱਡ ਸਕਦੇ ਹਨ ਜਾਂ ਤੁਸੀਂ ਚਾਹੋ ਤਾਂ ਛੁਡਾ ਸਕਦੇ ਹੋ। ਜੇ ਇਨ੍ਹਾਂ ਵਿਚੋਂ ਕੁਛ ਵੀ ਨਾ ਹੋਇਆ ਤਾਂ ਪੂਰੇ ਸੌ ਸਾਲ ਰਹੇਗੀ।"

"ਸੌ ਸਾਲ ਬਾਅਦ ਕਿਉਂ ਜਾਵੇਗੀ ?"

"ਸਾਰਿਆਂ ਦੇ ਜਾਣ ਦਾ ਇਕ ਹੀ ਕਾਰਨ ਹੈ। ਮੈਨੂੰ ਹੀ ਸਭ ਕੁਛ ਚਾਹੀਦਾ ਹੈ। ਇਸ ਤਰ੍ਹਾਂ ਖ਼ੁਦਗਰਜ਼ੀ ਵੱਧ ਜਾਂਦੀ ਹੈ। ਠੀਕ ਗਲਤ ਦਾ ਗਿਆਨ ਖਤਮ ਹੋ ਜਾਂਦਾ ਹੈ। ਉਦੋਂ ਹੀ ਕੰਮ ਵਿਗੜ ਜਾਂਦਾ ਹੈ।"

"ਠੀਕ ਹੈ ਪੰਡਤ ਜੀ, ਕੁਝ ਹੋਰ ਦੱਸੋ ?"

ਏਧਰ ਉਧਰ ਦੀਆਂ ਦੋ ਗੱਲਾਂ ਕਰਕੇ ਦੀਖਸ਼ਤ ਘਰ ਚਲਾ ਗਿਆ।

## 180

ਦਸ ਸਾਲ ਤੋਂ ਵਧ ਸਮਾਂ ਬੀਤ ਗਿਆ। ਕੋਡਗ ਦੀ ਜਨਤਾ ਨੂੰ ਖਬਰ ਪੁੱਜੀ ਕਿ ਉਨ੍ਹਾਂ ਦਾ ਸਾਬਕ ਰਾਜਾ ਵੀਰਰਾਜ ਇੰਗਲੈਂਡ ਚਲਾ ਗਿਆ ਹੈ। ਬੇਟੀ ਨੂੰ ਰਾਜ ਗੱਦੀ ਦੁਆਉਣ ਦੀ ਉਮੀਦ ਨਾਲ ਵੀਰਰਾਜ ਨੇ ਮਹਾਰਾਣੀ ਵਿਕਟੋਰੀਆ ਕੋਲ

ਪ੍ਰਾਰਥਨਾ ਪੱਤਰ ਭੇਜ ਕੇ ਬੇਨਤੀ ਕੀਤੀ ਕਿ ਇਸ ਨੂੰ ਈਸਾਈ ਧਰਮ ਵਿਚ ਸ਼ਾਮਲ ਕਰ ਲਿਆ ਜਾਵੇ। ਉਨ੍ਹਾਂ ਨੇ ਇਸਦੀ ਬੇਨਤੀ ਸਵੀਕਾਰ ਕਰ ਲਈ, ਰਾਜਕੁਮਾਰੀ ਈਸਾਈ ਧਰਮ ਵਿਚ ਸ਼ਾਮਲ ਹੋ ਗਈ। ਇਹ ਖਬਰ ਕੋਡਗ ਵਿਚ ਉਸ ਵੇਲੇ ਨਹੀਂ ਪੁਜ ਸਕੀ। ਮੇਘਲਿੰਗ ਨੇ ਉਸ ਨੂੰ ਰਾਜ ਦੁਆਉਣ ਲਈ ਨੱਸ ਭੱਜ ਕੀਤੀ ਪਰ ਉਸ ਦੀ ਗੱਲ ਨਾ ਚਲ ਸਕੀ। ਦੋ ਇਕ ਸਾਲ ਵਿਚ ਰਾਜਕੁਮਾਰੀ ਦਾ ਕਪਤਾਨ ਸਾਹਿਬ ਨਾਲ ਵਿਆਹ ਹੋ ਗਿਆ। ਕੁਝ ਸਾਲਾਂ ਪਿੱਛੋਂ ਉਸ ਨੇ ਇਕ ਬੱਚੀ ਨੂੰ ਜਨਮ ਦਿਤਾ। ਬੱਚੀ ਪੈਦਾ ਹੋਣ ਦੇ ਤਿੰਨ ਸਾਲ ਅੰਦਰ ਹੀ ਵੀਰਰਾਜ ਸਵਰਗਵਾਸ ਹੋ ਗਏ। ਇਸ ਦੇ ਦੋ ਸਾਲ ਪਿੱਛੋਂ ਰਾਜਕੁਮਾਰੀ ਵੀ ਸਵਰਗ ਸਿਧਾਰ ਗਈ। ਕੋਡਗ ਦੇ ਰਾਜਘਰਾਣੇ ਦੇ ਅੰਗਰੇਜ਼ੀ ਜੀਵਨ ਦੀ ਨਿਸ਼ਾਨੀ ਵਜੋਂ 'ਏਡਿਤ ਸਾਤੁ ਵਿਕਟੋਰੀਆ ਗੋਰੀ ਕੈਂਬਲ' ਨਾਮ ਦੀ ਛੋਟੀ ਬੱਚੀ ਆਪਣੇ ਪਿਤਾ ਕਪਤਾਨ ਨਾਲ ਇੰਗਲੈਂਡ ਵਿਚ ਰਹਿ ਗਈ।

ਇਸ ਵੇਲੇ ਤਕ ਕੋਡਗ ਨੂੰ ਅੰਗਰੇਜ਼ਾਂ ਦੇ ਹੱਥ ਵਿਚ ਗਿਆਂ ਤੀਹ ਸਾਲ ਬੀਤ ਗਏ ਸਨ। ਕੋਡਗ ਦੀ ਜਨਤਾ ਨੂੰ ਇਨ੍ਹਾਂ ਵਿਚੋਂ ਕਿਸੇ ਗੱਲ ਦਾ ਪਤਾ ਨਹੀਂ ਸੀ।

# 7. ਉਪਸੰਹਾਰ



ਹੋਰ ਅੱਠ ਸਾਲ ਬੀਤ ਗਏ । ਭਾਰਤਵਰਸ਼ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਪੰਜੇ ਤੋਂ ਮੁਕਤ ਕਰਾਉਣ ਦੀ ਕੋਸ਼ਿਸ਼ ਕਰ ਰਿਹਾ ਸੀ । ਮਿੱਤਰ ਉਤੱਯਾ ਦੇ ਸੱਦੇ ਨੂੰ ਸਵੀਕਾਰ ਕਰਦੇ ਮੈਸੂਰ ਦੇ ਚਾਰ ਮਿੱਤਰ ਆਪਣੇ ਗੁਆਂਢੀ ਰਾਜ ਕੋਡਗ ਨੂੰ ਵੇਖਣ ਗਏ ਅਤੇ ਉਸ ਦੀ ਸੰਦਰਤਾ ਨੂੰ ਵੇਖ ਕੇ ਹੈਰਾਨ ਰਹਿ ਗਏ । ਉਹ ਇਸ ਗੱਲ ਤੇ ਹੈਰਾਨ ਸਨ ਕਿ ਸਾਡੀ ਮੈਸੂਰ ਵਾਲਿਆਂ ਦੀ ਤਾਂ ਅਕਲ ਮਾਰੀ ਹੀ ਗਈ ਸੀ ਪਰ ਇਨ੍ਹਾਂ ਕੋਡਗੀਆਂ ਨੇ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਹੱਥ ਕਿਉਂ ਸੌਂਪ ਦਿਤਾ ? ਦੋਸਤ ਉਤੱਯਾ ਨੇ ਚਿੱਕਵੀਰ ਰਾਜੇਂਦਰ ਦੀ ਕਹਾਣੀ ਸੁਣਾਈ । ਮੇਰੇ ਦਾਦਾ ਜੀ ਉਤੱਯਾ ਅਤੇ ਰਾਜਾ ਦੀ ਬੇਟੀ ਨਾਲ ਵਿਆਹ ਦੀ ਗੱਲ ਚਲੀ ਸੀ । ਦੁਬਾਰਾ ਰਾਜ ਪ੍ਰਾਪਤ ਕਰਨ ਦੀ ਉਮੀਦ ਵਿਚ ਵੀਰਰਾਜ ਨੇ ਉਹ ਗੱਲ ਟਾਲ ਕੇ ਬੇਟੀ ਨੂੰ ਈਸਾਈ ਧਰਮ ਵਿਚ ਸ਼ਾਮਲ ਕਰਵਾ ਦਿਤਾ ਸੀ । ਇਸੇ ਪ੍ਰਸੰਗ ਵਿਚ ਇਸ ਰਾਜੇ ਬਾਰੇ ਕੋਡਗੀਆਂ ਵਿਚ ਪ੍ਰਚਲਤ ਅਨੇਕ ਕਹਾਣੀਆਂ ਸੁਣਨ ਵਿਚ ਆਈਆਂ । ਇਨ੍ਹਾਂ ਸਾਰੀਆਂ ਨੂੰ ਜਾਪਿਆ ਕਿ ਚਿੱਕਵੀਰ ਰਾਜੇਂਦਰ ਦੀ ਕਹਾਣੀ ਸਾਡੀ ਜਨਤਾ ਦੀਆਂ ਅੱਖਾਂ ਖੋਲ ਦੇਣ ਲਈ ਕਾਫੀ ਸੀ । ਕਹਾਣੀਕਾਰ ਨੇ ਇਸ ਨੂੰ ਲਿਖਣ ਦਾ ਵਿਚਾਰ ਕੀਤਾ ।

ਇਸ ਤੋਂ ਬਾਅਦ ਚਾਰ ਸਾਲ ਲੰਘ ਗਏ । ਭਾਰਤ ਵਰਸ਼ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਇਕ ਹੋਰ ਮੰਜ਼ਲ ਤਹਿ ਹੋ ਚੁਕੀ ਸੀ । ਇੰਗਲੈਂਡ ਵਿਚ ਗੋਲਮੇਜ਼ ਕਾਨਫਰੰਸ ਹੋਈ । ਇਸ ਸੰਬੰਧ ਵਿਚ ਇਨ੍ਹਾਂ ਵਿਚੋਂ ਦੋ ਦੋਸਤ ਇੰਗਲੈਂਡ ਗਏ ।

ਆਦਮੀ ਜਿਵੇਂ ਕਹਾਣੀ ਦੀ ਰਚਨਾ ਕਰਦਾ ਹੈ ਜੀਵਨ ਵੀ ਉਸੇ ਤਰ੍ਹਾਂ ਕਹਾਣੀ ਰਚਦਾ ਹੈ । ਸ਼ਾਇਦ ਇਸੇ ਲਈ ਜੀਵਨ ਵਲੋਂ ਇਹ ਕਹਾਣੀ ਰਚਣ ਨਾਲ ਹੀ ਮਨੁੱਖ ਵਿਚ ਕਹਾਣੀ ਰਚਣ ਦੀ ਰੁਚੀ ਦਿਖਾਈ ਦੇਂਦੀ ਹੈ । ਇੰਗਲੈਂਡ ਪਹੁੰਚਣ ਦੇ ਕੁਝ ਦਿਨਾਂ ਪਿੱਛੋਂ ਦੋਸਤਾਂ ਨੂੰ ਇਸ ਗੱਲ ਦਾ ਅਨੁਭਵ ਹੋਇਆ । ਉਨ੍ਹਾਂ ਨੂੰ ਪਤਾ ਸੀ

ਕਿ ਉਨ੍ਹਾਂ ਦਾਂ ਮਿੱਤਰ ਕੋਡਗ ਦੀ ਕਹਾਣੀ ਲਿਖਣਾ ਚਾਹੁੰਦਾ ਸੀ। ਇਸ ਲਈ ਰਾਵ ਸਾਹਿਬ ਨੇ ਆਪਣੇ ਤਜਰਬਿਆਂ ਬਾਰੇ ਉਸ ਨੂੰ ਇਕ ਚਿੱਠੀ ਲਿਖੀ।

"ਮਿੱਤਰ ਉਤੱਯਾ ਨਾਲ ਸਾਡੀ ਕੋਡਗ ਦੇ ਇਤਿਹਾਸ ਬਾਰੇ ਚਰਚਾ ਹੋਈ ਸੀ ਅਤੇ ਤੁਸੀਂ ਕੋਡਗ ਦੇ ਇਤਿਹਾਸ ਦੇ ਆਧਾਰ ਤੇ ਇਕ ਕਹਾਣੀ ਲਿਖਣ ਦੀ ਗੱਲ ਸੋਚੀ ਸੀ। ਇਥੇ ਤਿੰਨ ਦਿਨਾਂ ਵਿਚ ਵਾਪਰੀਆਂ ਘਟਨਾਵਾਂ ਵਿਚੋਂ ਮੈਨੂੰ ਇਹ ਗੱਲ ਫੇਰ ਯਾਦ ਆ ਰਹੀ ਹੈ। ਤੁਸੀਂ ਸੁਣੋਗੇ ਤਾਂ ਤੁਹਾਨੂੰ ਬਹੁਤ ਹੈਰਾਨੀ ਹੋਵੇਗੀ। ਸੰਭਵ ਹੈ ਇਹ ਘਟਨਾ ਤੁਹਾਡੇ ਲਈ ਹੀ ਵਾਪਰੀ ਹੋਵੇ।"

"ਤਿੰਨ ਦਿਨ ਪਹਿਲਾਂ ਇਸ ਸਭਾ ਵਿਚ ਹਿੱਸਾ ਲੈਣ ਲਈ ਆਏ ਅਸੀਂ ਚਾਰ ਆਦਮੀ ਸਭਾ ਦੇ ਨੇੜੇ ਵਾਲੇ ਰੈਸਟੋਰੈਂਟ ਵਿਚ ਦੁਪਹਿਰ ਦਾ ਖਾਣਾ ਖਾਣ ਗਏ। ਖਾਣਾ ਖਾਂਦੇ ਹੋਏ ਅਸੀਂ ਸਭਾ ਵਿਚ ਹੋਈ ਬਹਿਸ ਸੰਬੰਧੀ ਆਪਣੇ ਪੱਖ ਦਾ ਸਮਰਥਨ ਬਹੁਤ ਜ਼ੋਰ-ਜ਼ੋਰ ਨਾਲ ਕਰ ਰਹੇ ਸਾਂ। ਨੇੜੇ ਦੇ ਮੇਜ ਉਤੇ ਬੈਠੀ ਇਕ ਅੰਗਰੇਜ਼ ਔਰਤ ਸਾਡੇ ਵਲੋਂ ਖਾਣਾ ਖਾ ਲੈਣ ਪਿੱਛੋਂ ਸਾਡੇ ਕੋਲ ਆਈ। ਆਪਣੇ ਢੰਗ ਨਾਲ ਨਮਸ਼ਕਾਰ ਕਰਨ ਪਿੱਛੋਂ ਬੋਲੀ, "ਮੁਆਫ ਕਰਨਾ ਅਨਜਾਣਪੁਣੇ ਵਿਚ ਤੁਹਾਡੀ ਗੱਲਬਾਤ ਤੋਂ ਪਤਾ ਲੱਗਾ ਕਿ ਤੁਸੀਂ ਲੋਕ ਮੈਸੂਰ ਤੋਂ ਆਏ ਹੋ। ਤੁਹਾਡੇ ਨਾਲ ਗੱਲ ਕਰਨ ਦੀ ਇੱਛਾ ਨਾਲ ਆਈ ਹਾਂ।"

ਅਸੀਂ ਸਾਰਿਆਂ ਨੇ ਉੱਠ ਕੇ ਉਸ ਨੂੰ ਇਕ ਕੁਰਸੀ ਉਤੇ ਬੈਠਣ ਲਈ ਕਿਹਾ ਅਤੇ ਪੁੱਛਿਆ, "ਮੈਸੂਰ ਵਿਚ ਤੁਹਾਡੀ ਦਿਲਚਸਪੀ ਦਾ ਕੋਈ ਕਾਰਨ ਤਾਂ ਜ਼ਰੂਰ ਹੋਵੇਗਾ? ਕੀ ਅਸੀਂ ਪੁਛ ਸਕਦੇ ਹਾਂ?"

"ਮੈਸੂਰ ਲਈ ਮੇਰੀ ਉਤਸੁਕਤਾ ਦਾ ਕਾਰਨ ਇਹ ਹੈ ਕਿ ਉਹ ਕੋਡਗ ਦੇ ਗੁਆਂਢ ਵਿਚ ਹੈ। ਮੇਰਾ ਸੰਬੰਧ ਕੋਡਗ ਨਾਲ ਹੈ।"

"ਬਹੁਤ ਖੁਸ਼ੀ ਹੋਈ। ਉਥੇ ਤੁਹਾਡੇ ਕੌਫੀ ਦੇ ਬਾਗ ਹੋਣਗੇ?"

"ਜੀ ਨਹੀਂ ਪਰ ਜੇ ਭਗਵਾਨ ਦੀ ਮਰਜ਼ੀ ਹੁੰਦੀ ਤਾਂ ਕੋਡਗ ਹੀ ਸਾਡਾ ਹੁੰਦਾ।"

"ਕੀ ਮਤਲਬ। ਮਿਹਰਬਾਨੀ ਕਰਕੇ ਵਿਸਥਾਰ ਨਾਲ ਦੱਸੋ।"

"ਕੋਡਗ ਦੇ ਅੰਤਿਮ ਰਾਜਾ ਵੀਰ ਰਾਜੇਂਦਰ ਏਥੇ ਆ ਕੇ ਸਵਰਗਵਾਸ ਹੋ ਗਏ ਸਨ। ਤੁਸੀਂ ਇਹ ਤਾਂ ਜਾਣਦੇ ਹੀ ਹੋਵੋਗੇ? ਉਨ੍ਹਾਂ ਦੀ ਬੇਟੀ ਵਿਕਟੋਰੀਆ ਗੌਰੰਮਾ ਵੀ ਏਥੇ ਹੀ ਸਵਰਗਵਾਸ ਹੋ ਗਈ। ਉਨ੍ਹਾਂ ਨੇ ਕਪਤਾਨ ਨਾਲ ਵਿਆਹ ਕੀਤਾ ਸੀ। ਉਨ੍ਹਾਂ ਦੀ ਇਕ ਮਾਤਰ ਪੁਤਰੀ ਮੈਂ ਹਾਂ, ਮੇਰਾ ਨਾਮ ਏਡਿਤ ਸਾਤੂ ਹੈ।"

ਸਾਡੇ ਸਾਰਿਆਂ ਦੇ ਰੌਂਗਟੇ ਖੜੇ ਹੋ ਗਏ। ਅਸੀਂ ਬਹੁਤ ਖੁਸ਼ੀ ਨਾਲ ਕਿਹਾ, "ਅਸੀਂ ਤੁਹਾਡੀ ਭਾਵਨਾਂ ਨੂੰ ਸਮਝਦੇ ਹਾਂ। ਤੁਹਾਡੇ ਦਰਸ਼ਨ ਸਾਡੇ ਲਈ ਸੁਭਾਗ ਦੀ ਗੱਲ ਹੈ।"

ਅਸੀਂ ਦੁਬਾਰਾ ਮੀਟਿੰਗ ਵਿਚ ਜਾਣਾ ਸੀ। ਉਸ ਨੂੰ ਵੀ ਹੋਰ ਕੰਮ ਸੀ। ਇਸ ਲਈ ਉਸ ਨੇ ਆਪਣੇ ਘਰ ਦਾ ਪਤਾ ਦੇਂਦੇ ਹੋਏ ਕਿਹਾ, "ਸਮਾਂ ਮਿਲੇ ਤਾਂ ਕਦੇ ਸਾਡੇ ਘਰ ਆ ਕੇ ਚਾਹ ਪੀਓ। ਮੈਨੂੰ ਬਹੁਤ ਖੁਸ਼ੀ ਹੋਵੇਗੀ।"

ਸਮਾਂ ਮਿਲਣ ਵਿਚ ਕੁਝ ਦਿਨ ਹੋਰ ਲੱਗ ਸਕਦੇ ਹਨ ਉਦੋਂ ਤਕ ਰੁਕਣਾ ਸੰਭਵ

ਨਹੀਂ । ਇਸ ਲਈ ਇਹ ਚਿੱਠੀ ਲਿਖ ਰਿਹਾ ਹਾਂ । ਉਨ੍ਹਾਂ ਨੂੰ ਮਿਲਣ ਪਿੱਛੋਂ ਅੱਗੇ ਦੀ ਕਹਾਣੀ ਫੇਰ ਲਿਖਾਂਗਾ ।

182

ਪੰਦਰਾਂ ਦਿਨਾਂ ਪਿੱਛੋਂ ਚਿੱਠੀ ਵਿਚ ਕਹਾਣੀ ਅੱਗੇ ਵਧੀ । ਚਿੱਠੀ ਇਸ ਤਰ੍ਹਾਂ ਸੀ—

ਅਜ ਮੈਂ ਤੇ ਰਾਵ ਸਾਹਿਬ ਏਡਿਤ ਸਾਤੁ ਗੌਰੰਮਾ ਦੇ ਘਰ ਗਏ ਸਾਂ । ਉਨ੍ਹਾਂ ਦੇ ਏਥੇ ਇਕ ਘੰਟਾ ਬੈਠੇ ਰਹੇ । ਗੱਲਬਾਤ ਕੀਤੀ ਅਤੇ ਚਾਹ ਪੀਕੇ ਵਾਪਸ ਆਏ । ਉਸ ਗੱਲਬਾਤ ਦਾ ਵੇਰਵਾ ਇਸ ਤਰ੍ਹਾਂ ਹੈ :

ਰਾਵ ਸਾਹਿਬ : "ਤੁਸੀਂ ਆਪਣੇ ਦਾਦਾ ਨੂੰ ਵੇਖਿਆ ਤਾਂ ਨਹੀਂ ਹੋਵੇਗਾ ।"

ਉਹ : "ਇਹ ਸੱਚ ਹੈ, ਆਪਣੀ ਮਾਂ ਦੀ ਯਾਦ ਵੀ ਮੈਨੂੰ ਧੁੰਦਲੀ ਜਿਹੀ ਹੀ ਹੈ । ਮੇਰੇ ਪਿਤਾ ਦਾ ਗੁੰਮ ਹੋ ਜਾਣਾ ਵੀ ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੋਵੇਗਾ । ਉਨ੍ਹਾਂ ਦਿਨਾਂ ਵਿਚ ਮੈਂ ਲੱਗਭਗ ਸੱਤ ਸਾਲ ਦੀ ਸਾਂ । ਮੈਨੂੰ ਉਨ੍ਹਾਂ ਦੀ ਬਸ ਸ਼ਕਲ ਹੀ ਹੀ ਯਾਦ ਹੈ ।"

"ਅਸਲ ਵਿਚ ਉਨ੍ਹਾਂ ਦਾ ਕੀ ਹੋਇਆ ਇਹ ਤਾਂ ਪਿੱਛੋਂ ਹੀ ਪਤਾ ਲੱਗਾ ? ਕਿਤਾਬਾਂ ਵਿਚ ਪੜ੍ਹਿਆ ਸੀ ਕਿ ਤੁਹਾਡੀ ਮਾਤਾ ਜੀ ਲਈ ਰਾਣੀ ਗੌਰੰਮਾ ਜੀ ਨੇ ਜਿਹੜੇ ਗਹਿਣੇ ਅਤੇ ਰਤਨ ਰਖੇ ਸਨ ਉਨ੍ਹਾਂ ਨੂੰ ਲੈ ਕੇ ਤੁਹਾਡੇ ਪਿਤਾ ਜੀ ਇਕ ਦਿਨ ਸਵੇਰੇ ਕਿਤੇ ਚਲੇ ਗਏ ਅਤੇ ਫੇਰ ਉਨ੍ਹਾਂ ਦੀ ਕੋਈ ਖਬਰ ਨਹੀਂ ਮਿਲੀ ।"

"ਜੀ ਹਾਂ, ਮੈਂ ਸੁਣਿਆਂ ਹੈ ਕਿ ਮੇਰੇ ਪਿਤਾ ਜੀ ਨੇ ਕਿਸੇ ਕੰਮ ਲਈ ਫਰਾਂਸ ਜਾਣਾ ਸੀ । ਉਨ੍ਹਾਂ ਨੇ ਸੋਚਿਆ ਕਿ ਇਨ੍ਹਾਂ ਕੀਮਤੀ ਗਹਿਣਿਆਂ ਅਤੇ ਰਤਨਾਂ ਦਾ ਘਰ ਵਿਚ ਰੱਖਣਾ ਠੀਕ ਨਹੀਂ ਇਨ੍ਹਾਂ ਨੂੰ ਬੈਂਕ ਵਿਚ ਸੁਰੱਖਿਅਤ ਰਖ ਦੇਣਾ ਚਾਹੀਦਾ ਹੈ । ਇਸ ਲਈ ਉਹ ਸਾਰਾ ਸਾਮਾਨ ਲੈ ਕੇ ਬੈਂਕ ਗਏ । ਉਹ ਬੈਂਕ ਪੁਜ ਨਹੀਂ ਸਕੇ, ਇਹ ਗੱਲ ਤਾਂ ਸਾਨੂੰ ਉਸ ਦਿਨ ਸ਼ਾਮ ਨੂੰ ਪਤਾ ਲੱਗੀ । ਇਸ ਤੇ ਅਸੀਂ ਪੁਲਸ ਪਾਸ ਰਿਪੋਰਟ ਕੀਤੀ । ਪੁਲਸ ਨੇ ਬਹੁਤ ਨੱਸ ਭਜ ਕੀਤੀ ਪਰ ਇਹ ਪਤਾ ਨਹੀਂ ਲਗ ਸਕਿਆ ਕਿ ਮੇਰੇ ਪਿਤਾ ਜੀ ਦਾ ਕੀ ਬਣਿਆ । ਕਈਆਂ ਦਾ ਕਹਿਣਾ ਸੀ ਕਿ ਮੇਰੇ ਪਿਤਾ ਜੀ ਇਹ ਕੀਮਤੀ ਚੀਜ਼ਾਂ ਲੈ ਕੇ ਕਿਤੇ ਭਜ ਗਏ । ਹੋਰਾਂ ਨੇ ਵੀ ਇਹੋ ਸੋਚਿਆ । ਪਰ ਅਸਲ ਵਿਚ ਇਹ ਗੱਲ ਨਹੀਂ ਸੀ ।" "ਤਾਂ ਤੁਹਾਡਾ ਇਹ ਕਹਿਣਾ ਹੈ ਕਿ ਤੁਹਾਡੇ ਪਿਤਾ ਜੀ ਅਜਿਹੇ ਆਦਮੀ ਨਹੀਂ ਸਨ ਕਿ ਤੁਹਾਨੂੰ ਧੋਖਾ ਦੇ ਕੇ ਇਸ ਤਰ੍ਹਾਂ ਚਲੇ ਜਾਂਦੇ ?"

"ਜੀ ਹਾਂ । ਮੇਰੇ ਭੂਆ ਦਾ ਖਿਆਲ ਹੈ ਕਿ ਏਨੇ ਕੀਮਤੀ ਰਤਨਾਂ ਨੂੰ ਬੈਂਕ ਲੈ ਜਾਣ ਦੀ ਗੱਲ ਸਾਡੇ ਨੌਕਰਾਂ ਤੋਂ ਕਿਸੇ ਬਦਮਾਸ਼ ਨੂੰ ਪਤਾ ਲਗ ਗਈ ਸੀ । ਉਨ੍ਹਾਂ ਨੇ ਮੇਰੇ ਪਿਤਾ ਨੂੰ ਕਿਸੇ ਤਰਕੀਬ ਨਾਲ ਜਾ ਕੇ ਖਤਮ ਕਰ ਦਿਤਾ ਹੋਵੇਗਾ । ਉਦੋਂ

ਮੈਂ ਬਹੁਤ ਛੋਟੀ ਸਾਂ । ਅਜਿਹੀਆਂ ਗੱਲਾਂ ਸੋਚਣ ਅਤੇ ਸਮਝਣ ਦੀ ਸ਼ਕਤੀ ਮੇਰੇ ਵਿਚ ਨਹੀਂ ਸੀ । ਪਰ ਹੁਣ ਬਾਰ-ਬਾਰ ਸੋਚਣ ਉਤੇ ਭੂਆ ਦੀ ਹੀ ਗੱਲ ਠੀਕ ਲਗਦੀ ਹੈ ।"

ਰਾਵ ਸਾਹਬ : "ਤੁਹਾਡੀ ਭੂਆ, ਸ੍ਰੀਮਤੀ ਲੀਪਨੇਨ ।"

ਉਹ : "ਜੀ ਹਾਂ ।"

ਰਾਵ ਸਾਹਿਬ : ਇਨ੍ਹਾਂ ਗੱਲਾਂ ਤੋਂ ਤਾਂ ਇਹ ਹੀ ਲਗਦਾ ਹੈ ਕਿ ਤੁਹਾਡਾ ਖਿਆਲ ਠੀਕ ਹੈ । ਚੋਰੀ ਉਨ੍ਹਾਂ ਦੇ ਨਾਂ ਲਾ ਕੇ ਤੁਹਾਡੇ ਪਿਤਾ ਜੀ ਨੂੰ ਬਦਨਾਮ ਕਰਨ ਦਾ ਕਿਸੇ ਨੂੰ ਕੀ ਅਧਿਕਾਰ ਹੈ ?"

ਉਹ : "ਠੀਕ ਗੱਲ ਹੈ । ਇਸ ਦੇ ਲਈ ਮੈਂ ਤੁਹਾਡੀ ਬਹੁਤ ਧੰਨਵਾਦੀ ਹਾਂ ।"

"ਏਨੇ ਧੰਨ ਦੇ ਖੋ ਜਾਣ ਨਾਲ ਤੁਹਾਨੂੰ ਬਹੁਤ ਸੰਕਟ ਦਾ ਸਾਹਮਣਾ ਕਰਨਾ ਪਿਆ ਹੋਵੇਗਾ ।"

"ਅਜਿਹਾ ਕੁਝ ਨਹੀਂ ਹੋਇਆ । ਛੱਡੋ । ਜਿਹੜੀ ਗੁਆਚ ਗਈ ਉਹ ਤਾਂ ਬੇਅੰਤ ਜਾਇਦਾਦ ਸੀ । ਫੇਰ ਵੀ ਮਾਂ ਦੇ ਨਾਂ ਵਾਲੀ ਜਾਇਦਾਦ ਮੈਨੂੰ ਮਿਲੀ ਅਤੇ ਪਿਤਾ ਜੀ ਦੀ ਬੱਚਤ ਵੀ ਕਾਫੀ ਸੀ । ਭੂਆ ਲੋਘਨ ਨੇ ਬਹੁਤ ਆਰਾਮ ਨਾਲ ਮੈਨੂੰ ਪਾਲਿਆ ਸੀ ।"

"ਜੇ ਤੁਹਾਨੂੰ ਕੋਈ ਇਤਰਾਜ਼ ਨਾ ਹੋਵੇ ਤਾਂ ਸਾਨੂੰ ਤੁਹਾਡੀ ਮੌਜੂਦਾ ਹਾਲਤ ਜਾਣਨ ਦੀ ਬਹੁਤ ਉਤਸੁਕਤਾ ਹੈ ।"

"ਇਸ ਵਿਚ ਇਤਰਾਜ਼ ਦੀ ਕੀ ਗੱਲ ਹੈ । ਸੁਣੋ, ਦੱਸਦੀ ਹਾਂ, ਮੇਰਾ ਵਿਆਹ ਵੀਹ ਸਾਲ ਦੀ ਉਮਰ ਵਿਚ ਹੋਇਆ ਸੀ । ਚਾਰ ਸਾਲ ਸਾਲ ਪਿੱਛੋਂ ਇਕ ਬੱਚਾ ਹੋਇਆ । 1910 ਵਿਚ ਮੇਰੇ ਪਤੀ ਕਪਤਾਨ ਯਾਰਡਲੀ ਸਵਰਗਵਾਸ ਹੋ ਗਏ । ਮੇਰਾ ਲੜਕਾ 1918 ਦੀ ਲੜਾਈ ਵਿਚ ਆਸਟਰੇਲੀਆ ਗਿਆ ਸੀ । ਉਹ ਉਥੇ ਮਾਰਿਆ ਗਿਆ । ਮੈਂ ਇਕੱਲੀ ਦਿਨ ਕਟ ਰਹੀ ਹਾਂ । ਭਗਵਾਨ ਦੀ ਜਦੋਂ ਤਕ ਮਰਜ਼ੀ ਹੋਵੇਗੀ ਉਦੋਂ ਤਕ ਦਿਨ ਕੱਟਦੀ ਰਹਾਂਗੀ ।"

"ਭਗਵਾਨ ਦੀ ਇੱਛਾ ਹੌਲੀ-ਹੌਲੀ ਪੂਰੀ ਹੋਵੇ । ਤੁਹਾਡੇ ਕੋਲ ਤੁਹਾਡੀ ਮਾਤਾ, ਤੁਹਾਡੀ ਨਾਨੀ ਅਤੇ ਨਾਨਾ ਨਾਲ ਸੰਬੰਧਿਤ ਕਾਗਜ਼ ਪੱਤਰ ਤਾਂ ਹੋਣੇ ਚਾਹੀਦੇ ਹਨ ।"

ਉਹ : "ਸੁਣਿਆਂ ਸੀ ਕਿ ਕੁਝ ਕਾਗਜ਼ ਪੱਤਰ ਸਨ । ਉਨ੍ਹਾਂ ਵਿਚੋਂ ਕੁਝ ਗੁਆਚ ਗਏ, ਬਾਕੀ ਸਰਕਾਰੀ ਲਾਇਬਰੇਰੀ ਵਿਚ ਦੇ ਦਿਤੇ ਗਏ । ਇਹ ਗੱਲ ਭੂਆ ਜੀ ਦੱਸਿਆ ਕਰਦੇ ਸਨ । ਹੁਣ ਮੇਰੇ ਕੋਲ ਸਿਰਫ਼ ਦੋ ਚੀਜ਼ਾਂ ਰਹਿ ਗਈਆਂ ਹਨ । ਇਕ ਤਾਂ ਮੇਰੀ ਮਾਤਾ ਦਾ ਮੈਨੂੰ ਗੋਦ ਵਿਚ ਲੈ ਕੇ ਮੇਰੇ ਨਾਨਾ ਅਤੇ ਮੇਰੇ ਪਿਤਾ ਨਾਲ ਖਿਚਵਾਈ ਹੋਈ ਫੋਟੋ ਅਤੇ ਦੂਜਾ ਮੇਰੀ ਮਾਤਾ ਵਲੋਂ ਰੰਗਾਂ ਨਾਲ ਬਣਾਇਆ ਹੋਇਆ ਮੇਰੀ ਨਾਨੀ ਦਾ ਚਿੱਤਰ । ਉਹ ਵਿਖਾਉਂਦੀ ਹਾਂ ।"

ਇਹ ਕਹਿ ਕੇ ਉਹ ਅੰਦਰ ਦੇ ਕਮਰੇ ਵਿਚ ਗਈ ਅਤੇ ਇਕ ਫਰੇਮ ਵਿਚ ਜੜ੍ਹਿਆ ਹੋਇਆ ਚਿੱਤਰ ਅਤੇ ਇਕ ਚਾਰ ਜਣਿਆਂ ਵਾਲੀ ਫ਼ੋਟੋ ਲੈ ਕੇ ਆ ਗਈ । ਫ਼ੋਟੋ ਵੇਖੀ, ਵੀਰਰਾਜ ਦਾ ਚਿਹਰਾ ਕਾਫ਼ੀ ਤੇਜੱਸਵੀ ਅਤੇ ਗੰਭੀਰ ਦਿਖਾਈ ਦਿਤਾ ।

ਬੇਟੀ ਬਿਮਾਰ ਜਿਹੀ ਲਗਦੀ ਸੀ। ਦਾਮਾਦ ਨਾ ਬਹੁਤ ਵਧੀਆ ਸੀ ਨਾ ਬਹੁਤ ਘਟੀਆ। ਸਧਾਰਨ ਜਿਹਾ ਆਦਮੀ ਦਿਸਦਾ ਸੀ।

ਇਹ ਵਿਖਾਉਣ ਪਿੱਛੋਂ ਉਸ ਨੇ ਸਾਡੇ ਹੱਥਾਂ ਵਿਚ ਇਕ ਜੁੜਿਆ ਹੋਇਆ ਚਿੱਤਰ ਦਿਤਾ ਅਤੇ ਬੋਲੀ, "ਇਹ ਮੇਰੀ ਨਾਨੀ ਹੈ।"

ਅਸੀਂ ਉਹ ਵੇਖਿਆ ਸਾਨੂੰ ਬਹੁਤ ਹੈਰਾਨੀ ਹੋਈ। ਇਹ ਮਸ਼ਹੂਰ ਨਰਤਕੀ ਏਲਨ ਟੇਰੀ ਦਾ ਚਿੱਤਰ ਸੀ।

ਸਾਡੇ ਕੁਝ ਕਹਿਣ ਤੋਂ ਪਹਿਲਾਂ ਹੀ ਉਹ ਸਾਡੇ ਹਾਵ ਭਾਵ ਤੋਂ ਇਹ ਸਮਝ ਗਈ ਕਿ ਉਹ ਉਸ ਦੀ ਨਾਨੀ ਦਾ ਚਿੱਤਰ ਨਹੀਂ ਸੀ। "ਕੀ ? ਕੀ ਮੈਂ ਫੇਰ ਗਲਤੀ ਕਰ ਗਈ ਹਾਂ। ਇਸ ਤਰ੍ਹਾਂ ਹੀ ਕਈ ਵਾਰ ਗਲਤੀ ਨਾਲ ਏਲਨ ਟੇਰੀ ਦਾ ਚਿੱਤਰ ਫੜਾ ਬੈਠਦੀ ਹਾਂ ਫੇਰ ਪਤਾ ਲਗਣ ਤੇ ਨਾਨੀ ਦਾ ਚਿੱਤਰ ਵਖਾਉਂਦੀ ਹਾਂ। ਏਲਨ ਮੇਰੀ ਜਾਣੂੰ ਅਤੇ ਬਹੁਤ ਪ੍ਰਸਿੱਧ ਔਰਤ ਹੈ। ਉਸੇ ਨੇ ਮੈਨੂੰ ਇਹ ਚਿੱਤਰ ਦਿਤਾ ਸੀ। ਮੇਰੀ ਨਾਨੀ ਦਾ ਚਿੱਤਰ ਇਹ ਰਿਹਾ ?" ਕਹਿੰਦੇ ਹੋਏ ਉਸ ਨੇ ਦੂਜਾ ਚਿੱਤਰ ਦਿਤਾ।

"ਵਾਹ ! ਕਿਹੋ ਜਿਹਾ ਚਿਹਰਾ ਹੈ। ਹਾਂ ਇਹੋ ਹੀ ਕੋਡਗ ਦੀ ਰਾਣੀ ਹੈ।"

ਅਸੀਂ ਦੋਨਾਂ ਨੇ ਝਟਪਟ ਉਠ ਕੇ ਉਸ ਚਿੱਤਰ ਨੂੰ ਪ੍ਰਣਾਮ ਕੀਤਾ। ਫੇਰ ਬੈਠ ਕੇ ਬਹੁਤ ਦੇਰ ਤਕ ਵੇਖਦੇ ਰਹੇ। ਏਨਾਂ ਵੇਖਣ ਤੇ ਵੀ ਜੀਅ ਨਾ ਭਰਿਆ।

ਉਹ : "ਤੁਹਾਨੂੰ ਇਹ ਚਿੱਤਰ ਏਨਾ ਪਸੰਦ ਆਇਆ। ਇਸ ਨਾਲ ਮੈਨੂੰ ਬਹੁਤ ਖ਼ੁਸ਼ੀ ਹੋਈ ਹੈ। ਇਸ ਚਿੱਤਰ ਤੋਂ ਪਤਾ ਲਗਦਾ ਹੈ ਕਿ ਮੇਰੀ ਨਾਨੀ ਸੁਭਾਅ ਤੋਂ ਹੀ ਰਾਣੀ ਸੀ।"

"ਹਾਂ ਭੈਣ, ਇਸ ਵਿਚ ਕੋਈ ਸ਼ੱਕ ਨਹੀਂ ਕਿ ਤੁਹਾਡੀ ਮਾਂ ਦਾ ਇਤਨਾ ਸੁੰਦਰ ਚਿੱਤਰ ਬਣਾਉਣ ਵਾਲੀ ਤੁਹਾਡੀ ਮਾਂ ਇਕ ਕੁਸ਼ਲ ਚਿੱਤਰਕਾਰ ਹੋਵੇਗੀ।"

ਉਹ : "ਜੀ ਹਾਂ। ਪਰ ਭੂਆ ਜੀ ਕਿਹਾ ਕਰਦੇ ਸਨ ਕਿ ਕੁਸ਼ਲਤਾ ਨਾਲੋਂ ਵੀ ਵਧ ਉਨ੍ਹਾਂ ਨੂੰ ਆਪਣੀ ਮਾਂ ਪ੍ਰਤੀ ਸ਼ਰਧਾ ਸੀ। ਇਸੇ ਲਈ ਇਸ ਚਿੱਤਰ ਵਿਚ ਇਹ ਤੇਜ ਆਇਆ ਹੈ।"

"ਇਸ ਤੋਂ ਪਤਾ ਲਗਦਾ ਹੈ ਕਿ ਤੁਹਾਡੀ ਭੂਆ ਆਪਣੀ ਭਰਜਾਈ ਨੂੰ ਬਹੁਤ ਪਿਆਰ ਕਰਦੀ ਸੀ।"

"ਤੁਹਾਡਾ ਕਹਿਣਾ ਠੀਕ ਹੈ। ਮੇਰੀ ਮਾਂ ਦੇ ਜੀਵਨ ਨਾਲ ਮੇਰੀ ਭੂਆ ਦਾ ਨਿਰਛਲ ਪਿਆਰ ਉਸ ਦੀ ਖ਼ੁਸ਼ੀ ਦਾ ਸਭ ਤੋਂ ਵਡਾ ਕਾਰਨ ਸੀ।"

"ਇਸ ਨੂੰ ਜ਼ਰਾ ਸਪੱਸ਼ਟ ਕਰਕੇ ਦੱਸੋ ?"

"ਦੱਸਦੀ ਹਾਂ, ਸੁਣੋ। ਇਸ ਵਿਚ ਛੁਪਾਣ ਦੀ ਗੱਲ ਵੀ ਕੀ ਹੈ। ਆਖਰੀ ਦਿਨਾਂ ਵਿਚ ਮੇਰੇ ਮਾਤਾ ਅਤੇ ਪਿਤਾ ਵਿਚ ਕੁਝ ਅਣਬਣ ਹੋ ਗਈ ਸੀ।"

"ਇਹ ਗੱਲ ਮੈਂ ਕਿਤੇ ਪੜ੍ਹੀ ਸੀ।"

"ਜੀ ਹਾਂ, ਮੇਰੀ ਮਾਂ ਬਚਪਨ ਵਿਚ ਉਤੱਯਾ ਨਾਮ ਦੇ ਇਕ ਕੋਡਗ ਤਰੁਣ ਦੇ ਸੰਪਰਕ ਵਿਚ ਆਈ ਸੀ। ਉਨ੍ਹਾਂ ਨਾਲ ਵਿਆਹ ਦੀ ਗੱਲ ਵੀ ਚੱਲੀ ਹੋਵੇਗੀ।

ਮੇਰੇ ਪਿਤਾ ਜੀ ਉਦੋਂ ਭਾਰਤ ਵਿਚ ਸਨ। ਉਨ੍ਹਾਂ ਨੇ ਵੀ ਇਹ ਗੱਲ ਸੁਣੀ ਸੀ। ਮੇਰੀ ਮਾਂ ਜਦੋਂ ਗਰਭਵਤੀ ਸੀ ਤਾਂ ਬਹੁਤ ਬਿਮਾਰ ਰਹੀ। ਬੱਚਾ ਹੋਣ ਦੇ ਦਿਨ ਨੇੜੇ ਆਏ ਤਾਂ ਉਨ੍ਹਾਂ ਨੂੰ ਲੱਗਾ ਕਿ ਉਹ ਬਚੇਗੀ ਨਹੀਂ। ਇਸ ਲਈ ਉਨ੍ਹਾਂ ਨੇ, ਜੇ ਬੱਚਾ ਬਚ ਗਿਆ ਅਤੇ ਉਹ ਮੁੰਡਾ ਹੋਵੇ ਤਾਂ ਉਤਾ ਅਤੇ ਲੜਕੀ ਹੋਵੇ ਤਾਂ ਸਾਤੂ ਉਸ ਦੇ ਨਾਂ ਨਾਲ ਜੋੜਨ ਦੀ ਬੇਨਤੀ ਕੀਤੀ। ਪਤਨੀ ਆਪਣੇ ਪੁਰਾਣੇ ਪ੍ਰੇਮੀ ਨੂੰ ਅਜੇ ਵੀ ਯਾਦ ਕਰਦੀ ਹੈ ਇਹ ਸੋਚ ਕੇ ਮੇਰੇ ਪਿਤਾ ਜੀ ਚਿੜ ਗਏ। ਉਦੋਂ ਮੇਰੀ ਭੂਆ ਜੀ ਨੇ ਉਨ੍ਹਾਂ ਨੂੰ ਡਾਂਟ ਕੇ ਕਿਹਾ, "ਤੂੰ ਤਾਂ ਓਥੈਲੋ ਬਣ ਗਿਆ ਏਂ।"

"ਆਦਮੀ ਜਾਤ ਹੀ ਓਥੈਲੋ ਹੈ।"

"ਇਸ ਨਾਲ ਮੇਰੀ ਮਾਂ ਨੂੰ ਬਹੁਤ ਦੁੱਖ ਹੋਇਆ। ਮੇਰਾ ਲੜਕੀ ਹੋ ਕੇ ਪੈਦਾ ਹੋਣਾ ਉਨ੍ਹਾਂ ਨੂੰ ਚੰਗਾ ਲੱਗਿਆ। ਨਾਲ ਹੀ ਉਨ੍ਹਾਂ ਨੂੰ ਇਕ ਗੱਲ ਖਟਕਿਆ ਕਰਦੀ ਸੀ।"

"ਅਸੀਂ ਕੋਈ ਵੀ ਜੁਆਬ ਨਾ ਦਿਤਾ। ਉਸ ਨੇ ਇਕ ਪਲ ਰੁਕ ਕੇ ਕਿਹਾ।"

"ਪਿਤਾ ਜੀ ਦੀ ਇੱਛਾ ਕਾਰਨ ਉਹ ਈਸਾਈ ਬਣੀ। ਪਰ ਉਨ੍ਹਾਂ ਦੀ ਇਹ ਬਹੁਤ ਇੱਛਾ ਸੀ ਕਿ ਉਨ੍ਹਾਂ ਦੀ ਮਾਤਾ ਜੀ ਜਿਹੜੇ ਓਂਕਾਰੇਸ਼ਵਰ ਦੀ ਅਤਿਅੰਤ ਭਗਤੀ ਨਾਲ ਅਰਾਧਨਾ ਕਰਿਆ ਕਰਦੇ ਸਨ ਉਸ ਨੂੰ ਇਕ ਹੀਰਾ ਅਰਪਣ ਕਰਨ। ਉਨ੍ਹਾਂ ਨੇ ਉਹ ਹੀਰਾ ਵੱਖਰਾ ਰਖ ਛਡਿਆ ਸੀ। ਜਿਹੜਾ ਭਾਰਤ ਨਹੀਂ ਭੇਜਿਆ ਜਾ ਸਕਿਆ। ਮਰਨ ਤੋਂ ਪਹਿਲਾਂ ਉਨ੍ਹਾਂ ਨੇ ਮੇਰੇ ਪਿਤਾ ਜੀ ਨੂੰ ਕਿਹਾ, "ਮੈਂ ਤਾਂ ਭੇਜਣ ਵਿਚ ਦੇਰ ਕਰ ਦਿਤੀ। ਘੱਟੋ-ਘੱਟ ਤੁਸੀਂ ਤਾਂ ਭਿਜਵਾ ਦੇਣਾ।"

"ਉਹ ਹੀਰਾ ਭਗਵਾਨ ਤਕ ਪੁਚਾਇਆ ਨਹੀਂ ਗਿਆ ?"

"ਨਹੀਂ ਮੇਰੇ ਪਿਤਾ ਜੀ ਨੇ ਵੀ ਦੇਰ ਕਰ ਦਿਤੀ। ਪਿਤਾ ਜੀ ਦੇ ਗੁੰਮ ਹੋ ਜਾਣ ਵਾਲੇ ਦਿਨ ਦੂਜੇ ਗਹਿਣਿਆਂ ਅਤੇ ਹੀਰੇ ਜਵਾਹਰਾਤਾਂ ਦੇ ਨਾਲ-ਨਾਲ ਉਹ ਵੀ ਗੁਆਚ ਗਿਆ।"

"ਉਸਦੇ ਬਦਲੇ ਵਿਚ ਕੀ ਤੁਸੀਂ ਕੁਝ ਭੇਜ ਨਹੀਂ ਸਕੋਗੇ ?"

"ਉਹ ਤਾਂ ਦਸ ਪੰਦਰਾਂ ਹਜ਼ਾਰ ਪੌਂਡ ਦੀ ਕੀਮਤ ਦਾ ਹੀਰਾ ਸੀ। ਉਸਦੇ ਬਦਲੇ ਵਿਚ ਮੈਂ ਕੀ ਦੇ ਸਕਦੀ ਹਾਂ ?"

ਅਸੀਂ ਕੁਝ ਏਧਰ ਉਧਰ ਦੀਆਂ ਗੱਲਾਂ ਕਰਕੇ ਵਾਪਸ ਆ ਗਏ।

ਗੱਲ ਚੰਗੀ ਹੈ ਨਾ। ਵੀਰਰਾਜ ਦੀ ਬੇਟੀ ਨਾਲ ਆਪਣੇ ਦਾਦਾ ਉਤੱਯਾ ਗੁਲਮ ਨਾਇਕ ਦੇ ਵਿਆਹ ਦੀ ਗੱਲ ਸੀ। ਵੀਰਰਾਜ ਦੇ ਮੰਗਲੂਰ ਚਲੇ ਜਾਣ ਨਾਲ ਇਹ ਗੱਲ ਟਲ ਗਈ। ਦਾਦਾ ਉਤੱਯਾ ਨੇ ਉਦੋਂ ਵੱਡੇ ਉਤੱਯਾ ਦੀ ਪੋਤੀ ਨਾਲ ਵਿਆਹ ਕੀਤਾ। ਇਹ ਗੱਲ ਜਿਹੜੀ ਸਾਡੇ ਦੋਸਤ ਉਤੱਯਾ ਨੇ ਦੱਸੀ ਸੀ ਹੁਣ ਪ੍ਰਸੰਗ ਨਾਲ ਜੁੜ ਗਈ।

ਲਗਦਾ ਹੈ ਅਜੇ ਤੁਸੀਂ ਕਹਾਣੀ ਲਿਖੀ ਨਹੀਂ। ਛੇਤੀ ਤੋਂ ਛੇਤੀ ਲਿਖੋ। ਮੇਰਾ ਦਿਤਾ ਹੋਇਆ ਵੇਰਵਾ ਸੰਭਵ ਹੈ ਤੁਹਾਡੇ ਕੰਮ ਆਵੇ। ਜੇ ਉਚਿਤ ਸਮਝੋ ਤਾਂ ਤੁਸੀਂ

ਇਨ੍ਹਾਂ ਸੱਚਾਈਆਂ ਦਾ ਇਸਤੇਮਾਲ ਕਰ ਲੈਣਾ। ਕਹਾਣੀ ਜਿੰਨੀ ਛੇਤੀ ਤੁਸੀਂ ਲਿਖੋਗੇ ਉਤਨੀ ਛੇਤੀ ਮੈਂ ਉਸ ਨੂੰ ਪੜ੍ਹਕੇ ਸੰਤੁਸ਼ਟ ਹੋਵਾਂਗਾ।

ਚਿੱਠੀ ਇਸ ਤਰ੍ਹਾਂ ਖਤਮ ਹੋਈ। ਵੱਡਿਆਂ ਦੀਆਂ ਚਿੱਠੀਆਂ ਵਿਚ ਪ੍ਰਾਪਤ ਸਾਰੇ ਵਿਵਰਣ ਇਸ ਕਹਾਣੀ ਵਿਚ ਸ਼ਾਮਲ ਕੀਤੇ ਗਏ ਹਨ। ਉਸ ਚਿੱਠੀ ਦੀ ਕਹਾਣੀ ਵਿਚ ਸ਼ਾਮਲ ਕਰਨ ਦੀ ਹੀ ਗੱਲ ਨਹੀਂ ਹੈ ਸਗੋਂ ਉਸ ਵਿਚ ਆਏ ਫਿਕਰਿਆਂ ਨਾਲ ਕਹਾਣੀ ਖਤਮ ਕਰਨਾ ਹੀ ਚੰਗਾ ਹੈ। ਰਾਵ ਸਾਹਿਬ ਦੀ ਇਹ ਚਿੱਠੀ ਇਸ ਕਹਾਣੀ ਲਈ ਇਕ ਅਟੱਲ ਗੱਲ ਹੈ।

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6